ਅੰਤਰ-ਭਾਰਤੀ ਪੁਸਤਕ-ਮਾਲਾ

# ਪੌੜੀ ਦੇ ਡੰਡੇ

ਤਕਸ਼ੀ ਸ਼ਿਵਸ਼ੰਕਰ ਪਿੱਲੈ

ਅਨੁਵਾਦਕ

ਡਾ: ਰਾਜਿੰਦਰ ਸਿੰਘ 'ਬਾਗ਼ੀ'

ਨੈਸ਼ਨਲ ਬੁਕ ਟਰੱਸਟ, ਇੰਡੀਆ

# ਭੂਮਿਕਾ

ਨਾਵਲ ਦਾ ਆਰੰਭ ਮੱਧ ਵਰਗ ਅਤੇ ਸਾਮੰਤ ਵਰਗ ਦੀ ਕਲਾ ਦੇ ਰੂਪ ਵਿਚ ਹੋਇਆ ਸੀ। ਮੱਧ ਵਰਗ ਦੀ ਉੱਨਤੀ, ਅੱਧੋਗਤੀ, ਸੁਪਨੇ ਅਤੇ ਸੁਪਨਿਆਂ ਦਾ ਭੰਗ ਹੋਣਾ ਆਦਿ ਸਭ ਉਸ ਕਲਾ ਵਿਚ ਵਿਸ਼ੇਸ ਰੂਪ ਨਾਲ ਅਭਿਵਿਅਕਤ ਹੋਏ ਹਨ। ਸਮੁੰਦਾਇ ਰੂਪੀ ਕਿਲ੍ਹੇ ਵਿਚ ਯੁੱਧ ਲਈ ਤਿਆਰ ਵਿਅਕਤੀ-ਪੁਰਾਣੇ, ਨਾਵਲ ਦਾ ਕੇਂਦਰ ਬਿੰਦੂ ਹੈ। ਅਠਾਰਵੀਂ ਸਦੀ ਵਿਚ ਆਰਥਕ-ਕ੍ਰਾਂਤੀ ਦੇ ਫਲਸਰੂਪ ਇਕ ਨਵੀਂ ਮੱਧ ਵਰਗੀ ਜਮਾਤ ਇੰਗਲੈਂਡ ਅਤੇ ਫਰਾਂਸ ਵਿਚ ਪੈਦਾ ਹੋਈ ਸੀ। ਆਧੁਨਿਕ ਨਾਵਲ ਦਾ ਜਨਮ ਉੱਥੇ ਹੋਇਆ। ਪੁਰਾਣੇ ਜ਼ਮਾਨੇ ਦੇ ਲੇਖਕਾਂ ਦਾ ਉਤਸ਼ਾਹ, ਮੱਧ ਵਰਗੀ ਲੋਕਾਂ ਦੇ ਸਾਹਸੀ ਜੀਵਨ ਦੀਆਂ ਲੋੜਾਂ ਨੂੰ ਵਰਨਣ ਕਰਨ ਵਾਸਤੇ ਹੋਇਆ। ਰਾਬਿਨਸਨਕਰੂਸੋ, ਡੋਨਕਿਵਕਸੋਡ, ਪਿਕਵਿਕ ਆਦਿ ਸਾਰੇ ਉਸ ਸਾਹਸੀ ਅਤੇ ਬਹਾਦਰੀ ਭਰੇ ਕਾਰਨਾਮਿਆਂ ਦੇ ਪ੍ਰਤੀਨਿਧ ਹਨ। ਇੰਜ ਲੱਗਦਾ ਹੈ ਜਿਵੇਂ ਸਾਡੇ ਜ਼ਮਾਨੇ ਤਕ ਪਹੁੰਚਦਿਆਂ ਪਹੁੰਚਦਿਆਂ ਇਸ ਵਿਚ ਪੁਰਾਣਾਂ ਦੀ ਛਾਇਆ ਵੀ ਮਿਲ ਗਈ ਹੈ। ਮਲਿਆਲਮ ਵਿਚ, ਸਭ ਤੋਂ ਪਹਿਲੇ ਨਾਵਲ ਦੇ ਰੂਪ ਵਿਚ ਪ੍ਰਸਿੱਧ 'ਕੁੰਦਲਤਾ' (1887) ਵਿਚ ਇਕ ਅਦਭੁਤ ਪੁਰਾਣ ਦੀ ਛਾਇਆ ਹੈ। ਇਸ ਪੁਰਾਣ ਵਿਚ ਚਾਹੇ ਹੋਰ ਕੋਈ ਵੀ ਗੁਣ ਹੋਵੇ ਪਰ ਕੇਰਲਾ ਦੀ ਸੰਸਕ੍ਰਿਤੀ ਨੂੰ ਪ੍ਰਗਟ ਕਰਨ ਵਾਲਾ ਕੋਈ ਵੀ ਗੁਣ ਨਹੀਂ ਹੈ। ਲੇਖਕ ਸਾਨੂੰ ਵਿਸ਼ਵਾਸ ਦਿਲਾਣ ਦੀ ਕੋਸ਼ਿਸ਼ ਕਰਦਾ ਹੈ ਕਿ ਕਹਾਣੀ ਕਲਿੰਗਾ ਪ੍ਰਦੇਸ ਵਿਚ ਘਟੀ ਹੈ। ਕਹਾਣੀ ਕਲਿੰਗਾ, ਬੰਗਾਲ ਜਾਂ ਮਾਲਾਬਾਰ ਜਾਂ ਫਿਰ ਹੋਰ ਕਿਧਰੇ ਵੀ ਘਟੀ ਹੋਵੇ ਸਾਨੂੰ ਇਸ ਦਾ ਕੋਈ ਵਿਰੋਧ ਨਹੀਂ ਹੈ। ਲੇਖਕ ਦਾ ਇਹ ਕਹਾਣੀ ਘੜਨ ਤੋਂ ਇਲਾਵਾ ਹੋਰ ਕੋਈ ਖਾਸ ਉਦੇਸ਼ ਨਹੀਂ ਸੀ। ਇਸ ਲਈ ਅੱਜ 'ਕੁੰਦਲਤਾ' ਮਲਿਆਲਮ ਸਾਹਿਤ ਵਿਚ ਇਕ ਅਣਗੌਲਿਆ ਜਿਹਾ ਨਾਵਲ ਬਣ ਕੇ ਰਹਿ ਗਿਆ ਹੈ।

ਪਰ ਉਸ ਮਗਰੋਂ ਜਲਦੀ ਹੀ ਪ੍ਰਕਾਸ਼ਿਤ 'ਇੰਦੁਲੇਖਾ' (1889) ਨੂੰ ਅੱਜ ਵੀ ਲੋਕ ਬਹੁਤ ਚਾਅ ਨਾਲ ਪੜ੍ਹਦੇ ਹਨ। ਲੋਪ ਬੀਕੰਸ ਫੀਲਡ ਦੇ ਨਾਵਲ (ਹੈਨਰੀਟਾਟੇਬਿਲ) ਤੋਂ ਚੰਤੂ ਮੇਨੋਨ ਪ੍ਰਭਾਵਿਤ ਹੋਇਆ ਜਿਸ ਦੇ ਬਾਵਜੂਦ 'ਇੰਦੁਲੇਖਾ'

ਵਿਚ ਨਿਰੋਲ ਕੇਰਲੀ ਝਲਕ ਦਿਖਾਈ ਦੇਂਦੀ ਹੈ। ਚੰਤੂ ਮੇਨੋਨ ਇਕ ਪੁਰਾਣੇ ਮਾਤਰ-ਪ੍ਰਧਾਨ ਪਰਿਵਾਰ ਦੀ ਕਹਾਣੀ ਕਹਿੰਦੇ ਹਨ। ਉਸ ਵਕਤ ਕੁਲੀਨ ਨਈਅਰ ਪਰਿਵਾਰਾਂ ਵਿਚ ਹੋਰ ਕਿਧਰੇ ਵੀ ਅਪ੍ਰਚਲਤ ਇਕ ਵਿਆਹ ਸੰਸਕਾਰ (ਰਿਵਾਜ) ਚੱਲ ਰਿਹਾ ਸੀ। ਇਹ ਸੀ ਨਈਅਰ ਤ੍ਰੀਮਤ ਦਾ ਨਪੁੱਤਰੀ-ਬ੍ਰਾਹਮਣ ਨਾਲ ਸਿਰਫ ਜਾਤੀ ਨੂੰ ਦੇਖ ਕੇ ਵਿਆਹ ਕਰ ਦੇਣਾ। ਅਕਸਰ ਉਹ ਲੋਕੀਂ ਬੁੱਢੇ ਹੁੰਦੇ ਸਨ। ਇਹ ਵਿਆਹ ਬ੍ਰਾਹਮਣਾ ਲਈ ਇਕ ਅਵੈਦਿਕ ਸੰਬੰਧ ਹੈ। ਪਤਨੀ ਦੇ ਪਰਿਵਾਰ ਵਿਚ ਉਸ ਦੀ ਇਕ ਵਿਸ਼ੇਸ ਮਹਿਮਾਨ ਵਜੋਂ ਗਿਣਤੀ ਕੀਤੀ ਜਾਂਦੀ ਸੀ। ਸਮਾਜ ਸੁਧਾਰਕਾਂ ਨੂੰ ਇਹ ਪਤਾ ਹੀ ਨਹੀਂ ਸੀ ਕਿ ਇਹ ਸੰਪਰਦਾਇ ਦੋਵਾਂ ਧਿਰਾਂ ਨੂੰ ਖਾਸ ਤੌਰ ਤੇ ਉਨ੍ਹਾਂ ਦੀਆਂ ਤ੍ਰੀਮਤਾ ਨੂੰ ਤਬਾਹ ਕਰ ਰਿਹਾ ਹੈ। ਜਿਨ੍ਹਾਂ ਨੂੰ ਇਸ ਦਾ ਪਤਾ ਸੀ ਉਨ੍ਹਾਂ ਨੇ ਵੀ ਇਸ ਦਾ ਖੁੱਲ੍ਹੇ ਰੂਪ ਵਿਚ ਵਿਰੋਧ ਨਾ ਕੀਤਾ। ਚੰਤੂ ਮੇਨੋਨ ਨੇ ਇਸ ਵਿਚਾਰ ਨੂੰ ਦ੍ਰਿੜਤਾ ਅਤੇ ਵਿਅੰਗਮਈ ਤਰੀਕੇ ਨਾਲ ਪ੍ਰਗਟ ਕੀਤਾ। ਇਹੋ ਹੈ ਇੰਦੂਲੇਖਾ। ਪਹਿਲੀ ਨਜ਼ਰੇ ਦੇਖਿਆਂ ਇਹ ਇਕ ਬਹੁਤ ਹੀ ਸਾਧਾਰਨ ਜਿਹੀ ਪ੍ਰੇਮ ਕਹਾਣੀ ਹੈ। ਕਹਾਣੀ ਤੋਂ ਵੀ ਵਧੇਰੇ ਇਸ ਦੀ ਸਾਧਾਰਨ ਭਾਸ਼ਾ ਹੈ। ਚੰਤੂ ਮੇਨੋਨ ਇਹ ਨਾਵਲ ਲਿਖਣ ਵਕਤ ਇੰਜ ਨਹੀਂ ਸੋਚਦੇ ਕਿ ਉਹ ਕੋਈ ਸਾਹਿਤਕ ਕ੍ਰਿਤ ਦੀ ਰਚਨਾ ਕਰ ਰਹੇ ਹਨ। ਪਰ ਇਸ ਸਾਧਾਰਨਤਾ ਪਿੱਛੇ ਅਵਿਸ਼ਵਾਸ ਦੀ ਸ਼ਕਤੀ ਅਤੇ ਨਵੀਨਤਾ ਦੀ ਗਹਿਰੀ ਛਾਪ ਛੁਪੀ ਹੋਈ ਹੈ। ਇਸ ਲਈ ਅੱਜ ਵੀ 'ਇੰਦੂਲੇਖਾ' ਨੂੰ ਲੋਕ ਬਹੁਤ ਰੁੱਚੀ ਨਾਲ ਪੜ੍ਹਦੇ ਹਨ। ਇਸ ਨਾਵਲ ਦੇ ਪਾਤਰ ਤਿੰਨ ਚੌਥਾਈ ਸਦੀ ਦੇ ਪਹਿਲੇ ਜੀਉਣ ਵਾਲੇ ਕੁਝ ਮਨੁੱਖ ਹਨ, ਜਿਹੜੇ ਸਾਨੂੰ ਆਪਣੇ ਪਿੰਡਾ ਵਿਚ ਆਮ ਦਿਖਾਈ ਦੇਂਦੇ ਹਨ।

ਚੰਤੂ ਮੇਨੋਨ ਨੇ ਇਸ ਨਾਵਲ ਵਿਚ, ਪੱਛਮੀ ਪ੍ਰਭਾਵ ਨੂੰ ਬਹੁਤ ਹੀ ਗੰਭੀਰਤਾ ਨਾਲ ਲਿਆਉਣ ਦੀ ਕੋਸ਼ਿਸ਼ ਕੀਤੀ ਹੈ। ਇਸ ਨਾਵਲ ਵਿਚ ਚੰਤੂ ਮੇਨੋਨ ਨੇ ਅੱਸੀ ਸਾਲ ਪਹਿਲਾਂ ਦੀ ਪਿਆਨੋ ਵਜਾਉਣ ਵਾਲੀ ਇਕ ਨਾਇਕਾ ਦੀ ਕਲਪਨਾ ਕੀਤੀ ਹੈ। ਅੱਜ ਦਾ ਨਾਵਲਕਾਰ ਆਪਣੀ ਨਾਇਕਾ ਤੋਂ ਵੀਣਾ ਹੀ ਵਜਵਾਂਦਾ ਹੈ। ਧਾਗੇ ਦੀ ਮਿੱਲ ਅਤੇ ਇਲਾਚੀ ਦੇ ਬਗੀਚੇ ਦੀ ਵਿਆਖਿਆ ਹੀ 'ਇੰਦੂਲੇਖਾ' ਵਿਚ ਕੀਤੀ ਗਈ ਹੈ। ਲੇਖਕ ਨੇ ਆਸਤਕ ਹੋਣ ਦੇ ਬਾਵਜੂਦ ਵੀ ਡਾਰਵਨ ਅਤੇ ਟੌਮਸਹੈਂਟਰੀਅਕਿਸੱਲੀ ਦੀ ਵਿਚਾਰਧਾਰਾ ਨੂੰ ਚਰਚਾ ਦਾ ਵਿਸ਼ਾ ਬਣਾਇਆ ਹੈ। ਸੰਖੇਪ ਵਿਚ ਚੰਤੂ ਮੇਨੋਨ ਸੱਚੇ ਸ਼ਬਦਾਂ ਵਿਚ ਕ੍ਰਾਂਤੀਕਾਰੀ ਸੀ।

ਮਲਿਆਲਮ ਨਾਵਲ ਦੇ ਇਤਿਹਾਸ ਵਿਚ ਸਭ ਤੋਂ ਪ੍ਰਭਾਵਸ਼ਾਲੀ ਸੀ. ਵੀ. ਰਾਮਨ ਪਿੱਲੇ (1858-1922) ਇਤਿਹਾਸ ਦੀ ਪੁਨਰ ਸਿਰਜਣਾ ਵਿਚ ਮਹਾਨ ਸਨ। ਸੀ. ਵੀ. ਚੰਤੂ ਮੇਨੋਨ ਪ੍ਰੰਪਰਾਵਾਦੀ ਸੀ। ਉਹ ਇਕ ਸੱਚੇ ਦੇਸ਼-ਭਗਤ, ਲੋਕ-ਪੱਖੀ, ਮਾਨਵਵਾਦੀ ਅਤੇ ਵੀਰ-ਪੂਜਕ ਸੀ। ਨਵੀਂ ਪੀੜ੍ਹੀ ਉਨ੍ਹਾਂ ਨੂੰ ਇਕ ਪੁਰਾਤਨ ਯਥਾਰਥਵਾਦੀ ਦੇ ਰੂਪ ਵਿਚ ਲੈਂਦੀ ਹੈ। ਸੀ. ਵੀ. ਰਾਮਨ ਪਿੱਲੈ ਵਿਚ ਇਕ ਹੋਰ ਵੀ ਵਿਸ਼ੇਸਤਾ ਸੀ ਜਿਹੜੀ ਉਨ੍ਹਾ ਤੋਂ ਪਹਿਲਾਂ ਅਤੇ ਮਗਰੋਂ ਦੇ ਕਿਸੇ ਵੀ ਨਾਵਲਕਾਰ ਵਿਚ ਦਿਖਾਈ ਨਹੀਂ ਦੇਂਦੀ। ਪ੍ਰਾਚੀਨ ਲੋਕ ਪਹਿਲੀ ਨਜ਼ਰੇ ਉਸ ਨੂੰ 'ਤੀਜੇ-ਨੇਤਰ'

ਦਾ ਮਾਲਕ ਕਹਿ ਕੇ ਬੁਲਾਣਗੇ। ਹੈਨਰੀ ਜੇਮਜ਼ ਨੇ ਕਿਹਾ ਹੈ—'ਆਲ ਸੀਇੰਗ ਆਈ।'

ਕੁਝ ਇਕ ਪ੍ਰਭਾਵਸ਼ਾਲੀ ਮਹਾਂਪੁਰਖਾਂ ਦੀ ਪੁਨਰ ਸਿਰਜਣਾ ਰਾਹੀਂ ਦੋ ਸੌ ਸਾਲ ਪਹਿਲਾਂ ਦੇ ਤਿਰੂਵਿਤਾਂਕੂਰ ਦੇ ਘਟਨਾ ਪੂਰਵਕ ਇਤਿਹਾਸ ਨੂੰ ਸੀ. ਵੀ. ਰਾਮਨ ਪਿੱਲੈ ਨੇ ਸਾਡੇ ਸਾਹਮਣੇ ਰਖਿਆ ਹੈ। ਉਸ ਕਲਪਨਾ ਸਮਰਾਟ ਦੇ ਸਾਹਮਣੇ ਬੀਤਿਆ ਸਮਾਂ ਗਹਿਣੇ ਪਹਿਨ ਕੇ ਉਚ ਕਲਾ ਨਾਲ ਨ੍ਰਿਤ ਕਰ ਰਿਹਾ ਸੀ। ਕਿਹੜੀਆਂ ਕਿਹੜੀਆਂ ਹੈਰਾਨੀ-ਜਨਕ ਗੱਲਾਂ ਹਨ ! ਕਿੰਨੀਆਂ ਹੀ ਉਗਰ-ਮੂਰਤੀਆਂ ਉਸ ਅਤੀਤ ਦੇ ਪਿੱਛੋਂ ਪ੍ਰਤੱਖ ਨਹੀਂ ਹੋ ਰਹੀਆਂ। ਮਲਿਆਲਮ ਵਿਚ ਜੇਕਰ ਕੋਈ ਮਹੱਤਵਪੂਰਨ ਸ਼ੈਲੀ ਹੈ ਤਾਂ ਉਹ ਸੀ. ਵੀ. ਰਾਮਨ ਦੀ ਸ਼ੈਲੀ ਹੀ ਹੈ। ਸੀ. ਵੀ. ਰਾਮਨ ਨਾਲ ਸੰਬੰਧਿਤ ਸਭ ਕੁਝ ਮਹਾਨ ਤੇ ਵੱਡਾ ਹੈ। ਉਨ੍ਹਾਂ ਦੀਆਂ ਤਿੰਨ ਕ੍ਰਿਤਾਂ ('ਮਾਰਤੰਡਵਰਮਾ', 'ਧਰਮਰਾਜਾ', 'ਰਾਮਰਾਜਬਹਾਦੁਰ') ਦਾ ਇਤਿਹਾਸਕ ਵਿਸਤਾਰ ਅਤੇ ਗੰਭੀਰਤਾ ਸਕਾਟ ਦੀ ਨਹੀਂ, ਟਾਲਸਟਾਇ ਦੀ ਯਾਦ ਤਾਜ਼ਾ ਕਰਦੀ ਹੈ। ਉਨ੍ਹਾਂ ਨੇ ਡਗਮਗਾ ਕੇ ਚਲਦੇ ਮਲਿਆਲਮ ਨਾਵਲ ਨੂੰ ਇਕ ਹੀ ਪਲ ਵਿਚ ਵਿਸ਼ਵ ਸਾਹਿਤ ਦੀ ਸਭਾ ਵਿਚ ਪ੍ਰਵੇਸ਼ ਕਰਾ ਦਿੱਤਾ।

ਇਨ੍ਹਾਂ ਦੋਵਾਂ ਨਾਵਲਕਾਰਾ ਮਗਰੋਂ ਮਲਿਆਲਮ ਨਾਵਲ ਬਹੁਤ ਸਮੇਂ ਲਈ ਮੱਧ ਵਰਗੀ ਲੋਕਾਂ ਲਈ ਸਿਰਫ਼ ਇਕ ਖਿਡੌਣਾ ਬਣ ਕੇ ਰਹਿ ਗਿਆ। ਅਪੱਨ ਤੰਪੁਰਾਨ, ਕੇ. ਐਮ, ਪਣੀਕਰ ਆਦਿ ਕੁਝ ਲੋਕਾਂ ਨੇ ਇਤਿਹਾਸਕ ਨਾਵਲਾਂ ਦੀ ਰਚਨਾ ਕੀਤੀ, ਪਰ ਉਹ ਸੀ. ਵੀ. ਰਾਮਨ ਦੇ ਬਰਾਬਰ ਨਾ ਪਹੁੰਚ ਸਕੇ। 1930 ਮਗਰੋਂ ਕੁਝ ਨਵੀਆਂ ਪ੍ਰਵਿਰਤੀਆਂ ਦਿਖਾਈ ਦੇਣ ਲੱਗੀਆ। ਯਥਾਰਥਵਾਦ, ਚੇਤਨਾ ਪ੍ਰਵਾਹ ਆਦਿ ਨਵੀਆਂ ਸ਼ੈਲੀਆਂ ਬਾਰੇ ਪ੍ਰਸਿੱਧ ਚਿੰਤਕ ਅਤੇ ਸੰਪਾਦਕ ਐਮ. ਬਾਲਕ੍ਰਿਸ਼ਨ ਪਿੱਲੈ ਦੇ ਲੇਖਾਂ ਰਾਹੀਂ ਸਾਹਿਤਕਾਰ ਸਮਝ ਗਏ। ਬਾਲਕ੍ਰਿਸ਼ਨ ਪਿੱਲੈ ਦੇ ਸ਼ਿਸ਼ਾਂ ਵਿਚੋਂ ਹੀ ਕੁਝ ਇਕ ਨੌਜਵਾਨ ਸਾਹਿਤਕਾਰਾਂ ਨੇ ਨਵੀਨ ਰਚਨਾ ਰੀਤੀਆ ਦੀ ਜਾਂਚ ਪੜਤਾਲ ਕਰਨ ਦਾ ਸਾਹਸ ਕੀਤਾ। ਉਨ੍ਹਾਂ ਵਿਚੋਂ ਇਕ ਵਿਅਕਤੀ ਸੀ ਤਕਸ਼ੀ ਸ਼ਿਵਸ਼ੰਕਰ ਪਿੱਲੈ। ਕੇਸ਼ਵ ਦੇਵ ਮਜ਼ਦੂਰ ਪਰੀਵਰਤਨ ਦੁਆਰਾ ਇਕ ਨਵੇਂ ਸਾਹਿਤਕ ਮਾਰਗ ਤੇ ਪਹੁੰਚਿਆ। ਪੋਟਟੇਕੱਾਟ ਅਤੇ ਬਸ਼ੀਰ ਸਮੇਂ ਦੀਆ ਨਾ ਰੁਕਣ ਵਾਲੀਆਂ ਪ੍ਰੇਰਨਾਵਾਂ ਤੋਂ ਨਿੱਕੀ ਕਹਾਣੀ ਦੇ ਨਵੇਂ ਮਾਪਦੰਡਾਂ ਦੀ ਜਾਚ ਕਰ ਰਹੇ ਸਨ।

ਇਨ੍ਹਾਂ ਸਾਰੇ ਲੋਕਾਂ ਨੇ ਪਹਿਲਾਂ ਕਹਾਣੀਆਂ ਅਤੇ ਨਾਵਲਿਟ ਹੀ ਲਿਖੇ। ਤਕਸ਼ੀ ਦੀਆਂ 'ਪਤਿਤ ਪੰਕਜਮ' ਅਤੇ 'ਤਿਆਗਤਿੰਟੇ ਪ੍ਰਤੀਫਲਮ' (ਤਿਆਗ ਦਾ ਫਲ) ਆਦਿ ਨੇ ਚਿੰਨ੍ਹਾਤਮਕਤਾ ਦੀ ਨਵੀਂਨਤਾ, ਕਥਾ ਵਸਤੂ ਦੀ ਵਿਸ਼ੇਸ਼ਤਾ ਅਤੇ ਵਿਅੰਗ-ਆਤਮਿਕਤਾ ਨਾਲ ਲੋਕਾਂ ਦਾ ਧਿਆਨ ਖਿਚਿਆ। ਸਮਰਥਕਾਂ ਨਾਲ ਨਿੰਦਕ ਵੀ ਸਨ। ਗਾਲੀ ਗਲੋਚ ਵਾਲੇ ਅਤੇ ਬਦਮਾਸ਼ ਆਦਿ ਸ਼ਬਦਾ ਦੁਆਰਾ ਦੋਸ਼ ਲਾਏ ਜਾਣ ਲੱਗੇ। ਸਿਰਫ਼ ਤਕਸ਼ੀ ਹੀ ਨਹੀਂ, ਸਗੋਂ ਦੇਵ ਅਤੇ ਬਸ਼ੀਰ ਆਦਿ ਸਾਰੇ ਇਨ੍ਹਾਂ ਇਲਜ਼ਾਮਾ ਤੋਂ ਉੱਪਰ ਉੱਠੇ ਹਨ। ਇਹੋ ਨਹੀਂ ਕਿ ਉਨ੍ਹਾਂ ਦੀਆਂ ਕ੍ਰਿਤਾਂ ਵਿਚ

ਗ਼ਰੀਬੀ, ਬੁਰਾਈਆਂ ਆਦਿ ਦਾ ਚਿੱਤਰਣ ਮਨੋਹਰ ਨਹੀਂ ਬਣਿਆ ਹੈ। ਇਥੋਂ ਤਕ ਕਿ ਫਲਾਬਰ, ਹਿਯੁਗੋ ਅਤੇ ਜ਼ੋਲਾ ਵਿਚ ਵੀ ਇਹ ਅਤਿਕਥਨੀ ਹੈ।

ਪਹਿਲਾਂ ਦੱਸੇ ਗਏ ਮਲਿਆਲਮ ਨਾਵਲਕਾਰਾਂ ਵਿਚ ਕੋਈ ਵੀ ਪੁਰਾਣੇ ਇਤਿਹਾਸਕਾਰਾਂ ਵਾਂਗ ਆਪਣੇ ਕਥਾ-ਪਾਤਰਾਂ ਤੋਂ ਜੀਵਨ ਨਾਟਕ ਦਾ ਸਮੁੱਚਾ ਬਿਰਤਾਂਤ ਲਿਖਵਾਣ ਲਈ ਤਿਆਰ ਨਾ ਹੋਏ। ਨਿੱਕੀ ਕਹਾਣੀ ਤੋਂ ਕੁਝ ਵਧੇਰੇ ਵਿਸਥਾਰ ਦਿਖਾਈ ਪਵੇਗਾ ਬਸ ਏਨਾ ਹੀ। 1945 ਤਕ ਲੱਗਭੱਗ ਇਹੋ ਸਥਿਤੀ ਰਹੀ। ਮਗਰੋਂ ਸਾਹਿਤਕ ਗਤੀ ਬਿਲਕੁਲ ਬਦਲ ਗਈ। ਪ੍ਰਗਤੀਵਾਦੀ ਸਾਹਿਤ ਲਿਖਣਾ ਆਰੰਭ ਹੋ ਗਿਆ। ਗੱਲਾਂ ਕੁਝ ਹੋਰ ਸਪੱਸ਼ਟ ਰੂਪ ਨਾਲ ਅਤੇ ਖੁੱਲ੍ਹ ਕੇ ਕਹਿਣ ਦੀ ਸਥਿਤੀ ਆ ਗਈ। ਉਸ ਵਕਤ 'ਉਟਿਅਲਨਿਨ੍ਹ' (ਨਾਲੀ ਤੋਂ) 'ਇੰਡੀਟੰਡਜ਼ੀ' (ਦੋ ਸੇਰ ਧਾਨ) 'ਤੋਟਿਉਟੇਮਕਨ' (ਭੰਗੀ ਦਾ ਪੁੱਤਰ) 'ਬਾਲਕਾਲਸਖੀ' 'ਵਿਸ਼ਕੰਨਿਆਂ' ਆਦਿ ਪ੍ਰਸਿੱਧ ਨਾਵਲ ਸਾਨੂੰ ਪ੍ਰਾਪਤ ਹੋਏ ਹਨ। ਇਨ੍ਹਾਂ ਸਾਰੇ ਨਾਵਲਾਂ 'ਚੋਂ ਲੇਖਕਾਂ ਦੀਆਂ ਔਰਤ ਜਾਤੀ ਨਾਲ ਸੰਬੰਧਿਤ ਅਨੁਭੂਤੀਆਂ ਦੀ ਚੰਗੀ ਅਭਿਵਿਅਕਤੀ ਹੈ। ਗ਼ਰੀਬੀ ਨਾਂ ਦੀ ਨਵੀਂ ਸਮੱਸਿਆ ਵੀ ਸਾਨੂੰ ਇਨ੍ਹਾਂ ਨਾਵਲਾਂ ਵਿਚ ਸਭ ਤੋਂ ਪਹਿਲਾਂ ਦਿਖਾਈ ਦੇਂਦੀ ਹੈ। ਰਿਕਸ਼ੇ ਵਾਲਾ, ਭੰਗੀ, ਕੁਟਨਾਟਨ ਪੁੱਲਯਨ ਆਦਿ ਉਸ ਦੇ ਪਹਿਲੇ ਮਲਿਆਲਮ ਨਾਵਲਾਂ ਵਿਚ ਦਿਖਾਈ ਨਹੀਂ ਸਨ ਪਏ। ਨਵੇਂ ਜੀਵਨ ਨਾਲ ਪਿਆਸੇ ਅਤੇ ਅਤ੍ਰਿਪਤ ਮਜ਼ਦੂਰ ਅਤੇ ਕਿਸਾਨਾਂ ਦੇ ਹੌਲੀ ਹੌਲੀ ਉਪਰ ਉੱਠਣ ਦੀ ਸੂਚਨਾ ਇਨ੍ਹਾਂ ਨਾਵਲਕਾਰਾਂ ਪਹਿਲੀ ਵਾਰ ਦਿੱਤੀ ਹੈ। (ਨਿੱਕੀ ਕਹਾਣੀ ਵਿਚ ਇਹ ਪਹਿਲਾਂ ਹੀ ਹੋ ਚੁੱਕਿਆ ਸੀ) 'ਇੰਦੁਲੇਖਾ' ਤੋਂ 'ਇੰਡੀਟੰਡਜ਼ੀ' ਤਕ ਦੀ ਦੂਰੀ ਮਾਟੰਪੀ ਨਈਅਰ ਦੇ ਖ਼ਾਨਦਾਨ ਤੋਂ ਕਿਸਾਨ ਮਜ਼ਦੂਰ ਦੇ ਮਿੱਟੀ ਦੇ ਘਰ ਤਕ ਦੀ ਦੂਰੀ ਹੈ। ਇਸ ਗੱਲ ਤੋਂ ਇਹ ਨਾ ਸੋਚਿਆ ਜਾਵੇ ਕਿ ਇਥੋਂ ਦਾ ਨਾਵਲ ਸਾਮੰਤੀ ਜੀਵਨ ਤੋਂ ਪਰੋਲੇਤਾਰੀਅਨ ਜੀਵਨ ਤਕ ਪਹੁੰਚਣ ਤੇ ਸਿਰ ਭਾਰ ਉਲਟ ਕੇ ਡਿੱਗ ਪਿਆ ਹੈ। ਇਨ੍ਹਾਂ ਨਾਵਲਕਾਰਾਂ ਦੇ ਅਧਿਕਤਰ ਪਾਤਰ ਮੱਧ ਵਰਗੀ ਹੋਣ ਕਾਰਨ ਸੁਭਾਵਕ ਰੂਪ ਨਾਲ ਮੱਧ ਵਰਗ ਨਾਵਲ ਦੀ ਪਿੱਠ-ਭੂਮੀ ਦੇ ਰੂਪ ਵਿਚ ਪ੍ਰਗਟ ਹੋ ਰਿਹਾ ਸੀ। ਵਿਸ਼ੇਸ ਕਰਕੇ ਤਕਸ਼ੀ, ਪੋਟੇਕਾਟ, ਉਰੂਬ ਆਦਿ ਲੇਖਕਾਂ ਦੇ ਨਾਵਲਾਂ ਵਿਚ। ਫਿਰ ਵੀ ਉਹ ਨਵੀਆਂ ਦਿਸ਼ਾਵਾਂ, ਨਵੀਆਂ ਸਮੂਹਿਕ ਸਥਿਤੀਆਂ ਦੀ ਖੋਜ ਕਰਨ ਦੀ ਲਗਾਤਾਰ ਕੋਸ਼ਿਸ਼ ਕਰ ਰਹੇ ਸਨ। ਇਸ ਤਰ੍ਹਾਂ ਤਕਸ਼ੀ ਮਛੇਰੇ ਦੀ ਜ਼ਿੰਦਗੀ ਵੱਲ 'ਚੇਮੀਨ,' ਉਰੂਬ ਮਲਾਬਾਰ ਦੇ ਮੁਸਲਮਾਨਾ ਦੀ ਜ਼ਿੰਦਗੀ ਵੱਲ 'ਉਮਾਂਚੁ' ਪੋਟੇਕਾਟ ਕਾਲੀਕਟ ਸ਼ਹਿਰ ਦੇ ਅੰਧਕਾਰ ਵਿਚ 'ਤੇਰੂਵਿੰਟੇ ਕਥਾ' ਦਾਖਲ ਹੋ ਗਏ ਸਨ। ਇਹ ਸਾਰੇ ਨਾਵਲ ਇਕ ਤਰ੍ਹਾਂ ਨਾਲ ਸਾਹਿਤਕ ਦੁਨੀਆਂ ਦੀਆਂ ਸੱਚੀਆਂ ਘਟਨਾਵਾਂ ਬਣ ਗਈਆਂ। ਅਜਿਹਾ ਕਿਹਾ ਜਾਂਦਾ ਹੈ ਕਿ ਨਾਵਲਕਾਰ ਵਿਚ ਦੋ ਦ੍ਰਿਸ਼ਟੀਕੋਣ ਹੋਣੇ ਜ਼ਰੂਰੀ ਹਨ। ਪਹਿਲਾ ਭੌਤਿਕ ਦ੍ਰਿਸ਼ਟੀਕੋਣ ਅਤੇ ਦੂਸਰਾ ਦਾਰਸ਼ਨਿਕ ਦ੍ਰਿਸ਼ਟੀਕੋਣ। ਇਹ ਦੋਵੇਂ ਦ੍ਰਿਸ਼ਟੀਕੋਣ ਪਹਿਲਾਂ ਦੱਸੇ ਗਏ ਨਾਵਲਾਂ ਵਿਚ ਅਧਿਕ ਸੂਖਮ ਅਤੇ ਵਿਸਤਰਿਤ ਰੂਪ ਨਾਲ ਦਿਖਾਈ ਦੇਣਗੇ। ਤਕਸ਼ੀ ਦਾ 'ਚੇਮੀਨ' ਮਛੇਰਿਆਂ ਦੀ ਜ਼ਿੰਦਗੀ ਬਾਰੇ ਲਿਖੀ ਹੋਈ ਕੋਈ

ਦਸਤਾਵੇਜ਼ ਨਹੀਂ ਹੈ। ਉਨ੍ਹਾਂ ਦੇ ਜੀਵਨ ਦੇ ਕਈ ਚਿਹਰੇ ਉਨ੍ਹਾਂ ਨੇ ਛੱਡ ਦਿੱਤੇ ਹਨ। ਤਕਸ਼ੀ ਸਾਨੂੰ ਵਿਸ਼ਵਾਸ ਦਿਲਾ ਸਕਦੇ ਹਨ ਕਿ 'ਚੇਮੀਨ' ਮਛੇਰਿਆਂ ਦਾ ਦਰਸ਼ਨ ਸੰਗ੍ਰਿਹ ਹੈ। ਇਹੋ ਹੈ ਉਸ ਦੀ ਸਫ਼ਲਤਾ। ਮੈਂ ਨਾ ਲੈ ਕੇ ਕਹਾਂ ਤਾਂ ਬਾਕੀ ਦੇ ਦੋਵਾਂ ਨਾਵਲਾਂ ਬਾਰੇ ਵੀ ਇਹੋ ਕਹਾਂਗਾ। ਉਰੂਬ ਦੀ "ਸੁੰਦਰੀ ਕਲੁਮ ਸੁੰਦਰਮਾਰੂਮ" ਨਾਂ ਦੀ ਕ੍ਰਿਤ ਵਿਚ ਦਸਤਾਵੇਜ਼ੀ ਸੁਭਾਅ ਸਪੱਸ਼ਟ ਰੂਪ ਵਿਚ ਪ੍ਰਤੀਬਿੰਬਤ ਹੈ। ਮਲਾਬਾਰ ਦੇ ਮੁਸਲਮ ਅੰਦੋਲਨ ਦੀ ਪਿੱਠਭੂਮੀ ਵਿਚ ਉਥੋਂ ਦਾ ਜਨਜੀਵਨ ਉਥਲ-ਪੁਥਲ ਹੋ ਕੇ ਕਿਵੇਂ ਡਿੱਗ ਪਿਆ। ਉਸ ਉਥਲ-ਪੁਥਲ ਵਿਚ ਕਿੰਨੇ ਪਰਿਵਾਰ ਸਿਥਲ ਹੋ ਗਏ। ਕਿੰਨੇ ਹੀ ਲੋਕਾਂ ਨੇ ਧਰਮ ਬਦਲ ਕੇ ਜੀਵਨ ਦੀਆਂ ਨਵੀਨ ਸਥਿਤੀਆਂ ਦੀ ਖੋਜ ਕੀਤੀ। ਇਸ ਦਾ ਉਰੂਬ ਨੇ ਚਿੱਤਰਣ ਕੀਤਾ ਹੈ। ਉਨ੍ਹਾਂ ਨੇ ਪੀੜ੍ਹੀਆਂ ਦੀਆਂ ਜੰਜੀਰਾਂ ਨੂੰ ਤੋੜੇ ਜਾਂ ਜੋੜੇ ਬਗੈਰ ਮਨੁੱਖੀ ਮਹੱਤਵ ਦਾ ਮਧੁਰਤਾ ਨਾਲ ਵਰਨਣ ਕੀਤਾ ਹੈ। ਉਰੂਬ ਦੇ ਇਸ ਨਾਵਲ ਨੂੰ ਆਜ਼ਾਦੀ ਮਗਰੋਂ ਦੀ ਸਰਵ-ਸ਼ਰੇਸ਼ਟ ਸਾਹਿਤਕ ਕ੍ਰਿਤ ਦੇ ਰੂਪ ਵਿਚ ਕੇਰਲ ਸਾਹਿਤ ਅਕਾਦਮੀ ਨੇ ਸਨਮਾਨਿਤ ਕੀਤਾ ਹੈ।

ਇੱਥੇ ਦੱਸੀ ਗਈ ਕਹਾਣੀ ਆਜ਼ਾਦੀ ਤੋਂ ਪਹਿਲਾਂ ਹੀ ਸਾਹਿਤ ਦੇ ਖੇਤਰ ਵਿਚ ਨਿੱਜੀ ਸੰਪਤੀ ਇੱਕਠੀ ਕਰਨ ਵਾਲਿਆਂ ਦੀ ਕਹਾਣੀ ਹੈ। ਆਜ਼ਾਦੀ ਮਗਰੋਂ ਸਾਹਿਤਕ ਖੇਤਰ ਵਿਚ ਪ੍ਰਵੇਸ਼ ਕਰਨ ਵਾਲੀ ਇਕ ਨਵੀਂ ਪੀੜ੍ਹੀ ਵੀ ਹੈ। ਇਹ ਨਾਵਲ ਦੇ ਕੁਝ ਸ਼ਕਤੀਸ਼ਾਲੀ ਲੋਕ ਹਨ ਜਿਨ੍ਹਾਂ ਬਾਰੇ ਕਿਹਾ ਜਾਂਦਾ ਹੈ ਕਿ ਇਹ ਸਿਨੇਮਾ ਅਭਿਨੇਤਾਵਾਂ ਵਾਂਗ "ਸਟਾਰ ਵੈਲਯੂ" ਵਾਲੇ ਹਨ। ਐਮ. ਟੀ. ਵਾਸੁਦੇਵਨ ਨਾਇਰ, ਪਾਰੱਪੁਰਮ (ਮੱਤਾਈ) ਕੇ. ਸੁਰੇਂਦਰਨ, ਮਲਿਆਟੂਰ ਰਾਮਕ੍ਰਿਸ਼ਨ, ਵਿਲਾਸਿਨੀ (ਐਮ. ਕੇ. ਮੇਨੋਨ) ਜੀ. ਵਿਵੇਕਾਨੰਦਨ, ਓ. ਵੀ. ਵਿਜਯਨ, ਕਾਕਨਾਟਨ, ਮੁਕੁੰਦਨ—ਮੇਰਾ ਕਹਿਣ ਤੋਂ ਮਤਲਬ ਇਨ੍ਹਾਂ ਲੋਕਾਂ ਤੋਂ ਹੈ। ਮੇਰਾ ਵਿਸ਼ਵਾਸ਼ ਹੈ ਕਿ ਮਲਿਆਲਮ ਦੇ ਵੀਹ ਸ੍ਰੇਸ਼ਟ ਨਾਵਲਾਂ ਦੀ ਇਕ ਸੂਚੀ ਬਣਾਈ ਜਾਵੇ ਤਾਂ ਉਸ ਵਿਚੋਂ ਇਕ ਚੰਗਾ ਖਾਸਾ ਹਿੱਸਾ ਇੰਨ੍ਹਾ ਲੋਕਾਂ ਦੀਆਂ ਕ੍ਰਿਤਾਂ ਦਾ ਹੋਵੇਗਾ। ਦੂਸਰੇ ਸ਼ਬਦਾਂ ਵਿਚ ਕਿਹਾ ਜਾਵੇ ਤਾਂ 'ਇੰਦੁਲੇਖਾ' ਮਗਰੋਂ ਸੱਠ-ਸੱਤਰ ਸਾਲਾਂ ਵਿਚ ਪ੍ਰਾਪਤ ਹੋਏ ਅਨਮੋਲ ਨਾਵਲ ਉਨ੍ਹਾਂ ਬਾਰਾਂ ਸਾਲਾਂ ਵਿਚ ਸਾਨੂੰ ਪ੍ਰਾਪਤ ਹੋਏ ਹਨ। ਇਨ੍ਹਾਂ ਵਿਚੋਂ ਹਰ ਇਕ ਲੇਖਕ ਬਾਰੇ ਦੱਸਣ ਦੀ ਬਜਾਏ ਮੈਂ ਉਨ੍ਹਾਂ ਦੀਆਂ ਕੁਝ ਇਕ ਵਿਸ਼ੇਸ਼ਤਾਵਾਂ ਬਾਰੇ ਹੀ ਸੰਕੇਤ ਕਰਾਂਗਾ। ਦੂਸਰੇ ਵਿਸ਼ਵ ਯੁੱਧ ਵਿਚ ਅਨੇਕਾਂ ਲੋਕਾਂ ਨੂੰ ਜਬਰਦਸਤੀ ਫ਼ੌਜ ਵਿਚ ਭੇਜਿਆ ਗਿਆ ਸੀ। ਉਸ ਵਕਤ ਕਿਸੇ ਨੇ ਇਹ ਨਹੀਂ ਸੀ ਸੋਚਿਆ ਕਿ ਉਨ੍ਹਾਂ ਤੋਂ ਸਾਹਿਤ ਨੂੰ ਵੀ ਕੁਝ ਮਿਲੇਗਾ। ਪਰ ਹੈਰਾਨੀ ਦੀ ਗੱਲ ਹੈ ਕਿ ਸੈਨਿਕ ਪੜਾਅ ਵਿਚੋਂ ਕੁਝ ਵਧੀਆ ਰਚਨਾਵਾਂ ਨਿਕਲਣ ਲੱਗੀਆਂ। ਪਹਿਲਾਂ ਨਿੱਕੀ ਕਹਾਣੀ ਅਤੇ ਫਿਰ ਨਾਵਲ। ਉਨ੍ਹਾਂ ਵਿਚ ਪ੍ਰਮੁੱਖ ਲੋਕ ਨੰਦਨਾਰ, ਕੋਵਿਲਨ ਅਤੇ ਪਾਰੱਪੁਰਮ ਹਨ। ਕੋਵਿਲਨ ਅਤੇ ਨੰਦਨਾਰ ਨੇ ਤੀਖਣ ਸ਼ੈਲੀ ਵਿਚ ਅਤੇ ਪਾਰੱਪੁਰਮ ਨੇ ਕੁਝ ਲੱਛੇਦਾਰ ਸਰਲ ਸ਼ੈਲੀ ਵਿਚ ਇਕ ਖਾਕੀ ਵਾਂਗ ਅਤੇ ਦੂਸਰੀ ਝੱਗਦਾਰ 'ਬੀਅਰ' ਵਾਂਗ—। ਇਨ੍ਹਾਂ ਸੈਨਿਕ ਕਹਾਣੀਆਂ ਤੋਂ ਇਕ ਨਵਾਂ ਪੜਾਅ ਸਾਡੇ ਸਾਹਮਣੇ ਪ੍ਰਤੱਖ ਹੁੰਦਾ ਪ੍ਰਤੀਤ ਹੋਇਆ। ਦਰਦ ਭੋਗਣ ਵਾਲਾ ਮਨੁੱਖ, ਦਰਦ ਪਹੁੰਚਾਣ ਵਾਲੇ ਪ੍ਰਮੁੱਖ

ਸੈਨਿਕ, ਦਮ ਘੁੱਟਣ ਵਾਲੀ ਗੁਲਾਮੀ ਆਦਿ ਸਾਰੀਆਂ ਗੱਲਾਂ ਇਕ ਅਤੇ ਦੂਸਰੇ ਪਾਸੇ, ਸਤਿਕਾਰ, ਦੀਨਤਾ ਅਤੇ ਮਧੁਰ ਸਨੇਹ ਦੀ ਅੰਮ੍ਰਿਤਧਾਰਾ ਹਨ। ਪਰ ਇੰਨ੍ਹਾਂ ਕਹਾਣੀਕਾਰਾਂ ਦੁਆਰਾ ਲਿਖੀਆਂ ਗਈਆਂ ਸਾਰੀਆਂ ਕਹਾਣੀਆਂ ਸੈਨਿਕ ਕਹਾਣੀਆਂ ਨਹੀਂ ਹਨ। ਅੱਜ ਉਹ ਲੋਕੀਂ ਵਿਕਾਸ ਕਰਕੇ, ਪੇਂਡੂ ਜਨ-ਜੀਵਨ ਵਿਚ ਘੁਲ ਮਿਲ ਕੇ ਜੀਵਨ ਗੁਜ਼ਾਰ ਰਹੇ ਹਨ। ਪਾਰੰਪ੍ਰਰਮ ਦਾ ਸਰਵ ਸ਼੍ਰੇਸ਼ਟ ਨਾਵਲ 'ਅਰਨਾਸ਼ਿਕਨੇਰਮ' ਇਕ ਸੈਨਿਕ ਕਹਾਣੀ ਨਹੀਂ ਹੈ। ਇਕ ਸੰਕੀਰਣ ਪਰਿਵਾਰ ਦੀ ਕਹਾਣੀ ਹੈ। ਜ਼ਿੰਦਗੀ ਨੂੰ ਆਮਦਨ-ਖਰਚ ਦੇ ਹਿਸਾਬ ਦੇਖਣ ਵਾਲੇ ਲੋਕ, ਪ੍ਰੇਮ-ਸੰਬੰਧਾਂ ਨੂੰ ਤੋੜ ਕੇ ਨਾਸ ਕਰਕੇ ਪਤਿੱਤ ਹੋ ਜਾਣ ਵਾਲੇ ਲੋਕਾਂ ਦਾ ਚਿੱਤਰਣ ਉਸ ਵਿਚ ਮਿਲੇਗਾ। ਪਾਠਕਾਂ ਦੀ ਉਤਸੁਕ ਇੰਤਜ਼ਾਰ ਦੇ ਪ੍ਰਤੀਕ ਤੇ ਕੇਂਦਰ ਬਿੰਦੂ ਹਨ, ਨਾਵਲਕਾਰ ਟੀ. ਵਾਸੁਦੇਵਨ ਨਾਇਰ। ਹੱਥ ਦੀ ਸਫ਼ਾਈ ਜਾਣਨ ਵਾਲੇ ਇਕ ਜਾਦੂਗਰ ਵਾਂਗ ਐਮ. ਟੀ. ਹਰ ਇਕ ਕੰਮ ਵਿਚ ਨਵਾਂ ਰੂਪ ਪ੍ਰਗਟ ਕਰਦੇ ਹਨ। ਬਚਪਨ ਦੀਆਂ ਅਸਹਿ ਵੇਦਨਾਵਾਂ ਅਤੇ ਅਤ੍ਰਿਪਤ ਇੱਛਾਵਾਂ ਦੀ ਭਰਮਾਰ ਐਮ. ਟੀ. ਦੇ ਨਾਵਲਾਂ ਦੀ ਮੁੱਖ ਵਿਸ਼ੇਸ਼ਤਾ ਹੈ। ਸਮਾਜ ਅਤੇ ਮਰਯਾਦਾ ਨੂੰ ਧਿਰਕਾਰਨ ਵਾਲੇ ਕੁਝ ਹਿੰਮਤੀ ਨੌਜਵਾਨ, ਅਧਿਕਤਰ ਨਾਵਲਾਂ ਵਿਚ ਦਿਖਾਈ ਦੇਣਗੇ। ਉਹ ਐਮ. ਟੀ. ਦਾ ਹੀ ਦੂਸਰਾ ਰੂਪ ਹੋਣਗੇ। ਨਾਵਲ ਨੂੰ ਭਾਵੁਕਤਾ ਵੱਲ, ਫ਼ਿਲਮੀ ਚੰਚਲਤਾ ਵੱਲ ਲੈ ਜਾਣ ਵਾਲੇ ਐਮ. ਟੀ. ਇਕ ਪ੍ਰਭਾਵਸ਼ਾਲੀ ਕਲਾਕਾਰ ਹਨ। (ਮੁੱਖ ਕ੍ਰਿਤਾਂ-ਨਾਲੁਕੇਟੂ, ਅਸੁਰਵਿਤਰ, ਮਾਉ, ਕਾਲਮ) ਨਾਵਲ ਨੂੰ ਇਕ ਉੱਤਮ ਸੰਵਾਦ ਵਿਚ ਪ੍ਰਸਤੁਤ ਕਰਨ ਵਾਲੇ ਲੇਖਕ ਕੇ. ਸੁਰੇਂਦਰਨ ਹਨ। ਸਮੂਹ, ਪਿਆਰ, ਵਿਆਹ ਪੱਤਰਕਾਰੀ, ਰਾਜਨੀਤੀ, ਸਾਹਿਤ, ਸੰਗੀਤ ਆਦਿ ਬਾਰੇ ਵਿਚ ਸਹਿਜ ਚਰਚਾ ਦੁਆਰਾ ਸੁਰੇਂਦਰਨ ਦੇ ਨਾਵਲ ਅਗਾਂਹ ਤੁਰਦੇ ਹਨ। ਉਸ ਵਿਚ ਚੰਗੇ ਚੰਗੇ ਕਥਾ ਪਾਤਰ, ਅਤੇ ਉਦੇਗਜਨਕ ਘਟਨਾਵਾਂ ਵੀ ਹਨ। ਜੀ. ਵਿਵੇਕਾਨੰਦਨ ਅਤੇ ਮਲਿਆਟਰ ਰਾਮਕ੍ਰਿਸ਼ਨ ਸਰਵ ਸੰਮਤ ਨਾਵਲਕਾਰ ਹਨ। ਗ਼ਰੀਬਾਂ ਅਤੇ ਹੇਠਲੇ ਵਰਗ ਦੇ ਲੋਕਾਂ ਦਾ ਜੀਵਨ ਚਿੱਤਰਣ ਵਿਚ ਜੀ. ਵਿਵੇਕਾਨੰਦ ਪ੍ਰਮੁੱਖ ਹਨ। 'ਕੂਲਕ' ਅਤੇ 'ਕਲਿਚੇਮਾ' ਪੇਂਡੂ ਜੀਵਨ ਤੇ 'ਸਪਾਟ ਲਾਈਟ' ਪਾਉਣ ਦੀ ਪ੍ਰਤੀਤੀ ਕਰਵਾਂਦੇ ਹਨ। ਆਸ ਤੋਂ ਨਿਰਾਸਤਾ ਵੱਲ ਲੈ ਜਾਣ ਵਾਲੇ ਸਾਡੇ ਅਭਾਗੇ ਪਿੰਡ, ਧੁੰਦਲੀ ਛਾਂ ਵਿਚ ਜਿਊਣ ਵਾਲੇ ਮਨੁੱਖ ਸਾਡੀ ਯਾਦ ਵਿਚ ਲਟਕੇ ਹੋਏ ਹਨ। ਰਾਮਕ੍ਰਿਸ਼ਨ ਇਕ ਬਹੁਪੱਖੀ ਪ੍ਰਤਿਭਾ ਦੇ ਮਾਲਕ ਲੇਖਕ ਹਨ। ਮਨੋਵਿਗਿਆਨ, ਰਾਜਨੀਤੀ, ਹਾਸ ਰਸ, ਵਰਗ-ਚਿਤਰ, ਜਾਸੂਸੀ ਆਦਿ ਸਭ ਨੂੰ ਉਨ੍ਹਾਂ ਨੇ ਨਿਪੁੰਨਤਾ ਨਾਲ ਚਿਤਰਿਆ ਹੈ। ਵਿਲਾਸਨੀ (ਐਮ. ਕੇ. ਮੇਮੋਨ) ਇਕ ਮਲੇਸ਼ੀਆਈ ਮਲਿਆਲਮੀ ਹਨ। ਇਸ ਵਿਸ਼ੇਸ਼ਤਾ ਨੂੰ ਪ੍ਰਗਟ ਕਰਦਾ ਹੋਇਆ ਉਨ੍ਹਾਂ ਦਾ ਪਹਿਲਾਂ ਨਾਵਲ ਸਾਹਮਣੇ ਆਇਆ ਸੀ। ਕਾਵਿਕ ਸ਼ੈਲੀ ਵਿਚ ਵੇਰਵੇ ਤੇ ਦ੍ਰਿਸ਼ਟੀ ਪਾਉਂਦੇ ਹੋਏ ਬਿਨ੍ਹਾ ਕਿਸੇ ਯਤਨ ਤੋਂ ਇਕ ਲੰਬੀ ਕਹਾਣੀ ਨੂੰ ਉਸ ਨਾਵਲ ਵਿਚ ਚਿਤਰਿਆ ਹੈ।

ਇਕ ਪ੍ਰਸਿੱਧ ਹਾਸ ਚਿੱਤਰਕਾਰ ਦੇ ਰੂਪ ਵਿਚ ਸਾਰੇ ਭਾਰਤ ਵਿਚ ਜਾਣੇ ਜਾਂਦੇ ਓ. ਵੀ. ਵਿਜਯਨ ਨੇ 'ਖਸਾਕਿੰਟੇ ਇਤਿਹਾਸਤ' ਨਾਂ ਦੇ ਨਾਵਲ ਨਾਲ ਸਾਹਿਤ ਵਿਚ

ਪ੍ਰਵੇਸ਼ ਕੀਤਾ । ਅਜੇਹਾ ਕਿਹਾ ਜਾ ਸਕਦਾ ਹੈ ਕਿ ਮਲਿਆਲਮ ਨਾਵਲ ਨੇ ਯੂਰਪੀਅਨ ਸਾਹਿਤ ਦੇ ਨਵੀਨ ਦਾਰਸ਼ਨਿਕਾਂ ਦੇ ਨਜ਼ਦੀਕ ਪਹੁੰਚੇ ਹੋਏ ਪਹਿਲੇ ਨਾਵਲਕਾਰ ਓ. ਵੀ. ਵਿਜਯਨ ਹਨ । ਪ੍ਰਤੱਖ, 'ਚੋਂ ਅਕਾਰਨ ਅਤੇ ਵਾਸਤਵ 'ਚੋਂ ਆਪਣੇ ਦੁੱਖ ਦੇ ਭੰਵਰ ਵਿਚ ਪਏ ਹੋਏ ਇਕ ਨੌਜਵਾਨ ਦੀ ਅਵੇਸ਼ ਭਰੀ ਜੀਵਨ ਯਾਤਰਾ ਇਸ ਨਾਵਲ ਵਿਚ ਚਿੱਤਰੀ ਗਈ ਹੈ । ਪਹਾੜੀ ਪ੍ਰਦੇਸ਼ ਦੇ ਇਕ ਪਿੰਡ ਵਿਚ ਹਾਰਡੀ ਦੇ 'ਵੈਸੇਕਸ' ਵਾਂਗ ਇਕ ਪਿੰਡ ਹੈ ਖਸਾਕ । ਉਨ੍ਹਾਂ ਦਾ ਨਾਇਕ ਅਨੇਕਾਂ ਮਨੁੱਖਾਂ ਵਿਚ ਪਹੁੰਚ ਜਾਂਦਾ ਹੈ । ਬਾਹਰੀ ਰੂਪ ਤੋਂ ਯਥਾਰਥਵਾਦੀ ਲੱਗਣ ਤੇ ਵੀ ਇਹ ਕਹਾਣੀ ਵਾਸਤਵ ਵਿਚ ਪ੍ਰਤੀਰੂਪਾਤਮਕ ਰੋਜ਼-ਮਰਾ ਦੇ ਜੀਵਨ ਦੀ ਕਹਾਣੀ ਹੈ ।

ਕੋਈ ਵਕਤ ਸੀ ਜਦੋਂ ਮਲਿਆਲਮ ਸਾਹਿਤ ਦੀਆਂ ਕਮਜ਼ੋਰ ਸਾਖਾਵਾਂ ਵਿਚੋਂ ਨਾਵਲ ਇਕ ਸ਼ਾਖਾ ਸੀ । ਅੱਜ ਇਹ ਇਕ ਵਿਕਸਿਤ ਰੂਪ ਨਾਲ ਸਾਹਮਣੇ ਹੈ । ਇਹ ਸੰਖੇਪ ਇਤਿਹਾਸ ਤੋਂ ਸਮਝਿਆ ਜਾ ਸਕਦਾ ਹੈ ।

'ਚੇਮੀਨ' (19:6) ਨਾ ਦੇ ਨਾਵਲ ਨਾਲ ਤਕਸ਼ੀ ਨੂੰ ਅੰਤਰਟਾਸ਼ਟ੍ਰੀ ਪ੍ਰਸਿੱਧੀ ਮਿਲ ਗਈ । ਇਕ ਪੂਰਨ ਯਥਾਰਥਵਾਦੀ ਦੇ ਰੂਪ ਵਿਚ ਜਾਣੇ ਜਾਣ ਵਾਲੇ ਤਕਸ਼ੀ ਨੇ ਕਾਵਿਕ ਸੁੰਦਰਤਾ ਨਾਲ ਯੁਕਤ ਰੁਮਾਂਟਿਕ ਕਹਾਣੀ ਰਾਹੀਂ ਜਿੰਨੀ ਅਧਿਕ ਪ੍ਰਸਿੱਧੀ ਪ੍ਰਾਪਤ ਕੀਤੀ ਉਹ ਕਲਪਨਾ ਤੋਂ ਬਾਹਰ ਹੈ । 'ਏਣਿਪਟਿਕਕ' (1964) ਉਨ੍ਹਾਂ ਦਾ ਤੇਰ੍ਹਵਾ ਨਾਵਲ ਹੈ । ਗ਼ਰੀਬ ਲੋਕਾਂ ਦਾ ਜੀਵਨ ਚਿੱਤਰਣ ਕਰਕੇ ਤਕਸ਼ੀ ਦੇ ਮਜ਼ਬੂਤ ਹੱਥ ਇਸ ਵੇਰ ਅਫ਼ਸਰਸ਼ਾਹੀ ਵੱਲ ਚਲੇ ਗਏ ਹਨ । ਇੱਥੇ ਵੀ ਤਕਸ਼ੀ ਤੋਂ ਕੋਈ ਵੱਡੀ ਗਲਤੀ ਨਹੀਂ ਹੋਈ । ਇਸ ਵਿਚ ਤਿਰੂਵਨਤਪੁਰਮ ਦੇ ਨੌਕਰੀ ਪੇਸ਼ਾ ਲੋਕਾਂ ਦੇ ਸਪੱਸ਼ਟ ਚਿੱਤਰ ਸ਼ਾਇਦ ਕਿਸੇ ਵੀ ਰਾਜਧਾਨੀ ਵਿਚ ਦਿਖਾਈ ਪੇਣਗੇ । ਈਰਖਾ, ਹੰਕਾਰ, ਸੇਵਾ, ਧੋਖੇਬਾਜੀ ਆਦਿ ਨਾਲ ਭਰੀ ਹੋਈ ਇਕ ਵਿਸ਼ੇਸ਼ ਦੁਨੀਆਂ ਹੈ ਇਹ । ਉਸ ਦੁਨੀਆਂ ਵਿਚ ਨਿਰੋਲ ਪੇਂਡੂ ਕੇਸ਼ਵ ਪਿੱਲੇ ਬੀ. ਏ. ਦੀ ਡਿਗਰੀ ਲੈ ਕੇ ਜਾ ਪਹੁੰਚਿਆ । ਉਸ ਨੂੰ ਬਹੁਤ ਦੁੱਖ ਸਹਿਣ ਉਪਰੰਤ ਕੰਮ ਮਿਲਿਆ । ਹਰ ਇਕ ਔਕੜ ਉਸ ਨੇ ਸਿਆਣਪ ਨਾਲ ਹਟਾਈ । ਕ੍ਰਮ ਅਨੁਸਾਰ ਉੱਨਤੀ ਕਰਕੇ ਉਹ ਚੀਫ ਸੈਕਟਰੀ ਬਣ ਗਿਆ । ਵਕਤ ਅਨੁਸਾਰ ਭੇਸ ਬਦਲਣ ਵਾਲੇ ਰਾਜਨੀਤਕ ਅਤੇ ਕਿਸੇ ਵੀ ਰਾਜਨੀਤਕ ਨੂੰ ਤੁਰੰਤ ਸਵੀਕਾਰ ਕ੍ਰਮਚਾਰੀ ਸਾਡੇ ਇਸ ਯੁੱਗ ਦੇ ਦੋ ਵਰਗ-ਵਿਸ਼ੇਸ਼ ਹਨ । ਕੇਸ਼ਵ ਪਿੱਲੈ ਇਸ ਨਵੇਂ ਵਰਗ ਦਾ ਆਦਰਸ਼ ਪੁਰਸ਼ ਹੈ । ਉਪਰ ਪਹੁੰਚ ਜਾਣ ਤੇ ਚੜ੍ਹਨ ਲਈ ਸਹਾਰਾ ਦੇਣ ਵਾਲੀ ਪੌੜੀ ਨੂੰ ਖੁਦ ਧੱਕਾ ਦੇਣ ਵਾਲੀ ਸ਼ੈਲੀ ਹੈ । ਕੇਸ਼ਵ ਪਿੱਲੈ ਅਜੇਹਾ ਹੀ ਇਕ ਵਿਅਕਤੀ ਹੈ । ਆਪਣੇ ਹੱਥ ਆਏ ਹਰ ਇਕ ਵਿਅਕਤੀ ਦਾ ਉਸ ਨੇ ਚੰਗੀ ਤਰ੍ਹਾਂ ਪ੍ਰਯੋਗ ਕੀਤਾ । ਕੰਮ ਸਫ਼ਲ ਹੋ ਜਾਣ ਤੇ ਉਨ੍ਹਾਂ ਸਾਰਿਆਂ ਨੂੰ ਨਿਰਸੰਕੋਚ ਹੋ ਕੇ ਨਿਮਰਤਾ ਨਾਲ ਉਸ ਨੇ ਧੱਕਾ ਦਿੱਤਾ । ਪਤਨੀ, ਪ੍ਰੇਮਿਕਾ, ਮਾਤਾ, ਪਿਤਾ, ਸਾਥੀ ਇਹ ਸਾਰੇ ਲੋਕੀਂ ਉਸ ਲਈ ਉਪਕਰਨ ਮਾਤਰ ਸਨ । ਸਿਰਫ਼ ਇਕ ਯੰਤਰ ਵਾਂਗ ਵਿਵਹਾਰ ਕਰਨਾ ਹੀ ਉਸ ਨੂੰ ਆਉਂਦਾ ਹੈ ।

ਕੇਸ਼ਵ ਪਿੱਲੈ ਦਾ ਦੂਸਰਾ ਹਿੱਸਾ ਹੈ ਉਸ ਦੀ ਪਤਨੀ। ਇਕ ਪੇਂਡੂ ਮੁਟਿਆਰ ਕਾਤਰਯਾਨੀ—ਅਨਪੜ੍ਹ ਹੋਣ ਦੇ ਬਾਵਜੂਦ ਵੀ ਉਹ ਪੜ੍ਹੇ ਲਿਖੇ ਲੋਕਾਂ ਨਾਲੋਂ ਅਧਿਕ ਲੌਕਿਕ ਗਿਆਨ ਰੱਖਦੀ ਹੈ। ਕਿਸੇ ਵੀ ਪ੍ਰਸਥਿਤੀ ਨਾਲ ਉਹ ਘੁਲਮਿਲ ਸਕਦੀ ਹੈ। ਇਸ ਨਾਵਲ ਦੀਆਂ ਮਨੋਹਰ ਸ਼ਖ਼ਸੀਅਤਾਂ ਵਿਚੋਂ ਇਕ ਹੈ ਕਾਤਰਯਾਨੀ। ਉਸ ਦੀ ਸ੍ਰਿਸ਼ਟੀ ਵਿਚ ਇਕ ਟਾਲਸਟਾਈ ਸਰਲਤਾ ਹੈ।

'ਪੌੜੀ ਦੇ ਡੰਡੇ' ਦੀ ਕਥਾ ਵਸਤੂ ਇਕੋ ਵਕਤ ਰਾਜਨੀਤਕ ਅਤੇ ਸਮੂਹਕ ਹੈ। ਤਿਰੂਵਿਤਾਕੂਰ ਦੇ ਉੱਤਰ-ਅਧਿਕਾਰੀ ਸ਼ਾਸ਼ਨ ਅੰਦੋਲਨ ਤੋਂ ਲੈ ਕੇ ਕੇਰਲਾ ਦੇ ਸਾਮਵਾਦੀ ਸ਼ਾਸਨ ਤਕ ਫੈਲੀ ਹੋਈ ਚੌਥਾਈ ਸ਼ਤਾਬਦੀ ਦੀ ਕਹਾਣੀ। ਅਨੇਕਾਂ ਘਟਨਾਵਾਂ ਨਾਲ ਭਰੀ ਹੋਈ, ਪ੍ਰੀਵਰਤਨ ਪ੍ਰਧਾਨ ਅਤੇ ਨਿਰਣਾਇਕ ਚੌਥਾਈ ਸ਼ਤਾਬਦੀ ਇਕ ਪ੍ਰਮਾਣਿਕ ਕਥਾ ਦੇ ਰੂਪ ਵਿਚ ਤਕਸ਼ੀ ਨੇ ਇਹ ਕਹੀ ਹੈ। ਰਿਪ੍ਰੋਤਾਜ਼ ਜਿਹੀਆ ਤਰੁੱਟੀਆਂ ਨਾ ਹੋਣ ਇਸ ਬਾਰੇ ਸੁਚੇਤ ਰਹਿਣ ਤੇ ਵੀ ਕਈ ਥਾਈਂ ਲੇਖਕ ਉਸ ਤੋਂ ਬਚ ਨਹੀਂ ਸਕਿਆ ਹੈ। ਇਹ ਇਕ ਅੱਛਾਈ ਹੈ। ਕੇਸ਼ਵ ਪਿੱਲੈ ਨਾਂ ਦਾ ਪਾਤਰ ਅਤੇ ਉਸ ਦੇ ਜੀਵਨ ਪ੍ਰਵਾਹ ਨੂੰ ਕੇਂਦ੍ਰਿਤ ਕਰਕੇ ਇਨ੍ਹਾਂ ਰਾਸ਼ਟ੍ਰੀ ਹੜਤਾਲਾਂ ਦਾ ਵਰਨਣ ਕੀਤਾ ਗਿਆ ਹੈ। ਤਕਸ਼ੀ ਇਕ ਨਿਰਪੱਖ ਨਿਰੀਖਕ ਵਾਂਗ ਇਸ ਨਾਵਲ ਵਿਚ ਰਾਜਨੀਤਕ ਆਲੋਚਨਾ ਕਰਦੇ ਹਨ। ਸ਼ਾਸਨ ਚਾਹੇ ਉਹ ਦੀਵਾਨ ਜੀ ਦਾ ਹੋਵੇ ਜਾਂ ਸਾਮਵਾਦੀਆਂ ਦਾ—ਸ਼ਾਸਨ ਮੰਡਲ ਜਗਨਨਾਥ ਦੇ ਰੱਥ-ਚੱਕਰ ਵਾਂਗ ਨਿਰਦੈਤਾ ਨਾਲ ਲੁੜਕ ਰਿਹਾ ਹੈ। ਲੋਕਾਂ ਦੀਆ ਇੱਛਾਵਾਂ ਕੁਚਲੀਆਂ ਜਾ ਰਹੀਆਂ ਹਨ।

ਮੌਕਾ ਪ੍ਰਸਤਾਂ ਨੂੰ ਹਰ ਵਿਵਸਥਾ ਵਿਚ ਥਾਂ ਹੈ। ਗ਼ਰੀਬ ਲੋਕ ਔਕੜਾਂ ਵਿਚ ਪ੍ਰਾਰਥਨਾ ਪੱਤਰ ਲੈ ਕੇ ਜਾਂਦੇ ਹਨ। ਜੀਵਨ ਦਾ ਨਾਸ਼ ਕਰ ਰਹੇ ਹਨ। ਗੋਗੋਲ ਦੇ 'ਡੈਡ ਸੋਲਜ' ਨੂੰ ਪੜ੍ਹ ਕੇ ਪੁਸ਼ਕਿਨ ਨੇ ਕਿਹਾ—"ਆਹ, ਰੂਸ ਕਿੰਨਾ ਅਭਾਗਾ ਹੈ।" "ਪੌੜੀ ਦੇ ਡੰਡੇ" ਪੜ੍ਹਨ ਮਗਰੋਂ ਵੀ ਸੰਭਵ ਹੈ ਕਿ ਆਪਣੇ ਦੇਸ਼ ਬਾਰੇ ਵੀ ਇਹੋ ਕਹਿਣਗੇ।

ਤਕਸ਼ੀ ਦੇ ਮਾਨਸਿਕ ਵਿਸ਼ਲੇਸ਼ਣ ਦੀ ਨਿਪੁੰਨਤਾ ਨੇ ਇਸ ਦੇ ਹਰ ਇਕ ਕਥਾ ਪਾਤਰ ਨੂੰ "ਪੌੜੀ ਦੇ ਡੰਡੇ" ਕੇਸ਼ਵ ਪਿੱਲੈ ਦੀ ਕਹਾਣੀ ਹੋਣ ਤੇ ਵੀ ਉਸ ਨਾਲ ਸੰਬੰਧਿਤ ਦੋ ਇਸਤ੍ਰੀਆਂ ਦੀ ਵੀ ਕਹਾਣੀ ਹੈ। ਕਾਤਰਯਾਨੀ ਅਤੇ ਤਕੰਮਾ ਹਰ ਤਰ੍ਹਾਂ ਨਾਲ ਸੰਕੀਰਣ ਸ੍ਰਿਸ਼ਟੀਆਂ ਹਨ। ਹਰ ਇਕ ਨਵੇਂ ਸੰਦਰਭ ਵਿਚ ਉਨ੍ਹਾਂ ਵਿਚ ਕੁਝ ਨਵੇਂ ਪ੍ਰੀਵਰਤਨ ਦਿਖਾਈ ਪੈਂਦੇ ਹਨ। ਖਿਮਾ ਮੂਰਤੀ ਅਤੇ ਸੰਜਮਸ਼ੀਲ ਕਾਤਰਯਾਨੀ ਦਾ ਦੂਸਰਾ ਰੂਪ ਹੈ ਅਤ੍ਰਿਪਤ ਕਾਮਵਾਸਨਾ ਅਤੇ ਮੋਹ ਨਾਲ ਯੁਕਤ ਤਕੰਮਾ। ਉਸ ਨੂੰ ਦੁਰਾਚਾਰੀ ਕਹਿਣਾ ਅਸੀਂ ਪਸੰਦ ਨਹੀਂ ਕਰਾਂਗੇ। ਕੇਸ਼ਵ ਪਿੱਲੈ ਦੀ ਨਿਰਦੈਤਾ ਭਰੀ ਉਦਾਸੀਨਤਾ ਨੇ ਉਸ ਨੂੰ ਭ੍ਰਿਸ਼ਟ ਕਰ ਦਿੱਤਾ। ਵਾਸਤਵਿਕ ਪ੍ਰੇਮ ਉਸ ਨੂੰ ਕਦੇ ਨਹੀਂ ਮਿਲਿਆ। ਕੇਸ਼ਵ ਪਿੱਲੈ ਨੇ ਉਸ ਨੂੰ ਲੋੜ ਮੁਤਾਬਿਕ ਉਪਯੋਗ ਕਰਨ ਲਈ ਇਕ ਉਪਕਰਨ ਵਜੋਂ ਦੇਖਿਆ ਹੈ। ਕਿਸੇ ਨਿਗੂੜ ਸ਼ਕਤੀ ਕਾਰਨ ਹੀ ਉਸ ਦੇ ਮਨ ਦੀ

ਉਦੀਪਤ ਕਾਮਵਾਸਨਾ ਫੁੱਟ ਕੇ ਵਹਿ ਨਿਕਲੀ ਹੈ। ਉਹ ਗੇਰੂਏ ਕੱਪੜੇ ਅਤੇ ਜਪ-ਧਿਆਨ ਆਦਿ ਦਾ ਪਾਲਣ ਕੀਤੇ ਬਗੈਰ ਤੇਜ਼ੀ ਨਾਲ ਅਗਾਂਹ ਵੱਧ ਗਈ—ਇਕ ਸੁਭਾਵਿਕ ਤ੍ਰਾਸਦੀ ! ਸੱਠ ਸਾਲਾਂ ਦੇ ਤਕਸ਼ੀ ਅੱਜ ਵੀ ਲੇਖਨ ਦੇ ਕੰਮ ਵਿਚ ਮਗਨ ਹਨ। ਵਾਰ ਵਾਰ ਕਹਿੰਦੇ ਹਨ ਕਿ ਸ੍ਰੇਸ਼ਟ ਨਾਵਲ ਅਜੇ ਉਨ੍ਹਾਂ ਨੇ ਲਿਖਣਾ ਹੈ। ਅਸੀਂ ਇਹੋ ਕਾਮਨਾ ਕਰਦੇ ਹਾਂ ਕਿ ਉਨ੍ਹਾਂ ਦੀ ਇੱਛਾ ਸਾਕਾਰ ਹੋ ਜਾਏ।

—ਐਸ. ਗੁਪਤਨ ਨਾਇਰ

# 1

ਮਾਂ ਮੁਸਕਰਾਂਦੀ ਹੋਈ, ਫਾਟਕ ਲੰਘ ਕੇ ਕੇਸ਼ਵ ਪਿੱਲੈ ਨੂੰ ਨਾਲ ਲਈ ਜਾ ਰਹੀ ਸੀ। ਪਿਤਾ ਚਬੂਤਰੇ ਦੇ ਦੱਖਣੀ ਕਿਨਾਰੇ ਤੇ ਬੈਠੇ ਮੰਜਨ ਕਰ ਰਹੇ ਸਨ। ਜੀਜੀ ਰਸੋਈ ਦੇ ਦਰਵਾਜ਼ੇ ਵਿਚ ਖੜ੍ਹੀ ਸੀ। ਗਵਾਂਢਣ ਨਾਣੀ ਰੋਜ ਵਾਂਗ ਉਸ ਦਿਨ ਵੀ ਮਦਦ ਲਈ ਆ ਗਈ ਸੀ। ਉਸ ਦੇ ਚਿਹਰੇ ਤੋਂ ਕੋਈ ਖਾਸ ਭਾਵ ਨਹੀਂ ਸੀ ਪ੍ਰਗਟ ਹੁੰਦਾ। ਤਾਰ ਦੇ ਕੇ ਕਿਉਂ ਬੁਲਾਇਆ ਗਿਆ? ਅਜੇਹਾ ਸੋਚ ਕੇ ਕੇਸ਼ਵ ਪਿੱਲੈ ਹੈਰਾਨ ਸੀ। ਉਸ ਨੇ ਪੁੱਛ ਹੀ ਲਿਆ :

"ਤਾਰ ਕਿਉਂ ਦਿੱਤੀ ਸੀ ਮਾਂ? ਮੈਂ ਬਹੁਤ ਪ੍ਰੇਸ਼ਾਨ ਹੋ ਗਿਆ ਸੀ। ਮੈਂ ਸੋਚਿਆ ਕਿ ਸ਼ਾਇਦ ਮਾਂ ਬਿਮਾਰ ਹੋ ਗਈ ਹੋਵੇਗੀ।"

ਮਾਂ ਨੇ ਅਨਜਾਣਪੁਣੇ ਵਿਚ ਕਿਹਾ : "ਮੈਨੂੰ ਨਹੀਂ ਪਤਾ। ਆਪਣੇ ਪਿਤਾ ਤੋਂ ਪੁੱਛੀਂ।"

ਮਾ ਦੇ ਚਿਹਰੇ ਦੇ ਭਾਵਾਂ ਤੋਂ ਇਹ ਸਪੱਸ਼ਟ ਸੀ ਕਿ ਉਸ ਨੂੰ ਸਭ ਕੁਝ ਪਤਾ ਹੈ। ਜੀਜੀ ਦੇ ਚਿਹਰੇ ਦੀ ਮੁਸਕਾਨ ਦੱਸ ਰਹੀ ਸੀ ਕਿ ਉਸ ਨੂੰ ਵੀ ਪਤਾ ਹੈ।

ਮੰਜਨ ਕਰਨ ਮਗਰੋਂ ਪੱਪੂ ਪਿੱਲੈ, ਕੇਸ਼ਵ ਪਿੱਲੈ ਕੋਲ ਆਇਆ ਤੇ ਕਹਿਣ ਲੱਗਾ : "ਮੈਨੂੰ ਤਾਂ ਤੇਰੇ ਕੱਲ੍ਹ ਹੀ ਪਹੁੰਚ ਜਾਣ ਦੀ ਉਮੀਦ ਸੀ।"

ਕੇਸ਼ਵ ਪਿੱਲੈ ਨੇ ਕਿਹਾ : "ਸੁਪਰਨਟੈਂਡੈਂਟ ਨੇ ਛੁੱਟੀ ਨਹੀਂ ਦਿੱਤੀ। ਉਹ ਬਹੁਤ ਬੇਵਕੂਫ ਆਦਮੀ ਹੈ। ਮੈਂ ਤਾਰ ਵੀ ਦਿਖਾਈ, ਆਖਰ ਦਰਖਾਸਤ ਦੇ ਕੇ ਛੁੱਟੀ ਮਨਜ਼ੂਰ ਕਰਵਾਏ ਬਗੈਰ ਹੀ ਤੁਰ ਆਇਆ ਹਾਂ।"

ਕੁਝ ਦੇਰ ਕੋਈ ਵੀ ਨਾ ਬੋਲਿਆ। ਕੁੱਟੀ ਅੰਮਾ ਨੇ ਪਤੀ ਤੋਂ ਪੁੱਛਿਆ : "ਤਾਂ ਕੀ ਹੁਣ ਉਹ ਗੱਲ ਨਹੀਂ ਕਹੋਗੇ?"

ਪੱਪੂ ਪਿੱਲੈ ਦੇ ਮੂੰਹੋਂ ਸਿਰਫ਼ ਹੂੰ ਨਿਕਲਿਆ। ਕੁਝ ਦੇਰ ਮਗਰੋਂ ਪੱਪੂ ਪਿੱਲੈ ਨੇ ਕੇਸ਼ਵ ਪਿੱਲੈ ਨੂੰ ਕਿਹਾ : "ਇਸ ਮਹੀਨੇ ਦੀ ਤੀਹ ਤਰੀਕ ਨੂੰ ਬ੍ਰਹਮ ਮਹੂਰਤ 'ਚ ਤੇਰਾ ਵਿਆਹ ਨਿਸ਼ਚਤ ਕੀਤਾ ਗਿਆ ਹੈ। ਲੜਕੀ ਕੁਟਨ ਪਿੱਲੈ ਦੀ ਭੈਣ ਹੈ।"

ਕੁਝ ਦੇਰ ਮਗਰੋਂ ਪਿਤਾ ਨੇ ਪੁੱਛਿਆ—ਤਿਰੁਵਨਤਪੁਰਮ (ਤ੍ਰਿਵੇਂਦਰਮ) ਵਿਚ ਤੇਰੇ ਦੋਸਤਾਂ ਨੂੰ ਸੱਦਾ-ਪੱਤਰ ਭੇਜਣ ਨਾਲ ਕਿੰਨੇ ਬਰਾਤੀ ਹੋ ਜਾਣਗੇ?"

ਕੁੱਟੀ ਅੰਮਾ ਨੇ ਆਪਣਾ ਮੱਤ ਪ੍ਰਗਟ ਕੀਤਾ : "ਹੁਣੇ ਤੋਂ ਇਹ ਕਿਵੇਂ ਦੱਸ ਸਕੇਗਾ ?"

ਫਿਰ ਉਸ ਨੇ ਪੁੱਤਰ ਨੂੰ ਕਿਹਾ : "ਬੇਟਾ ! ਬਹੁਤੇ ਲੋਕਾਂ ਨੂੰ ਨਾ ਲਿਆਉਣਾ। ਅੱਜ ਤੋਂ ਪੰਦਰਵੇਂ ਦਿਨ ਤੇਰਾ ਵਿਆਹ ਹੋਵੇਗਾ ਅਤੇ ਇਹ ਗੱਲ ਵੀ ਯਾਦ ਰਹੇ ਕਿ ਵਿਆਹ ਬਹੁਤ ਹੀ ਸਾਧਾਰਨ ਰਸਮ ਨਾਲ ਹੋਵੇਗਾ।"

ਪੱਪੂ ਪਿੱਲੈ ਆਪਣੀ ਪਤਨੀ ਦੀ ਗੱਲ ਨਾਲ ਸਹਿਮਤ ਹੋ ਗਿਆ। ਇਸ ਤੋਂ ਇਲਾਵਾ ਉਸ ਨੇ ਇਹ ਵੀ ਕਹਿਣਾ ਸੀ : "ਬਰਾਤ ਵਿਚ ਘੱਟ ਤੋਂ ਘੱਟ ਲੋਕਾਂ ਨੂੰ ਲਿਜਾਣਾ ਹੋਵੇਗਾ ਕਿਉਂਕਿ ਬਹੁਤੇ ਲੋਕਾਂ ਨੂੰ ਲਿਜਾਣ ਨਾਲ ਕਿਰਾਇਆ-ਭਾੜਾ ਵੀ ਤੈਨੂੰ ਹੀ ਦੇਣਾ ਪਵੇਗਾ। ਇਹ ਲਈ ਘੱਟ ਲੋਕਾਂ ਨੂੰ ਸੱਦਾ ਪੱਤਰ ਦੇਣਾ ਹੀ ਬਿਹਤਰ ਹੈ।"

ਪੱਪੂ ਪਿੱਲੈ ਨੇ ਫਿਰ ਵਿਆਹ ਦੇ ਖਾਣੇ ਆਦਿ ਬਾਰੇ ਕਹਿਣਾ ਸ਼ੁਰੂ ਕੀਤਾ। ਮੰਗਲ ਸੂਤਰ ਅਤੇ ਕੱਪੜਿਆਂ ਆਦਿ ਦਾ ਪ੍ਰਬੰਧ ਕਰ ਲਿਆ ਜਾਵੇਗਾ। ਉਸ ਨੇ ਦੋ ਸੌ ਸੰਤਰੇ ਲਿਆਉਣੇ ਹਨ। ਤਿਰੂਵਨਤਪੁਰਮ ਵਿਚ ਸੰਤਰੇ ਚੰਗੇ ਮਿਲ ਜਾਣਗੇ, ਨਾਲੇ ਦੋ ਕਿਲੋ ਤੰਬਾਕੂ ਵੀ ਉਸ ਨੂੰ ਹੀ ਲਿਆਉਣਾ ਪਵੇਗਾ।

ਮਾਂ ਨੇ ਵਿਚੋਂ ਹੀ ਟੋਕਦੇ ਹੋਏ ਕਿਹਾ : "ਉਸ ਕੋਲ ਪੈਸੇ ਕਿੱਥੇ ਹੋਣਗੇ। ਸਿਰਫ਼ ਪੰਦਰਾ ਰੁਪੈ ਤਾਂ ਉਸ ਦੀ ਤਨਖਾਹ ਹੈ।"

"ਉਸ ਲਈ ਜਰੂਰਤ ਗੋਚਰੇ ਪੈਸੇ ਦੇ ਦਿਆਂਗਾ।"

ਕੇਸ਼ਵ ਪਿੱਲੈ ਬੁੱਤ ਬਣੀ ਖੜ੍ਹਾ ਰਿਹਾ। ਪਿਤਾ ਚਾਵਲ ਦਾ ਦਲੀਆ ਖਾਣ ਚਲੇ ਗਏ ਅਤੇ ਮਾਂ ਪਰੋਸਣ ਲਈ।

ਤਿਰੂਵਨਤਪੁਰਮ ਵਿਚ ਸਕੱਤਰੇਤ ਦੇ ਰੈਵੇਨਿਯੂ ਵਿਭਾਗ ਵਿਚ ਕੇਸ਼ਵ ਪਿੱਲੈ ਦੀ ਨਾਲ ਦੀ ਕੁਰਸੀ ਤੇ ਬੈਠ ਕੇ ਕੰਮ ਕਰਨ ਵਾਲੀ ਕਲਰਕ ਤਕੰਮਾ ਨਾਲ ਉਹ ਪਿਆਰ ਕਰਦਾ ਹੈ।

ਜੀਜੀ ਗੌਰੀ ਨੇ ਭਰਾ ਤੋਂ ਪੁੱਛਿਆ : "ਕੀ ਤੂੰ ਮੰਜਨ ਕਰ ਲਿਆ ?" ਕੇਸ਼ਵ ਪਿੱਲੈ ਨੇ ਸਿਰਫ਼ ਇਹੋ ਕਿਹਾ : "ਨਹੀਂ", ।

"ਤਾਂ ਮੰਜਨ ਕਰ ਕੇ ਦਲੀਆ ਖਾ ਲੈ।"

ਕੇਸ਼ਵ ਪਿੱਲੈ ਦੇ ਦਿਲ ਦੀ ਧੜਕਣ ਕੁਝ ਤੇਜ਼ ਹੋ ਗਈ। "ਮੈਨੂੰ ਨਹੀਂ ਚਾਹੀਦਾ।" ਉਸ ਨੇ ਕਿਹਾ। ਇਹ ਉਸ ਦੀ ਹਠੀਲੀ ਨਾਂਹ ਸੀ।

ਗੌਰੀ ਅੰਮਾਂ ਨੇ ਕਿਹਾ—"ਤਾਂ ਕਾਫੀ ਬਣਾ ਦੇਂਦੀ ਹਾਂ।"

"ਨਹੀਂ—ਨਹੀਂ, ਮੈਂ, ਇਸੇ ਵਕਤ ਜਾਣਾ ਹੈ।"

ਅਗਲੇ ਪਲ ਹੀ ਪਿੱਲੈ ਨੇ ਕਿਹਾ—"ਨਹੀਂ ਤਾਂ ਮੇਰੀ ਨੌਕਰੀ ਚਲੀ ਜਾਵੇਗੀ।" ਉਸ ਦੇ ਸ਼ਬਦ ਉਸ ਦੀ ਘ੍ਰਿਣਾ ਅਤੇ ਇਨਕਾਰ ਨੂੰ ਪ੍ਰਗਟ ਕਰ ਰਹੇ ਸਨ।

ਤਿਰੂਵਨਤਪੁਰਮ ਵਿਚ ਜੇ ਉਹ ਇਕ ਔਰਤ ਦਾ ਪ੍ਰੇਮੀ ਨਾ ਹੁੰਦਾ ਤਾਂ ਇਹ ਘ੍ਰਿਣਾ ਤੇ ਇਨਕਾਰ ਉਸ ਦੇ ਮਨ ਵਿਚ ਹੁੰਦਾ ? ਉਹ ਬੀ. ਏ. ਪਾਸ ਹੈ। ਮਾਂ, ਬਾਪ, ਜੀਜੀ ਭਣੋਈਆ, ਇਨ੍ਹਾਂ ਸਾਰਿਆਂ ਉਪਰ ਉਸ ਦੀ ਜਿਮੇਵਾਰੀ ਹੈ, ਪਰ ਵਿਆਹ ਦੇ

ਮਾਮਲੇ ਵਿਚ ਉਸ ਦੀ ਸਲਾਹ ਜ਼ਰੂਰ ਹੀ ਲੈਣੀ ਚਾਹੀਦੀ ਸੀ। ਸ਼ਾਇਦ ਅਜੇਹਾ ਕਰਨ ਤੇ ਉਹ ਵਿਰੋਧ ਨਾ ਕਰਦਾ। ਗੌਰੀ ਅੰਮਾ ਨੂੰ ਭਰਾ ਦੇ ਵਿਆਹ ਲਈ ਵਿਰੋਧ ਕਰਨ ਤੇ ਕੁਝ ਸ਼ੱਕ ਹੋਇਆ।

ਕੁੱਟੀ ਅੰਮਾਂ ਪਤੀ ਨੂੰ ਦਲੀਆ ਪਰੋਸ ਕੇ ਪੁੱਤਰ ਕੋਲ ਆਈ ਤੇ ਦਲੀਆ ਖਾਣ ਲਈ ਜਬਰਦਸਤੀ ਕਰਨ ਲੱਗੀ।

"ਕਿੰਨੇ ਦਿਨ ਤੈਨੂੰ ਇੱਥੋਂ ਦਾ ਦਲੀਆ ਖਾਧੇ ਹੋ ਗਏ? ਅਤੇ ਕਿੰਨੇ ਦਿਨਾਂ ਤੋਂ ਮੈਂ ਦਲੀਆ ਤੇਰੇ ਲਈ ਨਹੀਂ ਪਰੋਸ ਸਕੀ?"

ਮਾਂ ਦੇ ਇੰਜ ਕਹਿਣ ਤੇ ਕੇਸ਼ਵ ਪਿੱਲੈ ਨੇ ਦਲੀਆ ਖਾਣਾ ਸਵੀਕਾਰ ਕਰ ਲਿਆ। ਦਲੀਆ ਖਾਂਦੇ ਵਕਤ ਕੁੱਟੀ ਅੰਮਾਂ ਪੁੱਤਰ ਕੋਲ ਬੈਠ ਕੇ ਉਸ ਨਾਲ ਵਿਆਹ ਦੀਆਂ ਗੱਲਾਂ ਕਰਨ ਲੱਗੀ।

ਫਿਰ ਖੁਸ਼ਾਮਦ ਕਰਦੀ ਹੋਈ ਬੋਲੀ, "ਮੇਰੇ ਬੇਟੇ ਇਹ ਸਾਡਾ ਧਰਮ ਹੈ ਕਿਉਂਕਿ ਕੁੜੀ ਦਾ ਭਰਾ ਕੁਟਨ ਪਿੱਲੈ ਤੇਰੇ ਪਿਤਾ ਤੋਂ ਬਹੁਤ ਮਿੰਨਤ-ਤਰਲਾ ਕਰਕੇ ਵਿਆਹ ਲਈ ਵਚਨ ਲੈ ਚੁੱਕਿਆ ਹੈ। ਹੁਣ ਉਸ ਨੂੰ ਕਿੰਜ ਤੋੜੀਏ? ਜੀਜੀ ਤੇ ਬੱਚਿਆਂ ਦੀ ਦੇਖ ਭਾਲ ਕਰਨ ਵਾਲਾ ਕੁਟਨ ਪਿੱਲੈ ਬਹੁਤ ਸਨੇਹੀ ਪੁਰਸ਼ ਹੈ। ਉਸ ਦੀ ਭੈਣ ਹੀ ਤੇਰੀ ਵਹੁਟੀ ਹੋਣ ਵਾਲੀ ਹੈ। ਅਸੀਂ ਸਵੀਕਾਰ ਕਰ ਲਿਆ ਹੈ। ਇਸ ਲਈ ਵਿਆਹ ਵਿਚ ਕੋਈ ਦੋਸ਼ ਨਹੀਂ ਹੋਵੇਗਾ। ਮੇਰੇ ਬੇਟੇ ਨੂੰ ਸੁੱਖ ਮਿਲੇਗਾ।"

ਭਰੀਆ ਅੱਖਾਂ ਨਾਲ ਮਾਂ ਨੇ ਪੁੱਤਰ ਨੂੰ ਅਸ਼ੀਰਵਾਦ ਦਿੱਤਾ। ਲੜਕੀ ਬਾਰੇ ਵੀ ਮਾਂ ਨੇ ਕੁਝ ਕਹਿਣਾ ਸੀ—"ਬਹੁਤ ਸਿੱਧੀ ਸਾਦੀ ਕੁੜੀ ਹੈ। ਅਜੇ ਤੂੰ ਦੇਖੀ ਨਹੀਂ। ਬਚਪਨ ਵਿਚ ਜ਼ਰੂਰ ਦੇਖੀ ਹੋਵੇਗੀ। ਨਾਲੇ ਇਕ ਗੱਲ ਹੋਰ ਹੈ ਬੇਟੇ। ਮੈਂ ਇਸ ਵਿਆਹ ਤੋਂ ਖੁਸ਼ ਹੋਵਾਂਗੀ। ਤੇਰੇ ਮਾਤਾ ਪਿਤਾ ਨੂੰ ਪਾਣੀ ਦੇ ਕੇ ਉਹ ਉਨ੍ਹਾਂ ਦੀ ਦੇਖ ਭਾਲ ਕਰੇਗੀ। ਉਹ ਕਿਸੇ ਦੀ ਨਿੰਦਿਆ ਨਹੀਂ ਕਰੇਗੀ। ਗ਼ਰੀਬ ਹੋਣ ਤੇ ਵੀ ਉਹ ਰੋਜ ਤੈਨੂੰ ਰਾਤ ਦੇ ਖਾਣੇ ਲਈ ਚਾਵਲ ਲਿਆਉਣ ਲਈ ਨਹੀਂ ਕਹੇਗੀ।"

ਮਾਂ ਲਗਾਤਾਰ ਕੁੜੀ ਦੀ ਚਰਚਾ ਕਰਦੀ ਰਹੀ। ਕੇਸ਼ਵ ਪਿੱਲੈ ਕੁਝ ਨਾ ਬੋਲਿਆ। ਉਹ ਮਸ਼ੀਨ ਵਾਂਗ ਤੇਜੀ ਨਾਲ ਦਲੀਆ ਖਾਂਦਾ ਰਿਹਾ। ਦਲੀਆ ਖਾ ਚੁੱਕਣ ਮਗਰੋਂ ਉਹ ਚੁੱਪਚਾਪ ਉਠ ਕੇ ਤੁਰ ਪਿਆ।

ਗੌਰੀ ਅੰਮਾਂ ਦੇ ਕਹਿਣ ਤੇ ਹੀ ਮਾਤਾ ਪਿਤਾ ਨੂੰ ਪਤਾ ਲੱਗਿਆ ਕਿ ਕੇਸ਼ਵ ਪਿੱਲੈ ਚਲਾ ਗਿਆ ਹੈ। ਉਸ ਨੇ ਮਾਂ ਨੂੰ ਆਪਣਾ ਸ਼ੱਕ ਦੱਸਿਆ। ਪਿਤਾ ਨੂੰ ਦੱਸਿਆ ਹੀ ਨਹੀਂ। ਬੇਟੇ ਨਾਲ ਵਿਆਹ ਬਾਰੇ ਗੱਲਬਾਤ ਕਰਕੇ ਪੱਪੂ ਪਿੱਲੈ ਹਰ ਰੋਜ ਵਾਂਗ ਬਾਹਰ ਜਾ ਚੁੱਕਿਆ ਸੀ।

ਕੁੱਟੀ ਅੰਮਾਂ ਘਬਰਾ ਗਈ। ਮਾਂ ਨੇ ਬੇਟੀ ਤੋਂ ਪੁੱਛਿਆ "ਉਹ ਪਿਤਾ ਦਾ ਮੂੰਹ ਕਾਲਾ ਕਰੇਗਾ?" ਬੇਟੀ ਨੇ ਜੁਆਬ ਦਿੱਤਾ—"ਮੈਨੂੰ ਨਹੀਂ ਪਤਾ। ਪਰ ਇਕ ਗੱਲ ਕਰਾਂਗੀ—ਉਸ ਨੂੰ ਇਹ ਵਿਆਹ ਸਵੀਕਾਰ ਹੈ ਜਾਂ ਨਹੀਂ ਇਸ ਵਿਸ਼ੇ ਤੇ ਬਗੈਰ ਗੱਲਬਾਤ ਕੀਤੇ ਉਹ ਚਲਾ ਗਿਆ।"

ਕੁੱਟੀ ਅੰਮਾਂ ਕੁਝ ਸੁਚੇਤ ਹੋ ਗਈ—''ਉਸ ਤੋਂ ਇਸ ਬਾਰੇ ਕਿਸੇ ਨੇ ਪੁੱਛਿਆ ਵੀ ਤਾਂ ਨਹੀਂ ।''

ਗੌਰੀ ਨੇ ਕਿਹਾ : ''ਉਸ ਤੋਂ ਪੁੱਛ ਕੇ ਕਰਨਾ ਚਾਹੀਦਾ ਸੀ ਨਾ ।''

ਕੁੱਟੀ ਅੰਮਾ ਦੀ ਸ਼ੰਕਾ ਦ੍ਰਿੜ ਹੋ ਗਈ। ਉਸ ਨੂੰ ਅਨੇਕਾਂ ਸ਼ੰਕਾਵਾਂ ਨੇ ਘੇਰ ਲਿਆ ।

''ਹੁਣ ਉਹ ਵਿਆਹ ਲਈ ਨਹੀਂ ਆਏਗਾ ਅਤੇ ਸ਼ਾਇਦ ਇੱਥੇ ਕਦੇ ਆਏਗਾ ਵੀ ਨਹੀਂ ।''

ਫਿਰ ਵੀ ਕੁੱਟੀ ਅੰਮਾਂ ਨਿਸਚਿਤ ਰੂਪ ਵਿਚ ਕੁਝ ਨਹੀਂ ਕਹਿ ਸਕੀ।

''ਜੇ ਉਹ ਆ ਵੀ ਗਿਆ ਤਾਂ ਉਹ ਇਹ ਵਿਆਹ ਨਹੀਂ ਕਰੇਗਾ, ਇਹ ਤਾਂ ਨਿਸਚਿਤ ਸੀ ।''

ਕੁੱਟੀ ਅੰਮਾਂ ਨੇ ਆਪਣੇ ਮਨ ਨੂੰ ਤਸੱਲੀ ਦੇਣ ਲਈ ਬੇਟੀ ਤੋਂ ਪੁੱਛਿਆ—''ਉਸ ਸ਼ਰਮ ਦੇ ਮਾਰੇ ਕੁਝ ਨਹੀਂ ਕਿਹਾ ਹੋਣਾ ਨਾ ?''

ਗੌਰੀ ਨੇ ਕਿਹਾ—ਜਿਵੇਂ ਵੀ ਹੋਵੇ ਉਸ ਤੋਂ ਪੁੱਛ ਕੇ ਵਿਆਹ ਨਿਸਚਿਤ ਕਰਨਾ ਚਾਹੀਦਾ ਸੀ ।''

ਕੁੱਟੀ ਅੰਮਾ ਧੀ ਦੀ ਸਲਾਹ ਨਾਲ ਸਹਿਮਤ ਹੋ ਗਈ। ਪਰ ਉਸ ਦਿਨ ਕਿਸੇ ਨੂੰ ਵੀ ਇਸ ਗੱਲ ਦਾ ਖਿਆਲ ਨਾ ਆਇਆ ।

ਪੱਪੂ ਪਿੱਲੈ ਤਿੰਨ ਚਾਰ ਘੰਟਿਆਂ ਮਗਰੋਂ ਵਾਪਸ ਆਇਆ। ਕੁੱਟੀ ਅੰਮਾਂ ਪਤੀ ਦੀ ਉਡੀਕ ਵਿਚ ਬੈਠੀ ਸੀ। ਪੱਪੂ ਪਿੱਲੈ ਦੇ ਘਰ ਵਿਚ ਪ੍ਰਵੇਸ਼ ਕਰਨ ਤੋਂ ਪਹਿਲਾਂ ਹੀ ਕੁੱਟੀ ਅੰਮਾ ਉਨ੍ਹਾਂ ਕੋਲ ਜਾ ਕੇ ਬੋਲੀ—''ਆਹ; ਸਭ ਕੁਝ ਆਪਣੀ ਮਰਜ਼ੀ ਨਾਲ ਨਿਸਚਿਤ ਕਰ ਲਿਆ। ਲਓ ਪੁੱਤਰ ਰੁੱਠ ਕੇ ਚਲਾ ਗਿਆ।''

ਪੱਪੂ ਪਿੱਲੈ ਸਤੰਭ ਵਾਂਗ ਖੜ੍ਹਾ ਰਿਹਾ—''ਕੀ ਰੁੱਠ ਗਿਆ ?''

''ਹਾਂ ਰੁੱਠ ਕੇ ਤਿਰੂਵਨਤਪੁਰਮ ਚਲੇ ਗਿਆ ।''

ਪਤੀ ਉੱਤੇ ਦੋਸ਼ ਲਾਉਂਦੀ ਹੋਈ ਕੁੱਟੀ ਅੰਮਾਂ ਕਹਿਣ ਲੱਗੀ : ''ਜਦ ਛੋਟਾ ਸੀ ਤਦ ਸਾਡੇ ਕਹਿਣ ਵਿਚ ਸੀ ! ਹੁਣ ਬੜਾ ਹੋ ਗਿਆ ਹੈ, ਆਪਣੇ ਮਨ ਦੀ ਕਰੇਗਾ। ਸਾਡੀ ਕਿਉਂ ਸੁਣੇਗਾ। ਮੈਂ ਤਾਂ ਉਸੇ ਦਿਨ ਕਿਹਾ ਸੀ।''

ਪੱਪੂ ਪਿੱਲੈ ਨੂੰ ਕਹਿਣ ਲਈ ਕੋਈ ਗੱਲ ਨਾ ਸੁਝੀ। ਉਸ ਨੇ ਕਿਹਾ—''ਸਪੱਸ਼ਟ ਕਹਿ ਜੋ ਕਹਿਣਾ ਚਾਹੁੰਦਾ ਏਂ !''

ਕੁੱਟੀ ਅੰਮਾਂ ਨੇ ਕਿਹਾ—''ਤਾਂ ਮੈਨੂੰ ਕਿਉਂ ਖਾਣ ਨੂੰ ਆਉਂਦੇ ਹੋ, ਇਹ ਵੀ ਖੂਬ ਰਹੀ ।''

ਪੱਪੂ ਪਿੱਲੈ ਨੇ ਪੁੱਛਿਆ : ''ਕੀ ਇੱਥੇ ਕੋਈ ਘਟਨਾ ਵਾਪਰੀ ਹੈ ?''

''ਬੇਟਾ ਰੁੱਠ ਕੇ ਚਲਾ ਗਿਆ ।''

''ਕਿਉਂ ?''

''ਵਿਆਹ ਲਈ ਬਚਨ ਦੇਣ ਤੋਂ ਪਹਿਲਾਂ ਉਸ ਨੂੰ ਵੀ ਪੁੱਛ ਲੈਣਾ ਸੀ ਨਾ ।''

ਪੱਪੂ ਪਿੱਲੈ ਦੇ ਸਿਰ ਤੇ ਬਿਜਲੀ ਆਣ ਡਿੱਗੀ ।

"ਕੀ ਵਿਆਹ ਕਰਨ ਦਾ ਇਰਾਦਾ ਨਹੀਂ, ਅਜੇ ਕਹਿ ਕੇ ਗਿਆ ਹੈ ?"

"ਅਜੇਹਾ ਤਾਂ ਕੁਝ ਨਹੀਂ ਕਿਹਾ । ਬਗੈਰ ਸੱਚੀ ਗੱਲ ਜਾਣੇ ਉਸ ਨੂੰ ਦੋਸ਼ ਨਾ ਦੇਣਾ । ਪਰ ਉਹ ਵਾਪਸ ਚਲਾ ਗਿਆ । ਇਹ ਧੀ ਤੋਂ ਪੁੱਛੋ । ਮੈਨੂੰ ਕੁਝ ਨਹੀਂ ਪਤਾ । ਮੈਂ ਤਾਂ ਉਸ ਦਿਨ ਹੀ ਕਿਹਾ ਸੀ ।"

"ਤੂੰ ਕੀ ਕਿਹਾ ਸੀ ? ਕਦੋਂ ਕਿਹਾ ਸੀ ?"

ਇੰਜ ਕਹਿੰਦੇ ਹੋਏ ਪੱਪੂ ਪਿੱਲੈ ਝੁੰਜਲਾ ਕੇ ਘਰ ਦੇ ਅੰਦਰ ਚਲਾ ਗਿਆ । ਕੁੱਟੀ ਅੰਮਾਂ ਵੀ ਬੁੜ ਬੁੜ ਕਰਦੀ ਹੋਈ ਪਤੀ ਦੇ ਪਿੱਛੇ ਪਿੱਛੇ ਅੰਦਰ ਚਲੇ ਗਈ ।

ਪੱਪੂ ਪਿੱਲੈ ਨੇ ਗੌਰੀ ਨੂੰ ਬੁਲਾ ਕੇ ਪੁੱਛਿਆ । ਗੌਰੀ ਨੇ ਆਪਣਾ ਸ਼ੱਕ ਪਿਤਾ ਨੂੰ ਦੱਸ ਦਿੱਤਾ । ਪਰ ਪੱਪੂ ਪਿੱਲੈ ਨੇ ਬੇਟੀ ਤੇ ਮਾਂ ਨੂੰ ਪੁੱਛਿਆ—"ਉਹ ਆਉਣ ਲਈ ਕਹਿ ਗਿਆ ਏ, ਕਦੋਂ ਆਏਗਾ ?"

ਗੌਰੀ ਨੇ ਕਿਹਾ—"ਉਸਦੇ ਜਾਣ ਬਾਰੇ ਕਿਸੇ ਨੂੰ ਪਤਾ ਹੀ ਨਹੀਂ ਲਗ ਸਕਿਆ ।"

"ਕੀ ਤੂੰ ਪੁੱਛਿਆ ਵੀ ਨਹੀਂ ?"

ਇਸ ਗੱਲ ਦਾ ਮਾਂ ਅਤੇ ਬੇਟੀ ਨੇ ਕੋਈ ਜੁਆਬ ਨਾ ਦਿੱਤਾ । ਪੱਪੂ ਪਿੱਲੈ ਅੱਗ ਬਗੋਲਾ ਹੋ ਗਿਆ ।

"ਮਾਂ ਚੰਗੀ ਹੈ, ਬੇਟੀ ਵੀ ਚੰਗੀ ਹੈ ਅਤੇ ਬੇਟਾ ਵੀ । ਅਹਿਸਾਨਫਰਾਮੋਸ਼ ਲੋਕ ਅਜੇਹੇ ਹੀ ਹੁੰਦੇ ਹਨ । ਮੈਨੂੰ ਤਾਂ ਸਭ ਕੁਝ ਪਹਿਲੋਂ ਹੀ ਪਤਾ ਸੀ ।"

ਕੁੱਟੀ ਅੰਮਾਂ ਨੂੰ ਵੀ ਜੋਸ਼ ਆ ਗਿਆ, ਬੋਲੀ—"ਮੇਰੇ ਤੇ ਕਿਉਂ ਨਰਾਜ਼ ਹੁੰਦੇ ਹੋ ? ਖੂਬ ਰਹੀ ਇਹ ਵੀ । ਮੈਨੂੰ ਤਾਂ ਆਪਣੇ ਹੀ ਪੰਜਾਹ ਕੰਮ ਨੇ । ਕੀ ਕੀ ਦੇਖਾ । ਮੇਰਾ ਇਸ ਵਿਆਹ ਨਾਲ ਕੋਈ ਸੰਬੰਧ ਨਹੀਂ । ਵਿਆਹ ਨਿਸਚਿਤ ਕਰਨ ਤੋਂ ਪਹਿਲਾਂ ਬੇਟੇ ਦੀ ਸਲਾਹ ਵੀ ਲੈਣੀ ਸੀ । ਇਹ ਤਾਂ ਕੀਤਾ ਨਹੀਂ ਉਲਟੇ ਮੇਰੇ ਤੇ ਦੋਸ਼ ਲਾ ਰਹੇ ਹੋ ।"

ਪੱਪੂ ਪਿੱਲੈ ਨੇ ਮਾਰਨ ਲਈ ਹੱਥ ਵਿਚ ਫੜੀ ਸੋਟੀ ਉਠਾਂਦੇ ਹੋਏ ਕਿਹਾ : "ਮੈਂ ਕੀ ਨਹੀਂ ਕੀਤਾ ਨੀ ?"

ਕੁੱਟੀ ਅੰਮਾ ਨੇ ਨਿਧੜਕ ਹੋ ਕੇ ਕਿਹਾ—"ਬੇਟੇ ਨੂੰ ਬੁਲਾ ਕੇ ਪਹਿਲਾਂ ਉਸ ਤੋਂ ਵਿਆਹ ਦੀ ਸਲਾਹ ਲੈਣੀ ਸੀ । ਉਸ ਮਗਰੋਂ ਜ਼ਬਾਨ ਕਰਨੀ ਚਾਹੀਦੀ ਸੀ । ਇੰਜ ਕੀਤਾ ਹੈ ਤੁਸੀਂ ?"

ਕੋਈ ਜੁਆਬ ਨਾ ਸੁਝਣ ਕਾਰਨ ਪੱਪੂ ਪਿੱਲੈ ਗੁੱਸੇ ਨਾਲ ਚੀਕ ਪਿਆ—"ਉਸ ਤੋਂ ਸਲਾਹ ਲੈਣ ਦੀ ਮੇਰੀ ਇੱਛਾ ਨਹੀਂ ਸੀ । ਮੈਂ ਕਿਉਂ ਸਲਾਹ ਲਵਾਂ ।"

ਕੁੱਟੀ ਅੰਮਾਂ ਨੇ ਜੁਆਬੀ ਹਮਲਾ ਕੀਤਾ—ਤਾਂ ਤੁਸੀਂ ਹੀ ਸਭ ਕੁਝ ਭੁਗਤੋ ।"

ਪੱਪੂ ਪਿੱਲੈ ਨੇ ਕ੍ਰੋਧ ਵਿਚ ਕਿਹਾ—"ਮੂਰਖ ਕਿਤੋਂ ਦੀ । ਤੇਰਾ ਤਾ ਸਾਰਾ ਪਰਿਵਾਰ ਹੀ ਅਜੇਹਾ ਹੈ ।"

"ਮੈਂ ਤੁਹਾਨੂੰ ਕਿੰਨੀ ਵੇਰ ਕਹਿ ਚੁੱਕੀ ਹਾਂ ਕਿ ਮੇਰੇ ਪਰਿਵਾਰ ਬਾਰੇ ਕੁਝ ਨਾ ਕਿਹਾ ਕਰੋ ।"

ਹੁਣ ਪੱਪੂ ਪਿੱਲੈ ਨੂੰ ਗੱਲਬਾਤ ਦਾ ਅਸਲੀ ਮੁੱਦਾ ਸਮਝ ਆਉਣ ਲੱਗਾ ।

ਉਹ ਪੇਟ ਪਲੋਸਦਾ ਹੋਇਆ ਅੰਬ ਦੇ ਰੁੱਖ ਹੇਠ ਟਹਿਲਣ ਲੱਗਾ । ਕੁੱਟੀ ਅੰਮਾਂ ਉੱਥੇ ਵੀ ਉਸ ਦੇ ਪਿੱਛੇ ਪਿੱਛੇ ਜਾ ਪਹੁੰਚੀ ।

ਪੱਪੂ ਪਿੱਲੈ ਨੇ ਪੁੱਛਿਆ—"ਕੀ ਉਹ ਸਾਨੂੰ ਧੋਖਾ ਦੇਵੇਗਾ ਨੀ ?"

ਪਤਨੀ ਨੇ ਉਸ ਨੂੰ ਵਿਸ਼ਵਾਸ਼ ਦਿਵਾਂਦੀ ਹੋਈ ਨੇ ਕਿਹਾ : "ਉਹ ਸਾਡਾ ਪੁੱਤਰ ਹੈ, ਉਹ ਅਜੇਹਾ ਨਹੀਂ ਕਰੇਗਾ । ਕੀ ਉਹ ਮਾਤਾ ਪਿਤਾ ਦਾ ਮੂੰਹ ਕਾਲਾ ਕਰਨ ਦੀ ਹਿੰਮਤ ਕਰ ਸਕੇਗਾ ?"

ਕਿਸੇ ਨੂੰ ਕੁਝ ਕਹੇ ਬਗੈਰ ਕੇਸ਼ਵ ਪਿੱਲੈ ਜਦੋਂ ਫਾਟਕ ਤੋਂ ਬਾਹਰ ਗਿਆ ਤਾਂ ਉਸ ਨੂੰ ਇੰਜ ਮਹਿਸੂਸ ਹੋਇਆ ਜਿਵੇਂ ਉਹ ਹਮੇਸ਼ਾਂ ਲਈ ਇਥੋਂ ਜਾ ਰਿਹਾ ਹੋਵੇ । ਪਰ ਕੁਝ ਸੋਚ ਨਾ ਸਕਿਆ । ਫਿਰ ਕਦੇ ਵਾਪਸ ਨਹੀਂ ਆਏਗਾ, ਅਜੇਹਾ ਨਿਸਚਿਤ ਵੀ ਨਹੀਂ ਕੀਤਾ । ਉਸ ਦੇ ਦਿਮਾਗ ਵਿਚ ਇਹ ਗੱਲ ਵਾਰ ਵਾਰ ਚੱਕਰ ਲਾਉਣ ਲੱਗੀ । ਉਹ ਇਸ ਵਿਚਾਰ ਨੂੰ ਆਪਣੇ ਦਿਮਾਗ ਵਿਚੋਂ ਕੱਢ ਦੇਣ ਦੀ ਅਸਫ਼ਲ ਕੋਸ਼ਿਸ਼ ਕਰਨ ਲੱਗਿਆ । ਇਸ ਨਾਲ ਉਸ ਦਾ ਦਿਲ ਹੋਰ ਵੀ ਪ੍ਰੇਸ਼ਾਨ ਹੋ ਗਿਆ । ਉਸ ਦਾ ਮਨ ਵਾਰ ਵਾਰ ਇਹ ਕਹਿ ਰਿਹਾ ਸੀ ਕਿ ਹੁਣ ਇਸ ਘਰ ਵਿਚ ਵਾਪਸ ਨਾ ਆਵੀਂ । ਆਪਣੇ ਮਾਤਾ ਪਿਤਾ ਨੂੰ ਨਾ ਦੇਖੀਂ । ਪਰ ਉਸ ਦਾ ਮਨ ਜਾਣ ਸਮੇਂ ਇੱਕ ਵਾਰ ਘਰ ਵੱਲ ਮੁੜ ਕੇ ਦੇਖਣ ਲਈ ਲਲਚਾ ਰਿਹਾ ਸੀ । ਤੁਰਦਾ ਤੁਰਦਾ ਕੇਸ਼ਵ ਪਿੱਲੈ ਅਚਾਨਕ ਰੁਕ ਗਿਆ । ਉਸ ਦੇ ਪੈਰ ਅੱਗੇ ਨਾ ਵੱਧ ਸਕੇ । ਉਸ ਨੇ ਆਪਣੀ ਗਰਦਨ ਨੂੰ ਥੋੜ੍ਹਾ ਜਿਹਾ ਮੋੜਿਆ । ਨਹੀਂ, ਘਰ ਛੱਡ ਜਾਣ ਲਈ ਉਹ ਤਿਆਰ ਨਹੀਂ ।

ਪੱਪੂ ਪਿੱਲੈ ਦਾ ਹਮ ਉਮਰ ਸਾਥੀ ਕਿੱਟੂ ਮਾਮਾ ਉਸ ਨੂੰ ਰਾਹ ਵਿਚ ਆਉਂਦਾ ਮਿਲਿਆ । ਖੁਲ੍ਹਦਿਲਾ ਕਿੱਟੂ ਮਾਮਾ ਮੂੰਹ ਫਾੜ ਕੇ ਹੱਸ ਪਿਆ । ਕਿੱਟੂ ਮਾਮੇ ਨੂੰ ਕੇਸ਼ਵ ਪਿੱਲੈ ਨਾਲ ਬਹੁਤ ਪਿਆਰ ਹੈ ।

ਕਿੱਟੂ ਮਾਮੇ ਨੇ ਪੁੱਛਿਆ : "ਕਦੋਂ ਆਏ ਪੁੱਤਰ ?"

ਕੇਸ਼ਵ ਪਿੱਲੈ ਨੇ ਵੀ ਹੱਸਣ ਦੀ ਕੋਸ਼ਿਸ਼ ਕੀਤੀ ਤੇ ਕਿਹਾ :

"ਹੁਣੇ ਹੁਣੇ ਸਵੇਰੇ ਹੀ । ਤੁਸੀਂ ਕਿੱਥੇ ਜਾ ਰਹੇ ਹੋ ?"

"ਨੇਟੂਤ੍ਰਾਟ ਜਾ ਰਿਹਾ ਹਾਂ । ਤੁਹਾਡੇ ਪਿਤਾ ਜੀ ਉੱਥੇ ਹੀ ਨੇ ?"

ਕਿੱਟੂ ਮਾਮੇ ਨੂੰ ਕੇਸ਼ਵ ਪਿੱਲੈ ਦੇ ਮਨ ਦੀ ਅਵਸਥਾ ਦਾ ਪਤਾ ਨਹੀਂ ਸੀ । ਇਸ ਲਈ ਉਸ ਦੇ ਉਤਰੇ ਹੋਏ ਚਿਹਰੇ ਤੇ ਵੀ ਉਸ ਦਾ ਧਿਆਨ ਨਾ ਗਿਆ । ਸਾਫ਼ ਦਿਲ ਕਿੱਟੂ ਮਾਮੇ ਨੇ ਕਹਿਣਾ ਸ਼ੁਰੂ ਕੀਤਾ—"ਇਹ ਵਿਆਹ ਬਹੁਤ ਵਧੀਆ ਹੈ ਬੇਟੇ । ਅਵੱਲ ਦਰਜੇ ਦਾ ਵਿਆਹ । ਉਸ ਕੁੜੀ ਦੀ ਜਨਮ ਕੁੰਡਲੀ ਬਹੁਤ ਵਧੀਆ ਹੈ । ਇੰਨੀ ਵਧੀਆ ਜਨਮ ਕੁੰਡਲੀ ਮੈਂ ਕੋਈ ਹੋਰ ਦੇਖੀ ਹੀ ਨਹੀਂ । ਪੰਜ ਮਹਾਯੋਗ ਵਿਚ ਤਿੰਨ ਗੁਣ ਸ਼ਪੱਸਟ ਨੇ । ਉਸ ਨਾਲ ਵਿਆਹ ਕਰਨ ਵਾਲੇ ਕੋਲ ਸੁਖ ਤੇ ਖੁਸ਼ਹਾਲੀ ਖੁਦ ਹੀ ਆ ਜਾਵੇਗੀ । ਅਜੇਹੇ ਗੁਣਾਂ ਨਾਲ ਭਰਪੂਰ ਜਨਮ-ਪੱਤਰੀ ਹੈ ਹੀ ਕਿੱਥੇ ! ਪਤੀ ਲਈ ਹੀ ਹਨ ਸਾਰੇ ਗੁਣ ।"

ਗੁਣਾਂ ਨਾਲ ਭਰਪੂਰ ਜਨਮ-ਪੱਤਰੀ ਦਾ ਵਰਨਣ ਕਰਦੇ ਹੋਏ ਕਿੱਟੂ ਮਾਮੇ ਦੀਆਂ

ਅੱਖਾਂ ਚਮਕ ਉੱਠੀਆਂ । ਉਨ੍ਹਾਂ ਨੂੰ ਜਨਮ-ਪੱਤਰੀ ਤੇ ਬਹੁਤ ਦ੍ਰਿੜ ਵਿਸ਼ਵਾਸ਼ ਹੈ, ਸੰਤੋਸ਼ ਹੈ, ਅਨੰਦ ਹੈ । ਕੇਸ਼ਵ ਪਿੱਲੈ ਨੇ ਉਸ ਅਵੱਸਥਾ ਵਿਚ ਵੀ ਉਸ ਬੁੱਢੇ ਦਾ ਆਨੰਦ ਦੇਖਿਆ ਅਤੇ ਚੰਗੀ ਤਰ੍ਹਾਂ ਸਮਝਿਆ ਵੀ । ਕਿੱਟੂ ਮਾਮੇ ਦੇ ਖ਼ੁਦ ਉਸ ਪ੍ਰਤੀ ਮੋਹ ਬਾਰੇ ਕੇਸ਼ਵ ਪਿੱਲੈ ਨੂੰ ਕੋਈ ਸ਼ੰਕਾ ਨਹੀਂ ਸੀ । ਜੇਕਰ ਉਸ ਲੜਕੀ ਦੀ ਜਨਮ-ਕੁੰਡਲੀ ਵਿਚ ਕੁਝ ਬੁਰਾ ਹੁੰਦਾ ਤਾਂ ਵੀ ਕਿੱਟੂ ਮਾਮਾ ਉਸ ਨੂੰ ਦੱਸ ਦੇਂਦਾ । ਬਚਪਨ ਤੋਂ ਹੀ ਉਹ ਕਿੱਟੂ ਮਾਮੇ ਦੇ ਪਿਆਰ ਨੂੰ ਦੇਖਦਾ ਆ ਰਿਹਾ ਹੈ, ਅਨੁਭਵ ਕਰ ਚੁੱਕਾ ਹੈ । ਕਿੱਟੂ ਮਾਮੇ ਨੇ ਆਪਣੀ ਗੱਲ ਜਾਰੀ ਰੱਖੀ :

"ਅੱਜ ਕੱਲ੍ਹ ਦੇ ਤੁਸੀਂ ਪੜ੍ਹੇ ਲਿਖੇ ਲੋਕ ਇਸ ਗੱਲ ਤੇ ਵਿਸ਼ਵਾਸ਼ ਨਹੀਂ ਕਰੋਗੇ ਪਰ ਜੋਤਿਸ਼ ਸਹੀ ਹੈ ।"

ਫਿਰ ਮੋਹ ਨਾਲ ਭਰੀਆਂ ਨਜ਼ਰਾਂ ਨਾਲ ਕਿੱਟੂ ਮਾਮੇ ਨੇ ਕਿਹਾ : "ਮੈਂ ਆਪਣੇ ਬੇਟੇ ਦੇ ਆਨੰਦਮਈ ਭਵਿੱਖ ਲਈ ਇਸ ਵਿਆਹ ਦਾ ਫ਼ੈਸਲਾ ਕੀਤਾ ਹੈ ।"

ਆਵਾਜ਼ ਨੂੰ ਹੌਲੀ ਕਰਕੇ, ਰਹੱਸਮਈ ਅੰਦਾਜ਼ ਵਿਚ ਕਿੱਟੂ ਮਾਮਾ ਉਸ ਦੇ ਕੰਨ ਵਿਚ ਫੁਸਫੁਸਾਇਆ, "ਉਸ ਲੜਕੀ ਦੀ ਜਨਮ ਕੁੰਡਲੀ ਵਿਚ ਇਹ ਵੀ ਲਿਖਿਆ ਹੈ ਕਿ ਉਸ ਨੂੰ ਜ਼ਿੰਦਗੀ ਵਿਚ ਮਾਨਸਿਕ ਪ੍ਰਸੰਨਤਾ ਨਹੀਂ ਮਿਲੇਗੀ ।"

ਕੇਸ਼ਵ ਪਿੱਲੈ ਕੁਝ ਨਾ ਬੋਲਿਆ । ਉਸ ਨੇ ਤਾਂ ਜਾਣਾ ਹੀ ਹੈ । ਕਿੱਟੂ ਮਾਮੇ ਨੇ ਅੱਗੋਂ ਕਿਹਾ, "ਕੀ ਕੁਰੂਮਾਟੀ ਤੋਂ ਕਿਸ਼ਤੀ ਰਾਹੀਂ ਜਾਏਂਗਾ ?"

"ਹਾਂ ।"

"ਅੱਛਾ ਜਾਓ ਉਨੱਤੀ ਤਾਰੀਖ ਨੂੰ ਵਿਆਹ ਦਾ ਮਹੂਰਤ ਹੈ । ਅਠਾਈ ਤਾਰੀਖ ਨੂੰ ਤੈਨੂੰ ਇੱਥੇ ਆਉਣਾ ਚਾਹੀਦਾ ਹੈ । ਇਹ ਸੁਭ ਕਰਮ ਠੀਕ ਤਰ੍ਹਾਂ ਹੋ ਜਾਵੇ । ਖਰਚ ਘੱਟ ਕਰਨਾ ਹੈ । ਇੱਕ ਗੱਲ ਨਾ ਭੁਲਾਵੀਂ ਕਿ ਵਿਆਹ ਰਿਸ਼ਤੇਦਾਰੀ ਵਿਚ ਹੈ । ਬਸ ।"

ਕਿੱਟੂ ਮਾਮੇ ਨੇ ਉਸ ਨੂੰ ਜਾਣ ਦੀ ਆਗਿਆ ਦੇ ਦਿੱਤੀ ।

"ਉਸ ਲੜਕੀ ਨਾਲ ਵਿਆਹ ਕਰਨਾ ਸੁਭਾਗਾ ਹੈ ।" ਇਹ ਗੱਲ ਕੇਸ਼ਵ ਪਿੱਲੈ ਦੇ ਦਿਲ ਵਿਚ ਘਰ ਕਰ ਗਈ । ਉਸ ਦੇ ਜੀਵਨ ਵਿਚ ਸਕੂਨ ਆ ਜਾਣ ਕਾਰਨ ਹੀ ਉਸ ਦੀ ਉੱਨਤੀ ਸੰਭਵ ਹੋ ਸਕੇਗੀ । ਕੇਸ਼ਵ ਪਿੱਲੈ ਦੇ ਮਨ ਵਿਚ ਉੱਨਤੀ ਦੀ ਆਸ-ਉਮੀਦ ਜ਼ਰੂਰ ਹੈ ਪਰ ਉਸ ਦਾ ਕੇਂਦਰ ਬਿੰਦੂ ਆਰਥਕਤਾ ਹੈ । ਸਕੂਨ ਬਣੇ ਰਹਿਣ ਕਾਰਨ, ਇਸ ਭਾਗਭਰੀ ਕੁੜੀ ਦਾ ਪਤੀ ਬਣ ਕੇ ਉਹ ਜੀਵਨ ਵਿਚ ਉੱਨਤੀ ਕਰ ਸਕੇਗਾ ।"

ਵਿਚਾਰਾਂ ਵਿਚ ਮਗਨ ਜਾਂਦੇ ਸਮੇਂ ਕੇਸ਼ਵ ਪਿੱਲੈ ਤੋਂ ਮਟੂੰਤਿਨ ਦੀ ਦਾਦੀ ਨੇ ਫਾਟਕ ਤੋਂ ਆਵਾਜ਼ ਦੇ ਕੇ ਪੁੱਛਿਆ :

"ਕੇਸੂ ਬੇਟਾ ਜਾ ਰਹੇ ਹੋ ? ਹੁਣੇ ਹੁਣੇ ਤਾਂ ਆਏ ਸੀ, ਹੁਣੇ ਹੀ ਤੁਰ ਪਏ ?"

ਕੇਸ਼ਵ ਪਿੱਲੈ ਨੇ ਬਨਾਵਟੀ ਮੁਸਕਾਨ ਨਾਲ ਕਿਹਾ, "ਹਾਂ ਜਾ ਰਿਹਾ ਹਾਂ ।"

ਰਾਹ ਵਿਚ ਆਉਣ ਵਾਲੇ ਸਾਰੇ ਘਰਾਂ ਦੇ ਇਸਤਰੀ ਪੁਰਸ਼ਾਂ ਨੇ ਉਸ ਨੂੰ ਨਿੱਕੇ ਨਿੱਕੇ ਸਵਾਲ ਕੀਤੇ । ਉਸ ਨੇ ਕਈ ਲੋਕਾਂ ਨੂੰ ਉੱਤਰ ਨਾ ਦਿੱਤੇ, ਕਈਆਂ ਦੇ ਸਵਾਲ

ਸੁਣੇ ਈ ਨਹੀਂ । ਲੱਗਦਾ ਸੀ ਵਿਆਹ ਤੈਅ ਹੋ ਜਾਣ ਤੇ ਸਭ ਦੀਆਂ ਨਜ਼ਰਾਂ ਉਸ ਤੇ ਲੱਗੀਆਂ ਹੋਈਆਂ ਸਨ ।

ਨਦੀ ਦੇ ਘਾਟ ਤੇ ਪਹੁੰਚ ਕੇ ਉਸ ਨੂੰ ਬਹੁਤ ਸਮਾਂ ਕਿਸ਼ਤੀ ਦਾ ਇੰਤਜ਼ਾਰ ਨਾ ਕਰਨਾ ਪਿਆ । ਕਿਉਂਕਿ ਉਸ ਦੇ ਉੱਥੇ ਪਹੁੰਚਦੇ ਹੀ ਕਿਸ਼ਤੀ ਉੱਥੇ ਆ ਗਈ ਤੇ ਉਹ ਉਸ 'ਤੇ ਚੜ੍ਹ ਗਈ ।

ਕਿਸ਼ਤੀ ਚੱਲ ਪਈ । ਉਸ ਦੇ ਦਿਮਾਗ਼ ਵਿਚ ਘਰੋਂ ਚੱਲਣ ਸਮੇਂ ਦੇ ਵਿਚਾਰ ਕਾਲੀ ਛਾਂ ਵਾਂਗ ਰੀਂਘਣ ਲੱਗੇ । ਉਸ ਨੂੰ ਲੱਗਿਆ, ਜਿਵੇਂ ਇਹ ਆਖਰੀ ਸਫ਼ਰ ਹੋਵੇ । ਰਾਹ ਵਿਚ ਆਉਣ ਵਾਲੇ ਇਹ ਖੇਤ, ਉਹ ਫਿਰ ਕਦੇ ਨਹੀਂ ਦੇਖ ਸਕੇਗਾ । ਕਿਸ਼ਤੀ ਅੱਗੇ ਵੱਧ ਰਹੀ ਹੈ । ਅਚਾਨਕ ਉਸ ਨੂੰ ਖਿਆਲ ਆਇਆ ਕਿ ਉਹ ਕਿਸ਼ਤੀ ਨੂੰ ਕੰਢੇ ਤੇ ਲਗਵਾ ਕੇ ਉੱਥੇ ਹੀ ਉਤਰ ਜਾਵੇ । ਪਰ ਉਹ ਅਜੇਹਾ ਕਰ ਨਾ ਸਕਿਆ ।

ਦਿਮਾਗ਼ ਨੂੰ ਪ੍ਰੇਸ਼ਾਨ ਕਰਨ ਵਾਲੇ ਅਜੇਹੇ ਵਿਚਾਰਾਂ ਨੂੰ ਉਹ ਆਪਣੇ ਦਿਮਾਗ 'ਚੋਂ ਕੱਢ ਦੇਣਾ ਚਾਹੁੰਦਾ ਸੀ । ਉਹ ਖੁਦ ਨੂੰ ਕਿਵੇਂ ਸੁਰੱਖਿਅਤ ਰੱਖ ਸਕੇਗਾ ? ਅਨੇਕਾਂ ਫਿਕਰਾਂ ਵਿਚ ਗਰੱਸਿਆ ਉਹ ਕਿਸ ਫ਼ਿਕਰ ਤੋਂ ਮੁਕਤ ਹੋਵੇ, ਇਹ ਉਸ ਦੀ ਸਮਝ ਵਿਚ ਨਹੀਂ ਸੀ ਆ ਰਿਹਾ । ਉਹ ਕਾਲਾ ਪ੍ਰਛਾਵਾਂ ਉਸ ਦੇ ਕਿਸੇ ਵੀ ਫਿਕਰ ਨੂੰ ਸਥਿਰ ਨਹੀਂ ਰਹਿਣ ਦੇਂਦਾ ।

ਕਿਸ਼ਤੀ ਵਿਚ ਉਸ ਦੇ ਹਮ-ਮੁਸਾਫਰ ਬਹੁਤ ਘੱਟ ਹਨ । ਚਾਰ ਵਿਅਕਤੀ ਕਿਸ਼ਤੀ ਦੀ ਵਿਸ਼ਾਲ ਛੱਤ ਤੇ ਤਾਸ਼ ਖੇਡ ਰਹੇ ਹਨ । ਇਕ ਬਜ਼ੁਰਗ ਯਾਤਰੀ ਦੂਰ ਇਕੱਲਾ ਹੀ ਬੈਠਾ ਹੈ । ਉਸ ਮੁਸਾਫਰ ਦੀ ਉਮਰ ਕੇਸ਼ਵ ਪਿੱਲੈ ਦੇ ਪਿਤਾ ਪੱਪੂ ਪਿੱਲੈ ਦੇ ਬਰਾਬਰ ਹੈ । ਉਹ ਬਜ਼ੁਰਗ ਆਪਣੇ ਖਿਆਲਾਂ ਵਿਚ ਮਗਨ ਹੈ । ਉਸ ਦਾ ਚਿਹਰਾ ਬਹੁਤ ਦੁੱਖੀ ਲੱਗ ਰਿਹਾ ਹੈ । ਡੂੰਘਾਈ ਨਾਲ ਦੇਖਿਆ ਇਹ ਸਮਝਿਆ ਜਾ ਸਕਦਾ ਹੈ ਕਿ ਉਹ ਨਿਰਾਸ਼ ਹੈ । ਜ਼ਿੰਦਗੀ ਵਿਚ ਕਦੇ ਨਾ ਹੱਸਣ ਵਾਲਾ ਵਿਅਕਤੀ ! ਉਸ ਦੀ ਨਿਰਾਸ਼ਾ ਦਾ ਕਾਰਨ ਕੀ ਹੈ ? ਉਸ ਦੀ ਉਦਾਸੀ ਦੀ ਵਜਾਹ ਕੀ ਹੈ ?

ਇਕੱਲੇ ਬੈਠੇ ਕੇਸ਼ਵ ਪਿੱਲੈ ਨੂੰ ਉਸ ਬਜ਼ੁਰਗ ਨੇ ਧਿਆਨ ਨਾਲ ਨਿਹਾਰਿਆ । ਉਸ ਨੇ ਪੁੱਛਿਆ, "ਬੇਟੇ ਕੀ ਤੈਨੂੰ ਤਾਸ਼ ਖੇਡਣੀ ਨਹੀਂ ਆਉਂਦੀ ?"

ਕੇਸ਼ਵ ਪਿੱਲੈ ਨੇ ਜੁਆਬ ਦਿੱਤਾ, "ਆਉਂਦੀ ਹੈ"

' ਫਿਰ ਤੂੰ ਉਨ੍ਹਾ ਲੋਕਾਂ ਨਾਲ ਤਾਸ਼ ਕਿਉਂ ਨਹੀਂ ਖੇਡਦਾ ?"

"ਮੇਰਾ, ਦਿਲ ਨਹੀਂ ਕਰਦਾ ?"

ਬਜ਼ੁਰਗ ਨੇ ਕਿਹਾ, "ਚੰਗਾ ਹੈ ।" ਫਿਰ ਉਸ ਨੇ ਆਪਣੀ ਗੁਥਲੀ ਨੂੰ ਖੋਲ੍ਹਿਆ ਜਿਸ ਵਿਚ ਪਾਨ ਦਾ ਬੀੜਾ, ਇਕ ਛੋਟਾ ਜਿਹਾ ਚਾਕੂ, ਇਕ ਚਾਂਦੀ ਦਾ ਰੁਪਿਆ ਅਤੇ ਕਈ ਅਠੱਨੀਆਂ ਸਨ ।

ਕੇਸ਼ਵ ਪਿੱਲੈ ਨੇ ਉਸ ਨੂੰ ਪੁੱਛਿਆ, "ਬਾਬਾ ਤੁਸੀਂ ਕਿੱਥੇ ਜਾ ਰਹੇ ਹੋ ?"

"ਕੋਲਮ"

"ਕਿਸ ਕੰਮ ਲਈ ?"

ਕੁਝ ਦੇਰ ਉਹ ਚੁੱਪ ਰਿਹਾ। ਸੁਪਾਰੀ ਕੱਟਦਾ ਰਿਹਾ ਫਿਰ ਬੋਲਿਆ, "ਉੱਥੇ ਮੇਰਾ ਪੁੱਤਰ ਹੈ।"

ਪੁੱਤਰ ਦਾ ਜ਼ਿਕਰ ਹੋ ਜਾਣ ਤੇ ਉਸ ਦੇ ਮਨ ਵਿਚ ਇੱਕ ਲੰਬੀ ਕਹਾਣੀ ਕਹਿ ਦੇਣ ਦੀ ਇੱਛਾ ਤੀਬਰ ਹੋਈ। ਉਹ ਚੁੱਪ ਨਾ ਰਹਿ ਸਕਿਆ। ਕੁਝ ਦੇਰ ਮਗਰੋਂ ਉਸ ਨੇ ਗੱਲਬਾਤ ਜਾਰੀ ਰੱਖਦੇ ਹੋਏ ਕਿਹਾ :

"ਮੇਰਾ ਇੱਕਲੌਤਾ ਪੁੱਤਰ ਹੈ। ਉੱਥੇ ਉਹ ਰੇਲਵੇ ਦੇ ਦਫਤਰ ਵਿਚ ਹੈ। ਚਾਰ ਮਹੀਨਿਆਂ ਤੋਂ ਚਿੱਠੀ ਨਹੀਂ ਆਈ। ਉਸ ਦੀ ਮਾਂ ਨੂੰ ਚੇਚਕ ਨਿਕਲ ਆਈ ਹੈ। ਉਸ ਨੂੰ ਮਿਲਣ ਜਾ ਰਿਹਾ ਹਾਂ।"

ਪਾਨ ਸੁਪਾਰੀ ਦੰਦਾਂ ਵਿਚ ਦਬਾ ਕੇ ਉਸ ਨੇ ਤੰਬਾਕੂ ਕੱਢਿਆ ਤੇ ਆਪਣੇ ਪੈਕਟ ਨੂੰ ਫਿਰ ਚੰਗੀ ਤਰ੍ਹਾਂ ਲਪੇਟ ਲਿਆ। ਪਿੱਲੈ ਨੂੰ ਲੱਗਿਆ ਜਿਵੇਂ ਉਸ ਦਾ ਇੱਕ ਸਚਾਈ ਨਾਲ ਸਾਹਮਣਾ ਹੋ ਗਿਆ ਹੈ। ਉਸ ਦੇ ਮਨ ਵਿਚ ਬਜ਼ੁਰਗ ਤੋਂ ਕੁਝ ਜਾਨਣ ਦੀ ਇੱਛਾ ਹੋਈ। ਉਸ ਨੇ ਪੁੱਛਿਆ, "ਕੀ ਪੁੱਤਰ ਪੈਸਾ ਭੇਜ ਦੇਂਦਾ ਹੈ ?"

ਉਹ ਪੁੱਛਣਾ ਕੁਝ ਹੋਰ ਚਾਹੁੰਦਾ ਸੀ ਪਰ ਉਸ ਦੀ ਸਮਝ ਵਿਚ ਨਾ ਆਇਆ ਕਿ ਕਿਵੇਂ ਪੁੱਛੇ। ਪਰ ਉਸ ਸਵਾਲ ਨਾਲ ਹੀ ਅਨੇਕਾਂ ਗੱਲਾਂ ਸਾਹਮਣੇ ਆ ਗਈਆਂ।

"ਪੁੱਤਰ ਵਲੋਂ ਭੇਜੇ ਰੁਪਿਆਂ ਨਾਲ ਹੀ ਗੁਜ਼ਾਰਾ ਕਰ ਰਿਹਾ ਹਾਂ। ਇਸ ਦੌਰਾਨ ਉਸ ਨੇ ਵਿਆਹ ਕਰ ਲਿਆ। ਉਮਰ ਹੋ ਜਾਣ ਨਾਲ ਇਹ ਵੀ ਜ਼ਰੂਰੀ ਹੈ ਨਾ। ਉਸ ਨੇ ਵੀ ਇੱਕ ਲੜਕੀ ਲੱਭ ਕੇ ਵਿਆਹ ਕੀਤਾ ਹੈ।" ਬੁੱਢੇ ਨੇ ਪੁੜੀ ਪੋਟਲੀ ਵਿਚ ਰੱਖ ਲਈ। ਪੁੱਤਰ ਪ੍ਰਤੀ ਉਸ ਬਜ਼ੁਰਗ ਨੂੰ ਅਜੇ ਤਕ ਵੀ ਹਮਦਰਦੀ ਹੈ।

"ਉਸ ਦੀ ਵੀ ਜ਼ਿੰਮੇਵਾਰੀ ਹੈ। ਤਿੰਨ ਬੱਚੇ ਹਨ। ਉਨ੍ਹਾਂ ਦਾ ਪਾਲਨ-ਪੋਸ਼ਨ ਕਰਨਾ ਹੈ। ਉਸ ਦਾ ਖੁਦ ਹੀ ਗੁਜ਼ਾਰਾ ਨਹੀਂ ਚਲਦਾ। ਪਹਿਲਾਂ ਵਾਂਗ ਹੁਣ ਉਹ ਪੈਸੇ ਨਹੀਂ ਦੇ ਸਕਦਾ।"

ਬਜ਼ੁਰਗ ਨੂੰ ਸਿਰਫ ਇਕੋ ਗੱਲ ਦਾ ਦੁੱਖ ਹੈ।

ਪੁੱਤਰ ਨੂੰ ਦੇਖਣ ਲਈ ਉਸ ਦੀਆ ਅੱਖਾਂ ਤਰਸ ਰਹੀਆਂ ਹਨ। ਉਸ ਨੂੰ ਦੇਖਿਆਂ ਸੱਤ ਸਾਲ ਹੋ ਗਏ। ਰੁਪਿਆ ਪੈਸਾ ਨਾ ਦੇਂਦਾ, ਫਿਰ ਵੀ ਉਸ ਨੂੰ ਸਾਡੇ ਕੋਲ ਆਉਣਾ ਚਾਹੀਦਾ ਸੀ।"

ਕੇਸ਼ਵ ਪਿੱਲੈ ਨੇ ਪੁੱਛਿਆ, "ਕੀ ਉਸ ਦੇ ਨਾ ਆਉਣ ਦਾ ਕੋਈ ਕਾਰਨ ਹੈ ?"

ਬਜ਼ੁਰਗ ਨੇ ਕੁਝ ਸੋਚਣ ਮਗਰੋਂ ਕਿਹਾ, "ਹੈ ਵੀ, ਅਤੇ ਨਹੀਂ ਵੀ, ਇਹੋ ਕਿਹਾ ਜਾ ਸਕਦਾ ਹੈ। ਉਸ ਲੜਕੀ ਨਾਲ ਵਿਆਹ ਕਰਨਾ ਉਸ ਦੀ ਮਾਂ ਨੂੰ ਪਸੰਦ ਨਹੀਂ ਸੀ। ਫਿਰ ਵੀ ਮੈਂ ਵਿਆਹ ਵਿਚ ਸ਼ਾਮਲ ਹੋਇਆ ਸੀ।"

ਕੇਸ਼ਵ ਪਿੱਲੈ ਦੀਆਂ ਅੱਖਾਂ ਅੱਗੇ ਇੱਕ ਫ਼ਿਲਮ ਘੁੰਮ ਗਈ। ਜਿਵੇਂ ਕਈ ਵਰ੍ਹਿਆ ਮਗਰੋਂ ਪੱਪੂ ਪਿੱਲੈ ਮੂੰਹ ਵਿਚ ਪਾਨ ਅਤੇ ਅਠਾਰਾਂ ਸਿੱਕੇ ਲੈ ਕੇ ਇਸੇ ਤਰ੍ਹਾਂ ਕਿਸ਼ਤੀ ਵਿਚ ਉਸ ਨੂੰ ਦੇਖਣ ਲਈ ਸਫ਼ਰ ਕਰੇਗਾ। ਇਹ ਹੋ ਵੀ ਸਕਦਾ ਹੈ ?

ਕੇਸ਼ਵ ਪਿੱਲੈ ਨੇ ਅੱਖਾਂ ਬੰਦ ਕਰ ਲਈਆਂ। ਪਰ ਉਹ ਫ਼ਿਲਮ ਉਸ ਦੀਆਂ ਅੱਖਾਂ ਅੱਗੋਂ ਨਾ ਹਟੀ।

ਬਜ਼ੁਰਗ ਨੇ ਫਿਰ ਕਿਹਾ, "ਕੀ ਪੁੱਤਰ ਨੂੰ ਅਤੇ ਉਸ ਦੀ ਪਤਨੀ ਨੂੰ ਸਾਡੇ ਨਾਲ ਪਿਆਰ ਕਰਨ ਦਾ ਕੋਈ ਕਾਰਨ ਹੋ ਸਕਦਾ ਹੈ ?"

ਕੇਸ਼ਵ ਪਿੱਲੈ ਨੇ ਖੁਦ ਨੂੰ ਇੱਕ ਸਵਾਲ ਕੀਤਾ, "ਕੀ ਮਾਪਿਆਂ ਨੂੰ ਹੈ ?"

ਬੁੱਢੇ ਨੇ ਆਪਣੇ ਸਵਾਲ ਦਾ ਜਿਹੜਾ ਜੁਆਬ ਦਿੱਤਾ, ਉਹੋ ਕੇਸ਼ਵ ਪਿੱਲੈ ਦੇ ਸਵਾਲ ਦਾ ਜਵਾਬ ਬਣ ਗਿਆ।

"ਪਿਆਰ ਦੇਖਣਾ ਨਹੀਂ ਚਾਹੀਦਾ—ਇਹ ਦਿਖਾਈ ਵੀ ਨਹੀਂ ਦੇਂਦਾ।"

ਕਿਸ਼ਤੀ ਦੇ ਇਕ ਕਰਮਚਾਰੀ ਨੇ ਪੁੱਛਿਆ : "ਤੋਟੂ ਪਿੱਲੀ, ਤੋਟੂ ਪਿੱਲੀ। ਕਿਸੇ ਨੇ ਉਤਰਨਾ ਤਾਂ ਨਹੀਂ ?"

ਕੇਸ਼ਵ ਪਿੱਲੈ ਅਨਜਾਣੇ ਹੀ ਕਹਿ ਗਿਆ—"ਹੈ।"

ਕਿਸ਼ਤੀ ਕਿਨਾਰੇ ਲੱਗ ਗਈ।

ਬਜ਼ੁਰਗ ਨੇ ਪੁੱਛਿਆ, "ਬੇਟਾ ਇੱਥੇ ਹੀ ਉਤਰਨਾ ਹੈ ?"

"ਹਾਂ।"

ਇਸ ਤਰ੍ਹਾਂ ਕੋਲਮ ਤਕ ਦਾ ਟਿਕਟ ਲੈ ਕੇ ਬੈਠਿਆ ਕੇਸ਼ਵ ਪਿੱਲੈ ਤੋਟੂ ਪਿੱਲੀ ਵਿਚ ਹੀ ਉਤਰ ਗਿਆ।

## 2

ਮਾਪਿਆਂ ਨੇ ਬਹੁਤ ਮੁਸ਼ਕਲਾਂ ਸਹਿ ਕੇ ਕੇਸ਼ਵ ਪਿੱਲੈ ਨੂੰ ਬੀ. ਏ. ਤਕ ਪੜ੍ਹਾਇਆ ਸੀ। ਖੁਦ ਪਾਣੀ ਪੀ ਕੇ ਅਤੇ ਚਾਵਲ ਵੇਚ ਕੇ ਪੜ੍ਹਾਇਆ। ਉਸ ਦੀ ਪੜ੍ਹਾਈ ਤਿਰੂਵਨਤਪੁਰਮ ਦੇ ਕਾਲਜ ਵਿਚ ਹੋਈ। ਇਮਤਿਹਾਨ ਵਿਚ ਪਾਸ ਹੋ ਜਾਣ ਮਗਰੋਂ ਉਹ ਫਿਰ ਜਲਦੀ ਹੀ ਕਿਸੇ ਕੰਮ ਦੀ ਤਲਾਸ਼ ਲਈ ਤਿਰੂਵਨਤਪੁਰਮ ਚਲਾ ਗਿਆ।

ਉਸ ਨੇ ਨੌਕਰੀ ਲਈ ਦਰਖਾਸਤਾਂ ਭੇਜੀਆਂ। ਸਾਰੇ ਅਫ਼ਸਰਾਂ ਅਤੇ ਦਫ਼ਤਰਾਂ ਦੇ ਦਰਵਾਜ਼ੇ ਖੜਕਾਏ। ਉਹ ਇਕੱਲਾ ਸੀ। ਸ਼ਿਫਾਰਸ਼ ਲਈ ਉਸ ਨੂੰ ਕੋਈ ਨਾ ਮਿਲਿਆ। ਇਸ ਦੌਰਾਨ ਉਸ ਦੇ ਕਈ ਮਿੱਤਰਾਂ ਨੂੰ ਨੌਕਰੀ ਮਿਲ ਚੁੱਕੀ ਸੀ। ਉਸ ਨੇ ਸੁਣਿਆ ਕਿ ਉਸ ਨਾਲ ਪੜ੍ਹੇ ਬਹੁਤ ਹੁਸ਼ਿਆਰ ਵਿਦਿਆਰਥੀ ਰਾਮਚੰਦਰਨ ਦੀ ਨਿਯੁੱਕਤੀ ਸਕੱਤਰੇਤ ਵਿਚ ਸੀਨੀਅਰ ਕਲਰਕ ਵਜੋਂ ਹੋ ਗਈ ਹੈ। ਫ਼ਿਲਪ ਨੇ ਰਿਸ਼ਵਤ ਲੈ ਕੇ ਨੌਕਰੀ ਪ੍ਰਾਪਤ ਕੀਤੀ ਸੀ। ਉਹ ਵੀ ਸਕੱਤਰੇਤ ਵਿਚ ਹੀ ਹੈ। ਕਿਸੇ ਅਮੀਰ ਦੀ ਪੁੱਤਰੀ ਨਾਲ ਵਿਆਹ ਦਾ ਵਿਸ਼ਵਾਸ਼ ਦੇ ਕੇ ਪਰਮੇਸ਼ਵਰਨ ਨੇ ਨੌਕਰੀ ਪ੍ਰਾਪਤ ਕਰ ਲਈ ਸੀ। ਆਪਣੇ ਇੱਕ ਦੋਸਤ ਰਾਘਵਨ ਨੂੰ ਉਸ ਨੇ ਪੁਲਿਸ ਇਨਸਪੈਕਟਰ ਦੇ ਰੂਪ ਵਿਚ ਨਵੀਂ ਮੰਡੀ ਵਿਚ ਦੇਖਿਆ ਸੀ। ਪ੍ਰਸਾਦ ਅਤੇ ਅਬਦੁੱਲਾ ਨੇ ਬੀ. ਐਲ. ਵਿਚ ਦਾਖਲਾ ਲੈ ਲਿਆ ਸੀ। ਕੇਸ਼ਵ ਪਿੱਲੈ ਵਾਂਗ

ਦਰਖਾਸਤਾਂ ਭੇਜ ਕੇ ਭਟਕਣ ਵਾਲੇ ਵੀ ਹਨ। ਉਨ੍ਹਾਂ ਵਿਚ ਨਲਿਨਾਕਸ਼ਨ ਅਤੇ ਰਵਿੰਦਰਨ ਆਦਿ ਹਨ। ਪਰ ਇਨ੍ਹਾਂ ਲੋਕਾਂ ਕੋਲ ਸ਼ਿਫਾਰਸ਼ ਲਈ ਆਦਮੀ ਹਨ। ਛੋਟੀ ਨੌਕਰੀ ਤੋਂ ਅਸੰਤੁਸ਼ਟ ਵਿਅਕਤੀਆਂ ਨੂੰ ਵੀ ਕੇਸ਼ਵ ਪਿੱਲੈ ਜਾਣਦਾ ਹੈ। ਨੰਤਨਕੋਟ ਦੇ ਗੰਦੇ ਘਰਾਂ ਵਿਚੋਂ ਇਕ ਲਕਸ਼ਮੀ ਅੰਮਾ ਅਤੇ ਉਸ ਦੇ ਪਤੀ ਸ਼ਿਵਨ ਪਿੱਲੈ ਨੇ ਇਕ ਛੋਟਾ ਜਿਹਾ ਹੋਟਲ ਖੋਲ੍ਹ ਰੱਖਿਆ ਸੀ। ਸਿਊਂਕ ਖਾਧੀ ਅੰਬ ਦੀ ਲੱਕੜੀ ਦੇ ਇੱਕ ਫੱਟੇ ਨੂੰ ਚੂਨੇ ਨਾਲ ਪੋਚ ਕੇ ਉਸ ਉੱਤੇ ਹੋਟਲ ਦਾ ਨਾਂ ਲਿਖਿਆ ਹੋਇਆ ਸੀ, "ਸ਼ਿਵਮਯਮ ਲਕਸ਼ਮੀ ਹੋਟਲ"। ਉਸ ਬਸਤੀ ਦੇ ਦੂਸਰੇ ਘਰਾਂ ਵਿਚ ਅਜਾਇਬਘਰ ਦੇ ਕਰਮਚਾਰੀ, ਸੜਕਾਂ ਦੀ ਸਫ਼ਾਈ ਕਰਨ ਵਾਲੇ ਨੌਕਰ ਆਦਿ ਰਹਿੰਦੇ ਹਨ। ਕੋਟ੍ਟਯਮ ਤੋਂ ਨੌਕਰੀ ਛੁੱਟ ਜਾਣ ਕਾਰਨ ਅਤੇ ਦੁਬਾਰਾ ਨਾ ਮਿਲਣ ਕਾਰਨ ਇਕ ਪੁਲਿਸ ਦਾ ਆਦਮੀ ਵੀ ਉੱਥੇ ਹੀ ਰਹਿੰਦਾ ਸੀ। ਕੇਸ਼ਵ ਪਿੱਲੈ ਵੀ ਦੋ ਘਰਾਂ ਵਿਚ ਟਿਊਸ਼ਨ ਕਰਕੇ ਉੱਥੇ ਹੀ ਗੁਜ਼ਾਰਾ ਕਰ ਰਿਹਾ ਸੀ।

ਪੜ੍ਹਦੇ ਸਮੇਂ ਵੀ ਕੇਸ਼ਵ ਪਿੱਲੈ ਨੂੰ ਕੋਈ ਵਡੇਰੀ ਇੱਛਾ ਨਹੀਂ ਸੀ। ਭਵਿੱਖ ਵਿਚ ਕੀ ਬਣਨਾ ਚਾਹੀਦਾ ਹੈ ਇਸ ਤਰ੍ਹਾਂ ਦਾ ਕੋਈ ਸੁਪਨਾ ਉਸ ਨੇ ਨਹੀਂ ਸੀ ਦੇਖਿਆ। ਕੋਈ ਚਿੰਤਾ ਵੀ ਨਹੀਂ ਸੀ। ਪਰ ਉਸ ਵਕਤ ਇੰਜ ਸੋਚਣ ਵਾਲੇ ਸਾਥੀ ਕਾਫੀ ਹੋਣਗੇ। ਉਹ ਵੀ ਨੌਕਰੀ ਦੀ ਤਲਾਸ਼ ਵਿਚ ਚੱਕਰ ਕੱਟ ਰਹੇ ਹਨ। ਫਿਰ ਵੀ ਕੇਸ਼ਵ ਪਿੱਲੇ ਨੂੰ ਆਪਣੇ ਗੁਜਾਰੇ ਲਈ ਨੌਕਰੀ ਲੱਭਣੀ ਪਈ। ਲਕਸ਼ਮੀ ਹੋਟਲ ਵਿਚ ਇੱਕ ਆਦਮੀ ਨੇ ਚੀਫ ਸੈਕਟਰੀ ਮੇਨੋਨ ਦੀ ਦੇਸਤੀ ਬਾਰੇ ਇੱਕ ਦਿਨ ਉਸ ਨੂੰ ਦੱਸਿਆ ਸੀ। ਉਸ ਦਿਨ ਤੋਂ ਹੀ ਉਹ ਪਾਰਕਵਿਊ ਦੇ ਦਰਵਾਜ਼ੇ ਤੇ ਸਵੇਰ-ਸ਼ਾਮ ਨੌਕਰੀ ਦੀ ਉਮੀਦ ਲੈ ਕੇ ਖੜ੍ਹਾ ਹੋਣ ਲੱਗਾ। ਚੀਫ ਸੈਕਟਰੀ ਦੇ ਆਉਂਦੇ ਜਾਂਦੇ ਵਕਤ ਉਸ ਨੂੰ ਝੁਕ ਕੇ ਸਲਾਮ ਕਰਨਾ ਉਸ ਦਾ ਰੋਜ਼ਾਨਾ ਦਾ ਧੰਦਾ ਬਣ ਗਿਆ। ਇਕ ਦਿਨ ਦਰਵਾਜ਼ੇ ਤੇ ਖੜੇ ਹੋਣ ਵਾਲੇ ਪੁਲਿਸ ਦੇ ਆਦਮੀ ਨੇ ਕੇਸ਼ਵ ਪਿੱਲੈ ਨੂੰ ਕਿਹਾ : "ਪਿੱਛੇ ਲੱਗੇ ਰਹੋ ਬੇਟੇ, ਮੇਨੋਨ ਚੰਗੇ ਆਦਮੀ ਹਨ, ਦਿਆਲੂ ਆਦਮੀ। ਨਰਾਜ਼ ਹੋਣਗੇ, ਪਰ ਤੇਰਾ ਕੰਮ ਬਣ ਜਾਵੇਗਾ।"

ਕੇਸ਼ਵ ਪਿੱਲੈ ਨੂੰ ਉਮੀਦ ਬੱਝ ਗਈ। ਫਿਰ ਇਕ ਦਿਨ ਕਿਸੇ ਦੂਸਰੇ ਪੁਲਿਸ ਵਾਲੇ ਨੇ ਉਸ ਨੂੰ ਚੌਕਸ ਕਰਦੇ ਹੋਏ ਕਿਹਾ :

"ਗੱਲ ਤਾਂ ਸਭ ਠੀਕ ਹੈ, ਪਰ ਤੇਰੇ ਇਸ ਕੰਮ ਤੋਂ ਜੇ ਉਨ੍ਹਾਂ ਨੂੰ ਕਿਸੇ ਦਿਨ ਗੁੱਸਾ ਆ ਗਿਆ ਤਾਂ ਸਾਡਾ ਸਾਰਿਆਂ ਦਾ ਰੰਗ ਬਦਲ ਜਾਵੇਗਾ। ਇਹ ਸਨੇਹ ਨਹੀਂ ਦਿਖਾਈ ਪਵੇਗਾ।"

ਤੀਸਰਾ ਪੁਲਿਸ ਵਾਲਾ ਸਖਤ ਸੀ। ਉਸ ਨੇ ਕਿਹਾ, "ਤੇਰਾ ਨੌਕਰੀ ਪ੍ਰਾਪਤ ਕਰਨ ਦਾ ਢੰਗ ਬੜਾ ਵਧੀਆ ਹੈ। ਇਸ ਤੋਂ ਪਹਿਲਾਂ ਕਿ ਗਰਦਨ ਤੋਂ ਫੜ੍ਹ ਕੇ ਧੱਕਾ ਦੇ ਕੇ ਇਥੋਂ ਕੱਢਿਆ ਜਾਵੇ, ਤੂੰ ਆਪਣਾ ਇਹ ਰੱਵਈਆ ਛੱਡ ਦੇ।"

ਫਿਰ ਵੀ ਪਹਿਲੇ ਪੁਲਿਸ ਵਾਲੇ ਦੀ ਸਲਾਹ ਨੂੰ ਕੇਸ਼ਵ ਪਿੱਲੈ ਨੇ ਮਹੱਤਵ ਦਿੱਤਾ।

ਇੱਕ ਦਿਨ ਕੇਸ਼ਵ ਪਿੱਲੈ ਚੀਫ ਸੈਕਟਰੀ ਨੂੰ ਦਿਖਾਈ ਪੈ ਗਿਆ, ਕਾਰ ਰੋਕ ਕੇ ਉਨ੍ਹਾਂ ਨੇ ਪੁੱਛਿਆ "ਹਾਂ ? ਕੀ ਗੱਲ ਹੈ ?"

ਜਵਾਬ ਇਕ ਫਿਕਰੇ ਵਿਚ ਨਹੀਂ ਸੀ ਦਿੱਤਾ ਜਾ ਸਕਦਾ । ਇਕ ਘੰਟੇ ਵਿਚ ਵੀ ਨਹੀਂ ਸੀ ਕਿਹਾ ਜਾ ਸਕਦਾ । ਇਕ ਫਿਕਰੇ ਵਿਚ ਕਹਿਣ ਤੇ ਉਹ ਨਿਹਫਲ ਹੋ ਜਾਵੇਗਾ । ਕੇਸ਼ਵ ਪਿੱਲੈ ਦੀ ਜੀਭ ਖੁਸ਼ਕ ਹੋ ਗਈ । ਉਹ ਕੰਬ ਰਿਹਾ ਸੀ । ਕੋਈ ਜਵਾਬ ਜ਼ਬਾਨ ਤਕ ਨਹੀਂ ਪਹੁੰਚ ਸਕਦਾ ਸੀ । ਪਰ ਅਗਲੇ ਪਲ ਹੀ ਉਸ ਦੀ ਜ਼ਬਾਨ ਨੂੰ ਤਾਕਤ ਮਿਲੀ । "ਮੈਂ ਭੁੱਖਾਂ ਹਾਂ, ਬੀ. ਏ. ਪਾਸ ਹਾਂ ।"

ਚੀਫ ਸੈਕਟਰੀ ਨੇ ਉਸ ਨੂੰ ਪੈਰ ਤੋਂ ਚੋਟੀ ਤਕ ਦੇਖਿਆ, ਫਿਰ ਪੁੱਛਿਆ, "ਤਾਂ ਮੈਂ ਕੀ ਕਰਾਂ ?"

ਉਸ ਨੇ ਜਲਦੀ ਨਾਲ ਜੁਆਬ ਦਿੱਤਾ—

"ਮੇਰੀ ਰੱਖਿਆ ਕਰੋ ?"

ਚੀਫ ਸੈਕਟਰੀ ਮੇਨੋਨ ਨੇ ਜੁਆਬ ਵਿਚ "ਹੂੰ" ਆਖਿਆ ਤੇ ਕਾਰ ਅੱਗੇ ਵਧਾ ਦਿੱਤੀ ।

ਦੂਸਰੇ ਦਿਨ ਚੀਫ ਸੈਕਟਰੀ ਮੇਨੋਨ ਨੇ ਕਾਰ ਰੋਕ ਕੇ ਕੇਸ਼ਵ ਪਿੱਲੈ ਨੂੰ ਗੁੱਸੇ ਨਾਲ ਕਿਹਾ, "ਮੈਨੂੰ ਮਿਲਣ ਲਈ ਰੋਜ ਖੜ੍ਹਾ ਹੋ ਜਾਂਦਾ ਹੈ, ਜਦੋਂ ਕੋਈ ਥਾਂ ਖ਼ਾਲੀ ਹੋਈ ਤਦ ਤੈਨੂੰ ਨਿਯੁੱਕਤ ਕਰ ਦਿਆਂਗਾ । ਮੈਂ ਇਹ ਗੱਲ ਤੈਨੂੰ ਪਹਿਲਾਂ ਹੀ ਕਹਿ ਚੁੱਕਾ ਹਾਂ । ਤੇਰੀ ਸਮਝ ਵਿਚ ਨਹੀਂ ਆਉਂਦਾ । ਫਿਰ ਕਦੇ ਜੇਕਰ ਇਸ ਫਾਟਕ ਤੇ ਤੈਨੂੰ ਦੇਖਿਆ—ਤਾਂ—ਹੂੰ ! ਬਹੁਤ ਬੁਰਾ ਹੋਵੇਗਾ ।"

ਇਹ ਸਭ ਸੁਣ ਕੇ ਚੀਫ ਸੈਕਟਰੀ ਦੀ ਕਾਰ ਚਲੇ ਜਾਣ ਮਗਰੋਂ ਜਵਾਨ ਚੌਕੀਦਾਰ ਨੇ ਉਸ ਨੂੰ ਧਮਕੀ ਦੇਂਦੇ ਹੋਏ ਕਿਹਾ, "ਤੈਨੂੰ ਕੁਝ ਸੁਣਾਈ ਦਿੱਤੈ ? ਜੇ ਤੈਨੂੰ ਫਿਰ ਇਸ ਫਾਟਕ ਤੇ ਦੇਖਿਆ ਤਾਂ ਬਹੁਤ ਬੁਰਾ ਹੋਵੇਗਾ ।"

ਕੇਸ਼ਵ ਪਿੱਲੈ ਨੇ ਮਨ ਵਿਚ ਸੋਚਿਆ ਕਿ ਚੀਫ ਸੈਕਟਰੀ ਨੇ ਤਾਂ ਪਹਿਲਾਂ ਅਜੇਹਾ ਕੁਝ ਨਹੀਂ ਕਿਹਾ ਕਿ ਥਾਂ ਖ਼ਾਲੀ ਹੋਣ ਤੇ ਤੈਨੂੰ ਨਿਯੁੱਕਤ ਕਰ ਦਿਆਂਗਾ । ਇੰਨਾ ਹੀ ਨਹੀਂ, ਕਿਸੇ ਵੀ ਕਰਮਚਾਰੀ ਨੇ ਉਸ ਨੂੰ ਅਜੇਹਾ ਨਹੀਂ ਕਿਹਾ । "ਇੱਥੇ ਕੋਈ ਥਾਂ ਖ਼ਾਲੀ ਨਹੀਂ ਹੈ" ਇਹੋ ਜੁਆਬ ਉਸ ਨੂੰ ਦਿੱਤਾ ਗਿਆ ਹੈ । ਕੇਸ਼ਵ ਪਿੱਲੈ ਨੂੰ ਲੱਗਿਆ ਕਿ ਨੌਕਰੀ ਦੀ ਉਮੀਦ ਕੀਤੀ ਜਾ ਸਕਦੀ ਹੈ ।

ਫਿਰ ਇਕ ਦਿਨ ਫਾਟਕ ਤੋਂ ਪ੍ਰਵੇਸ਼ ਕਰਦੇ ਵਕਤ ਚੀਫ ਸੈਕਟਰੀ ਨੇ ਕੇਸ਼ਵ ਪਿੱਲੈ ਨੂੰ ਅੰਦਰ ਆਉਣ ਲਈ ਕਿਹਾ । ਉਸ ਦਿਨ ਉਸ ਨੇ ਜੋ ਵੀ ਕਹਿਣਾ ਸੀ ਕਹਿ ਦਿੱਤਾ । ਚੀਫ ਸੈਕਟਰੀ ਨੇ ਵੀ ਸਭ ਕੁਝ ਧਿਆਨ ਨਾਲ ਸੁਣਿਆ । ਉਸ ਨੂੰ ਅਗਲੇ ਦਿਨ ਦਫ਼ਤਰ ਵਿਚ ਆਉਣ ਲਈ ਕਿਹਾ ।

ਅਗਲੇ ਦਿਨ ਹੀ ਕੇਸ਼ਵ ਪਿੱਲੈ ਦੀ ਪੰਦਰਾਂ ਰੁਪੈ ਮਹੀਨਾ ਤਨਖਾਹ ਤੇ ਇਕ ਜੂਨੀਅਰ ਕਲਰਕ ਦੇ ਤੌਰ ਤੇ ਸਕੱਤਰੇਤ ਵਿਚ ਨਿਯੁੱਕਤੀ ਹੋ ਗਈ ।

ਹੁਣ ਉਹ ਰੈਵੇਨਿਊ ਵਿਭਾਗ ਵਿਚ ਕੰਮ ਕਰਦਾ ਹੈ । ਉਸ ਨੇ ਘਰੋਂ ਪੰਝੀ ਰੁਪੈ ਮੰਗਵਾਏ । ਨਵੀਂ ਕਮੀਜ਼ ਤੇ ਨਵੀਂ ਤਹਿਮਤ ਖਰੀਦੀ । ਤ੍ਰੰਪਾਨੂਰ ਦੇ ਇਕ

ਵਿਦਿਆਰਥੀ ਹੋਸਟਲ ਵਿਚ ਉਸ ਨੇ ਆਪਣੇ ਰਹਿਣ ਲਈ ਇਕ ਕਮਰਾ ਲੈ ਲਿਆ। ਇੰਜ ਕੇਸ਼ਵ ਪਿੱਲੈ ਦੇ ਜੀਵਨ ਦੀ ਸ਼ੁਰੂਆਤ ਹੋਈ।

ਰੈਵੇਨਿਊ ਵਿਭਾਗ ਵਿਚ ਇਕ ਸੁਪਰਨਟੈਂਡੈਂਟ ਦੀ ਦੇਖ ਰੇਖ ਵਿਚ ਪੰਜ ਕਲਰਕ ਵੀ ਸਨ। ਉਨ੍ਹਾਂ ਪੰਜਾਂ ਵਿਚ ਸਭ ਤੋਂ ਸੀਨੀਅਰ ਹਰੀਹਰ ਅਯਰ ਸੀ। ਬੁੱਧੀਵਾਨ ਅਤੇ ਹੁਸ਼ਿਆਰ ਅੱਧਖੜ੍ਹ ਉਮਰ ਦਾ ਬ੍ਰਾਹਮਣ। ਦੂਸਰਾ ਕਲਰਕ ਗੋਵਿੰਦਨ ਨਾਇਰ ਹੈ। ਪ੍ਰਭਾਕਰ ਅਤੇ ਮਾਤਯੂ ਨੌਜਵਾਨ ਹਨ। ਉਨ੍ਹਾਂ ਦਾ ਚਾਰ ਸਾਲਾਂ ਦਾ ਤਜਰਬਾ ਹੈ। ਕੁਮਾਰੀ ਤਕੰਮਾ ਦੋ ਸਾਲ ਪਹਿਲੇ ਨਿਯੁੱਕਤ ਹੋਈ ਸੀ। ਉਹ ਸੈਕਟਰੀ ਕ੍ਰਿਸ਼ਨਨ ਨਾਇਰ ਦੇ ਵੱਡੇ ਭਰਾ ਦੀ ਬੇਟੀ ਹੈ। ਉਨ੍ਹਾਂ ਵਿਚ ਕੇਸ਼ਵ ਪਿੱਲੈ ਹੀ ਬੀ. ਏ. ਪਾਸ ਹੈ।

ਕੇਸ਼ਵ ਪਿੱਲੈ ਨੂੰ ਆਪਣੇ ਜਮਾਤੀ ਰਾਮਚੰਦਰਨ ਨਾਇਰ ਅਤੇ ਫਿਲਪ ਕਦੇ ਕਦੇ ਉੱਥੇ ਦਿਖਾਈ ਪੈ ਜਾਂਦੇ ਹਨ। ਉਹ ਦੋਵੇਂ ਕੇਸ਼ਵ ਪਿੱਲੈ ਨੂੰ ਦੇਖ ਕੇ ਵਿਅੰਗ ਨਾਲ ਮੂੰਹ ਸਿਕੋੜ ਕੇ ਹੱਸ ਦੇਂਦੇ ਨੇ। ਕੇਸ਼ਵ ਪਿੱਲੈ 'ਤੇ ਉਸ ਦੇ ਇਸ ਵਤੀਰੇ ਦਾ ਕੋਈ ਅਸਰ ਨਹੀਂ ਪੈਂਦਾ।

ਪਰ ਇਕ ਦਿਨ ਨਵੀਂ ਮੰਡੀ ਵਿਚ ਕੇਸ਼ਵ ਪਿੱਲੈ ਦੇ ਦਿਲ ਤੇ ਚੋਟ ਲਾਣ ਵਾਲੀ ਇਕ ਘਟਨਾ ਘਟੀ। ਉੱਥੇ ਉਸ ਦੀ ਮੁਲਾਕਾਤ ਆਪਣੇ ਇਕ ਮਿੱਤਰ ਪ੍ਰਸਾਦ ਨਾਲ ਹੋਈ, ਜਿਸ ਕੋਲ ਸਿਫਾਰਸ਼ ਨਾ ਹੋਣ ਕਾਰਨ ਅਜੇ ਤਕ ਕੋਈ ਕੰਮ ਨਹੀਂ ਸੀ ਮਿਲ ਸਕਿਆ। ਉਹ ਛੋਟੀ ਨੌਕਰੀ ਤੋਂ ਸੰਤੁਸ਼ਟ ਹੋਣ ਵਾਲਾ ਨਹੀਂ ਸੀ। ਕੇਸ਼ਵ ਪਿੱਲੈ ਨੂੰ ਦੇਖਦੇ ਹੀ ਪ੍ਰਸਾਦ ਨੇ ਘ੍ਰਿਣਾ ਨਾਲ ਮੂੰਹ ਸਿਕੋੜ ਕੇ ਕਿਹਾ : "ਮੈਂ ਤੈਨੂੰ ਇਕ ਗੱਲ ਕਹਿਣ ਦੀ ਹੀ ਸੋਚ ਰਿਹਾ ਸੀ।"

ਪੁਰਾਣੇ ਸਾਥੀ ਦੇ ਲਹਿਜੇ ਵਿਚ ਤਬਦੀਲੀ ਦੇਖ ਕੇ ਅਣਦੇਖੀ ਕਰਦਾ ਹੋਇਆ ਕੇਸ਼ਵ ਪਿੱਲੈ ਬੋਲਿਆ :

"ਹੂੰ—ਕੀ ਹੈ ?"

ਪ੍ਰਸਾਦ ਨੇ ਸਿਰ ਤੋਂ ਪੈਰਾਂ ਤਕ ਨਫ਼ਰਤ ਨਾਲ ਕੇਸ਼ਵ ਪਿੱਲੈ ਨੂੰ ਦੇਖਿਆ। ਕੇਸ਼ਵ ਪਿੱਲੈ ਦੀ ਸਮਝ ਵਿਚ ਕੁਝ ਨਾ ਆਇਆ। ਉਸ ਨੇ ਪੁੱਛਿਆ, "ਤੂੰ ਮੈਨੂੰ ਇੰਜ ਕਿਉਂ ਦੇਖ ਰਿਹਾ ਏਂ ?" ਪ੍ਰਸਾਦ ਨੇ ਪੁੱਛਿਆ, "ਜੇ ਜਿਊਣ ਲਈ ਇਸ ਤੋਂ ਬਗੈਰ ਕੋਈ ਹੋਰ ਚਾਰਾ ਨਹੀਂ ਸੀ, ਤਾਂ ਆਪਣੇ ਗਲ ਵਿਚ ਫਾਂਸੀ ਕਿਉਂ ਨਾ ਪਾ ਲਈ।"

ਫਿਰ ਪ੍ਰਸਾਦ ਨੇ ਗੱਲ਼ ਜਾਰੀ ਰੱਖੀ :

"ਤੂੰ ਕਿਉਂ ਦੂਸਰਿਆਂ ਦੇ ਜੀਵਨ ਵਿਚ ਰੋੜਾ ਬਣਦਾ ਏਂ ?

ਕੇਸ਼ਵ ਪਿੱਲੈ ਦੀ ਸਮਝ ਵਿਚ ਕੁਝ ਨਾ ਆਇਆ। ਇਸ ਲਈ ਉਸ ਨੇ ਪੁੱਛਿਆ : "ਮੈਂ ਕੀ ਕੀਤਾ ਹੈ ?"

ਕੇਸ਼ਵ ਪਿੱਲੈ ਨੂੰ ਯਾਦ ਨਹੀਂ ਸੀ ਕਿ ਉਸ ਦੇ ਕਿਸੇ ਕੰਮ ਤੋਂ ਪ੍ਰਸਾਦ ਨੂੰ ਦੁੱਖ ਹੋਇਆ ਹੈ।

ਪ੍ਰਸਾਦ ਨੇ ਗੱਲ ਨੂੰ ਸੰਖੇਪ ਵਿਚ ਕਹਿੰਦੇ ਹੋਏ ਕਿਹਾ, "ਤੂੰ ਬੀ. ਏ. ਦੀ ਡਿਗਰੀ ਦਾ ਅਪਮਾਨ ਕੀਤਾ ਹੈ। ਉਸ ਦੀ ਕੀਮਤ ਨਹੀਂ ਸਮਝੀ। ਤੂੰ ਆਪਣਾ ਸਵੈਮਾਣ ਵੇਚ ਕੇ ਖਾ ਲਿਆ। ਦੂਸਰੇ ਲੋਕਾਂ ਦਾ ਸਰਵਨਾਸ਼ ਕੀਤਾ ਹੈ।"

ਫਿਰ ਵੀ ਕੇਸ਼ਵ ਪਿੱਲੈ ਦੀ ਸਮਝ ਵਿਚ ਕੁਝ ਨਾ ਆਇਆ। ਕਿਸੇ ਗਲਤੀ ਕਰਨ ਵਾਲੇ ਵਾਂਗ ਕੇਸ਼ਵ ਪਿੱਲੈ ਨੇ ਪੁੱਛਿਆ, "ਮੈਂ ਕੀ ਕੀਤਾ ਹੈ, ਮੈਂ ਕੀ ਕੀਤਾ ਹੈ, ਮੇਰੇ ਦੋਸਤ ?"

"ਪੰਦਰਾਂ ਰੁਪਿਆਂ ਦੀ ਨੌਕਰੀ ਤੂੰ ਸਵੀਕਾਰ ਕੀਤੀ ਹੈ ਨਾ।" ਉਸ ਨਾਲ ਪ੍ਰਸਾਦ ਨੂੰ ਦੁੱਖ ਹੋਇਆ, ਇਹ ਉਸ ਨੇ ਸਪੱਸ਼ਟ ਨਾ ਕੀਤਾ। "ਹੁਣ ਅਧਿਕਾਰੀ ਲੋਕ ਬੀ. ਏ. ਪਾਸ ਲੋਕਾਂ ਦਾ ਮੁੱਲ ਪੰਦਰਾਂ ਰੁਪੈ ਵਿਚ ਪਾਇਆ ਕਰਨਗੇ। ਪ੍ਰਸਾਦ ਕਦੇ ਵੀ ਅਜੇਹੀ ਨੌਕਰੀ ਪ੍ਰਾਪਤ ਕਰਨ ਨੂੰ ਤਿਆਰ ਨਹੀਂ ਹੈ।"

ਕੇਸ਼ਵ ਪਿੱਲੈ ਨੂੰ ਕੋਈ ਜੁਆਬ ਨਾ ਸੁਝਿਆ। ਉਸ ਨੇ ਆਪਣੀ ਨੌਕਰੀ ਅਤੇ ਤਨਖਾਹ ਦੇ ਬਾਰੇ ਵਿਚ ਸੋਚ ਵਿਚਾਰ ਵੀ ਨਹੀਂ ਸੀ ਕੀਤਾ। ਜਿਊਣ ਲਈ ਰਸਤਾ ਮਿਲ ਗਿਆ—ਇਹੋ ਉਸ ਨੇ ਸੋਚਿਆ ਸੀ।

ਪਰ ਵਿਦਿਆਰਥੀ ਜੀਵਨ ਵਿਚ ਪ੍ਰਸਾਦ ਸਭ ਤੋਂ ਅੱਗੇ ਸੀ। ਚੰਗਾ ਪਹਿਰਾਵਾ ਪਾ ਕੇ ਆਉਂਦਾ ਸੀ। ਬਹੁਤ ਪੈਸਾ ਖਰਚ ਕਰਨ ਵਾਲਾ ਸੀ। ਉਹ ਭਾਸ਼ਨ ਦੇਣ ਵਿਚ ਵੀ ਹੁਸ਼ਿਆਰ ਸੀ। ਪ੍ਰਸਾਦ ਜਿਹਾ ਕੋਈ ਵੀ ਵਿਅਕਤੀ ਇਸ ਤੋਂ ਅਧਿਕ ਤਨਖਾਹ ਦੀ ਆਸ ਕਰ ਸਕਦਾ ਸੀ।

ਪ੍ਰਸਾਦ ਨੇ ਗੁੱਸੇ ਨਾਲ ਸਵਾਲ ਕੀਤਾ ਕਿ ਅਫ਼ਸਰ ਦਿਨ ਵਿਚ ਕਿੰਨੇ ਹੁਕਮ ਦਿੰਦਾ ਹੈ।

ਕੇਸ਼ਵ ਪਿੱਲੈ ਬਗੈਰ ਕੋਈ ਜੁਆਬ ਦਿੱਤੇ ਉਥੋਂ ਚਲਾ ਗਿਆ। ਪ੍ਰਸਾਦ ਨੇ ਸ਼ਾਇਦ ਠੀਕ ਹੀ ਕਿਹਾ ਹੋਵੇਗਾ। ਉਸ ਨੇ ਬੀ. ਏ. ਦੀ ਡਿਗਰੀ ਦਾ ਮੁੱਲ ਘਟ ਪਾਇਆ ਸੀ। ਪਰ ਜ਼ਿੰਦਗੀ ਇਕ ਸਮੱਸਿਆ ਹੈ।

ਉਸ ਤਨਖਾਹ ਵਿਚ ਮੁਸ਼ਕਲ ਨਾਲ ਹੀ ਜੀਵਨ ਨਿਰਵਾਹ ਕੀਤਾ ਜਾ ਸਕਦਾ ਹੈ। ਫਿਰ ਵੀ ਉਸ ਨੂੰ ਕੋਈ ਸ਼ਕਾਇਤ ਨਹੀਂ ਹੈ। ਇਸੇ ਤਰ੍ਹਾਂ ਛੇ ਸੱਤ ਮਹੀਨੇ ਗੁਜ਼ਰ ਗਏ। ਸਾਧਾਰਨ ਰੂਪ ਵਿਚ ਉਸ ਨੇ ਦਫ਼ਤਰ ਦਾ ਕਾਫੀ ਕੰਮ ਸਿੱਖ ਲਿਆ ਸੀ। ਬੀ. ਏ. ਪਾਸ ਹੋਣ ਕਾਰਨ ਹਰੀਹਰ ਆਯਰ ਉਸ ਤੋਂ ਕੁਝ ਜ਼ਰੂਰੀ ਚਿੱਠੀਆਂ ਨਕਲ ਕਰਵਾ ਲੈਂਦਾ ਸੀ। ਉਸ ਦੀ, ਕੇਸ਼ਵ ਪਿੱਲੈ ਨੂੰ ਨਿਪੁੰਨ ਬਣਾਉਣ ਦੀ ਇੱਛਾ ਸੀ। ਉਹ ਕਦੇ ਕਦਾਈਂ ਉਸ ਨੂੰ ਕਹਿੰਦਾ, "ਤੂੰ ਬੀ. ਏ. ਪਾਸ ਏਂ, ਜੇਕਰ ਜਲਦੀ ਹੀ ਚੰਗੀ ਤਰ੍ਹਾਂ ਕੰਮ ਸਿਖ ਲਏਂ ਤਾਂ ਉੱਚੇ ਅਹੁਦੇ ਤੇ ਪਹੁੰਚ ਜਾਏਗਾ।"

ਵਿਭਾਗ ਦੇ ਸਾਰੇ ਕਰਮਚਾਰੀਆਂ ਨੂੰ ਕੇਸ਼ਵ ਪਿੱਲੈ ਨਾਲ ਕਿਸੇ ਪ੍ਰਕਾਰ ਦੀ ਈਰਖਾ ਨਹੀਂ ਸੀ। ਇਸੇ ਵਕਤ ਵਿਭਾਗ ਦੇ ਸੁਪਰਨਟੈਂਡੈਂਟ ਵਿਦਯਾਪੁਰੀ ਪਿੱਲੈ ਨੇ ਇਕ ਮਹੀਨੇ ਦੀ ਛੁੱਟੀ ਲੈ ਲਈ। ਉਸ ਦੀ ਥਾਂ ਤੇ ਮਹੀਨਾ ਭਰ ਕੰਮ ਕਰਨ ਲਈ ਰਾਮਚੰਦਰਨ ਦੀ ਨਿਯੁਕਤੀ ਹੋ ਗਈ ਜਿਹੜਾ ਕੇਸ਼ਵ ਪਿੱਲੈ ਦਾ ਜਮਾਤੀ ਸੀ।

ਸੁਪਰਨਟੈਂਡੈਂਟ ਦੇ ਪਦ ਤੇ ਵਿਭਾਗ ਵਿਚ ਆਉਣ ਉਪਰੰਤ ਰਾਮਚੰਦਰਨ ਨੇ ਕੇਸ਼ਵ ਪਿੱਲੈ ਨਾਲ ਕੋਈ ਵਾਕਫੀ ਦਾ ਭਾਵ ਪ੍ਰਗਟ ਨਾ ਕੀਤਾ। ਕੇਸ਼ਵ ਪਿੱਲੈ ਵਿਚ ਵੀ ਉਸ ਦਾ ਜਮਾਤੀ ਹੋਣ ਦਾ ਕੋਈ ਭਾਵ ਨਹੀਂ ਸੀ।

ਇਕ ਦਿਨ ਦੁਪਹਿਰ ਵੇਲੇ ਸੁਪਰਨਟੈਂਡੈਂਟ ਨੇ ਕੇਸ਼ਵ ਪਿੱਲੈ ਨੂੰ ਆਪਣੇ ਕਮਰੇ ਵਿਚ ਬੁਲਾਇਆ। ਪੁਰਾਣੀ ਆਦਤ ਅਨੁਸਾਰ ਬਗੈਰ ਦੇਖੇ ਹੀ ਸਾਹਮਣੇ ਮੇਜ਼ ਤੇ ਰੱਖੇ ਹੋਏ ਇਕ ਕਾਗਜ਼ ਵੱਲ ਇਸ਼ਾਰਾ ਕਰਕੇ ਸੁਭਾਵਕ ਹੀ ਪੁੱਛਿਆ :

"ਇਹ ਕਿਸ ਦਾ ਡਰਾਫਟ ਹੈ ?"

ਉਹ ਕੇਸ਼ਵ ਪਿੱਲੈ ਦਵਾਰਾ ਤਿਆਰ ਕੀਤੀ ਗਈ ਨਕਲ ਸੀ। ਉਸ ਉੱਤੇ ਸੁਪਰਨਟੈਂਡੈਂਟ ਨੇ ਸੋਧ ਕੀਤੀ ਹੋਈ ਸੀ। ਕੇਸ਼ਵ ਪਿੱਲੈ ਘਬਰਾਹਟ ਕਾਰਨ ਪਸੀਨੋ-ਪਸੀਨੀ ਹੋ ਗਿਆ। ਉਸ ਦੇ ਮੂੰਹੋਂ ਕੋਈ ਸ਼ਬਦ ਨਾ ਨਿਕਲਿਆ। ਕੁਝ ਦੇਰ ਮਗਰੋਂ ਸੁਪਰਨਟੈਂਡੈਂਟ ਨੇ ਕਿਹਾ, "ਅੱਛਾ ਤੂੰ ਜਾਹ।"

ਹੌਲੀ ਜਿਹੇ ਕੇਸ਼ਵ ਪਿੱਲੈ ਵਾਪਸ ਆ ਗਿਆ। ਮਾਲਕ ਦਾ ਇਹ ਸਖਤ ਹੁਕਮ ਸੀ। ਸ਼ਾਇਦ ਇਕੱਠੇ ਪੜ੍ਹੇ ਹੋਣ ਕਾਰਨ ਕੁਝ ਨਹੀਂ ਸੀ ਕਿਹਾ।

ਕੇਸ਼ਵ ਪਿੱਲੈ ਆਪਣੀ ਥਾਂ ਤੇ ਬੈਠ ਗਿਆ। ਉਹ ਬਹੁਤ ਰੋਇਆ। ਦੂਜਿਆਂ ਨੇ ਉਸ ਦੇ ਰੋਣ ਦਾ ਕਾਰਨ ਪੁੱਛਿਆ। ਉਹ ਕੁਝ ਨਾ ਬੋਲ ਸਕਿਆ। ਕੁਝ ਦੇਰ ਮਗਰੋਂ ਉਸ ਦਵਾਰਾ ਕੀਤੀ ਗਈ ਕਾਪੀ ਸੋਧ ਕੇ ਸੁਪਰਨਟੈਂਡੈਂਟ ਵਲੋਂ ਵਾਪਸ ਆਈ। ਅਨੁਭਵੀ ਹਰੀਹਰ ਆਯਰ ਨੇ ਉਹ ਸੋਧ ਧਿਆਨ ਨਾਲ ਪੜ੍ਹੀ ਅਤੇ ਉਸ ਦੇ ਚਿਹਰੇ ਤੇ ਮੁਸਕਾਨ ਫੈਲ ਗਈ। ਕੇਸ਼ਵ ਪਿੱਲੈ ਅਤੇ ਤਕੰਮਾ ਤੋਂ ਬਗੈਰ ਸਾਰੇ ਕਲਰਕਾਂ ਨੇ ਹਰੀਹਰ ਆਯਰ ਨੂੰ ਘੇਰ ਲਿਆ।

ਹਰੀਹਰ ਆਯਰ ਦੀ ਸਮਝ ਵਿਚ ਸਭ ਕੁਝ ਆ ਗਿਆ। ਉਨ੍ਹਾਂ ਨੇ ਉਸ ਕਾਗਜ਼ ਨੂੰ ਗੋਵਿੰਦਨ ਨਾਇਰ ਦੇ ਹੱਥ ਵਿਚ ਦੇਂਦੇ ਹੋਏ ਕਿਹਾ, "ਪੜ੍ਹੋਂ ਫਿਰ ਦੱਸੋ।"

ਸੋਧ ਪੜ੍ਹਦੇ ਸਮੇਂ ਹੀ ਗੋਵਿੰਦਨ ਨਾਇਰ ਦਾ ਹਾਸਾ ਨਿਕਲਿਆ। ਫਿਰ ਮਾਤਯੂ ਅਤੇ ਪ੍ਰਭਾਕਰ ਨਾਇਰ ਨੇ ਉਸ ਨੂੰ ਪੜ੍ਹਿਆ। ਕੇਸ਼ਵ ਪਿੱਲੈ ਨੇ ਸਮਝਿਆ ਕਿ ਉਸ ਦੀ ਗਲਤੀ ਦੇਖ ਕੇ ਸਭ ਹੱਸ ਰਹੇ ਹਨ। ਉਸ ਨੇ ਕ੍ਰੋਧ ਅਤੇ ਖਿਝ ਨਾਲ ਕਿਹਾ, "ਏਨਾ ਜਿਆਦਾ ਨਾ ਹੱਸੋ।"

ਉਦੋਂ ਸਾਰੇ ਹੋਰ ਜ਼ੋਰ ਜ਼ੋਰ ਨਾਲ ਹੱਸਣ ਲੱਗੇ। ਗੋਵਿੰਦਨ ਨਾਇਰ ਨੇ ਕਿਹਾ : ਸਾਹਿਬ ! ਇਹ ਇਸੇ ਤਰ੍ਹਾਂ ਭੇਜਣਾ। ਜਾਣ ਦਿਓ ਇਸੇ ਤਰ੍ਹਾਂ।"

ਕੇਸ਼ਵ ਪਿੱਲੈ ਨੂੰ ਉਦੋਂ ਇੰਜ ਲੱਗਾ ਜਿਵੇਂ ਸਾਰੇ ਹੀ ਉਸ ਦੇ ਦੁਸ਼ਮਣ ਹੋਣ। ਉਸ ਨੇ ਕਿਹਾ, "ਭੇਜ ਦਿਓ ਮੈਨੂੰ ਕੀ ? ਮੈਨੂੰ ਤਰੱਕੀ ਨਹੀਂ ਮਿਲੇਗੀ ਜਾਂ ਕੰਮ ਤੋਂ ਕੱਢ ਦਿੱਤਾ ਜਾਵਾਂਗਾ। ਬਸ ਇੰਨਾ ਹੀ ਤਾਂ ਹੋਵੇਗਾ।"

ਕੇਸ਼ਵ ਪਿੱਲੈ ਦੇ ਕਹੇ ਦੀ ਕਿਸੇ ਨੇ ਪ੍ਰਵਾਹ ਨਾ ਕੀਤੀ। ਗੋਵਿੰਦਨ ਨਾਇਰ ਦੀ ਗੱਲ ਨਾਲ ਸਹਿਮਤ ਹੋ ਕੇ ਹਰੀਹਰ ਆਯਰ ਨੇ ਕਿਹਾ : "ਅਜੇਹਾ ਨਾ ਕਰੋ ਗੋਵਿੰਦਨ ਨਾਇਰ। ਇਹ ਠੀਕ ਨਹੀਂ। ਇਸ ਨਾਲ

ਸਾਡੇ ਵਿਭਾਗ ਦੀ ਬਦਨਾਮੀ ਹੋਵੇਗੀ। ਇਸ ਦਾ ਅਰਥ ਇਹ ਹੋਵੇਗਾ ਕਿ ਇੱਥੇ ਗਲਤੀ ਤੋਂ ਬਗੈਰ ਲਿਖਣ ਵਾਲੇ ਹੈ ਹੀ ਨਹੀਂ।"

ਕੇਸ਼ਵ ਪਿੱਲੈ ਚੈਲੰਜ਼ ਦੇਣ ਲਈ ਤਿਆਰ ਹੋ ਗਿਆ। ਉਸ ਨੇ ਦੁੱਖ ਅਤੇ ਕ੍ਰੋਧ ਨਾਲ ਪੁੱਛਿਆ, "ਮੇਰੀ ਨਕਲ ਵਿਚ ਕਿੱਥੇ ਗਲਤੀ ਹੈ? ਮੈਨੂੰ ਦੱਸੋ। ਮੈਂ ਵਿਆਕਰਨ ਪੜ੍ਹੀ ਹੈ।"

ਗੋਵਿੰਦ ਨਾਇਰ ਨੇ ਉਸ ਦੀ ਗੱਲ ਦਾ ਉੱਤਰ ਦੇਂਦੇ ਹੋਏ ਕਿਹਾ—"ਗੱਲ ਨੂੰ ਠੀਕ ਤਰ੍ਹਾਂ ਸਮਝੇ ਬਗੈਰ ਨਾ ਬੋਲੋ। ਤੁਹਾਡੀ ਨਕਲ ਵਿਚ ਨਹੀਂ ਸਗੋਂ ਸੰਸੋਧਨ ਵਿਚ ਗਲਤੀ ਹੈ।"

ਕੇਸ਼ਵ ਪਿੱਲੈ ਨੇ ਅੱਗੋਂ ਕਿਹਾ, "ਸੰਸੋਧਨ ਕਰਨ ਵਾਲਾ ਨਕਲ ਕਰਕੇ ਪ੍ਰੀਖਿਆ 'ਚੋਂ ਪਾਸ ਹੋਇਆ ਹੈ। ਕੀ ਉਹ ਲਿਖਣਾ ਜਾਣਦਾ ਹੈ?"

ਕੇਸ਼ਵ ਪਿੱਲੈ ਨੇ ਇਹ ਉੱਚੀ ਆਵਾਜ਼ ਵਿਚ ਕਿਹਾ ਸੀ। ਹਰੀਹਰ ਆਯਰ ਨੇ ਉਸ ਨੂੰ ਹੌਲੀ ਬੋਲਣ ਦਾ ਇਸ਼ਾਰਾ ਕੀਤਾ। ਸੁਪਰਨਟੈਂਡੈਂਟ ਸੁਣ ਲਵੇਗਾ। ਫਿਰ ਹਰੀਹਰ ਆਯਰ ਨੇ ਗੋਵਿੰਦ ਨਾਇਰ ਨੂੰ ਪੁੱਛਿਆ। "ਸੁਪਰਨਟੈਂਡੈਂਟ ਨੇ ਕੇਸ਼ਵ ਪਿੱਲੈ ਦੇ ਕੰਮ ਵਿਚ ਦੋਸ਼ ਕਿਉਂ ਕੱਢਿਆ ਜਾਣਦੇ ਹੋ?"

ਗੋਵਿੰਦਨ ਨਾਇਰ ਦੀ ਸਮਝ ਵਿਚ ਕੁਝ ਨਾ ਆਇਆ। ਹਰੀਹਰ ਆਯਰ ਨੇ ਅੱਗੋਂ ਕਿਹਾ, "ਵਾਕ ਦੀ ਗਲਤੀ ਤੋਂ ਮਤਲਬ ਨਹੀਂ, ਉਸ ਦੇ ਸਾਰੰਸ਼ ਤੋਂ ਹੈ। ਸੰਸੋਧਨ ਕਰਦੇ ਵਕਤ ਸੁਪਰਨਟੈਂਡੈਂਟ ਤੋਂ ਵਾਕ ਗਲਤ ਹੋ ਗਿਆ। ਸਾਰੰਸ਼ ਠੀਕ ਹੀ ਕੀਤਾ ਹੈ। ਪੜ੍ਹ ਕੇ ਦੇਖੋ।"

ਚੀਫ ਸੈਕਟਰੀ ਦਾ ਪੱਖ ਅਤੇ ਭਗਤੀ ਵਿਲਾਸ ਦਾ ਪੱਖ ਇਹ ਸਭ ਕੀ ਹੈ? ਕੇਸ਼ਵ ਪਿੱਲੈ ਦੀ ਸਮਝ ਵਿਚ ਕੁਝ ਨਹੀਂ ਆਇਆ। ਹਰੀਹਰ ਆਯਰ ਨੇ ਕੇਸ਼ਵ ਪਿੱਲੈ ਦਵਾਰਾ ਕੀਤੀ ਗਈ ਪਹਿਲੀ ਨਕਲ ਅਤੇ ਸੰਸੋਧਤ ਨਕਲ ਅਲੱਗ ਅਲੱਗ ਪੜ੍ਹ ਕੇ ਉਸ ਦੀ ਵਿਆਖਿਆ ਕਰਕੇ ਸਮਝਾਈ। ਸੁਪਰਟੈਂਡੈਂਟ ਜਿਸ ਢੰਗ ਨਾਲ ਚਾਹੁੰਦਾ ਸੀ, ਉਸ ਢੰਗ ਨਾਲ ਕੇਸ਼ਵ ਪਿੱਲੈ ਨੇ ਨਹੀਂ ਸੀ ਲਿਖਿਆ। ਇਸੇ ਕਾਰਨ ਸਾਰੰਸ਼ ਵਿਚ ਗਲਤੀ ਹੋ ਗਈ।

ਕੇਸ਼ਵ ਪਿੱਲੈ ਆਪਣੀ ਗਲਤੀ ਅਨੁਭਵ ਕਰਕੇ ਪ੍ਰੇਸ਼ਾਨ ਹੋ ਉੱਠਿਆ। ਉਸ ਦੀ ਫਾਈਲ ਵਿਚੋਂ ਪਹਿਲੀ ਲਿਖਤ ਨੂੰ ਦੇਖ ਕੇ ਹੀ ਕੇਸ਼ਵ ਪਿੱਲੈ ਨੇ ਨਕਲ ਕੀਤੀ ਸੀ। ਉਸ ਨਕਲ ਦਾ ਅਰਥ ਅਤੇ ਉਸ ਦੇ ਉਲਟ ਵਾਲਾ ਅਰਥ, ਦੋਹਾ ਵਿਚ ਪਰਸਪਰ ਬਹੁਤ ਅਧਿਕ ਵਿਰੋਧਾਤਮਕ ਅੰਤਰ ਸੀ। ਉਸ ਨੇ ਇਸ ਨੂੰ ਨਹੀਂ ਸੀ ਸਮਝਿਆ। ਇਹ ਸਭ ਦੇਖ ਕੇ ਉਸ ਨੂੰ ਸੁਭਾਵਕ ਰੂਪ ਵਿਚ ਕੁਝ ਸ਼ੱਕ ਹੋਇਆ। ਉਸ ਨੇ ਪੁੱਛਿਆ: "ਸਾਹਬ। ਕੀ ਭਗਤੀ ਵਿਲਾਸ ਅਤੇ ਚੀਫ ਸੈਕਟਰੀ ਵਿਚ ਆਪਸੀ ਮੁਕਾਬਲਾ ਹੈ?"

"ਹਾਂ ਇਸ ਸੰਬੰਧ ਵਿਚ ਅਜੇਹਾ ਹੀ ਹੈ।"

"ਉਹ ਕਿਵੇਂ ਸਾਹਿਬ?" ਦੀਵਾਨ ਜੀ ਜੇ ਚਾਹੁੰਣ ਤਾਂ..."

ਹਰੀਹਰ ਆਯਰ ਨੇ ਕਿਹਾ, "ਚੀਫ ਸੈਕਟਰੀ ਆਪਣੇ ਪੱਖ ਵਿਚ ਇਕੱਲਾ ਹੈ।

ਉਸ ਨੂੰ ਕੌਣ ਬਾਹਰ ਕੱਢ ਸਕਦਾ ਹੈ ? ਅਜੇਹਾ ਪ੍ਰਸ਼ਨ ਉਠਣ ਤੇ, ਇਥੋਂ ਦੇ ਪੱਤਰਕਾਰ ਹਨ, ਨਿਯਮ ਸਭਾ ਹੈ। ਉਹ ਵਿਰੋਧ ਕਰਨਗੇ ਨਾ। ਇਹ ਗੱਲ ਦੀਵਾਨ ਨੂੰ ਨਹੀਂ ਪਤਾ। ਚੀਫ ਸੈਕਟਰੀ ਅਤੇ ਦੀਵਾਨ ਜੀ ਦੇ ਪ੍ਰਾਈਵੇਟ ਸੈਕਟਰੀ ਦਾ ਆਪਸ ਵਿਚ ਝਗੜਾ ਹੈ।''

ਕੇਸ਼ਵ ਪਿੱਲੈ ਦੇ ਮਨ ਵਿਚ ਇਕ ਸ਼ਿਕਾਇਤ ਕਰਨ ਦਾ ਵਿਚਾਰ ਆਇਆ। ''ਤਦ ਤਾਂ ਉਹ ਗੱਲ ਵੀ ਸਾਹਬ ਨੂੰ ਉਸ ਨੂੰ ਸਿਖਾਉਣੀ ਚਾਹੀਦੀ ਸੀ। ਸਾਹਬ ਨੇ ਕਿਹਾ ਕਿ ਸਾਰੀ ਫਾਈਲ ਖੁਦ ਪੜ੍ਹ ਕੇ ਸਿੱਖੋ। ਕਿਸੇ ਤੋਂ ਸਿੱਖਣ ਦੀ ਉਮੀਦ ਨਾ ਰੱਖੋ।''

ਗੋਵਿੰਦਨ ਨਾਇਰ ਨੇ ਕਿਹਾ, ''ਸੰਸੋਧਨ ਕਰਨ ਨਾਲ ਵਾਕ ਵਿਚ ਜਿਹੜੀ ਗਲਤੀ ਹੋ ਗਈ ਹੈ ਉਹ ਸੁਪਰਨਟੈਂਡੈਂਟ ਦੀ ਨਜ਼ਰ ਵਿਚ ਆਉਣੀ ਚਾਹੀਦੀ ਹੈ।''

ਹਰੀਹਰ ਆਯਰ ਨੇ ਸਿਰ ਹਿਲਾਉਂਦੇ ਹੋਏ ਕਿਹਾ, ''ਮੇਰੇ ਕੋਲੋਂ ਅਜਿਹਾ ਨਹੀਂ ਹੋ ਸਕਦਾ। ਉਹ ਸਭ ਨਵੇਂ ਆਦਮੀ ਨੇ। ਗਲਤੀ ਦਿਖਾਣ ਤੇ ਜੇ ਉਹ ਪੁੱਛ ਬੈਠਣ ''ਤੁਸੀਂ ਕੌਣ ਹੁੰਦੇ ਹੋ ?'' ਸਾਨੂੰ ਮੂਰਖ ਬਣਨਾ ਪਵੇਗਾ। ਮੈਂ ਕਿਸੇ ਨਾਲ ਨਹੀਂ ਵਿਗਾੜਨਾ ਚਾਹੁੰਦਾ।''

ਕੇਸ਼ਵ ਪਿੱਲੈ ਨੇ ਕਿਹਾ, ''ਜੇਕਰ ਇਹ ਡਰਾਫਟ ਇਸੇ ਤਰ੍ਹਾਂ ਉਪਰ ਜਾਵੇ ਤਾਂ ਸੁਪਰਨਟੈਂਡੈਂਟ ਦੀ ਮੂਰਖਤਾ ਸਭ ਦੇ ਸਾਹਮਣੇ ਪ੍ਰਗਟ ਹੋਵੇਗੀ। ਅਜਿਹਾ ਹੀ ਹੋਣ ਦੇਉ।'' ਪਰ ਜਵਾਬ ਵਿਚ ਹਰੀਹਰ ਆਯਰ ਨੇ ਕਿਹਾ, ''ਇਸ ਵਿਚ ਸੁਪਰਨਟੈਂਡੈਂਟ ਦੀ ਗਲਤੀ ਦੇਖ ਕੇ ਵੀ ਸੈਕਟਰੀ ਅਤੇ ਅਸਿਸਟੈਂਟ ਸੈਕਟਰੀ ਦੇਖੀ ਅਣਦੇਖੀ ਕਰ ਦੇਣਗੇ।''

''ਤੁਹਾਨੂੰ ਇਹ ਵੀ ਚੰਗੀ ਤਰ੍ਹਾਂ ਸਮਝ ਲੈਣਾ ਚਾਹੀਦਾ ਹੈ ਕਿ ਸੁਪਰਨਟੈਂਡੈਂਟ ਭਗਤੀ ਵਿਲਾਸ ਦੇ ਪ੍ਰਾਈਵੇਟ ਸੈਕਟਰੀ ਦਾ ਲੰਗੋਟੀਆ ਯਾਰ ਹੈ। ਉਸ ਨੂੰ ਮੂਰਖ ਬਨਾਣ ਵਾਲਾ ਹੀ ਮੁਸ਼ਕਲ ਵਿਚ ਫਸ ਜਾਵੇਗਾ।''

ਉਸ ਦਿਨ ਸ਼ਾਮ ਨੂੰ ਸੁਪਰਨਟੈਂਡੈਂਟ ਦਾ ਨੋਟਿਸ ਆਇਆ ਕਿ ਕੇਸ਼ਵ ਪਿੱਲੈ ਨੂੰ ਸੁਨੇਹਾ ਭੇਜਣ ਵਾਲੀ ਥਾਂ ਤੇ ਬਦਲ ਦਿੱਤਾ ਜਾਵੇ। ਅਜੇ ਤਕ ਇਸ ਸੀਟ ਦਾ ਕੰਮ ਤਕੰਮਾ ਕਰਦੀ ਆ ਰਹੀ ਸੀ। ਤਕੰਮਾ ਨੂੰ ਕੇਸ਼ਵ ਪਿੱਲੈ ਦਾ ਕੰਮ ਦੇ ਦਿੱਤਾ ਗਿਆ। ਇਹ ਇਕ ਤਰ੍ਹਾਂ ਦਾ ਨਿੰਦਣਯੋਗ ਕੰਮ ਸੀ।

ਕੇਸ਼ਵ ਪਿੱਲੇ ਲਈ ਇਹ ਇਕ ਸਿੱਖਿਆ ਸੀ। ਸਰਕਾਰੀ ਦਫਤਰ ਵਿਚ ਉੱਨਤੀ ਕਰਨ ਲਈ ਸਿਰਫ ਕੰਮ ਕਰਨਾ ਹੀ ਕਾਫੀ ਨਹੀਂ, ਸਗੋਂ ਦਫਤਰ ਦੀਆਂ ਹੋਰ ਸਹਿਯੋਗੀ ਗੱਲਾਂ ਦੀ ਵੀ ਜਾਣਕਾਰੀ ਸਿੱਖਣੀ ਜ਼ਰੂਰੀ ਹੈ। ਸਿਰਫ਼ ਉਤਲੀ ਤਹਿ ਤੇ ਬੈਠਣ ਨਾਲ ਰਤਨ ਨਹੀਂ ਮਿਲਦਾ, ਉਸ ਲਈ ਤਾਂ ਗਹਿਰੇ ਪਾਣੀਆਂ ਵਿਚ ਬੈਠਣਾ ਪੈਂਦਾ ਹੈ।

ਨਵਾਂ ਕੰਮ ਤਕੰਮਾ ਨੂੰ ਬਹੁਤ ਮੁਸ਼ਕਲ ਜਾਪਿਆ। ਉਸ ਦੇ ਕੰਮ ਨਾਲ ਸੰਬੰਧਿਤ ਫਾਈਲ ਲਈ ਕਰੜੀ ਮਿਹਨਤ ਦੀ ਜ਼ਰੂਰਤ ਹੈ। ਨੌਕਰੀ ਵਿਚ ਆਉਣ ਤੋਂ ਲੈ ਕੇ ਹੁਣ ਤਕ ਉਸ ਨੇ ਸੁਨੇਹੇ ਭੇਜਣ ਵਾਲੇ ਕੰਮ ਤੋਂ ਇਲਾਵਾ ਹੋਰ ਕੋਈ ਕੰਮ ਨਹੀਂ ਸੀ ਕੀਤਾ ਅਤੇ ਹੋਰ ਕੁਝ ਉਸ ਨੂੰ ਪਤਾ ਵੀ ਨਹੀਂ ਸੀ। ਪਤਾ ਨਹੀਂ ਕਿਵੇਂ ਅਤੇ

ਕਿਉਂ ਉਹ ਆਪਣੇ ਕੰਮ ਵਿਚ ਸਹਾਇਤਾ ਲੈਣ ਲਈ ਕੇਸ਼ਵ ਪਿੱਲੈ ਕੋਲ ਆਉਣ ਲੱਗੀ। ਹਰੀਹਰ ਆਯਰ ਦੀ ਆਗਿਆ ਅਨੁਸਾਰ ਕੇਸ਼ਵ ਪਿੱਲੈ ਉਸ ਦੀ ਮਦਦ ਕਰਨ ਲੱਗਾ।

ਹੁਣ ਤਕੰਮਾ ਤੇ ਕੇਸ਼ਵ ਪਿੱਲੈ ਦੀਆਂ ਕੁਰਸੀਆਂ ਨਾਲੋਂ ਨਾਲ ਹੋ ਗਈਆਂ। ਉਨ੍ਹਾਂ ਕੋਲ ਗੱਲਬਾਤ ਕਰਨ ਲਈ ਅਨੇਕਾਂ ਗੱਲਾਂ ਸਨ। ਉਹ ਮੁਸ਼ਕਲਾਂ ਪੁੱਛਦੀ ਤੇ ਕੇਸ਼ਵ ਪਿੱਲੈ ਉਨ੍ਹਾਂ ਨੂੰ ਠੀਕ ਕਰ ਦੇਂਦਾ। ਫਿਰ ਵੀ ਉਸ ਦੀ ਸਮਝ ਵਿਚ ਕੁਝ ਨਹੀਂ ਸੀ ਆਉਂਦਾ। ਹਰੀਹਰ ਆਯਰ ਦਵਾਰਾ ਵਿਆਖਿਆ ਕਰਕੇ ਸਮਝਾਣ ਤੇ ਵੀ ਜਦ ਉਸ ਦੀ ਸਮਝ ਵਿਚ ਨਾ ਆਉਂਦਾ ਤਾਂ ਕੇਸ਼ਵ ਪਿੱਲੈ ਮੁਸਕਰਾ ਕੇ ਪੁੱਛਦਾ :

"ਤੇਰੇ ਸਿਰ 'ਚ ਗੋਬਰ ਭਰਿਆ ਏ ?"

ਤਦ ਉਹ ਮੂੰਹ ਫੁਲਾ ਕੇ ਉੱਤਰ ਦੇਂਦੀ : ਓਹ ! ਜੇ ਅਜੇਹਾ ਹੈ, ਤਾਂ ਕੀ, ਤੁਹਾਨੂੰ ਇਸ ਵਿਚ ਕੋਈ ਨੁਕਸਾਨ ਤਾਂ ਨਹੀਂ ਹੈ ?"

ਉਸ ਨੇ ਪੁੱਛਿਆ, "ਕਿਸ ਨੇ ਕਿਹਾ, ਨੁਕਸਾਨ ਨਹੀਂ ਹੈ ?"

ਉਸ ਨੇ ਵੀ ਛੱਡਿਆ ਨਹੀਂ, "ਕਿਸ ਨੂੰ ਨੁਕਸਾਨ ਹੈ ?"

"ਮੈਨੂੰ।"

ਤਕੰਮਾ ਨੂੰ ਜਿਸ ਉੱਤਰ ਦੀ ਉਮੀਦ ਸੀ ਉਸ ਨੂੰ ਮਿਲ ਗਿਆ ਸੀ। ਜਦੋਂ ਤਕੰਮਾ ਕੇਸ਼ਵ ਪਿੱਲੈ ਨਾਲ ਨਾ ਬੋਲੀ, ਤਾਂ ਉਸ ਨੇ ਪੁੱਛਿਆ, "ਨਰਾਜ਼ ਹੋ ਗਈ ?"

"ਹਾਂ, ਨਰਾਜ਼ ਹਾਂ।"

ਫਿਰ ਉਹ ਗਲ੍ਹਾਂ ਫੁਲਾ ਕੇ ਬੈਠ ਜਾਂਦੀ। ਤਦ ਕੇਸ਼ਵ ਪਿੱਲੈ ਕਹਿੰਦਾ, "ਤਾਂ ਮੈਂ ਵੀ ਤੇਰੇ ਨਾਲ ਨਰਾਜ਼ ਹਾਂ।" ਅਤੇ ਉਹ ਮੂੰਹ ਫੁਲਾ ਕੇ ਬੈਠ ਜਾਂਦਾ।

ਇਸ ਤਰ੍ਹਾਂ ਕਈ ਮਹੀਨੇ ਬੀਤ ਗਏ। ਸੁਪਰਨਟੈਂਡੈਂਟ ਰਾਮਚੰਦਰਨ ਨਾਇਰ ਦੇ ਚਲੇ ਜਾਣ ਅਤੇ ਵੇਯਾਪੁਰੀ ਪਿੱਲੈ ਦੇ ਆ ਜਾਣ ਤੇ ਵੀ ਕੋਈ ਪਰੀਵਰਤਨ ਨਾ ਆਇਆ।

ਕੇਸ਼ਵ ਪਿੱਲੈ ਅਤੇ ਤਕੰਮਾ ਦਾ ਸੰਬੰਧ ਦਫਤਰ ਵਿਚ ਸਭ ਦੀ ਨਜ਼ਰੀਂ ਚੜ੍ਹ ਗਿਆ। ਉੱਥੇ ਉਹ ਸਿਰਫ ਦੋਵੇਂ ਹੀ ਅਣਵਿਆਹੇ ਹਨ। ਆਪਸ ਵਿਚ ਹਮ-ਉਮਰ ਵੀ ਹਨ।

ਇਕ ਦਿਨ ਕੇਸ਼ਵ ਪਿੱਲੈ ਤੇ ਤਕੰਮਾ ਬਹੁਤ ਸਮਾਂ ਦਫਤਰ ਵਿਚ ਬਗੈਰ ਕੰਮ ਕੀਤੇ ਆਪਣੀ ਹੀ ਫਿਕਰ ਵਿਚ ਬੈਠੇ ਰਹੇ।

ਤਦ ਦੂਸਰੇ ਕੋਨੇ ਵਿਚ ਬੈਠੇ ਹਰੀਹਰ ਆਯਰ ਦਾ ਧਿਆਨ ਖਿਚਿਆ ਗਿਆ ਅਤੇ ਉਨ੍ਹਾਂ ਨੇ ਆਪਣਾ ਮੱਤ ਪ੍ਰਗਟ ਕਰ ਦਿੱਤਾ :

"ਅਣਵਿਆਹੇ ਇਸਤਰੀ-ਪੁਰਸ਼ ਦਾ ਦਫ਼ਤਰ ਵਿਚ ਨਾਲ ਨਾਲ ਬੈਠਣਾ ਦੇਖਿਆ ਸਾਹਬ !"

ਸਾਹਬ ਨੇ ਕਿਹਾ, "ਬੱਚੇ ਨੇ ਨਾ ? ਇਸ ਤਰ੍ਹਾਂ ਉਨ੍ਹਾਂ ਨੂੰ ਕੁਝ ਸੁਪਨੇ ਦੇਖਣ ਦੇਵੋ । ਨਹੀਂ ਤਾਂ ਸਰਕਾਰੀ ਨੌਕਰੀ ਵਿਚ ਅਜੇਹਾ ਅਨੰਦ ਕਿੱਥੇ, ਕਿਉਂ ਤਕੰਮਾ ?"

ਸਾਹਬ ਨੇ ਖੀਸੇ ਫਰੋਲਦੇ ਹੋਏ ਕੇਸ਼ਵ ਪਿੱਲੈ ਨੂੰ ਸੰਬੋਧਤ ਕਰਦੇ ਹੋਏ ਕਿਹਾ, "ਇਹ ਬ੍ਰਾਹਮਣ ਦਾ ਅਸ਼ੀਰਵਾਦ ਹੈ ਕਿ ਤੁਸੀਂ ਚਿਰੰਜੀਵ ਰਹੋ, ਸੁੱਖ-ਖੁਸ਼ਹਾਲੀ ਵਧੇ ਅਤੇ ਸੰਤਾਨ ਨਾਲ ਘਰ ਭਰੇ ।" ਤਕੰਮਾ ਨੇ ਸ਼ਰਮਾ ਕੇ ਸਿਰ ਝੁਕਾ ਲਿਆ । ਕੇਸ਼ਵ ਪਿੱਲੈ ਦਾ ਚਿਹਰਾ ਵੀ ਸ਼ਰਮ ਨਾਲ ਲਾਲ ਹੋ ਗਿਆ ।

ਗੋਵਿੰਦ ਨਾਇਰ ਉਨ੍ਹਾਂ ਦੇ ਸੁਖ ਦਾ ਭਾਵ ਦੇਖ ਕੇ ਬੋਲਿਆ, "ਅੱਜ ਤੋਂ ਤੁਸੀਂ ਦੋਵੇਂ ਵਿਆਹੇ ਗਏ !"

ਕੇਸ਼ਵ ਪਿੱਲੈ ਨੇ ਕਿਹਾ, "ਕਿਉਂ ਤਕੰਮਾ ? ਠੀਕ ਹੈ ਨਾ ਕੀ ਤੂੰ ਸਹਿਮਤ ਏਂ ?"

ਤਕੰਮਾ ਬਗੈਰ ਕੁਝ ਬੋਲੇ ਚੁੱਪ ਕਰਕੇ ਬੈਠੀ ਰਹੀ ।

ਵਿਆਹ ਮੰਡਪ ਵਿਚ ਵਰ-ਵਹੁਟੀ ਦੇ ਰੂਪ ਵਿਚ ਕੇਸ਼ਵ ਪਿੱਲੈ ਅਤੇ ਤਕੰਮਾ ਬੈਠੇ ਹਨ । ਸਾਰੇ ਲੋਕਾਂ ਨੇ ਇਸ ਮਨੋਰੰਜਨ ਵਿਚ ਭਾਗ ਲਿਆ ।

ਦਫ਼ਤਰ ਦੇ ਕੰਮ ਦੇ ਉਤਰਾਅਧਿਕਾਰੀ ਹਰੀਹਰ ਆਯਰ ਨੇ ਵਿਅੰਗ ਕਰਦੇ ਹੋਏ ਕਿਹਾ, "ਸਭ ਠੀਕ ਹੈ । ਵਿਆਹ ਹੋ ਗਿਆ । ਸਹਿਮਤ ਹਾਂ । ਪਰ ਸਰਕਾਰੀ ਕੰਮ ਹੋਣ ਦਿਉ ।

ਅਗਲੇ ਦਿਨ ਤੋਂ ਕੇਸ਼ਵ ਪਿੱਲੈ ਦਿਨ ਵਿਚ ਘੱਟੋ ਘੱਟ ਇਕ ਵੇਰ ਤਕੰਮਾ ਨੂੰ ਛੇੜਦੇ ਹੋਏ ਜ਼ਰੂਰ ਕਹਿੰਦਾ, "ਹੁਣ ਤੂੰ ਮੇਰੀ ਪਤਨੀ ਏਂ—ਸੁਣਿਆ ?"

ਤਕੰਮਾ ਨੇ ਅਸਵੀਕਾਰ ਨਾ ਕੀਤਾ । ਸੁਣਨ ਤੇ ਉਸ ਨੂੰ ਸ਼ਰਮ ਆ ਜਾਂਦੀ । ਉਸ ਨੂੰ ਉਹ ਚੰਗਾ ਲੱਗਦਾ । ਜਦੋਂ ਦਫ਼ਤਰ ਦਾ ਕੋਈ ਕਰਮਚਾਰੀ ਉਨ੍ਹਾਂ ਵੱਲ ਨਾ ਦੇਖਦਾ ਹੁੰਦਾ, ਤਦ ਤਕੰਮਾ ਕੇਸ਼ਵ ਪਿੱਲੈ ਵੱਲ ਬਹੁਤ ਪ੍ਰੇਮ ਨਾਲ ਦੇਖਦੀ ਰਹਿੰਦੀ । ਉਸ ਵਕਤ ਉਸ ਦੀਆਂ ਅੱਖਾਂ ਵਿਚ ਪਿਆਰ ਦਾ ਨਸ਼ਾ ਸਪੱਸ਼ਟ ਦਿਖਾਈ ਦੇਂਦਾ ।

ਇਕ ਵੇਰ ਕੇਸ਼ਵ ਪਿੱਲੈ ਦੇ "ਤੂੰ ਮੇਰੀ ਪਤਨੀ ਏਂ" ਕਹਿਣ ਤੇ ਤਕੰਮਾ ਨੇ ਉਸ ਨੂੰ ਪੁੱਛਿਆ, "ਕੀ ਤੁਸੀਂ ਮੈਨੂੰ ਪਿਆਰ ਕਰਦੇ ਹੋ ?"

ਇਕ ਪਲ ਮਗਰੋਂ ਕੇਸ਼ਵ ਪਿੱਲੈ ਨੇ ਦੂਸਰਾ ਪ੍ਰਸ਼ਨ ਪੁੱਛਿਆ, "ਤੈਨੂੰ ਮੇਰੇ ਨਾਲ ਪਿਆਰ ਹੈ ?"

ਤਕੰਮਾ ਨੇ ਕਿਹਾ, "ਪਹਿਲਾਂ ਮੈਂ ਸਵਾਲ ਕੀਤਾ ਹੈ । ਇਸ ਲਈ ਪਹਿਲਾਂ ਮੈਨੂੰ ਉੱਤਰ ਮਿਲਣਾ ਚਾਹੀਦਾ ਹੈ ।"

ਕੇਸ਼ਵ ਪਿੱਲੈ ਨੇ ਕਿਹਾ, "ਪਹਿਲਾਂ ਤੂੰ ਮੇਰੇ ਸਵਾਲ ਦਾ ਜਵਾਬ ਦੇ, ਤੂੰ ਮੇਰੀ ਪਤਨੀ ਏ ਨਾ ?"

ਤਕੰਮਾ ਦਾ ਪਹਿਲਾਂ ਪ੍ਰਸ਼ਨ ਕਰਨ ਦਾ ਹੱਕ ਸੀ । ਇਸ ਲਈ ਪਹਿਲਾਂ ਤਕੰਮਾ ਨੂੰ ਜਵਾਬ ਮਿਲਣਾ ਚਾਹੀਦਾ ਸੀ । ਪਰ ਉਨ੍ਹਾਂ ਦੀ ਬਹਿਸ ਚਪੜਾਸੀ ਮਾਤੇਵਨ ਪਿੱਲੈ ਨੇ ਆ ਕੇ ਖਤਮ ਕਰ ਦਿੱਤੀ ।

ਉਸ ਦਿਨ ਦਫਤਰ ਤੋਂ ਘਰ ਵਾਪਸ ਆਉਂਦੇ ਵਕਤ ਤਕੰਮਾ ਨੇ ਹੌਲੀ ਜਿਹੇ ਕੇਸ਼ਵ ਪਿੱਲੈ ਦੇ ਕੰਨ ਵਿਚ ਕਿਹਾ, "ਮੈਂ ਤੁਹਾਨੂੰ ਪਿਆਰ ਕਰਦੀ ਹਾਂ।"

ਉਸ ਦੀਆਂ ਅੱਖਾਂ ਚਮਕ ਉੱਠੀਆਂ।

ਤਕੰਮਾ ਨੇ ਆਪਣਾ ਪਹਿਲਾ ਅਧਿਕਾਰ ਛੱਡ ਕੇ ਕੇਸ਼ਵ ਪਿੱਲੈ ਦੇ ਸਵਾਲ ਦਾ ਜਵਾਬ ਦੇ ਦਿੱਤਾ। ਹੁਣ ਉਹ ਕੇਸ਼ਵ ਪਿੱਲੈ ਤੋਂ ਆਪਣੇ ਸਵਾਲ ਦੇ ਜਵਾਬ ਲਈ ਵਿਆਕੁਲ ਹੋ ਗਈ। ਕੇਸ਼ਵ ਪਿੱਲੈ ਨੇ ਕਿਹਾ "ਤੂੰ ਮੇਰੀ ਪਤਨੀ ਏਂ ਨਾ ?"

ਸਾਰੇ ਲੋਕਾਂ ਦੇ ਆਉਣ ਤੋਂ ਪਹਿਲਾਂ ਹੀ, ਅੱਜ ਕੱਲ੍ਹ ਤਕੰਮਾ ਰੋਜ਼ ਦਫ਼ਤਰ ਵਿਚ ਪਹੁੰਚ ਜਾਂਦੀ। ਦੂਸਰੇ ਦਿਨ ਉਸ ਨੇ ਪੁੱਛਿਆ, "ਤੁਸੀਂ ਦੇਰ ਨਾਲ ਦਫ਼ਤਰ ਕਿਉਂ ਆਉਂਦੇ ਹੋ ?"

ਕੇਸ਼ਵ ਪਿੱਲੈ ਕਦੇ ਦੇਰ ਨਾਲ ਦਫਤਰ ਨਹੀਂ ਸੀ ਆਇਆ, ਉਸ ਨੇ ਕਿਹਾ: "ਮੈਂ ਠੀਕ ਵਕਤ ਸਿਰ ਦਫ਼ਤਰ ਆਉਂਦਾ ਹਾਂ। ਕਿਸ ਨੇ ਕਿਹਾ ਹੈ ਕਿ ਮੈਂ ਦੇਰ ਨਾਲ ਆਉਂਦਾ ਹਾਂ ?"

ਇਕ ਝੂਠੀ ਮੁਸਕਾਨ ਨਾਲ ਤਕੰਮਾ ਨੇ ਕਿਹਾ, "ਮੈਂ ਹੀ ਕਿਹਾ ਹੈ ਕਿ ਤੁਸੀਂ ਦੇਰ ਨਾਲ ਆਉਂਦੇ ਹੋ।" ਉਸ ਨੂੰ ਲੱਗਿਆ ਕੇ ਕੇਸ਼ਵ ਪਿੱਲੈ ਦੀ ਸਮਝ ਵਿਚ ਨਹੀਂ ਆਇਆ। ਉਸ ਨੇ ਫਿਰ ਕਿਹਾ, "ਮੈਂ ਅੱਧਾ ਘੰਟਾ ਪਹਿਲਾਂ ਆ ਜਾਂਦੀ ਹਾਂ।" ਫਿਰ ਇਕ ਅਰਥ ਭਰੀ ਤੱਕਣੀ ਕੇਸ਼ਵ ਪਿੱਲੈ ਵੱਲ ਸੁੱਟ ਕੇ ਹੱਸ ਪਈ। ਕੁਝ ਦੇਰ ਧਿਆਨ ਨਾਲ ਦੇਖਣ ਮਗਰੋਂ ਪਤਾ ਲੱਗਾ ਕਿ ਉਹ ਕੰਮ ਵਿਚ ਮਗਨ ਹੈ।

ਮੁਆਫੀ ਵਾਲੇ ਲਹਿਜੇ ਵਿਚ ਕੇਸ਼ਵ ਪਿੱਲੈ ਨੇ ਕਿਹਾ, "ਕੱਲ੍ਹ ਤੋਂ ਮੈਨੂੰ ਦੇਰ ਨਹੀਂ ਹੋਵੇਗੀ।

ਉਸੇ ਦਿਨ ਚਪੜਾਸੀ ਮਾਤੇਵਨ ਪਿੱਲੈ ਨੇ ਕੇਸ਼ਵ ਪਿੱਲੈ ਨੂੰ ਕਿਹਾ, "ਉਹ ਲੜਕੀ ਕਿੰਨੇ ਦਿਨਾ ਤੋਂ ਜਲਦੀ ਆ ਕੇ ਤੁਹਾਡਾ ਇੰਤਜ਼ਾਰ ਕਰਦੀ ਹੈ, ਸਾਹਬ ! ਤੁਸੀਂ ਵੀ ਕੁਝ ਜਲਦੀ ਆ ਜਾਇਆ ਕਰੋ ਤਾ ਕੀ ਹੈ ?"

ਫਿਰ ਉਸ ਨੇ ਹੌਲੀ ਜਿਹੀ ਕੇਸ਼ਵ ਪਿੱਲੈ ਦੇ ਕੰਨ ਵਿਚ ਕਿਹਾ, "ਉਸ ਨੇ ਤੁਹਾਨੂੰ ਇਕਾਂਤ ਵਿਚ ਕੁਝ ਕਹਿਣਾ ਹੋਵੇਗਾ ?"

ਮਾਤੇਵਨ ਨੇ ਉਸ ਨੂੰ ਇਹ ਸੂਚਨਾ ਵੀ ਦਿੱਤੀ :

"ਇਹ ਦਫ਼ਤਰ ਸ੍ਰੀ ਪੰਨਾਨਾਥ ਦਾ ਹੈ। ਇੱਥੇ ਸਭ ਨੂੰ ਪਵਿੱਤਰ ਰਹਿਣਾ ਚਾਹੀਦਾ ਹੈ।"

ਇੰਜ ਅਗਲੇ ਦਿਨ ਸਵੇਰੇ ਕੇਸ਼ਵ ਪਿੱਲੈ ਵੀ ਜਲਦੀ ਆ ਗਿਆ।

ਸਰਕਾਰ ਦਾ ਸੈਕਟਰੀ ਕ੍ਰਿਸ਼ਨਨ ਨਾਇਰ ਤਕੰਮਾ ਦਾ ਚਾਚਾ ਹੈ। ਤਕੰਮਾ ਨੂੰ ਆਪਣੇ ਚਾਚੇ ਕਾਰਨ ਹੀ ਨੌਕਰੀ ਪ੍ਰਾਪਤ ਹੋਈ ਸੀ।

ਕੇਸ਼ਵ ਪਿੱਲੈ ਨੇ ਤਕੰਮਾ ਦਾ ਦਿਲ ਪੂਰਨ ਰੂਪ ਵਿਚ ਆਪਣੇ ਵਸ ਕਰ ਲਿਆ ਹੈ, ਇਹ ਦ੍ਰਿੜਤਾ ਨਾਲ ਨਹੀਂ ਕਿਹਾ ਜਾ ਸਕਦਾ। ਉਸ ਨੇ ਉਸ ਦਾ ਹਿਰਦਾ ਹੀ ਵਸ ਵਿਚ ਕੀਤਾ ਹੈ ਜਾਂ ਕੁਝ ਹੋਰ ਵੀ। ਤਕੰਮਾ ਨੇ ਕੇਸ਼ਵ ਪਿੱਲੈ ਦਾ ਦਿਲ ਜਿੱਤ ਲਿਆ ਹੈ, ਜੇਕਰ ਇਹ ਪੁੱਛਿਆ ਜਾਵੇ ਤਾਂ ਕੇਸ਼ਵ ਪਿੱਲੈ ਨੂੰ ਇਕ ਤਰ੍ਹਾਂ ਦਾ

ਆਵੇਸ਼ ਹੈ—ਇਹ ਅਧੀਨ ਕਰਨ ਦਾ ਰਾਹ ਹੋ ਸਕਦਾ ਹੈ। ਤਕੰਮਾ ਨੂੰ ਇਕ ਪਤੀ ਚਾਹੀਦਾ ਹੈ ਜੋ ਉਸ ਦੇ ਅਨੁਕੂਲ ਮਿਲ ਗਿਆ ਹੈ। ਕੀ ਇਸ ਨੂੰ ਹੀ ਪ੍ਰੇਮ ਕਹਿੰਦੇ ਹਨ ? ਜੇ ਨਹੀਂ, ਤਾਂ ਹੋਰ ਪ੍ਰੇਮ ਕੀ ਹੁੰਦਾ ਹੈ ? ਕੇਸ਼ਵ ਪਿੱਲੈ ਨੂੰ ਵੀ ਇਕ ਪਤਨੀ ਦੀ ਜ਼ਰੂਰਤ ਹੈ। ਤਕੰਮਾ ਉਸ ਨੂੰ ਬਹੁਤ ਭਾਉਂਦੀ ਹੈ। ਪਤਨੀ ਦੇ ਰੂਪ ਵਿਚ ਮਿਲ ਜਾਣ ਤੇ ਕੇਸ਼ਵ ਪਿੱਲੈ ਨੂੰ ਲਾਭ ਹੀ ਹੋਵੇਗਾ। ਕੇਸ਼ਵ ਪਿੱਲੈ ਦੇ ਇਸ ਆਵੇਸ਼ ਨੂੰ ਕੀ ਪਿਆਰ ਕਿਹਾ ਜਾ ਸਕਦਾ ਹੈ ? ਹਾਂ ਇਹ ਵੀ ਪ੍ਰੇਮ ਹੀ ਹੈ। ਉਹ ਉਸ ਵੱਲ ਖਿਚਿਆ ਜਾ ਰਿਹਾ ਹੈ। ਤਕੰਮਾ ਉਸ ਨੂੰ ਆਪਣੇ ਵੱਲ ਖਿੱਚਣ ਦਾ ਯਤਨ ਕਰ ਰਹੀ ਹੈ। ਪਰ ਅਜੇ ਤਕ ਉਨ੍ਹਾਂ ਨੂੰ ਕਿਸੇ ਗੁਪਤ ਥਾਂ ਤੇ ਗੱਲ ਕਰਨ ਦਾ ਮੌਕਾ ਨਹੀਂ ਮਿਲ ਸਕਿਆ। ਸ਼ਾਇਦ ਅੱਗੋਂ ਕਦੇ ਮਿਲ ਜਾਵੇ। ਤਕੰਮਾ ਇਸ ਲਈ ਯਤਨਸ਼ੀਲ ਹੈ। ਵਕਤ ਮਿਲਣ ਤੇ ਉਹ ਕੇਸ਼ਵ ਪਿੱਲੈ ਦੇ ਮੋਢੇ ਤੇ ਸਿਰ ਰੱਖ ਕੇ ਪ੍ਰੇਮ ਦੀਆਂ ਹਜ਼ਾਰਾਂ ਗੱਲਾਂ ਕਰੇਗੀ। ਉਸ ਸਮੇਂ ਤਕੰਮਾ ਕਸਮ ਖਾ ਕੇ ਕੋਈ ਪ੍ਰੇਮ ਦੀ ਗੱਲ ਕਹੇਗੀ ਅਤੇ ਕੇਸਵ ਪਿੱਲੈ ਤੋਂ ਵੀ ਕਸਮ ਖੁਆ ਕੇ ਜੁਆਬ ਮੰਗੇਗੀ। ਕਾਫੀ ਸਮੇਂ ਮਗਰੋਂ ਕੇਸ਼ਵ ਪਿੱਲੈ ਵਾਅਦਾ ਵੀ ਕਰ ਲਵੇਗਾ। ਫਿਰ ਦੋਵੇਂ ਇਕੋ ਸਮੇਂ ਆਪਸ ਵਿਚ ਵਚਨ ਦੇਣਗੇ। ਇਸੇ ਤਰ੍ਹਾਂ ਪਿਆਰ, ਵਿਆਹ ਵਿਚ ਤਬਦੀਲ ਹੁੰਦਾ ਹੈ ਨਾ ?

## 3

ਕਿਸ਼ਤੀ ਤੋਂ ਤੋਟਪਿੱਲੀ ਉਤਰ ਕੇ ਕੇਸ਼ਵ ਪਿੱਲੈ ਕੁਰੁਮਾਟੀ ਵਿਚ ਆਪਣੇ ਘਰ ਪਹੁੰਚਣ ਲਈ ਕੋਲਮ ਤੋਂ ਆਲਪੁਸ਼ਾ ਜਾਣ ਵਾਲੀ ਕਿਸ਼ਤੀ ਵਿਚ ਚੜ੍ਹ ਕੇ ਘਰ ਪਹੁੰਚਿਆ। ਉਸ ਨੇ ਆਪਣੀ ਮਾਂ ਤੇ ਭੈਣ ਨੂੰ ਕਿਹਾ ਕਿ ਉਹ ਉਨੱਤੀ ਤਰੀਕ ਨੂੰ ਆਏਗਾ। "ਸ਼ਰਮ ਦਾ ਮਾਰਿਆ ਉਹ ਹੋਰ ਕੁਝ ਨਹੀਂ ਸੀ ਬੋਲਿਆ।" ਕੁੱਟੀ ਅੰਮਾਂ ਦਾ ਇਹ ਕਹਿਣਾ ਠੀਕ ਸੀ। ਉਨ੍ਹਾਂ ਨੇ ਬਹਿਸ ਵੀ ਕੀਤੀ ਸੀ।

ਦੂਸਰੇ ਦਿਨ ਸਵੇਰੇ ਕੇਸ਼ਵ ਪਿੱਲੈ ਦਫ਼ਤਰ ਪਹੁੰਚ ਗਿਆ। ਸੁਪਰਨਟੈਂਡੈਂਟ ਨੇ ਅਚਾਨਕ ਛੁੱਟੀ ਬਕਾਇਆ ਹੋਣ ਤੇ ਵੀ ਛੁੱਟੀ ਦੀ ਆਗਿਆ ਨਹੀਂ ਸੀ ਦਿੱਤੀ। ਇਹੋ ਇਕ ਸਮੱਸਿਆ ਸੀ। ਉਸ ਵਕਤ ਮਨ ਵੀ ਕੁਝ ਅਸ਼ਾਂਤ ਸੀ। ਹਰੀਹਰ ਆਯਰ, ਗੋਵਿੰਦਨ ਨਾਇਰ ਅਤੇ ਸਾਰੇ ਦਫਤਰ ਦੇ ਕਰਮਚਾਰੀਆਂ ਨੇ ਉਸ ਤੋਂ ਘਰ ਦੀ ਸੁਖ-ਸਾਂਦ ਪੁੱਛੀ। ਕੇਸ਼ਵ ਪਿੱਲੈ ਨੇ ਜੁਆਬ ਦਿੱਤਾ, "ਮਾਂ ਦਾ ਪਾਗਲਪਨ।"

ਸਾਰੇ ਲੋਕਾਂ ਨੇ ਉਸ ਦੀ ਗੱਲ ਦਾ ਵਿਸ਼ਵਾਸ ਕਰ ਲਿਆ। ਪਰ ਉਸ ਅਸਪੱਸ਼ਟ ਉੱਤਰ ਤੋਂ ਤਕੰਮਾ ਨੂੰ ਵਿਸ਼ਵਾਸ਼ ਨਹੀਂ ਹੋਇਆ। ਉਹ ਹਜ਼ਾਰਾ ਸਵਾਲ ਹੇਰ ਫੇਰ ਪਾ ਕੇ ਪੁੱਛਦੀ। ਕੇਸ਼ਵ ਪਿੱਲੈ ਉਸ ਨੂੰ ਅਸੰਤੋਸ਼ਜਨਕ ਉੱਤਰ ਦੇਂਦਾ।

ਛੁੱਟੀ ਦੀ ਮਨਜ਼ੂਰੀ ਤੋਂ ਬਿਨਾਂ ਦਫ਼ਤਰ ਤੋਂ ਗੈਰਹਾਜ਼ਰ ਹੋਣ ਕਾਰਨ ਕੇਸ਼ਵ ਪਿੱਲੈ ਨੂੰ ਜੁਆਬ ਦੇਣਾ ਪਿਆ। ਦਫਤਰ ਵਿਚ ਪਹਿਲਾਂ ਹੀ ਨੋਟਿਸ ਕੱਢ ਦਿੱਤਾ ਗਿਆ ਸੀ, ਕਿ ਅਚਾਨਕ ਛੁੱਟੀ ਦਾ ਉਪਯੋਗ ਵੀ ਬਗੈਰ ਮਨਜ਼ੂਰੀ ਦੇ ਨਹੀਂ ਕੀਤਾ ਜਾਵੇਗਾ।

ਦਫ਼ਤਰ ਵਿਚ ਆਉਂਦੇ ਹੀ ਜਿਵੇਂ ਕੇ ਕੇਸ਼ਵ ਪਿੱਲੈ ਨੇ ਸੋਚਿਆ ਸੀ, ਸੁਪਰਨਟੈਂਡੈਂਟ ਨੇ ਉਸ ਜਵਾਬ-ਤਲਬੀ ਲਈ ਉਸ ਨੂੰ ਬੁਲਾ ਲਿਆ ।

ਕੇਸ਼ਵ ਪਿੱਲੈ ਨੇ ਘਰ ਤੋਂ ਆਇਆ ਤਾਰ ਸੁਪਰਨਟੈਂਡੈਂਟ ਨੂੰ ਦਿਖਾ ਦਿੱਤਾ ਸੀ ਅਤੇ ਛੁੱਟੀ ਮੰਗੀ ਸੀ । ਪਰ ਸੁਪਰਨਟੈਂਡੈਂਟ ਨੇ ਮਨਜ਼ੂਰੀ ਨਹੀਂ ਸੀ ਦਿੱਤੀ । ਬਿਮਾਰੀ ਦਾ ਕਾਰਨ ਝੂਠਾ ਸਿੱਧ ਹੋਵੇਗਾ । ਦਫ਼ਤਰ ਦੇ ਸਾਰੇ ਕਰਮਚਾਰੀਆਂ ਨੇ ਸੋਚ ਵਿਚਾਰ ਕਰਕੇ ਇਕ ਜਵਾਬ ਤਿਆਰ ਕੀਤਾ ਅਤੇ ਉਸ ਨੂੰ ਸੁਪਰਨਟੈਂਡੈਂਟ ਕੋਲ ਭੇਜ ਦਿੱਤਾ । ਗੋਵਿੰਦਨ ਨਾਇਰ ਨੇ ਕਿਹਾ ਕਿ ਕੁਝ ਜੁਰਮਾਨਾ ਦੇਣਾ ਪਵੇਗਾ । ਕੇਸ਼ਵ ਪਿੱਲੈ ਨੇ ਕਿਹਾ ਕਿ ਠੀਕ ਹੈ, ਹੋ ਜਾਣ ਦਿਓ ।

ਸੁਪਰਨਟੈਂਡੈਂਟ ਨੂੰ ਉੱਤਰ ਦੇਣ ਤੇ ਉਸ ਦਾ ਜੁਆਬ ਮਿਲਣ ਵਿਚ ਕਾਫ਼ੀ ਸਮਾ ਲੱਗ ਗਿਆ । ਕੇਸ਼ਵ ਪਿੱਲੈ ਨੂੰ ਮਿਲਣ ਵਾਲੇ ਜੁਆਬ ਜਾਂ ਜੁਰਮਾਨੇ ਦਾ ਕੋਈ ਡਰ ਨਹੀਂ ਸੀ । ਪਰ ਤਕੰਮਾ ਦਾ ਸਾਹਮਣਾ ਕਰਨ ਵਿਚ ਘਬਰਾਹਟ ਹੁੰਦੀ ਸੀ ਕਿਉਂਕਿ ਉਹ ਘਰ ਜਾਣ ਦਾ ਕਾਰਨ ਪੁੱਛੇਗੀ ; ਉਥੋਂ ਦੀ ਖਾਸ ਗੱਲ ਉਹ ਜਾਨਣਾ ਚਾਹੇਗੀ । ਜਾਨਣ ਦਾ ਉਸ ਨੂੰ ਅਧਿਕਾਰ ਵੀ ਹੈ । ਕੇਸ਼ਵ ਪਿੱਲੈ ਦੀ ਸਮਝ ਵਿਚ ਨਾ ਆਇਆ ਕਿ ਕੀ ਉੱਤਰ ਦਿੱਤਾ ਜਾਵੇ ।

ਉਸ ਨੇ ਪੁੱਛ ਹੀ ਲਿਆ, "ਘਰ ਦਾ ਕੀ ਖਾਸ ਸਮਾਚਾਰ ਹੈ ?" ਕੇਸ਼ਵ ਪਿੱਲੈ ਨੇ ਉੱਤਰ ਦਿੱਤਾ, "ਕੋਈ ਖਾਸ ਨਹੀਂ ।"

"ਫਿਰ ਤਾਰ ਕਿਉਂ ਦਿੱਤੀ ਸੀ ?"

"ਉਹ ਮਾਂ ਦਾ ਪਾਗਲਪਨ ਸੀ ।"

"ਇਹ ਤੁਸੀਂ ਇੱਥੇ ਦਫ਼ਤਰ ਵਿਚ ਸਭ ਨੂੰ ਕਹੋ । ਪਰ ਮੈਨੂੰ ਤਾਂ ਉਹ ਖਾਸ ਗੱਲ ਸਪੱਸ਼ਟ ਦੱਸੋ ! ਇਥੇ ਜੋ ਉਤਰ ਤੁਸੀਂ ਦਿੱਤਾ ਹੈ ਉਹ ਮੇਰੇ ਅਨੁਕੂਲ ਨਹੀਂ ਹੈ ।"

"ਉਹ ਕਿਉਂ ?"

"ਜਰਾ ਮੇਰੇ ਚਿਹਰੇ ਵੱਲ ਦੇਖੋ ।"

ਕੇਸ਼ਵ ਪਿੱਲੈ ਨੇ ਉਸ ਦੇ ਚਿਹਰੇ ਵੱਲ ਨਾ ਦੇਖਿਆ । ਉਹ ਤੇਜੀ ਨਾਲ ਲਿਖ ਰਿਹਾ ਸੀ ।

ਕੁਝ ਪਲਾਂ ਮਗਰੋਂ ਤਕੰਮਾ ਨੇ ਕਿਹਾ, "ਹਾਏ ! ਇਸ ਵਕਤ ਕੰਮ ਦੀ ਤੇਜੀ ਦੇਖੋ ।"

"ਤੇਰੇ ਲਈ ਨਕਲ ਤਿਆਰ ਕਰ ਰਿਹਾ ਹਾਂ ।"

ਉਸ ਨੇ ਨਹੋਰੇ ਨਾਲ ਕਿਹਾ, "ਇਹ ਗੱਲ ਜਾਣਨ ਦਾ ਮੈਨੂੰ ਅਧਿਕਾਰ ਨਹੀਂ ਹੈ ਨਾ ? ਠੀਕ ਹੈ, ਨਾ ਦੱਸੋ ?"

"ਨਰਾਜ਼ ਨਾ ਹੋ, ਦੱਸਾਂਗਾ ।"

ਪਰ ਕੁਝ ਦੇਰ ਮਗਰੋਂ ਤਕੰਮਾ ਨੇ ਫਿਰ ਉਹੋ ਸਵਾਲ ਕੀਤਾ :

"ਘਰ ਵਿਚ ਕੀ ਖਾਸ ਗੱਲ ਸੀ ?"

"ਕਿਹਾ ਨਾ, ਮਗਰੋਂ ਦੱਸਾਂਗਾ । ਦੇਖ ਸਾਰੇ ਲੋਕ ਇੱਧਰ ਹੀ ਦੇਖ ਰਹੇ ਹਨ ।"

"ਸਾਡੀ ਗੱਲ ਤਾਂ ਉਨ੍ਹਾਂ ਨੂੰ ਪਤਾ ਹੀ ਹੈ । ਕੀ ਖਾਸ ਗੱਲ ਹੋਈ ਹੈ ਤੁਹਾਡੇ

ਘਰ ਵਿਚ ?"

"ਕਹਿ ਤਾਂ ਦਿੱਤਾ ਕਿ ਦੱਸਾਂਗਾ ।"

"ਜਿਹੜਾ ਤੁਸੀਂ ਇੱਥੇ ਉੱਤਰ ਦਿੱਤਾ ਮਾਂ ਦਾ ਪਾਗਲਪਨ, ਉਹ ਝੂਠ ਹੈ ਨਾ ?"

ਉਹ ਉੱਤਰ ਝੂਠ ਹੈ ਇਹ ਸਿੱਧ ਕਰਨਾ ਹੀ ਤਕੰਮਾ ਦਾ ਉਦੇਸ਼ ਹੈ । ਕੀ ਉਸ ਨੂੰ ਕੋਈ ਸ਼ੱਕ ਹੈ ? ਕੇਸ਼ਵ ਪਿੱਲੈ ਨੂੰ ਲੱਗਾ ਜਿਵੇਂ ਤਕੰਮਾ ਨੂੰ ਕੋਈ ਸ਼ੱਕ ਜ਼ਰੂਰ ਹੈ ਤਦੇ ਉਹ ਮੇਰੇ ਮੂੰਹੋਂ ਸਭ ਕਹਿਲਵਾ ਦੇਣਾ ਚਾਹੁੰਦੀ ਹੈ ।

ਉਸ ਦਿਨ ਦੁਪਹਿਰ ਪਿੱਛੋਂ ਤਕੰਮਾ ਨੇ ਉਹ ਸਵਾਲ ਛੇ ਸੱਤ ਵਾਰ ਦਹੁਰਾਇਆ। ਇਕ ਵੇਰ ਉਸ ਨੇ ਖਿੱਝ ਕੇ ਕਿਹਾ, "ਜੇ ਕਹਿਣ ਦਾ ਮੇਰਾ ਮਨ ਨਾ ਹੋਵੇ ਤਾਂ ?"

ਤਕੰਮਾ ਦਾ ਚਿਹਰਾ ਮੁਰਝਾ ਗਿਆ । ਕੇਸ਼ਵ ਪਿੱਲੈ ਨੂੰ ਲੱਗਿਆ ਜਿਵੇਂ ਉਹ ਰੋ ਪਵੇਗੀ । ਉਸ ਨੇ ਕਿਹਾ, "ਨਿਸ਼ਚਿੰਤ ਹੋ ਕੇ ਕਹਿਣ ਦੀ ਗੱਲ ਹੈ, ਦੱਸ ਦਿਆਂਗਾ, ਤੈਨੂੰ ਕਹਿ ਜੋ ਦਿੱਤਾ ।"

ਤਕੰਮਾ ਨੇ ਜੁਆਬ ਦਿੱਤਾ, "ਨਹੀਂ ਸੁਣਨਾ । ਜਿੱਥੇ ਮੇਰੀ ਜ਼ਰੂਰਤ ਅਤੇ ਹੱਕ ਨਹੀਂ, ਮੈਂ ਵਿਚ ਨਹੀਂ ਪਵਾਂਗਾ ।"

ਕੇਸ਼ਵ ਪਿੱਲੈ ਨੇ ਯਤਨ ਨਾਲ ਚਿਹਰੇ ਤੇ ਮੁਸਕਾਨ ਲਿਆ ਕੇ ਕਿਹਾ, "ਹਾਂ, ਚੰਗੀਆਂ ਕੁੜੀਆਂ ਅਜੇਹੀਆਂ ਹੀ ਹੁੰਦੀਆਂ ਹਨ ।"

ਤਕੰਮਾ ਨੇ ਕਿਹਾ : "ਮੂਰਖ ਹਾਂ ਤਾਂ ਮੈਂ ਹੀ ਭੋਗਣਾ ਹੈ ।"

ਮੈਂ ਕਹਿ ਤਾਂ ਰਿਹਾ ਹਾਂ—"ਤੂੰ ਬਹੁਤ ਬੁੱਧੀਵਾਨ ਏਂ ।"

ਉਸ ਦਿਨ ਦਫਤਰ ਤੋਂ ਵਾਪਸ ਘਰ ਜਾਂਦੇ ਵਕਤ ਤਕੰਮਾ ਨੇ ਕਿਹਾ ਮੈਂ ਕੱਲ੍ਹ ਸਵੇਰੇ ਜਲਦੀ ਆਵਾਂਗੀ ।

ਇਹ ਇਕ ਬੁਲਾਵਾ ਹੈ ? ਨਹੀਂ । ਉਸ ਤੋਂ ਵੀ ਜਲਦੀ ਆਉਣ ਦੀ ਮੰਗ । "ਮੈਂ ਨਹੀਂ ਆ ਸਕਾਂਗਾ ।" ਇਹ ਕਹਿਣ ਲਈ ਉਹ ਇਕ ਪਲ ਰੁਕ ਗਿਆ । ਤਕੰਮਾ ਦੇ ਚਿਹਰੇ ਤੋਂ ਇੰਜ ਲੱਗ ਰਿਹਾ ਸੀ ਜਿਵੇਂ ਉਹ ਕੇਸ਼ਵ ਪਿੱਲੈ ਦਾ ਜੁਆਬ ਉਡੀਕ ਰਹੀ ਹੈ । ਉਸਦਾ ਜੁਆਬ ਖੋਜ ਕੱਢਣ ਲਈ ਉਸ ਨੇ ਉਸ ਦੀਆਂ ਅੱਖਾਂ ਵਿਚ ਗਹਿਰਾ ਤੱਕਿਆ ।

ਕਦੇ ਪਹਿਲਾਂ ਉਸ ਨੇ ਜੁਆਬ ਲਈ ਇਸ ਤਰ੍ਹਾਂ ਇੰਤਜਾਰ ਨਹੀਂ ਸੀ ਕੀਤਾ । ਇੰਨੀ ਗਹਿਰਾਈ ਨਾਲ ਦੇਖਿਆ ਵੀ ਨਹੀਂ ਸੀ । "ਕੱਲ੍ਹ ਜਲਦੀ ਆਵਾਂਗੀ" ਕਹਿ ਕੇ ਰੋਜ ਚਲੇ ਜਾਂਦੀ ਸੀ । ਉਹ ਜਲਦੀ ਪਹੁੰਚ ਵੀ ਜਾਂਦਾ ਸੀ ।

ਕੇਸ਼ਵ ਪਿੱਲੈ ਨੂੰ ਫਿਰ ਸ਼ੱਕ ਹੋਇਆ । ਲੱਗਦਾ ਹੈ ਤਕੰਮਾ ਨੂੰ ਕੋਈ ਸ਼ੱਕ ਹੈ । ਕੁਝ ਮੁਸ਼ਕਲ ਨਾਲ ਉਸ ਨੇ ਕਿਹਾ, 'ਆਵਾਂਗਾ ।'

ਉਸ ਵਕਤ ਜੇ ਉਹ ਫਿਰ ਆਪਣਾ ਸਵਾਲ "ਘਰ ਦਾ ਕੀ ਵਿਸ਼ੇਸ਼ ਸਮਾਚਾਰ" ਹੈ ਦੁਹਰਾਂਦੀ ਤਾਂ ਕੇਸ਼ਵ ਪਿੱਲੈ ਉਸ ਨੂੰ ਸਭ ਕੁਝ ਸਪੱਸ਼ਟ ਦੱਸ ਦੇਂਦਾ ? ਸ਼ਾਇਦ ਕਹਿ ਵੀ ਦੇਂਦਾ । ਅਜੇਹਾ ਕਮਜ਼ੋਰ ਪਲ ਸੀ ਉਹ । ਪਰ ਤਕੰਮਾ ਨੇ ਉਸ ਵਕਤ

ਪ੍ਰਸ਼ਨ ਨਹੀਂ ਕੀਤਾ ਇਸ ਲਈ ਕੇਸ਼ਵ ਪਿੱਲੈ ਸਭ ਕੁਝ ਕਹਿ ਕੇ ਜੋ ਮੂਰਖ ਬਣਨ ਜਾ ਰਿਹਾ ਸੀ, ਉਸ ਤੋਂ ਬਚ ਜਾਣ ਤੇ ਖੁਦ ਹੀ ਆਪਣੇ ਆਪ ਨੂੰ ਸਲਾਹਿਆ ।

ਉਸ ਦਿਨ ਕੇਸ਼ਵ ਪਿੱਲੈ ਨੂੰ ਸਾਰੀ ਰਾਤ ਨੀਂਦ ਨਾ ਆਈ । ਇਕ ਦਿਨ ਵਿਚ ਹੀ ਉਸ ਨੂੰ ਕਿੰਨੀ ਵੱਡੀ ਸਮੱਸਿਆ ਦਾ ਸਾਹਮਣਾ ਕਰਨਾ ਪੈ ਰਿਹਾ ਹੈ । ਜੇ ਉਹ ਤੋਟਪੱਲੀ ਉਤਰ ਕੇ, ਘਰ ਜਾ ਕੇ ਮਾਤਾ ਪਿਤਾ ਨੂੰ 'ਮੈਨੂੰ ਇਹ ਵਿਆਹ ਮਨਜ਼ੂਰ ਨਹੀਂ' ਕਹਿ ਕੇ ਵਾਪਸ ਆ ਜਾਂਦਾ ਤਦ ਵੀ ਉਸ ਨੂੰ ਮਾਤਾ ਪਿਤਾ ਦੀ ਨਰਾਜ਼ਗੀ ਯਾਦ ਕਰਕੇ ਨੀਂਦ ਨਾ ਆਉਂਦੀ । ਉਸ ਵਕਤ ਜਿਹੜੀ ਫਟਕਾਰ ਉਹ ਪਾਉਂਦੇ ਉਸ ਨਾਲ ਉਸ ਨੂੰ ਖੁਦ ਆਪਣੇ ਤੇ ਤਕੰਮਾ ਨਾਲ ਘ੍ਰਿਣਾ ਹੋ ਜਾਂਦੀ । ਉਹ ਤਕੰਮਾ ਪ੍ਰਤੀ ਆਪਣਾ ਆਵੇਸ਼ ਛੱਡ ਦੇਵੇਗਾ ! ਜੇ ਉਸ ਨੂੰ ਆਵੇਸ਼ ਨਹੀਂ ਹੈ ਤਾਂ—? ਉਹ ਪ੍ਰੇਸ਼ਾਨ ਹੋ ਗਿਆ । ਉਸ ਦੀ ਖਿੱਚ ਵਿਚ ਜੇ ਸ਼ਕਤੀ ਹੈ ਤਾਂ ਉਸ ਨੇ ਮਾਤਾ ਪਿਤਾ ਦਵਾਰਾ ਨਿਸਚਿਤ ਕੀਤੇ ਵਿਆਹ ਪ੍ਰਤੀ ਮੂਕ ਸਹਿਮਤੀ ਕਿਉਂ ਦੇ ਦਿੱਤੀ ?

ਨਰਾਜ਼ ਹੋ ਕੇ ਮੂੰਹ ਫੁਲਾਈ ਖੜ੍ਹੀ ਤਕੰਮਾ ਦਾ ਰੂਪ ਉਸ ਨੇ ਦੇਖਿਆ । ਉਸ ਦੀ ਮੁਸਕਾਨ ਵਿਚ ਕਿਸੇ ਨੂੰ ਵਸ ਕਰਨ ਦੀ ਸਮਰਥਾ ਹੈ । ਉਸ ਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਦੇਖਣ ਨਾਲ ਉਸ ਦੀਆਂ ਅੱਖਾਂ ਦੀ ਰੋਸ਼ਨੀ ਵੱਧ ਗਈ ਪ੍ਰਤੀਤ ਹੁੰਦੀ ਹੈ । ਇਹ ਰੋਸ਼ਨੀ ਕਿਸਦੀ ਹੈ ? ਉਸ ਦੇ ਚਿਹਰੇ ਤੇ ਸਪੱਸ਼ਟ ਰੂਪ ਵਿਚ ਇਕ ਪਿਆਸ ਜਿਹੀ ਦਿਖਾਈ ਪੈਂਦੀ ਹੈ । ਉਹ ਜੋ ਵੀ ਬੋਲਦੀ ਹੈ ਉਸ ਵਿਚ ਇਕ ਤਰ੍ਹਾਂ ਦੀ ਮਿਠਾਸ ਹੁੰਦੀ ਹੈ । ਇਹ ਸਭ ਪਿਆਰ ਕਰਨ ਕਾਰਨ ਹੀ ਹੋਵੇਗਾ । ਅੱਜ ਹੀ ਉਸ ਨੇ ਘਰ ਦਾ ਕੀ ਸਮਾਚਾਰ ਹੈ ਕਿੰਨੀ ਵੇਰ ਪੁੱਛਿਆ । ਉਹ ਅਜੇਹਾ ਕਿਉਂ ਪੁੱਛਦੀ ਹੈ ? ਜ਼ਰੂਰ ਹੀ ਆਪਣਾ ਅਧਿਕਾਰ ਸਮਝਦੀ ਹੋਵੇਗੀ । ਜਦ ਤਕ ਉਸ ਨੂੰ ਠੀਕ ਉੱਤਰ ਨਹੀਂ ਮਿਲ ਜਾਵੇਗਾ ਉਹ ਲਗਾਤਾਰ ਇਸੇ ਤਰ੍ਹਾਂ ਪੁੱਛਦੀ ਰਹੇਗੀ ।

"ਜੋ ਕੁਝ ਹੋਇਆ ਹੈ," ਜਿਉਂ ਦਾ ਤਿਉਂ ਕਹਿਣ ਬਾਰੇ ਤਾਂ ਉਹ ਸੋਚ ਵੀ ਨਹੀਂ ਸਕਦਾ । ਉਸ ਨੂੰ ਕਿਵੇਂ ਸਵੀਕਾਰ ਕਰੇਗੀ । ਕਿਸੇ ਨਾ ਕਿਸੇ ਦਿਨ ਤਾਂ ਉਸ ਨੂੰ ਸਭ ਕੁਝ ਪਤਾ ਲੱਗ ਜਾਵੇਗਾ । ਇਹ ਪਤਾ ਲੱਗਣਾ ਵੀ ਚਾਹੀਦਾ ਹੈ । ਹਾਂ ਇਹ ਸੰਬੰਧ ਪੱਕੇ ਹੋ ਜਾਣ ਤੋਂ ਪਹਿਲਾਂ ਹੀ ਪਤਾ ਲੱਗ ਜਾਵੇ ਤਾਂ ਬਿਹਤਰ ਹੋਵੇਗਾ । ਪਰ ਕੇਸ਼ਵ ਪਿੱਲੈ ਵਿਚ ਸਭ ਕੁਝ ਸਾਫ਼ ਕਹਿ ਦੇਣ ਦੀ ਹਿੰਮਤ ਨਹੀਂ ਹੈ । ਅੱਜ ਤੋਂ ਕਿਸੇ ਦਿਨ ਸਭ ਕੁਝ ਆਪਣੇ ਆਪ ਹੀ ਖੁੱਲ ਕੇ ਸਪੱਸ਼ਟ ਹੋ ਜਾਵੇਗਾ ।

ਜੇ ਕੇਸ਼ਵ ਪਿੱਲੈ ਆਪਣਾ ਵਿਆਹ ਨਿਸਚਿਤ ਹੋ ਜਾਣ ਦੀ ਗੱਲ ਤਕੰਮਾ ਨੂੰ ਕਹਿ ਦੇਵੇ ਤਾਂ ਪਿਆਰ ਦੀ ਜ਼ੰਜੀਰ ਹੀ ਨਹੀਂ ਟੁੱਟੇਗੀ ਸਗੋਂ ਬਹੁਤ ਦਰਦ ਭਰੀ ਸਥਿਤੀ ਪੈਦਾ ਹੋ ਜਾਵੇਗੀ । ਬਗੈਰ ਦਰਦ ਦੇ ਕੇਸ਼ਵ ਪਿੱਲੈ ਤਕੰਮਾ ਨੂੰ ਯਾਦ ਵੀ ਨਹੀਂ ਕਰ ਸਕੇਗਾ । ਇਹ ਸੰਬੰਧ ਟੁੱਟ ਜਾਣ ਤੇ ਵੀ ਉਹ ਸਾਰੀ ਜ਼ਿੰਦਗੀ ਉਸ ਨੂੰ ਯਾਦ ਆਉਂਦੀ ਰਹੇਗੀ । ਇਕ ਬੂੰਦ ਹੰਝੂ ਤਕੰਮਾ ਦੇ ਅਧਿਕਾਰ ਵਿਚ ਹੈ । ਵਿਆਹ ਨਿਸਚਿਤ ਹੋ ਗਿਆ, ਵਿਆਹ ਹੋ ਗਿਆ, ਇਹ ਸਭ ਹੋ ਜਾਣ ਤੇ ਵੀ ਨੌਕਰੀ ਤੋਂ ਹੱਥ ਧੋਣ ਦੀ ਸਥਿਤੀ ਆਉਣ ਤੇ ਉੱਨਤੀ ਵਿਚ ਰੁਕਾਵਟ ਜ਼ਰੂਰ ਆਏਗੀ । ਕਟੱਨਾਡ ਦੀ ਉਸ ਲੜਕੀ ਨਾਲ ਵਿਆਹ ਕਰਨ ਦਾ ਕੀ ਫਾਇਦਾ ਹੋਵੇਗਾ ? ਕਿਟੂ

ਮਾਮੇ ਨੇ ਕਿਹਾ ਸੀ ਕਿ ਉਹ ਬਹੁਤ ਕਿਸਮਤ ਵਾਲੀ ਹੈ—ਮਹਾਂ-ਭਗਵਤੀ ਹੈ ! ਬੱਸ ਇੰਨਾ ਹੀ । ਉਸ ਤੋਂ ਮੈਨੂੰ ਕੀ ਲਾਭ ਹੋਵੇਗਾ ।

ਕੇਸ਼ਵ ਪਿੱਲੈ ਪਹਿਲਾਂ ਦੋ ਵਕਤ ਦੀ ਰੋਟੀ ਲਈ ਪੈਸਾ ਚਾਹੁੰਦਾ ਸੀ । ਪੰਦਰ੍ਹਾਂ ਰੁਪੈ ਤਨਖਾਹ ਵਿਚ ਸੰਤੁਸ਼ਟ ਸੀ । ਬੀ. ਏ. ਪਾਸ ਆਦਮੀ ਨੂੰ ਸਕੱਤਰੇਤ ਵਿਚ ਨੌਕਰੀ ਮਿਲ ਜਾਵੇ ਤਾਂ ਉਹ ਉੱਨਤੀ ਕਰ ਸਕਦਾ ਹੈ । ਪਰ ਉੱਨਤੀ ਲਈ ਸਿਫ਼ਾਰਸ਼ ਦੀ ਲੋੜ ਹੁੰਦੀ ਹੈ । ਕੇਸ਼ਵ ਪਿੱਲੈ ਕੋਲ ਇਸ ਦੀ ਘਾਟ ਹੈ । ਕੀ ਬਣਨਾ ਚਾਹੀਦਾ ਹੈ । ਕਿਥੋਂ ਤਕ ਤਰੱਕੀ ਕਰਨੀ ਚਾਹੀਦੀ ਹੈ । ਇਸ ਮਸਲੇ ਬਾਰੇ ਉਸ ਨੇ ਕੁਝ ਨਹੀਂ ਸੀ ਸੋਚਿਆ । ਫਿਰ ਵੀ ਉਸ ਲਈ ਫਿਲਪ ਦਾ ਪਦ ਵੀ ਪ੍ਰਾਪਤ ਕਰ ਲੈਣਾ ਅਸੰਭਵ ਨਹੀਂ । ਉਸ ਪਦ ਤੇ ਕੰਮ ਕਰਨ ਦੀ ਉਸ ਵਿਚ ਯੋਗਤਾ ਹੈ । ਉਸ ਨੂੰ ਹੇਠਾਂ ਦੇਖਣ ਦੀ ਗੁੰਜਾਇਸ਼ ਨਹੀਂ । ਇਸੇ ਤਰ੍ਹਾਂ ਉਪਰ ਦੀ ਕੁਰਸੀ ਪ੍ਰਾਪਤ ਕਰਨ ਦੀ ਉਸ ਦੀ ਅਭਿਲਾਸ਼ਾ ਤੋਂ ਉਸ ਨੂੰ ਕੋਈ ਪ੍ਰੇਸ਼ਾਨੀ ਨਹੀਂ, ਕਿਉਂਕਿ ਉਸ ਵਿਚ ਯੋਗਤਾ ਦਾ ਅਭਾਵ ਨਹੀਂ ਹੈ । ਫਿਰ ਵੀ ਇਹ ਇਕ ਪ੍ਰੀਵਰਤਨ ਹੈ । ਉਨ੍ਹਾਂ ਪਦਾਂ ਦੇ ਸੁਪਨੇ ਦੇਖਣ ਤੇ ਵੀ ਉਹ ਉਥੋਂ ਤਕ ਪਹੁੰਚਣ ਦੇ ਅਯੋਗ ਨਹੀਂ ਹੈ, ਇਹ ਉਹ ਜਾਣਦਾ ਹੈ ।

ਜਦ ਤੋਂ ਸੈਕਟਰੀ ਕ੍ਰਿਸ਼ਨਨ ਨਾਇਰ ਦੀ ਭਤੀਜੀ ਕੇਸ਼ਵ ਪਿੱਲੈ ਨੂੰ ਦੇਖ ਕੇ ਕੋਮਲ ਹਾਸਾ ਹੱਸਣ ਲੱਗੀ ਸੀ ਤਦ ਤੋਂ ਉਹ ਉਸ ਵੱਲ ਖਿਚਿਆ ਚਲਾ ਗਿਆ ਸੀ । ਮੰਨਿਆ ਕਿ ਤਕੰਮਾ ਨੇ ਹੀ ਉਸ ਨੂੰ ਆਪਣੇ ਵਸ ਵਿਚ ਕਰਨ ਦੀ ਜਬਰੀ ਕੋਸ਼ਿਸ ਕੀਤੀ ਸੀ । ਤਕੰਮਾ ਦੀ ਮੁਸਕਾਨ ਵਿਚ ਵਸ ਕਰ ਲੈਣ ਦੀ ਸ਼ਕਤੀ ਸੀ । ਇਸੇ ਕਾਰਨ ਕੇਸ਼ਵ ਪਿੱਲੈ ਉਸ ਦੀ ਮੁਸਕਾਨ ਦੇਖਣ ਲਈ ਉਤਾਵਲਾ ਰਹਿੰਦਾ ਸੀ । ਉਸ ਦੀਆਂ ਗਲ੍ਹਾਂ ਵਿਚ ਪੈਣ ਵਾਲੇ ਟੋਇਆਂ ਵਿਚ ਵਸ ਕਰ ਲੈਣ ਦੀ ਸ਼ਕਤੀ ਸੀ । ਫਿਰ ਵੀ ਜੇ ਕਰ ਕੋਈ ਕੁੜੀ, ਜਿਸ ਦੀਆਂ ਗਲ੍ਹਾਂ ਵਿਚ ਟੋਏ ਪੈਂਦੇ ਹੋਣ, ਕੇਸ਼ਵ ਪਿੱਲੈ ਨੂੰ ਮੋਹਤ ਕਰਦੀ ਤਾਂ ਕੀ ਉਹ ਮੋਹਤ ਹੋ ਜਾਂਦਾ । ਉਸ ਦਾ ਇੰਤਜਾਰ ਕਰਦਾ ? ਨਹੀਂ, ਪਰ ਸੈਕਟਰੀ ਕ੍ਰਿਸ਼ਨਨ ਨਾਇਰ ਦੀ ਭਤੀਜੀ ਦੇ ਪ੍ਰਤੀ ਸਕੱਤਰੇਤ ਦੇ ਜੂਨੀਅਰ ਕਲਰਕ ਦੀ ਨੇੜਤਾ ਹੋ ਸਕਦੀ ਹੈ, ਜਿਸ ਦੀ ਸਹਾਇਤਾ ਕਰਨ ਵਾਲਾ ਕੋਈ ਨਹੀਂ ਹੈ ।

ਹੁਣ ਜੇ ਕਰ ਉਹ ਕੇਸ਼ਵ ਪਿੱਲੈ ਦੇ ਵਿਆਹ ਬਾਰੇ ਸੁਣੇਗੀ ਤਾਂ ਕੀ ਸਿੱਟਾ ਨਿਕਲੇਗਾ ? ਕੇਸ਼ਵ ਪਿੱਲੈ ਨੂੰ ਬਹੁਤ ਨੁਕਸਾਨ ਹੋਵੇਗਾ । ਕੀ ਉਹ ਵਿਰੋਧ ਨਹੀਂ ਕਰੇਗੀ ? ਉਸ ਦੀ ਦ੍ਰਿਸ਼ਟੀ ਬਦਲੇ ਦੀ ਭਾਵਨਾ ਵਿਚ ਨਹੀਂ ਬਦਲ ਜਾਵੇਗੀ ? ਜੇ ਅਜੇਹਾ ਹੋਇਆ ਤਾਂ ਉਹ ਜਿਸ ਤਰ੍ਹਾਂ ਸਕੱਤਰੇਤ ਵਿਚ ਆਇਆ ਸੀ, ਉਸੇ ਤਰ੍ਹਾਂ ਉਸ ਨੂੰ ਉਥੋਂ ਜਾਣਾ ਨਹੀਂ ਪਵੇਗਾ ? ਫਿਰ ਉਸ ਦਾ ਹਾਲ ਚਾਲ ਪੁੱਛਣ ਵਾਲਾ ਕੌਣ ਹੋਵੇਗਾ ? ਕੋਈ ਨਹੀਂ । ਉਸ ਨਾਲ ਪਿਆਰ ਕਰਨ ਦਾ ਅਪਰਾਧੀ ਕੇਸ਼ਵ ਪਿੱਲੈ ਹੈ । ਉਸ ਦੀ ਕਮਜ਼ੋਰੀ ਦਾ ਲਾਭ ਉਠਾ ਕੇ ਉਸ ਨੇ ਉਸ ਨੂੰ ਪ੍ਰੇਮ ਕਰਨ ਲਈ ਉਕਸਾਇਆ ਅਤੇ ਖੁਦ ਵੀ ਉਸ ਨਾਲ ਪ੍ਰੇਮ ਕੀਤਾ । ਹਾਂ ਪ੍ਰੇਮ ਕੀਤਾ । ਉਸ ਨੇ ਯਾਦ ਕਰ ਕੇ ਦੇਖਿਆ ਕਿ ਕੀ ਕਦੇ ਉਸ ਨੇ ਤਕੰਮਾ ਨੂੰ ਕਿਹਾ ਹੈ ਕਿ ਉਹ ਉਸ ਨੂੰ

ਪਿਆਰ ਕਰਦਾ ਹੈ ? ਨਹੀਂ ਅਜੇਹਾ ਉਸ ਨੇ ਕਦੇ ਨਹੀਂ ਕਿਹਾ । ਉਸ ਨੇ ਵਿਆਹ ਕਰਨ ਦਾ ਵਾਅਦਾ ਵੀ ਨਹੀਂ ਕੀਤਾ । ਇੰਨਾ ਹੀ ਨਹੀਂ, ਉਸ 'ਤੇ ਤਾਂ ਵਾਅਦਾ ਤੋੜਨ ਦਾ ਦੋਸ਼ ਵੀ ਨਹੀਂ ਲਾਇਆ ਜਾ ਸਕਦਾ । ਉਸ ਨੇ ਉਸ ਨੂੰ ਕਿਸੇ ਤਰ੍ਹਾਂ ਦਾ ਨਿਸਚਿਤ ਉੱਤਰ ਨਹੀਂ ਦਿੱਤਾ । ਪਰ ਤਕੰਮਾ ਨੇ ਉਸ ਤੇ ਵਿਸ਼ਵਾਸ ਪਾਲ ਰੱਖਿਆ ਹੈ । ਕੀ ਉਸ ਦਾ ਇਹ ਕੇਵਲ ਅਕਲੰਕਿਤ ਵਿਸ਼ਵਾਸ ਹੈ ? ਉਸ ਲਈ ਕੀ ਉਹ ਅਪਰਾਧੀ ਹੈ ? ਕੀ ਉਸ ਨੇ ਆਪਣੇ ਵਤੀਰੇ ਦਵਾਰਾ ਵਿਸ਼ਵਾਸ ਨਹੀਂ ਦਿਵਾਇਆ ? "ਘਰ ਦਾ ਵਿਸ਼ੇਸ਼ ਸਮਾਚਾਰ ਕੀ ਹੈ ?' ਪ੍ਰਸ਼ਨ ਦਾ ਉੱਤਰ ਨਾ ਦੇਣ ਤੋਂ ਹੀ ਕੀ ਉਸ ਨੂੰ ਰਾਤ ਭਰ ਨੀਂਦ ਨਹੀਂ ਆਉਂਦੀ ?

ਅਗਲੇ ਦਿਨ ਸਵੇਰੇ ਉਹ ਜਲਦੀ ਦਫਤਰ ਵਿਚ ਪਹੁੰਚ ਜਾਵੇਗੀ । ਉਸ ਨੇ ਵੀ ਪਹੁੰਚਣਾ ਹੈ । ਫਿਰ ਵੀ ਉਹ ਪਹਿਲਾਂ ਤੋਂ ਵੀ ਸੋਚ ਵਿਚਾਰ ਕਰਕੇ ਕੁਝ ਦੇਰ ਨਾਲ ਹੀ ਪਹੁੰਚੇਗਾ । ਸੈਂਕੜੇ ਵਾਰ ਉਸ ਨੇ ਤਕੰਮਾ ਨੂੰ ਸਭ ਕੁਝ ਸਪੱਸ਼ਟ ਕਰ ਦੇਣਾ ਚਾਹਿਆ । ਜੇ ਉਹ ਸਭ ਸਪੱਸ਼ਟ ਕਰ ਦੇਵੇ ਤਾਂ ਚੰਗਾ ਹੈ । ਭਵਿੱਖ ਵਿਚ ਦੁੱਖ ਹੀ ਤਾਂ ਸਹਿਣਾ ਪਵੇਗਾ । ਪਰ ਛੁਪਾਣ ਤੋਂ ਕੀ ਫਾਇਦਾ ਹੋਵੇਗਾ ? ਗੱਲ ਹੁਣ ਬਹੁਤ ਵੱਧ ਗਈ ਹੈ । ਇਹ ਹੋਰ ਵੱਧ ਕੇ ਉਲਝਣ ਪੈਦਾ ਕਰੇ, ਅਜੇਹਾ ਹੋਣ ਤੋਂ ਪਹਿਲਾ ਹੀ ਮੈਂ ਇਸ ਨੂੰ ਸਮਾਪਤ ਕਰ ਦੇਵਾਂਗਾ । ਅੱਜ ਸੈਕਟਰੀ ਉਸ ਤੋਂ ਨਰਾਜ਼ ਨਹੀਂ ਹੈ, ਪਰ ਕੱਲ੍ਹ ਉਹ ਦੁਸ਼ਮਣ ਵੀ ਬਣ ਸਕਦਾ ਹੈ । ਉਹ ਅਵਸਥਾ ਆਉਣ ਤੋਂ ਪਹਿਲਾਂ ਹੀ ਸਭ ਠੀਕ ਕਰ ਲੈਣਾ ਚਾਹੀਦਾ ਹੈ ।

ਪਰ ਕੇਸ਼ਵ ਪਿੱਲੈ ਦਾ ਮਨ ਹਾਮੀਂ ਨਹੀਂ ਭਰ ਰਿਹਾ ਹੈ । ਉਹ ਤਕੰਮਾ ਨੂੰ ਝੂਠਾ ਵਿਸ਼ਵਾਸ਼ ਦਿਲਾਣ ਲਈ ਕੋਈ ਤਰਕੀਬ ਸੋਚ ਰਿਹਾ ਹੈ । ਓਸ ਵਿਚਕਾਰ ਹੀ ਉਸ ਦੀ ਸੁਰਤ ਘੁੰਮ ਰਹੀ ਹੈ ।

ਉਸਦੇ ਦਫਤਰ ਵਿਚ ਪਹੁੰਚਣ ਦਾ ਸਮਾ ਖਤਮ ਹੋ ਜਾਣ ਦੇ ਬਾਦ ਹੀ ਉਹ ਹੋਟਲ ਤੋਂ ਤੁਰਿਆ । ਉਸਨੇ ਉੱਥੇ ਦੇਰ ਨਾਲ ਪਹੁੰਚਣਾ ਹੈ । ਅਜੇਹਾ ਹੋਇਆ ਵੀ । ਦੇਰ ਨਾਲ ਪਹੁੰਚਣ ਦਾ ਡਰ ਵੀ ਉਸ ਨੂੰ ਨਹੀਂ ਸੀ । ਸਾਰੇ ਆਪਣਾ ਆਪਣਾ ਕੰਮ ਆਰੰਭ ਕਰ ਚੁੱਕੇ ਸਨ । ਤਕੰਮਾ ਉਦਾਸ ਬੈਠੀ ਸੀ । ਦੇਰ ਨਾਲ ਆਉਣ ਦਾ ਕਾਰਨ ਹਰੀਹਰ ਆਯਰ ਨੇ ਪੁੱਛਿਆ । ਤਕੰਮਾ ਨੂੰ ਸੁਨਾਣ ਲਈ ਕੇਸ਼ਵ ਪਿੱਲੈ ਨੇ ਕਿਹਾ :

ਤਿੰਨ ਜਣੇ ਮੇਰੇ ਪਿੰਡੋਂ ਆ ਗਏ ਸਨ । ਉਨ੍ਹਾਂ ਨੇ ਹਾਈਕੋਰਟ ਵਿਚ ਇਕ ਮੁਕੱਦਮਾ ਦਾਇਰ ਕਰਨਾ ਸੀ । ਵਕੀਲ ਦੇ ਦਫਤਰ ਤਕ ਮੈਂ ਉਨ੍ਹਾਂ ਨਾਲ ਗਿਆ ਸੀ । ਇਸ ਕਾਰਨ ਦੇਰ ਹੋ ਗਈ ।

ਅਜੇਹਾ ਜਵਾਬ ਉਸ ਨੇ ਪਹਿਲਾਂ ਨਹੀਂ ਸੀ ਸੋਚਿਆ ! ਉਹ ਤਾ ਮੂੰਹੋਂ ਨਿਕਲ ਗਿਆ । ਉਸ ਦੇ ਇਸ ਝੂਠ ਤੇ ਸਾਰਿਆਂ ਨੇ ਵਿਸ਼ਵਾਸ਼ ਕਰ ਲਿਆ । ਉਸ ਨੇ ਤਕੰਮਾ ਦੇ ਚਿਹਰੇ ਵੱਲ ਤੱਕਿਆ । ਉਸ ਨੂੰ ਲੱਗਿਆ ਕਿ ਉਸ ਨੇ ਵੀ ਉਸ ਦਾ ਵਿਸ਼ਵਾਸ਼ ਕਰ ਲਿਆ ਹੈ । ਕੇਸ਼ਵ ਪਿੱਲੈ ਨੇ ਮਨ ਹੀ ਮਨ ਆਪਣਾ ਅਭਿਨੰਦਨ ਕੀਤਾ ।

ਉਸ ਨੇ ਕੁਰਸੀ ਤੇ ਬੈਠਦੇ ਸਾਰ ਹੀ ਆਪਣਾ ਕੰਮ ਆਰੰਭ ਕੀਤਾ । ਤਕੰਮਾ ਇਕ ਕਾਗਜ਼ ਤੇ ਕੁਝ ਲਿਖ ਰਹੀ ਸੀ । ਉਹ ਆਪਣਾ ਕੰਮ ਨਹੀਂ ਸੀ ਕਰ ਰਹੀ ।

ਕੁਝ ਸਮੇਂ ਮਗਰੋਂ ਕੇਸ਼ਵ ਨੇ ਪੁੱਛਿਆ, "ਕੀ ਨਰਾਜ਼ ਏਂ?"

"ਮੈਂ ਕਿਉਂ ਨਰਾਜ਼ ਹੋਵਾਂਗੀ ? ਮੈਨੂੰ ਕੀ ਅਧਿਕਾਰ ਹੈ ?"

ਕੇਸ਼ਵ ਪਿੱਲੈ ਨੇ ਕਿਹਾ, "ਤੂੰ ਮੇਰੇ ਨਾਲ ਨਰਾਜ਼ ਨਾ ਹੋਵੀਂ ।"

ਉਸ ਨੇ ਕੋਈ ਜੁਆਬ ਨਾ ਦਿੱਤਾ ।

ਦੁਪਹਿਰ ਦੇ ਖਾਣੇ ਮਗਰੋਂ ਕੇਸ਼ਵ ਪਿੱਲੈ ਸਭ ਤੋਂ ਪਹਿਲਾਂ ਦਫਤਰ ਵਿਚ ਪਹੁੰਚ ਗਿਆ । ਉਸ ਦੇ ਪਿੱਛੇ ਤਕੰਮਾ ਵੀ ਆ ਗਈ । ਕੁਝ ਦੇਰ ਮਗਰੋਂ ਹੋਰ ਲੋਕ ਵੀ ਆਉਣਗੇ । ਕੇਸ਼ਵ ਪਿੱਲੈ ਵੱਡੀ ਅਲਮਾਰੀ ਪਿੱਛੇ ਛੱਤਰੀ ਰੱਖਣ ਲਈ ਗਿਆ । ਜਦ ਛੱਤਰੀ ਰੱਖ ਕੇ ਮੁੜਿਆ, ਤਕੰਮਾ ਉਸ ਦੇ ਪਿੱਛੇ ਖੜ੍ਹੀ ਸੀ ।

ਸਵੇਰੇ ਉਸ ਦਾ ਸੁਹੱਪਣ, ਪਹਿਲੀ ਕਿਰਨ ਵਿਚ ਖਿੜਦੇ ਕਮਲ ਜਿਹਾ ਸੀ । ਖੁੱਲੇ ਹੋਏ ਵਾਲਾਂ ਦੀ ਆਖਰੀ ਲਟ ਬੰਨ੍ਹੀ ਹੋਣ ਤੇ ਵੀ ਕਮਰ ਦੇ ਹੇਠਾਂ ਤਕ ਲਟਕ ਰਹੀ ਸੀ । ਮੱਥੇ ਤੇ ਸੁੱਟੀਆਂ ਲਟਾਂ ਦੇ ਵਿਚਕਾਰ ਉਸ ਨੇ ਲੰਬੀ ਬਿੰਦੀ ਲਾ ਰੱਖੀ ਸੀ । ਕਾਲੀ ਕਿਨਾਰੀ ਦੀ ਧੋਤੀ ਅਤੇ ਜੈਂਪਰ ਪਹਿਨ ਰਖਿਆ ਸੀ । ਕੁੱਲ ਮਿਲਾ ਕੇ ਉਹ ਨਿਰਮਲਤਾ ਦੀ ਮੂਰਤੀ ਲੱਗ ਰਹੀ ਸੀ ।

ਅਜੇ ਉਹ ਪੂਰਾ ਖਿੜਿਆ ਹੋਇਆ ਕਮਲ ਹੈ । ਉਸ ਨੇ ਵਾਲ ਬੰਨ੍ਹ ਰੱਖੇ ਹਨ । ਲਾਲ ਸੰਧੂਰ ਦੀ ਬਿੰਦੀ ਲਾ ਰੱਖੀ ਹੈ, ਜੈਂਪਰ ਅਤੇ ਹੋਰ ਕੱਪੜੇ ਚੰਗੀ ਤਰ੍ਹਾਂ ਪਹਿਨੇ ਹੋਏ ਹਨ । ਧੁੱਪ ਵਿਚ ਚਲਣ ਕਾਰਨ ਉਸ ਦੇ ਮੂੰਹ ਤੇ ਲਾਲੀ ਆ ਗਈ ਹੈ ਜਿਹੜੀ ਉਸ ਦੀ ਸੁੰਦਰਤਾ ਨੂੰ ਦੂਗਣੀ ਕਰ ਰਹੀ ਹੈ ।

ਕੇਸ਼ਵ ਪਿੱਲੈ ਦਾ ਮਨ ਚੰਚਲ ਹੋ ਉਠਿਆ । ਉਸ ਦੇ ਸੁਹਣੇ ਚਿਹਰੇ ਵੱਲ ਉਹ ਇਕ ਟੱਕ ਦੇਖਦਾ ਰਿਹਾ । ਉਸ ਦੇ ਚਿਹਰੇ ਤੋਂ ਇੰਜ ਲੱਗਿਆ ਕਿ ਤਕੰਮਾ ਕੁਝ ਚਾਹੁੰਦੀ ਹੈ । ਉਸਦੀਆਂ ਅੱਖਾਂ ਜਿਵੇਂ ਕਹਿ ਰਹੀਆਂ ਸਨ, "ਮੈਨੂੰ ਨਹੀਂ ਦੇਉਗੇ" ਜਾਂ 'ਮੈਨੂੰ ਦੇਣਾ ਚਾਹੀਦੈ' । ਉਸ ਨੇ ਉਹ ਦੇ ਦਿੱਤਾ—ਇਕ ਚੁੰਮਣ । ਉਸ ਦੇ ਆਨੰਦ ਦਾ ਅਨੁਭਵ ਵੀ ਉਸ ਨੂੰ ਹੋਇਆ ।

ਇੰਨਾ ਹੀ ਵਕਤ ਸੀ । ਉਸ ਵੱਡੀ ਅਲਮਾਰੀ ਦੇ ਪਿੱਛੇ ਇਹ ਹੋਇਆ ਸੀ । ਬਾਕੀ ਕਲਰਕਾਂ ਦੇ ਆਉਣ ਦਾ ਸਮਾਂ ਹੋ ਗਿਆ । ਉਹ ਦੋਵੇਂ ਪ੍ਰੇਮੀ-ਪ੍ਰੇਮਿਕਾ ਆਪਣੀ ਆਪਣੀ ਕੁਰਸੀ ਤੇ ਬੈਠ ਗਏ । ਉਦੋਂ ਤਕ ਦੂਸਰੇ ਕਲਰਕ ਵੀ ਆ ਗਏ ।

ਉਸ ਦਿਨ ਦਫਤਰ ਤੋਂ ਵਿਦਾ ਹੁੰਦੇ ਵਕਤ ਤਕੰਮਾ ਨੇ ਕੇਸ਼ਵ ਪਿੱਲੈ ਨੂੰ ਕਿਹਾ, "ਅੱਜ ਕੋਠੀ ਦਾ ਦਰਵਾਜ਼ਾ ਖੁੱਲ੍ਹਾ ਰਹੇਗਾ ।"

ਸ਼ਾਇਦ ਉਸ ਦੀ ਇੱਛਾ-ਪੂਰਤੀ ਨਾ ਹੋਈ ਹੋਵੇ ।

ਰਾਤ ਦੇ ਦਸ ਵਜੇ ਤੋਂ ਮਗਰੋਂ ਕੇਸ਼ਵ ਪਿੱਲੈ ਚੇਟਕੱਲਗਰੇ ਦੇ ਘਰ ਦੇ ਫਾਟਕ ਤੇ ਪਹੁੰਚਿਆ । ਦਰਵਾਜ਼ਾ ਖੁੱਲ੍ਹਾ ਸੀ । ਤਕੰਮਾ ਨੇ ਅੰਦਰੋਂ ਇਸ਼ਾਰਾ ਕਰਕੇ ਕੇਸ਼ਵ ਪਿੱਲੈ ਨੂੰ ਬੁਲਾਇਆ । ਧੜਕਦੇ ਦਿਲ ਨਾਲ ਉਸ ਨੇ ਅੰਦਰ ਪੈਰ ਰੱਖਿਆ । ਤਕੰਮਾ ਨੇ ਉਸ ਦਾ ਹੱਥ ਫੜ ਲਿਆ । ਉਸ ਨੂੰ ਲੱਗਿਆ ਜਿਵੇਂ ਉਸ ਦੇ ਹੱਥ ਦੀਆਂ ਹੱਡੀਆਂ ਚਰਮਰਾ ਜਾਣਗੀਆਂ । ਉਹ ਦੋਵੇਂ ਇਕ ਕਮਰੇ ਵਿਚ ਚਲੇ ਗਏ । ਉਸ ਨੇ ਹੌਲੀ ਜਿਹੇ ਦਰਵਾਜ਼ਾ ਬੰਦ ਕਰ ਲਿਆ । ਕੇਸ਼ਵ ਪਿੱਲੈ ਡਰ ਗਿਆ ਕਿ ਕਿਧਰੇ ਉਹ

ਕਿਸੇ ਦੁਰਘਟਨਾ ਵਿਚ ਨਾ ਫਸ ਜਾਵੇ। ਦੁਪਹਿਰੇ ਦਫਤਰ ਦੇ ਲੰਚ ਸਮੇਂ ਕੀਤੀ ਗਈ ਅਧੂਰੀ ਪ੍ਰੇਮ ਖੇਡ ਦੀ ਪੂਰਤੀ ਦਾ ਇਹ ਠੀਕ ਵਕਤ ਸੀ।

ਤਕੰਮਾ ਨੇ ਉਸ ਦੇ ਕੰਨ ਵਿਚ ਹੌਲੀ ਜਿਹੇ ਫੁਸਫੁਸ ਕੀਤੀ :

"ਹੈ ਪ੍ਰਭੂ, ਮੈਂ ਜੋ ਕੁਝ ਕਰ ਰਹੀ ਹਾਂ ਸਭ ਗਲਤ ਹੈ।" ਫਿਰ ਤਕੰਮਾ ਨੇ ਕੇਸ਼ਵ ਪਿੱਲੈ ਨੂੰ ਚੁੰਮਣ ਦਿੱਤਾ।

ਕੀ ਹਿਰਦੇ ਦੀ ਵੇਦਨਾ ਕਾਰਨ ਉਸ ਨੇ ਅਜੇਹਾ ਕਿਹਾ ਸੀ। ਪਤਾ ਨਹੀਂ। ਤਾਂ ਫਿਰ ਚੁੰਮਣ ਕਿਉਂ ਲਿਆ ਸੀ। ਉਸ ਦਾ ਸਾਹ ਬਹੁਤ ਗਰਮ ਸੀ। ਫਿਰ ਵੀ ਉਸ ਦੇ ਚਲੇ ਜਾਣ ਦੇ ਡਰੋਂ ਕੇਸ਼ਵ ਪਿੱਲੈ ਨੇ ਉਸ ਦੀ ਕਮਰ ਦੁਵੇਰੇ ਬਾਂਹ ਵਲਾ ਕੇ ਉਸ ਨੂੰ ਕਸ ਲਿਆ। ਤਕੰਮਾ ਨੇ ਪੁੱਛਿਆ, "ਕੀ ਇਸ ਤਰ੍ਹਾਂ ਰਾਤੀਂ ਮਿਲਣਾ ਠੀਕ ਹੈ?"

"ਕੀ ਗਲਤ ਹੈ?" ਕੇਸ਼ਵ ਪਿੱਲੈ ਨੂੰ ਪੁੱਛਣਾ ਚਾਹੀਦਾ ਸੀ, ਪਰ ਉਸ ਦੇ ਮੂੰਹੋਂ ਉਹ ਪ੍ਰਸ਼ਨ ਨਿਕਲ ਨਹੀਂ ਸਕਿਆ। ਤਕੰਮਾ ਦੇ ਮੂੰਹ ਵੱਲ ਦੇਖਦੇ ਹੋਏ ਉਸ ਨੂੰ ਲੱਗਿਆ ਜਿਵੇਂ ਉਹ ਆਪਣਾ ਸਵਾਲ ਪੁੱਛ ਚੁੱਕਿਆ ਹੈ। ਉਸ ਨੇ ਉਸੇ ਤਰ੍ਹਾਂ ਦਾ ਇਕ ਹੋਰ ਪ੍ਰਸ਼ਨ ਪੁੱਛੇ ਜਾਣ ਵਾਂਗ ਅੱਗੋਂ ਕਿਹਾ, "ਬਾਪ ਰੇ! ਇਹ ਬਹੁਤ ਗਲਤ ਹੈ। ਵਿਆਹ ਤੋਂ ਪਹਿਲਾਂ...ਹੇ ਪ੍ਰਭੂ, ਮੈਂ ਕੁਝ ਸੋਚ ਨਹੀਂ ਸਕਦੀ।" ਉਸ ਨੇ ਇੰਜ ਆਪਣੀ ਗਲਤੀ ਮਹਿਸੂਸ ਕਰਕੇ ਕਿਹਾ ਸੀ ਜਾਂ ਵਿਕਾਰ ਦੇ ਕਾਰਨ।

ਕੇਸ਼ਵ ਪਿੱਲੈ ਨੂੰ ਕੁਝ ਕਹਿਣਾ ਚਾਹੀਦੈ। ਮੂਕ ਰਹਿਣ ਨਾਲ ਤਕੰਮਾ ਦੀ ਗਲਤ ਧਾਰਨਾ ਬਣ ਸਕਦੀ ਹੈ। ਇਕ ਸਵਾਲ ਉਸ ਦੀ ਜ਼ੁਬਾਨ ਤੇ ਆਇਆ, "ਤੂੰ ਇੰਜ ਕਿਉਂ ਕਹਿੰਦੀ ਏਂ?

ਉਸ ਨੇ ਕਿਹਾ, "ਮੈਨੂੰ ਕੁਝ ਨਹੀਂ ਪਤਾ। ਮੈਨੂੰ ਡਰ ਲੱਗਦਾ ਹੈ, ਬਹੁਤ ਘਬਰਾਹਟ ਹੈ। ਫਿਰ ਵੀ ਤੁਹਾਨੂੰ ਛੱਡਣ ਨੂੰ ਮਨ ਨਹੀਂ ਕਰਦਾ।"

ਪਲ ਕੁ ਮਗਰੋਂ ਉਸ ਨੇ ਫਿਰ ਕਿਹਾ, "ਵਿਆਹ ਮਗਰੋਂ ਇਹ ਹੁੰਦਾ ਤਾਂ ਚੰਗਾ ਰਹਿੰਦਾ।

ਕੇਸ਼ਵ ਪਿੱਲੈ ਨੇ ਪੁੱਛਿਆ, "ਫਿਰ ਤੂੰ ਦਰਵਾਜ਼ਾ ਖੁੱਲ੍ਹਾ ਹੋਣ ਦੀ ਸੂਚਨਾ ਦੇ ਕੇ ਮੈਨੂੰ ਇੱਥੇ ਕਿਉਂ ਬੁਲਾਇਆ ਸੀ। ਮੇਰਾ ਪਹਿਲਾਂ ਤੋਂ ਹੀ ਇੰਤਜ਼ਾਰ ਕਿਉਂ ਕੀਤਾ?"

"ਉਂਜ ਹੀ।"

ਦਿਲ ਛੋਟਾ ਕਰਕੇ ਉਸ ਨੇ ਇਹ ਕੁਝ ਨਹੀਂ ਸੀ ਕਿਹਾ। ਉਸ ਨੇ ਕੇਸ਼ਵ ਪਿੱਲੈ ਦੀ ਗਰਦਨ ਵਿਚ ਪਏ ਹੱਥ ਨੂੰ ਹੋਰ ਕੱਸ ਲਿਆ, ਜਿਵੇਂ ਉਹ ਕਿਤੇ ਭੱਜ ਨਾ ਜਾਵੇ। ਉਸ ਦੇ ਮੂੰਹ ਨਾਲ ਆਪਣਾ ਮੂੰਹ ਮਿਲਾਉਂਦੀ ਨੇ ਕਿਹਾ, "ਮੇਰੇ ਨਾਲ ਪ੍ਰੇਮ ਨਹੀਂ ਹੈ? ਕੀ ਬਿਲਕੁਲ ਨਹੀਂ?"

"ਹੂੰ...ਇੰਜ ਕਿਉਂ ਸੋਚਦੀ ਏਂ?"

ਕਿੰਨਾ ਨਿਰਵਿਕਾਰ ਪ੍ਰਸ਼ਨ ਸੀ ਇਹ। ਜਦ ਵੀ ਕੋਈ ਪ੍ਰੇਮਿਕਾ ਪ੍ਰੇਮੀ ਤੋਂ ਇਹ ਪੁੱਛੇ ਕਿ 'ਕੀ ਤੁਸੀਂ ਮੈਨੂੰ ਪਸੰਦ ਨਹੀਂ ਕਰਦੇ?' ਤਾਂ ਪ੍ਰੇਮੀ ਉਸ ਦੇ ਪ੍ਰਸ਼ਨਾਂ ਦਾ

ਕਾਰਨ ਪੁੱਛਦਾ ਹੈ । ਇੱਥੇ ਕੇਸ਼ਵ ਪਿੱਲੈ ਨੇ ਕਹਿਣਾ ਸੀ ਕਿ ਉਹ ਗਲਤ ਕਹਿ ਰਹੀ ਹੈ । ਉਸ ਨੂੰ ਗੁਦਗੁਦੀ ਕਰਕੇ ਤਕੰਮਾ ਦਾ ਆਵੇਸ਼ ਸਪੱਸ਼ਟ ਕਰਨਾ ਚਾਹੀਦਾ ਸੀ ਨਾ ? ਕਸਮ ਖਾਣੀ ਚਾਹੀਦੀ ਸੀ ਨਾ ? ਤਕੰਮਾ ਨੇ ਕਿਹਾ, "ਮੈਨੂੰ ਅਜੇਹਾ ਹੀ ਲੱਗਦਾ ਹੈ ।"

ਸ਼ਾਇਦ ਕੇਸ਼ਵ ਪਿੱਲੈ ਦੇ ਚੁੰਮਣ ਵਿਚ ਗਰਮੀ ਘੱਟ ਹੋਵੇਗੀ । ਗਲਵਕੜੀ ਦੀ ਕੱਸ ਢਿੱਲੀ ਹੋਵੇਗੀ । ਅਜੇਹਾ ਨਾ ਹੋਣ ਤੇ ਅਵਿਅਕਤ ਕਾਰਨ ਦੀ ਪ੍ਰਤੀਤੀ ਹੋਵੇਗੀ । ਉਹ ਇਸ ਤੋਂ ਅਧਿਕ ਚੁੰਮਣ ਦੀ ਤਪਸ ਚਾਹੁੰਦੀ ਹੋਵੇਗੀ ।

ਉਸ ਨੇ ਪੁੱਛਿਆ, "ਘਰ ਦਾ ਕੀ ਵਿਸ਼ੇਸ਼ ਸਮਾਚਾਰ ਹੈ ?"

ਕੇਸਵ ਪਿੱਲੈ ਨੇ ਘਬਰਾ ਕੇ ਕਿਹਾ, "ਕੁਝ ਵੀ ਨਹੀਂ, ਕੋਈ ਗੱਲ ਨਹੀਂ ।"

ਜੁਆਬ ਨਹੀਂ ਲੱਭ ਸਕਿਆ । "ਮਾਂ ਦਾ ਪਾਗਲਪਨ ਕਾਫੀ ਨਹੀਂ । ਹੋਰ ਵੀ ਕੁਝ ਕਹਿਣਾ ਹੈ । ਕੀ ਕਹਾਂ ?"

ਉਸ ਨੇ ਪੁੱਛਿਆ, "ਫਿਰ ਤਾਰ ਕਿਉਂ ਆਈ ਸੀ ?"

ਉਸ ਨੇ ਵਿਰੋਧ ਕੀਤਾ, "ਕੁਝ ਨਹੀਂ, ਮਾਂ ਮੈਨੂੰ ਦੇਖਣਾ ਚਾਹੁੰਦੀ ਸੀ ।"

"ਉਸ ਲਈ ਚਿੱਠੀ ਲਿਖਣੀ ਕਾਫੀ ਨਹੀਂ ਸੀ ?"

ਇਸ ਦਾ ਵੀ ਕਾਰਨ ਦੱਸਣਾ ਹੈ । ਫਿਰ ਤੀਹ ਤਾਰੀਖ ਨੂੰ ਜਾਣਾ ਹੈ । ਉਦੋਂ ਤਕੰਮਾ ਨੇ ਕਿਹਾ, "ਕੁਝ ਵੀ ਹੋਵੇ ਇਕ ਗੱਲ ਸਾਫ ਹੈ । ਘਰੋਂ ਆਉਣ ਮਗਰੋਂ ਤੁਸੀਂ ਕੁਝ ਪ੍ਰੇਸ਼ਾਨ ਲੱਗਦੇ ਹੋ ।"

ਤਕੰਮਾ ਦਾ ਕਿਹਾ ਠੀਕ ਮਨ ਕੇ ਕੇਸ਼ਵ ਪਿੱਲੈ ਨੇ ਕਿਹਾ, "ਹਾਂ, ਇਹ ਠੀਕ ਹੈ ।"

"ਤੁਹਾਨੂੰ ਪ੍ਰੇਸ਼ਾਨ ਦੇਖ ਕੇ ਹੀ ਮੈਂ ਸਮਝਿਆ ਸੀ ਕਿ ਘਰ ਵਿਚ ਕੋਈ ਖਾਸ ਗੱਲ ਹੋਈ ਹੋਵੇਗੀ । ਇਸ ਲਈ ਹੀ ਪੁੱਛਿਆ ਸੀ ।"

ਅਚਾਨਕ ਉਦਾਸ ਆਵਾਜ਼ ਵਿਚ ਉਸ ਨੇ ਕਿਹਾ, "ਹੁਣ ਰਹਿਣ ਦੇਉ । ਉਸ ਗੱਲ ਨੂੰ ਜਾਨਣ ਦਾ ਮੈਨੂੰ ਕੀ ਅਧਿਕਾਰ ਹੈ ।"

"ਬਈ ਕੋਈ ਵੱਡੀ ਗੱਲ ਨਹੀਂ ਹੈ ।"

"ਕੋਈ ਵੱਡੀ ਗੱਲ ਨਾ ਵੀ ਹੋਵੇ, ਤਾਂ ਵੀ ਗੱਲ ਕੀ ਹੈ ?"

ਤਦ ਵੀ ਕੇਸ਼ਵ ਪਿੱਲੈ ਨੂੰ ਲੱਗਿਆ ਕਿ ਜੇ ਉਹ ਸਪੱਸ਼ਟ ਕਹਿ ਦੇਵੇ ਤਾਂ ਕਿਵੇਂ ਰਹੇ । ਨਹੀਂ । ਇੰਨੀ ਹਿੰਮਤ ਉਸ ਵਿਚ ਨਹੀਂ ਹੈ ।

ਉਹ ਉਸ ਦੇ ਉੱਤਰ ਦੀ ਉਡੀਕ ਕਰ ਰਹੀ ਹੈ । ਕੇਸ਼ਵ ਪਿੱਲੈ ਦੇ ਮੂੰਹੋਂ ਅਚਾਨਕ ਹੀ ਨਿਕਲਿਆ, "ਕੁਝ ਜ਼ਮੀਨ ਦੀ ਲਿਖਾ ਪੜ੍ਹੀ ਦਾ ਕੰਮ ਸੀ ।"

ਫਿਰ ਉਸ ਨੂੰ ਖੁਦ ਨੂੰ ਹੀ ਬੜੀ ਹੈਰਾਨੀ ਹੋਈ ਕਿ ਉਸ ਨੇ ਕਿੰਨਾ ਠੀਕ ਉੱਤਰ ਦਿੱਤਾ ।

ਦੂਸਰੀ ਵੇਰ ਉਹ ਆਪਣਾ ਧੰਨਵਾਦ ਕਰ ਰਿਹਾ ਸੀ । ਉਸ ਦੀ ਕਲਪਨਾ ਸ਼ਕਤੀ ਪ੍ਰਚੰਡ ਹੋ ਉੱਠੀ ।

ਉਸ ਨੇ ਪੁੱਛਿਆ, "ਇਸ ਵਿਚ ਇੰਨਾ ਪ੍ਰੇਸ਼ਾਨ ਹੋਣ ਦੀ ਕੀ ਲੋੜ ਹੈ ?"

ਹੁਣ ਕੇਸ਼ਵ ਪਿੱਲੈ ਨੇ ਕਹਾਣੀ ਘੜਨੀ ਸ਼ੁਰੂ ਕੀਤੀ। ਕਹਾਣੀ ਬੜੀ ਹੀ ਅਨੁਕੂਲ ਨਿਕਲੀ। "ਜਨਮ ਤੋਂ ਹੀ ਮੇਰੇ ਨਾਂ ਕੁਝ ਜ਼ਮੀਨ ਹੈ। ਉਸ ਨੂੰ ਆਪਣੇ ਹੱਕ ਹੇਠ ਕਰਨ ਦੀ ਮੇਰੀ ਬਚਪਨ ਤੋਂ ਹੀ ਤੀਬਰ ਇੱਛਾ ਸੀ। ਮਾਂ ਮੈਨੂੰ ਗੋਦ ਵਿਚ ਬਿਠਾ ਕੇ ਅਕਸਰ ਉਸ ਜ਼ਮੀਨ ਬਾਰੇ ਦੱਸਿਆ ਕਰਦੀ ਸੀ। ਮੈਂ ਉਸ ਜ਼ਮੀਨ 'ਤੇ ਅਧਿਕਾਰ ਕਰ ਲਵਾਂ ਇਹ ਮਾਂ ਦੀ ਵੀ ਇੱਛਾ ਸੀ। ਮਾਂ ਸਦਾ ਹੀ ਇਸ ਬਾਰੇ ਮੈਨੂੰ ਕਿਹਾ ਕਰਦੀ ਹੈ।"

ਫਿਰ ਕੇਸ਼ਵ ਪਿੱਲੈ ਸੋਚੀਂ ਪੈ ਗਿਆ ਕਿ ਜ਼ਮੀਨ ਤੇ ਅਧਿਕਾਰ ਕਰਨ ਲਈ ਉਹ ਜਾ ਰਿਹਾ ਹੈ ਕਿ ਨਹੀਂ। ਇਸ ਬਾਰੇ ਕੀ ਕਹਿਣਾ ਹੈ। ਆਖਰ ਇਹ ਕਥਾ ਪ੍ਰਵਾਹ ਕੁਝ ਪਲਾਂ ਲਈ ਉੱਥੇ ਹੀ ਰੁਕ ਗਿਆ।

ਤਕੰਮਾ ਇਹ ਕਹਾਣੀ ਬੜੀ ਉਤਸੁਕਤਾ ਨਾਲ ਸੁਣ ਰਹੀ ਹੈ। ਲੱਗਦਾ ਹੈ ਉਸ ਨੇ ਕਹਾਣੀ ਤੇ ਵਿਸ਼ਵਾਸ਼ ਕਰ ਲਿਆ ਹੈ। ਉਸ ਨੇ ਪੁੱਛਿਆ "ਹਾਂ ਫਿਰ ?"

ਕੇਸ਼ਵ ਪਿੱਲੈ ਨੇ ਕਹਾਣੀ ਨੂੰ ਅੱਗੇ ਤੋਰਦੇ ਹੋਏ ਕਿਹਾ, "ਇਸ ਵਕਤ ਉਸ ਜ਼ਮੀਨ 'ਤੇ ਮੇਰਾ ਜਮਾਂਦਰੂ ਅਧਿਕਾਰ ਹੈ। ਇਹ ਸਪੱਸ਼ਟ ਲਿਖਿਆ ਜਾਣਾ ਚਾਹੀਦਾ ਹੈ।"

ਉਸ ਕਿਹਾ, "ਲਿਖਵਾ ਲੈਣਾ, ਇਸ ਵਿਚ ਕੀ ਹੈ ?"

ਉਸ ਨੇ ਉੱਤਰ ਦਿੱਤਾ, "ਕਿਉਂ ਨਹੀਂ। ਨੌਕਰੀ ਦੀ ਪ੍ਰੰਪਰਾ ਵਾਲੀ ਤੈਨੂੰ ਜਾਂ ਤਿਰੂਵਨਤਪੁਰਮ ਵਾਲਿਆਂ ਨੂੰ ਜ਼ਮੀਨ ਬਾਰੇ ਕੁਝ ਪਤਾ ਨਹੀਂ ਹੈ। ਇਸ ਲਈ ਕੋਈ ਦੁੱਖ ਨਹੀਂ ਹੋਵੇਗਾ। ਇਹ ਪ੍ਰੰਪਰਾਗਤ ਕਿਸਾਨਾਂ ਦੀ ਹੀ ਸਮਝ ਵਿਚ ਆ ਸਕੇਗਾ।"

ਉਸ ਨੇ ਵੀ ਖਹਿੜਾ ਨਹੀਂ ਛੱਡਿਆ—"ਅਸੀਂ ਗ਼ਰੀਬ ਲੋਕ ਹਾਂ। ਖੇਤੀ ਜਾਂ ਜ਼ਮੀਨ ਸਾਡੇ ਕੋਲ ਨਹੀਂ ਹੈ।"

"ਹਾਂ ਇਹ ਸੱਚ ਹੈ।"

ਕੇਸ਼ਵ ਪਿੱਲੈ ਅਸਲ ਵਿਚ ਬੇਫਿਕਰ ਹੋ ਗਿਆ। ਉਹ ਕਹਾਣੀ ਸੁਣਾ ਕੇ ਉਸ ਨੂੰ ਲਾਭ ਹੀ ਹੋਇਆ।

"ਤੀਹ ਤਾਰੀਖ ਨੂੰ ਦਸਤਾਵੇਜ਼ ਲਿਖਵਾਣ ਦਾ ਦਿਨ ਹੈ। ਇਸ ਲਈ ਉਸ ਦਿਨ ਮੈਨੂੰ ਉੱਥੇ ਜਾਣਾ ਹੈ।"

ਉਸ ਦਿਨ ਮੂੰਹ ਹਨੇਰੇ ਤਕ ਦੋਵੇਂ ਪ੍ਰੇਮੀ-ਪ੍ਰੇਮਿਕਾ ਉਸ ਗੁਪਤ ਥਾਂ ਤੇ ਆਪਣੇ ਪ੍ਰਸ਼ਨਾਂ ਨੂੰ ਹੋਰ ਅਧਿਕ ਉਲਝਾਉਂਦੇ ਰਹੇ। ਕੇਸ਼ਵ ਪਿੱਲੈ ਤਕੰਮਾ ਨੂੰ ਗੁਦਗੁਦੀ ਕਰ ਰਿਹਾ ਸੀ। ਸ਼ਾਇਦ ਉਹ ਜਵਾਨੀ ਦੇ ਖ਼ੂਨ ਦੀ ਅਹਿਮੀਅਤ ਨੂੰ ਸਮਝ ਗਿਆ ਸੀ। ਉਸ ਦਾ ਉਦੇਸ਼ ਸਿਰਫ ਤਕੰਮਾ ਨੂੰ ਆਪਣੇ ਵਸ ਵਿਚ ਕਰਨ ਦਾ ਹੈ। ਇਸ ਲਈ ਉਹ ਆਪਣੀ ਸੁੱਧ-ਬੁੱਧ ਭੁੱਲ ਗਈ। ਤਕੰਮਾ ਦੀ ਜਵਾਨੀ ਦਾ ਖ਼ੂਨ ਉਬਲ ਰਿਹਾ ਸੀ। ਕੇਸ਼ਵ ਪਿੱਲੈ ਡਰ ਗਿਆ। ਉਸ ਦਾ ਸਾਰਾ ਵਿਸਮਾਦ ਠੰਢਾ ਪੈ ਗਿਆ। ਉਸ ਨੇ ਪੁੱਛਿਆ, "ਇਹ ਕੀ ?"

"ਹੂੰ। ਕੀ ਹੈ ?"

"ਇਸ ਸਭ ਦਾ ਅੰਤ ਕਿੱਥੇ ਹੋਵੇਗਾ ? ਤੇਰੀ ਕੀਰਤੀ ।"

ਉਸ ਨੇ ਕਿਹਾ, "ਕੀਰਤੀ । ਅਜੇਹਾ ਹੋ ਵੀ ਜਾਵੇ ਤਾਂ ਉਹ ਕਿਸਦੀ ਹੈ ?"

ਕੇਸ਼ਵ ਪਿੱਲੈ ਨੂੰ ਸੰਜਮ ਰੱਖਣਾ ਜ਼ਰੂਰੀ ਲੱਗਿਆ : ਤਕੰਮਾ ਨੂੰ ਕੋਈ ਡਰ ਨਹੀਂ, ਪਰ ਕੇਸ਼ਵ ਪਿੱਲੈ ਡਰਦਾ ਹੈ ।

## 4

ਉਨੱਤੀ ਅਤੇ ਤੀਹ ਤਾਰੀਖ ਦੀ ਛੁੱਟੀ ਮਿਲਣੀ ਹੈ । ਛੁੱਟੀ ਦੀ ਮਨਜ਼ੂਰੀ ਲੈ ਕੇ ਜਾਣਾ ਠੀਕ ਹੈ । ਹਰੀਹਰ ਆਯਰ ਦਾ ਕਹਿਣਾ ਹੈ ਕਿ ਪਹਿਲਾਂ ਵਾਂਗ ਛੁੱਟੀ ਦੀ ਅਰਜ਼ੀ ਦੇ ਕੇ ਚਲੇ ਜਾਣਾ ਠੀਕ ਨਹੀਂ ਹੈ । ਸੁਪਰਨਟੈਂਡੈਂਟ ਦੇ ਘਰ ਜਾ ਕੇ ਕਹਿਣਾ ਚਾਹੀਦੈ । ਛੁੱਟੀ ਦੀ ਮਨਜ਼ੂਰੀ ਲੈਣੀ ਹੈ । ਫਿਰ ਜਾਣਾ ਹੈ । ਇਹੋ ਰਸਤਾ ਹਰੀਹਰ ਆਯਰ ਨੇ ਸਮਝਾਇਐ ।

ਵੈਯਾਪੁਰੀ ਪਿੱਲੈ ਬੁਰਾ ਆਦਮੀ ਨਹੀਂ ਹੈ । ਉਹ ਵੀ ਬੀ. ਏ. ਪਾਸ ਹੈ । ਪੁਰਾਣਾ ਬੀ. ਏ. ਪਾਸ ਵਿਅਕਤੀ । ਤੀਹ ਸਾਲ ਪਹਿਲਾਂ ਉਸ ਨੇ ਸਕੱਤਰੇਤ ਵਿਚ ਇਕ ਕਲਰਕ ਵਜੋਂ ਨੌਕਰੀ ਸ਼ੁਰੂ ਕੀਤੀ । ਅੱਜ ਉਹ ਸੁਪਰਨਟੈਂਡੈਂਟ ਹੀ ਬਣ ਸਕਿਆ ਹੈ । ਜਿਨ੍ਹਾਂ ਲੋਕਾਂ ਨੂੰ ਉਸ ਪਦ ਤੇ ਮਗਰੋਂ ਕੰਮ ਮਿਲਿਆ ਸੀ ਉਹ ਅੱਜ ਸੈਕਟਰੀ ਬਣ ਗਏ ਹਨ । ਉਹ ਉਸੇ ਵਿਭਾਗ ਵਿਚ ਕੰਮ ਕਰ ਰਿਹਾ ਹੈ । ਉਥੋਂ ਦੀ ਹਰ ਇਕ ਕੁਰਸੀ ਤੇ ਬੈਠ ਕੇ ਉਸ ਨੇ ਕੰਮ ਕੀਤਾ ਹੈ । ਵੈਯਾਪੁਰੀ ਪਿੱਲੈ ਕੰਮ ਵਿਚ ਕਮਜ਼ੋਰ ਨਹੀਂ ਹੈ । ਬੁੱਧੀ ਵੀ ਘੱਟ ਨਹੀਂ । ਪਰ ਕਿਸੇ ਨੇ ਉਸ ਬਾਰੇ ਸੋਚ ਵਿਚਾਰ ਨਹੀਂ ਕੀਤਾ । ਸੋਚਣ ਵਾਲਾ ਕੋਈ ਵੀ ਨਹੀਂ ਹੈ । ਸੋਚਣ ਵਾਲੇ ਇਕ ਵੀ ਵਿਅਕਤੀ ਨੂੰ ਅੱਜ ਤਕ ਪ੍ਰਾਪਤ ਨਹੀਂ ਕਰ ਸਕਿਆ । ਪੂਰੇ ਤੀਹ ਸਾਲਾਂ ਤੋਂ ਉਹ ਮਸ਼ੀਨ ਵਾਂਗ ਕੰਮ ਕਰਦਾ ਆ ਰਿਹਾ ਹੈ । ਠੀਕ ਗਿਆਰਾਂ ਵਜੇ ਉਹ ਕੰਮ ਤੇ ਆਉਂਦਾ ਹੈ ਅਤੇ ਪੰਜ ਵਜੇ ਵਾਪਸ ਚਲਾ ਜਾਂਦਾ ਹੈ । ਸਕੱਤਰੇਤ ਵਿਚ ਸਿਵਾਏ ਆਪਣੇ ਵਿਭਾਗ ਦੇ ਕਰਮਚਾਰੀਆਂ ਤੋਂ ਕਿਸੇ ਨਾਲ ਨਹੀਂ ਬੋਲਦਾ । ਸ਼ਾਮ ਦੇ ਪੰਜ ਵਜੇ ਤੋਂ ਸਵੇਰ ਦੇ ਗਿਆਰਾਂ ਵਜੇ ਤਕ ਘਰ, ਫਿਰ ਗਿਆਰਾਂ ਵਜੇ ਤੋਂ ਪੰਜ ਵਜੇ ਤਕ ਦਫਤਰ ਤੋਂ ਸਿਵਾਏ ਹੋਰ ਕਿਸੇ ਥਾਂ ਉਸ ਨੂੰ ਦੇਖਿਆ ਹੀ ਨਹੀਂ ਜਾ ਸਕਦਾ । ਹਾਂ ਗਿਆਰਾਂ ਵਜੇ ਪੁਰਾਣਾ ਕੋਟ ਪਹਿਨੀ, ਮੱਥੇ ਤੇ ਟਿੱਕਾ ਲਾਈ ਸਕੱਤਰੇਤ ਦਾ ਫਾਟਕ ਲੰਘਦੇ ਹੋਏ ਉਸ ਨੂੰ ਅਕਸਰ ਦੇਖਿਆ ਜਾ ਸਕਦਾ ਹੈ । ਇਸ ਵਿਚ ਕੋਈ ਗਲਤੀ ਨਹੀਂ । ਸਕੱਤਰੇਤ ਦੇ ਉੱਚ ਅਧਿਕਾਰੀਆਂ ਨੂੰ ਦਫਤਰੀ ਲੇਖ ਦੇ ਇਲਾਵਾ, ਵੈਯਾਪੁਰੀ ਪਿੱਲੈ ਸਕੱਤਰੇਤ 'ਚ ਕਰਮਚਾਰੀ ਹੈ, ਇਸ ਬਾਰੇ ਕੁਝ ਵੀ ਪਤਾ ਨਹੀਂ ਹੈ ।

ਵੈਯਾਪੁਰੀ ਪਿੱਲੈ ਦੇ ਦਸ ਬੱਚੇ ਹਨ । ਨੌਕਰੀ ਵਿਚ ਆਉਣ ਤੋਂ ਲੈ ਕੇ ਹੁਣ ਤਕ ਜੇਕਰ ਕਿਸੇ ਨੇ ਉਸ ਨੂੰ ਕੁਝ ਦਿੱਤਾ ਤਾਂ ਉਸ ਨੇ ਸਵੀਕਾਰ ਕਰ ਲਿਆ । ਕੋਈ ਕੰਮ ਕਰਵਾਣ ਲਈ ਉਸ ਨੂੰ ਕਿੰਨੇ ਰੁਪੈ ਚਾਹੀਦੇ ਨੇ ਇਸ ਦੀ ਨਾ ਕੋਈ ਸੀਮਾ

ਹੈ ਨਾ ਕੋਈ ਜਬਰਦਸਤੀ। ਇਸ ਲਈ ਉਸ ਨੂੰ ਬੁੱਧੂ ਕਹਿਣਾ ਠੀਕ ਨਹੀਂ। ਕਿੰਨਾ ਵੀ ਘੱਟ ਪੈਸਾ ਹੋਵੇ ਉਸ ਨੂੰ ਕੋਈ ਇਤਰਾਜ ਨਹੀਂ ਹੁੰਦਾ। ਉਸ ਦੀ ਜ਼ਬਾਨ ਨੇ ਰੁਪਿਆ ਘੱਟ ਹੋਣ ਦੀ ਕਦੇ ਸ਼ਿਕਾਇਤ ਨਹੀਂ ਕੀਤੀ। ਹਿਸਾਬ ਨਹੀਂ ਦੱਸਦਾ। ਇਸ ਲਈ ਕਿਸੇ ਨੂੰ ਵੀ ਕੋਈ ਸ਼ਿਕਾਇਤ ਨਹੀਂ ਹੁੰਦੀ, ਨਰਾਜ਼ਗੀ ਨਹੀਂ ਹੁੰਦੀ। ਅੱਜ ਤਕ ਵੈਯਾਪੁਰੀ ਪਿੱਲੈ ਤੇ ਕੋਈ ਇਲਜ਼ਾਮ ਨਹੀਂ ਲਾਇਆ ਗਿਆ। ਉਸ ਦੇ ਵਤੀਰੇ ਨੂੰ ਦੇਖ ਕੇ ਅਜੇਹਾ ਨਹੀਂ ਲੱਗੇਗਾ ਕਿ ਰਿਸ਼ਵਤ ਲੈਣਾ ਤਨਖਾਹ ਤੋਂ ਇਲਾਵਾ ਲਾਭ ਦਾ ਮਾਰਗ ਹੈ। ਤਨਖਾਹ ਵਿਚ ਰਿਸ਼ਵਤ ਵੀ ਸ਼ਾਮਲ ਹੈ ਪਰ ਹਿਸਾਬ ਦੱਸਣਾ ਗਲਤ ਹੈ। ਇਸ ਤਰ੍ਹਾਂ ਦਸ ਬੱਚਿਆਂ ਵਾਲਾ ਪਰਿਵਾਰ ਆਪਣਾ ਗੁਜ਼ਾਰਾ ਚਲਾ ਰਿਹਾ ਹੈ। ਬਹੁਤ ਘੱਟ ਰਿਸ਼ਵਤ ਮਿਲਣ ਵਾਲੀ ਥਾਂ ਤੇ ਆਪਣੀ ਨੌਕਰੀ ਲਗਣ ਤੇ ਵੈਯਾਪੁਰੀ ਪਿੱਲੈ ਆਪਣੀ ਕਿਸਮਤ ਨੂੰ ਕੋਸਦਾ ਹੈ। ਨੌਕਰੀ ਵਿਚ, ਉਨਤੀ ਬਾਰੇ ਉਸ ਨੂੰ ਕੋਈ ਫ਼ਿਕਰ ਨਹੀਂ ਹੈ।

ਵੈਯਾਪੁਰੀ ਪਿੱਲੈ ਸੁਬਰਾਮਨੀਆ ਦਾ ਭਗਤ ਹੈ। ਉਸ ਦਾ ਵਿਸ਼ਵਾਸ ਹੈ ਕਿ ਇਸੀ ਭਗਤੀ ਕਾਰਨ ਉਸ ਦੀ ਜ਼ਿੰਦਗੀ ਬਿਨਾਂ ਕਿਸੇ ਗੜਬੜੀ ਦੇ ਗੁਜ਼ਰ ਰਹੀ ਹੈ। ਅੱਜ ਤਕ ਨਾ ਤਾਂ ਕੋਈ ਸ਼ਿਕਾਇਤ ਹੋਈ ਨਾ ਹੀ ਕੋਈ ਗੜਬੜ। ਉਸ ਦਾ ਕਹਿਣਾ ਹੈ ਕਿ ਬ੍ਰਹਮਾ ਹੀ ਹਮੇਸ਼ਾਂ ਉਸ ਦੀ ਸਹਾਇਤਾ ਅਤੇ ਰੱਖਿਆ ਕਰਦੇ ਹਨ।

ਕੇਸ਼ਵ ਪਿੱਲੈ ਨੇ ਸੁਪਰਨਟੈਂਡੈਂਟ ਦੇ ਘਰ ਜਾ ਕੇ ਛੁੱਟੀ ਮੰਗਣ ਦਾ ਇਰਾਦਾ ਕੀਤਾ। ਉਸ ਦੇ ਘਰ ਉਹ ਪਹਿਲੀ ਵਾਰ ਜਾ ਰਿਹਾ ਸੀ ਇਸ ਲਈ ਖਾਲੀ ਹੱਥ ਜਾਣਾ ਠੀਕ ਨਹੀਂ। ਇਹੋ ਤਾਂ ਕਹਿੰਦੇ ਹਨ ਕਿ ਸੁਪਰਨਟੈਂਡੈਂਟ ਨੂੰ ਵੀ ਉਸ ਦਾ ਇਸ ਤਰ੍ਹਾਂ ਆਉਣਾ ਪਸੰਦ ਨਹੀਂ ਆਏਗਾ। ਜ਼ਮੀਨ ਦੀ ਲਿਖਾ ਪੜ੍ਹੀ ਲਈ ਤਕੰਮਾ ਨੇ ਦਸ ਰੁਪਏ ਦੇਣ ਦਾ ਵਾਅਦਾ ਕੀਤਾ ਸੀ। ਉਸ ਤੋਂ ਇਲਾਵਾ ਉਸ ਨੇ ਤਿੰਨ ਰੁਪਏ ਹੋਰ ਮੰਗ ਲਏ। ਚੰਗੇ ਚੰਗੇ ਕਾਫੀ ਦੇ ਬੀਜ ਅਤੇ ਸ਼ੱਕਰ ਲੈ ਕੇ ਉਹ ਸੁਪਰਨਟੈਂਡੈਂਟ ਦੇ ਘਰ ਪਹੁੰਚਿਆ। ਕਾਫੀ ਦੇ ਬੀਜ ਅਤੇ ਸ਼ੱਕਰ ਦੇਖ ਕੇ ਸੁਪਰਨਟੈਂਡੈਂਟ ਨੂੰ ਬਹੁਤ ਖੁਸ਼ੀ ਹੋਈ। ਇੰਜ ਉਹ 29 ਅਤੇ 30 ਤਾਰੀਖ ਦੀ ਛੁੱਟੀ ਲੈ ਕੇ, ਤਕੰਮਾ ਤੋਂ ਲਏ ਦਸ ਰੁਪਏ ਲੈ ਕੇ ਅੱਠਾਈ ਤਾਰੀਖ ਨੂੰ ਘਰ ਲਈ ਤੁਰ ਪਿਆ।

ਉਸ ਨੇ ਆਪਣੇ ਭਵਿੱਖ ਲਈ ਕੁਝ ਵੀ ਨਿਸਚਿਤ ਨਹੀਂ ਕੀਤਾ ਹੈ। ਵਿਆਹ ਕਰਨ ਆਉਣਾ ਹੈ। ਮਹੀਨੇ ਦਾ ਅਖੀਰ ਹੈ। ਹੱਥ ਵਿਚ ਪੈਸਾ ਨਹੀਂ ਹੈ। ਪਿਤਾ ਨੂੰ ਰੁਪਏ ਭੇਜਣ ਲਈ ਵੀ ਉਸ ਨੇ ਨਹੀਂ ਕਿਹਾ। ਜਾਣਾ ਵੀ ਹੈ। ਤਕੰਮਾ ਨੇ ਕੇਸ਼ਵ ਪਿੱਲੈ ਨੂੰ ਪੁੱਛਿਆ। "ਵਸੀਅਤ ਦੀ ਦਸਤਾਵੇਜ਼ ਲਈ ਕੀ ਤੁਹਾਨੂੰ ਰੁਪਏ ਨਹੀਂ ਚਾਹੀਦੇ ?" ਕੇਸ਼ਵ ਪਿੱਲੈ ਨੇ ਉੱਤਰ ਦਿੱਤਾ, "ਚਾਹੀਦੇ ਨੇ।" ਪਰ ਉਸ ਨੇ ਉਸ ਤੋਂ ਉਧਾਰ ਨਹੀਂ ਸੀ ਮੰਗਿਆ। ਕੇਸ਼ਵ ਪਿੱਲੈ ਨੇ ਦੂਸਰੀ ਲੜਕੀ ਨਾਲ ਵਿਆਹ ਕਰਵਾਣ ਲਈ ਆਪਣੀ ਪ੍ਰੇਮਿਕਾ ਤੋਂ ਪੈਸੇ ਮੰਗੇ—ਇਹੋ ਕਿਹਾ ਜਾਵੇਗਾ। ਉਸ ਨੇ ਪੈਸੇ ਮੰਗੇ—ਇਹ ਇਲਜ਼ਾਮ ਉਸ ਤੇ ਨਹੀਂ ਲੱਗਣਾ ਚਾਹੀਦਾ। ਜੇ ਹੋਰ ਕੋਈ ਵਿਅਕਤੀ ਕੇਸ਼ਵ ਪਿੱਲੈ ਨੂੰ ਰੁਪਏ ਦਿੰਦਾ ਤਾਂ ਸ਼ਾਇਦ ਉਹ ਨਾ ਵੀ ਲੈਂਦਾ।

ਜਦੋਂ ਪੱਪੂ ਪਿੱਲੈ ਨੇ ਪੁੱਤਰ ਨੂੰ ਇਕੱਲੇ ਹੀ ਆਉਂਦੇ ਦੇਖਿਆ ਤਾਂ ਹੈਰਾਨੀ ਨਾਲ

ਪੁੱਛਿਆ, "ਤੂੰ ਆਪਣੇ ਇਕ ਵੀ ਮਿੱਤਰ ਨੂੰ ਨਾਲ ਨਹੀਂ ਲਿਆਇਆ ! ਕਿਉਂ ?"

ਗੌਰੀ ਨੇ ਆਪਣੇ ਮਨ ਦਾ ਸ਼ੱਕ ਪ੍ਰਗਟ ਕਰਦੇ ਹੋਏ ਕਿਹਾ, "ਮੈਨੂੰ ਇੰਜ ਲੱਗਦਾ ਸੀ ਕਿ ਵਿਆਹ ਦੀ ਪੂਰੀ ਤਿਆਰੀ ਹੋ ਜਾਣ ਉਪਰੰਤ ਉਸ ਵਿਚੋਂ ਵਰ ਗੈਰਹਾਜ਼ਰ ਰਹੇਗਾ।"

ਕੁੱਟੀ ਅੰਮਾ ਨੇ ਉਚਿੱਤ ਉੱਤਰ ਦਿੱਤਾ, "ਸਾਡਾ ਪੁੱਤਰ ਪਿਤਾ ਦਾ ਮੂੰਹ ਕਾਲਾ ਨਹੀਂ ਕਰੇਗਾ।"

ਇਕ ਗੱਲੋਂ ਮਾਂ ਨੂੰ ਪੁੱਤਰ ਤੋਂ ਮੁਆਫੀ ਮੰਗਣੀ ਸੀ। ਉਸ ਨੇ ਕਿਹਾ, "ਪਿਤਾ ਦਾ ਵਿਚਾਰ ਸੀ ਕਿ ਜਿਹੜੀ ਵਰਮਾਲਾ ਪੁੱਤਰ ਪਹਿਨਦਾ ਹੈ, ਉਹ ਸੋਨੇ ਦੀ ਹੋਣੀ ਚਾਹੀਦੀ ਹੈ। ਰੁਪਏ ਹਾਸਲ ਕਰਨ ਲਈ ਪਿਤਾ ਨੇ ਕਈ ਥਾਂ ਯਤਨ ਕੀਤਾ ਪਰ ਕੋਈ ਸਫ਼ਲਤਾ ਨਾ ਮਿਲੀ। ਆਖਰ ਖੇਤ ਵਟਾਈ ਤੇ ਦੇਣ ਦਾ ਫ਼ੈਸਲਾ ਕੀਤਾ: ਨਹੀਂ ਤਾਂ ਕੀ ਕਰਦਾ ? ਇਹ ਤੈਨੂੰ ਦੱਸਣਾ ਪਿਤਾ ਲਈ ਬਹੁਤ ਦੁੱਖਦਾਈ ਹੈ। ਆਖਰ ਮੈਂ ਹੀ ਆਪਣੇ ਪੁੱਤਰ ਨੂੰ ਇਹ ਕਹਿਣ ਬਾਰੇ ਸੋਚਿਆ।"

ਕੁੱਟੀ ਅੰਮਾਂ ਨੇ ਕੇਸ਼ਵ ਪਿੱਲੈ ਨੂੰ ਪਿਆਰ ਨਾਲ ਪੁੱਛਿਆ, "ਬੇਟੇ, ਤੈਨੂੰ ਇਸ ਪ੍ਰਤੀ ਕੋਈ ਦੁੱਖ ਤਾਂ ਨਹੀਂ ?"

ਕੇਸ਼ਵ ਪਿੱਲੈ ਨੇ ਇਕ ਸ਼ਬਦ 'ਚ ਜੁਆਬ ਦਿੱਤਾ, "ਨਹੀਂ।"

ਕੁੱਟੀ ਅੰਮਾਂ ਨੇ ਫਿਰ ਕਿਹਾ, "ਛੋਟੀ ਜਿਹੀ ਪਾਰਟੀ ਤੇ ਵੀ ਬਹੁਤ ਖਰਚ ਆਵੇਗਾ ਬੇਟਾ, ਪੈਸਾ ਕਿਥੋਂ ਆਵੇਗਾ। ਪਿਤਾ ਬੁੱਢੇ ਹੋ ਗਏ ਨੇ। ਜ਼ਮੀਨ ਵਟਾਈ ਤੇ ਚੜ੍ਹਾ ਕੇ ਗੁਜ਼ਾਰਾ ਕਰ ਰਹੇ ਨੇ।"

ਕੁੱਟੀ ਅੰਮਾ ਲਗਾਤਾਰ ਬੋਲਦੀ ਜਾ ਰਹੀ ਸੀ। ਉੱਥੇ ਸਾਰੇ ਖੁਸ਼ ਸਨ, ਖਾਸ ਤੌਰ ਤੇ ਪੱਪੂ ਪਿੱਲੈ ਅਤੇ ਕੁੱਟੀ ਅੰਮਾ ਨੂੰ ਜਿੰਨੀ ਖੁਸ਼ੀ ਸੀ, ਇੰਨੀ ਕਦੇ ਨਹੀਂ ਸੀ ਦੇਖੀ ਗਈ। ਉਨ੍ਹਾਂ ਦੀ ਜ਼ਿੰਦਗੀ ਵਿਚ ਆਨੰਦ ਦੀ ਇਹ ਸਭ ਤੋਂ ਵੱਡੀ ਘਟਨਾ ਹੈ। ਇੰਨੀ ਖੁਸ਼ੀ ਦੀ ਕਿਹੜੀ ਗੱਲ ਹੈ ਕੋਈ ਵੀ ਪੁੱਛ ਸਕਦਾ ਹੈ।

ਉਸ ਦਿਨ ਕਿੱਟੂ ਮਾਮਾ ਕੁੜੀ ਦੀ ਕੁੰਡਲੀ ਲੈ ਕੇ ਆਏ ਸਨ ਅਤੇ ਕੇਸ਼ਵ ਪਿੱਲੈ ਨੂੰ ਆਪਣੇ ਕੋਲ ਬਿਠਾ ਕੇ ਉਸ ਕੁੰਡਲੀ ਦੇ ਗੁਣਾ ਦਾ ਵਰਨਣ ਕਰਨ ਲੱਗੇ। ਕੇਸ਼ਵ ਪਿੱਲੈ ਨੂੰ ਉਸ ਬਾਰੇ ਕੁਝ ਵੀ ਪਤਾ ਨਹੀਂ ਸੀ। ਜਦੋਂ ਕਿੱਟੂ ਮਾਮੇ ਨੇ ਕਹਿਣਾ ਸ਼ੁਰੂ ਕੀਤਾ ਤਦ ਉਸ ਨੂੰ ਸੁਣਨਾ ਹੀ ਪਿਆ। ਉਨ੍ਹਾਂ ਨੇ ਚੰਗਾ ਅਤੇ ਮਾੜਾ ਭਵਿੱਖ ਦੱਸਦੇ ਹੋਏ ਸਾਲ ਦੀ ਤਾਰੀਖ ਦੀ ਵੀ ਸੂਚਨਾ ਦਿੱਤੀ। ਉਦੋਂ ਕੇਸ਼ਵ ਪਿੱਲੈ ਨੇ ਦਿਲਚਸਪੀ ਲਈ ਤੇ ਉਨ੍ਹਾਂ ਨੂੰ ਪ੍ਰਸ਼ਨ ਪੁੱਛਣ ਲੱਗਾ।

ਵਿਆਹ ਵਿਚ ਸ਼ਾਮਲ ਹੋਣ ਲਈ ਇਕ ਪਿੱਛੋਂ ਇਕ ਮਹਿਮਾਨ ਆਉਣ ਲੱਗੇ। ਕੁਝ ਲੋਕ ਹੀ ਆਏ ਹਨ। ਕਿਉਂਕਿ ਇਸ ਮਹੂਰਤ ਦਾ ਕੋਚੁਨਾਣੀ ਦਾ ਵੀ ਵਿਆਹ ਹੈ। ਕਿੱਟੂ ਮਾਮੇ ਦੇ ਪ੍ਰਵਚਨਾ ਦਾ ਕੋਈ ਫਲ ਨਹੀਂ, ਅਜੇਹਾ ਵੀ ਨਹੀਂ ਕਿਹਾ ਜਾ ਸਕਦਾ। ਕੇਸ਼ਵ ਪਿੱਲੈ ਵਿਚ ਕੁਝ ਤਬਦੀਲੀ ਆਈ। ਉਹ ਵੀ ਮਹਿਮਾਨਾਂ ਦਾ ਸਵਾਗਤ-ਸਤਿਕਾਰ ਕਰਨ ਲੱਗਾ। ਉਨ੍ਹਾਂ ਨੂੰ ਪਾਨ-ਸੁਪਾਰੀ ਆਦਿ ਦੇਣ ਲੱਗਾ।

ਅਜੇ ਤਕ ਉਹ ਨਿਰਲੇਪ ਸੀ। ਹੁਣ ਉਸ ਨੂੰ ਲੱਗਿਆ ਕਿ ਇਸ ਕਾਰਜ ਨਾਲ ਉਸ ਦਾ ਵੀ ਸੰਬੰਧ ਹੈ।

ਅੱਧੀ ਰਾਤ ਮਗਰੋਂ ਕਿਸ਼ਤੀ ਰਾਹੀਂ ਬਰਾਤ ਰਵਾਨਾ ਹੋਈ। ਉਸ ਵਿਚ ਕੇਸ਼ਵ ਪਿੱਲੈ ਦੀ ਉਮਰ ਦੇ ਦੋ ਮਹਿਮਾਨ ਹੀ ਸਨ। ਨਜ਼ਦੀਕੀ ਸੰਪਰਕ ਵੀ ਨਹੀਂ ਸੀ। ਨਾ ਹੀ ਉਨ੍ਹਾਂ ਨਾਲ ਉਸ ਦੀ ਕੋਈ ਮਿੱਤਰਤਾ ਸੀ। ਬਾਕੀ ਸਾਰੇ ਪੱਪੂ ਪਿੱਲੈ ਦੀ ਉਮਰ ਵਾਲੇ ਸਨ। ਕਿੱਟੂ ਮਾਮੇ ਨੇ ਭਗਵਤ ਪੜ੍ਹਨੀ ਸ਼ੁਰੂ ਕੀਤੀ। ਉਨ੍ਹਾਂ ਨੌਜਵਾਨਾਂ ਤੋਂ ਇਲਾਵਾ ਸਾਰੇ ਹੀ ਕਿੱਟੂ ਮਾਮੇ ਦਾ ਪੜ੍ਹਨਾ ਅਤੇ ਵਿਆਖਿਆ ਕਰਨਾ ਸੁਣ ਰਹੇ ਸਨ। ਦੋਵੇਂ ਜਵਾਨ ਸੌਂ ਰਹੇ ਸਨ। ਕੇਸ਼ਵ ਪਿੱਲੈ ਇਕੱਲਾ ਰਹਿ ਗਿਆ। ਗੱਲਬਾਤ ਕਰਨ ਲਈ ਕੋਈ ਨਹੀਂ ਸੀ।

ਵਹੁਟੀ ਦੇ ਘਰ ਤੋਂ ਇਕ ਮੀਲ ਦੂਰ ਵਿਆਹ ਦਾ ਸਾਰਾ ਇੰਤਜ਼ਾਮ ਕੀਤਾ ਗਿਆ ਸੀ। ਸਵੇਰ ਦੀ ਕੌਫੀ ਉਥੋਂ ਦੇ ਲੋਕ ਪੀ ਚੁੱਕੇ ਸਨ। ਕੌਫੀ ਮਗਰੋਂ ਜੰਞ ਦਾ ਆਗਮਨ ਹੈ। ਜੰਜ ਦੀ ਅਗਵਾਈ ਕਰਨ ਲਈ ਵਹੁਟੀ ਵਲੋਂ ਕੁਝ ਲੋਕ ਆਉਣ ਇਹ ਦਿਖਾਈ ਨਹੀਂ ਦੇਂਦਾ। ਜੰਞ ਵਿਚ ਵਿਆਹੁਤਾ ਮੁੰਡੇ ਨੂੰ ਨਾ ਦੇਖ ਕੇ ਬਜ਼ੁਰਗ ਲੋਕ ਪੁੱਛਣ ਲੱਗੇ, "ਕੇਸ਼ਵ ਕਿੱਥੇ ਹੈ ?" ਕੁਝ ਦੇਰ ਤਕ ਉੱਥੇ ਸ਼ੋਰ ਮਚਿਆ ਰਿਹਾ। ਪੱਪੂ ਪਿੱਲੈ ਨੇ ਜ਼ੋਰ ਜ਼ੋਰ ਨਾਲ ਕੇਸ਼ਵ ਨੂੰ ਦੋ ਆਵਾਜ਼ਾਂ ਮਾਰੀਆਂ। ਫਿਰ ਬੜਬੁੜ ਕੀਤਾ, "ਹੁਣੇ-ਹੁਣੇ ਇੱਥੇ ਸੀ, ਕਿੱਧਰ ਚਲਾ ਗਿਆ ?" ਕੇਸ਼ਵ ਪਿੱਲੈ ਦੋ ਖੇਤ ਉਲੰਘ ਕੇ ਇਕ ਰੁੱਖ ਉੱਤੇ ਚੜ੍ਹ ਕੇ ਫਿਕਰ ਵਿਚ ਗੁੰਮਿਆ ਬੈਠਿਆ ਸੀ। ਇਸ ਸ਼ੋਰ ਦਾ ਉਸ ਨੂੰ ਪਤਾ ਨਹੀਂ ਲੱਗਾ। ਘਬਰਾਏ ਹੋਏ ਕਿੱਟੂ ਮਾਮਾ ਕੇਸ਼ਵ ਪਿੱਲੈ ਨੂੰ ਲੱਭ ਕੇ ਫੜ੍ਹ ਕੇ ਲਿਆਏ। ਪੱਪੂ ਪਿੱਲੈ ਨੂੰ ਬਹੁਤ ਗੁੱਸਾ ਆਇਆ। ਪਰ ਉਸ ਵਕਤ ਉਸ ਨੇ ਗੁੱਸਾ ਪੀ ਲਿਆ। ਉਸ ਨੇ ਪੁੱਛਿਆ, "ਆਦਮੀਆਂ ਦੇ ਖੜ੍ਹਨ ਦੀ ਥਾਂ ਤੂੰ ਖੜ੍ਹਾ ਨਾ ਹੋ ਕੇ ਕਿਸ ਜੰਗਲ ਵਿਚ ਛੁਪਣ ਚਲਾ ਗਿਆ ਸੀ ?"

ਕਿੱਟੂ ਮਾਮੇ ਨੇ ਉੱਤਰ ਦਿੱਤਾ, "ਜਾਣ ਦਿਓ, ਉਸ ਦੇ ਹਮ ਉਮਰ ਹੇ ਨਹੀਂ, ਸਾਡੇ ਨਾਲ ਕਿਵੇਂ ਰਹਿ ਸਕੇਗਾ ?"

ਮਹੂਰਤ ਨਜ਼ਦੀਕ ਆ ਗਿਆ। ਇਕ ਪੁਰਸ਼ ਨੇ ਵਰ ਦੇ ਗਲ ਵਿਚ ਹਾਰ ਪਹਿਨਾਇਆ। ਇਸ ਵਕਤ ਚੁਫੇਰੇ ਦੀਵਾਰਾਂ ਡਿੱਗਣ ਵਾਂਗ ਬੜੀ ਤੇਜ਼ ਆਵਾਜ਼ ਵਿਚ ਢੋਲ ਵੱਜਣ ਲੱਗੇ। ਉਥੋਂ ਦੇ ਮੰਦਰ ਦਾ ਨਾਦ ਵੱਜਿਆ। ਇਕ ਹੋਰ ਜਣਾ ਵਾਜਾ ਵਜਾਣ ਲੱਗਿਆ। ਇੰਜ ਜੰਞ ਅਗਾਂਹ ਵਧੀ। ਚੰਪਾਕੁਲ ਮੰਦਰ ਵਿਚ ਤਿਉਹਾਰ ਤੇ ਗੀਤ ਗਾਉਣ ਵਾਲੇ ਗੋਵਿੰਦਨ ਪਿੱਲੈ ਨੇ ਖੁੱਲੀ ਆਵਾਜ਼ ਵਿਚ ਗੀਤ ਗਾਉਣਾ ਸ਼ੁਰੂ ਕੀਤਾ। ਉਸ ਦਾ ਗੀਤ ਹੈ, "ਪੰਚਾਲ ਭੂਪਤੀ ਅੱਜ ਦੇ ਰਹੇ ਨੇ ਬੇਟੀ ਆਪਣੀ।" ਉਸ ਦੀ ਆਵਾਜ਼ ਨਾਲ ਦੂਸਰੇ ਲੋਕ ਤੇ-ਤੇ-ਤਕ-ਤੇ-ਤੇ-ਤੋ ਦੇ ਤਾਲ ਨਾਲ ਗਾਉਣ ਲੱਗੇ। ਇਹ ਉਥੋਂ ਦੇ ਲੋਕਾਂ ਦੀ ਇਕ ਤਰ੍ਹਾਂ ਦੀ ਕਿਸ਼ਤੀ ਖੇਡ ਹੈ। ਵਿਚੋਂ ਵਿਚੋਂ ਮਰਦ ਅਤੇ ਔਰਤਾਂ ਉੱਚੀ ਉੱਚੀ ਆਵਾਜ਼ ਮਿਲਾਣ ਲੱਗਦੇ। ਰਾਹਗੀਰ ਔਰਤਾਂ ਵਰ ਤੋਂ ਅਗਾਹਾਂ ਨਿਕਲ ਜਾਣ ਲਈ ਇਕ ਤਰ੍ਹਾਂ ਦੀ ਆਵਾਜ਼ ਕੱਢਦੀਆਂ ਸਨ।

"ਇਹ ਕੇਹੀ ਹਲਚਲ ਹੈ ? ਇਹ ਆਵਾਜ਼ ਤਿਰੁਵਨਤਪੁਰਮ ਤਕ ਪਹੁੰਚ ਜਾਵੇਗੀ । ਇਸ ਸ਼ੋਰ ਤੋਂ ਬਗੈਰ ਕੀ ਕੰਮ ਨਹੀਂ ਚਲਾਇਆ ਜਾ ਸਕਦਾ ?"

ਅਲਮਾਰੀ ਪਿੱਛੇ ਇਕ ਚੁੰਮਣ ਦੇ ਲਈ ਚਿਹਰਾ ਅਗਾਂਹ ਕਰਕੇ ਖੜ੍ਹੀ ਹਣ ਵਾਲੀ ਤਕੰਮਾ ਦੀ ਸੁੰਦਰਤਾ ਉਹ ਦੇਖ ਰਿਹਾ ਸੀ । ਉਸ ਵਕਤ ਉਸ ਨੇ ਆਪਣੇ ਗਿੱਲੇ ਵਾਲਾਂ ਦੀ ਆਖਰੀ ਲਟ ਬੰਨ੍ਹ ਰਖੀ ਸੀ । ਕਾਲੀ ਕਿਨਾਰੀ ਵਾਲੀ ਧੋਤੀ ਅਤੇ ਜੰਪਰ ਪਹਿਨਿਆ ਹੋਇਆ ਸੀ । ਕੇਸ਼ਵ ਪਿੱਲੈ ਨੇ ਅੱਖਾਂ ਬੰਦ ਕਰ ਲਈਆਂ । ਪਰ ਉਹ ਰੂਪ ਉਸ ਦੀਆਂ ਅੱਖਾਂ ਤੋਂ ਨਾ ਹਟ ਸਕਿਆ । ਕੱਲ੍ਹ ਵੀ ਉਹ ਇਸੇ ਤਰ੍ਹਾਂ ਖੜ੍ਹੀ ਹੋਵੇਗੀ ।

'ਪੰਚਾਲ ਭੂਪਤੀ ਆਪਣੀ....'

"ਆਹ ! ਕਿੰਨਾ ਭਿਆਨਕ ਸ਼ੋਰ ਹੈ ! ਸ਼ੋਰ ਵੱਧਦਾ ਜਾ ਰਿਹਾ ਹੈ... ਇਸ ਸ਼ੋਰ ਦਾ ਇਹੋ ਮਤਲਬ ਹੋਵੇਗਾ ਕਿ ਹੁਣ ਕੋਈ ਹੋਰ ਕੁੜੀ ਉਸ ਦੀ ਉਡੀਕ ਨਾ ਕਰੇ...ਦਫ਼ਤਰ ਵਿਚ ਜਲਦੀ ਪਹੁੰਚ ਕੇ ਤਕੰਮਾ ਉਸ ਦਾ ਇੰਤਜ਼ਾਰ ਨਾ ਕਰੇ ।... ਕੀ ਹੁਣ ਗੇਟ ਖੁੱਲਾ ਰੱਖ ਕੇ ਉਸ ਫੁੱਲਾਂ ਦੇ ਰੁੱਖ ਹੇਠ ਤਕੰਮਾ ਨੂੰ ਉਡੀਕ ਨਹੀਂ ਕਰਨੀ ਚਾਹੀਦੀ ? ਇਸ ਦਾ ਮਤਲਬ ਤਾ ਇਹੋ ਹੋਇਆ ਕਿ ਮੇਰਾ ਸਾਰਾ ਆਨੰਦ ਸਦਾ ਲਈ ਖਤਮ ਹੋ ਗਿਆ ਨਾ ? ਅਤੇ ਇਸ ਦੇ ਬਦਲੇ...ਇਸ ਕੁੜੀ ਨੂੰ ਤਾਂ ਮੈਂ ਦੇਖਿਆ ਤਕ ਵੀ ਨਹੀਂ ਹੈ ।"

ਇੰਜ ਜੇ ਹਰ ਰੋਜ਼ ਹੀ ਤਕੰਮਾ ਦੀ ਇੰਤਜ਼ਾਰ ਵਿਚ ਰਿਹਾ...ਤਾਂ ਕੀ ਦੋ ਪਤਨੀਆਂ ਹੋਣਗੀਆਂ ? ਇਕ ਇੱਥੇ ਉਡੀਕ ਕਰੇਗੀ, ਇਕ ਉੱਥੇ ।

ਇਸੇ ਸਮੇਂ ਵਰ, ਵਿਆਹ ਵਾਲੇ ਘਰ ਦੇ ਫਾਟਕ ਤੇ ਪਹੁੰਚਿਆ । ਇਕ ਮੁੰਡੇ ਨੇ ਉਸ ਦੇ ਪੈਰ ਧੋਤੇ । ਉਦੋਂ ਰੌਲਾ ਵੱਧ ਗਿਆ । ਕਿਸ਼ਤੀ ਦਾ ਗੀਤ ਹੁਣ ਬੰਦ ਹੋ ਗਿਆ ।

ਠੀਕ ਸਾਹਮਣੇ ਵਾਲੇ ਵਿਹੜੇ ਵਿਚ ਚੰਮੇਲੀ ਦਾ ਮੰਡਪ ਹੈ ਜਿੱਥੇ ਸੱਤ ਵੱਡੇ ਵੱਡੇ ਲੈਂਪ ਬਲ ਰਹੇ ਹਨ । ਨਜ਼ਦੀਕ ਹੀ ਸ਼ਗਨ ਦੇ ਚਾਵਲ ਰੱਖੇ ਹੋਏ ਹਨ ।

ਉਸ ਪੰਡਾਲ ਵਿਚ ਕਿਸੇ ਤਰ੍ਹਾਂ ਦੀ ਸਜਾਵਟ ਨਹੀਂ ਕੀਤੀ ਗਈ । ਇਕ ਫਟਿਆ ਹੋਇਆ ਰੰਗੀਨ ਕਾਗਜ਼ ਵੀ ਨਹੀਂ ਚਿਪਕਾਇਆ ਗਿਆ । ਪਰ ਉਹ ਠੀਕ ਥਾਂ ਸਿਰ ਬਣਾਇਆ ਗਿਆ ਹੈ ।

ਚੰਮੇਲੀ-ਮੰਡਪ ਵਿਚ ਪਟੜੇ ਉੱਤੇ ਚਿੱਟਾ ਕੱਪੜਾ ਵਿਛਾ ਕੇ ਵਰ ਨੂੰ ਬਿਠਾਇਆ ਗਿਆ । ਅਸ਼ਟਮੰਗਲ ਅਤੇ ਦੀਪਕ ਲੈ ਕੇ ਇਕ ਔਰਤ ਆਈ । ਉਸ ਦੇ ਪਿੱਛੇ ਵਹੁਟੀ ਦਾ ਹੱਥ ਪਕੜੀ ਇਕ ਹੋਰ ਔਰਤ ਮੰਡਪ ਵਿਚ ਆਈ । ਜ਼ਿੰਦਗੀ ਵਿਚ ਪਹਿਲੀ ਵੇਰ ਕੇਸ਼ਵ ਪਿੱਲੈ ਉਸਨੂੰ ਦੇਖ ਰਿਹਾ ਹੈ ।...ਨਹੀਂ, ਨਹੀਂ ਬਹੁਤ ਪਹਿਲਾਂ ਛੋਟੀ ਜਿਹੀ ਬੱਚੀ ਦੇ ਰੂਪ ਵਿਚ ਵੀ ਉਸ ਨੇ ਉਸ ਨੂੰ ਦੇਖਿਆ ਸੀ । ਪਰ ਉਹ,ਰੂਪ ਹੁਣ ਯਾਦ ਨਹੀਂ ਹੈ ।

ਵਰ ਕੋਲ ਵਹੁਟੀ ਨੂੰ ਬਿਠਾ ਦਿੱਤਾ ਗਿਆ । ਕਿਸੇ ਨੇ ਕੇਸ਼ਵ ਪਿੱਲੈ ਦੇ ਹੱਥ

ਵਿਚ ਪਾਨ ਅਤੇ ਸੁਪਾਰੀ ਫੜਾ ਦਿੱਤੀ। ਜਦ ਪੱਪੂ ਪਿੱਲੈ ਨੇ ਉਸ ਨੂੰ ਦਕਸ਼ਣਾ ਦਿੱਤੀ ਤਾਂ ਉਸ ਨੇ ਪਿਤਾ ਦੇ ਚਰਨਾਂ ਵਿਚ ਪ੍ਰਣਾਮ ਕੀਤਾ।

ਤਦ ਪਿਤਾ ਨੇ ਪੀਲੇ ਧਾਗੇ ਵਿਚ ਪਰੋਇਆ ਮੰਗਲਸੂਤਰ ਉਸ ਦੇ ਹੱਥ ਵਿਚ ਦਿੱਤਾ। ਰੌਲੇ ਵਿਚ ਵਰ ਨੇ ਵਹੁਟੀ ਦੇ ਗਲ ਵਿਚ ਕੰਬਦੇ ਹੱਥਾਂ ਨਾਲ ਮੰਗਲਸੂਤਰ ਬੰਨ੍ਹਣ ਦਾ ਯਤਨ ਕੀਤਾ ਪਰ ਠੀਕ ਤਰ੍ਹਾਂ ਬੰਨ੍ਹ ਨਾ ਸਕਿਆ। ਵਰ ਦੀ ਘਬਰਾਹਟ ਤੇ ਪਿੱਛੇ ਖੜੀਆਂ ਔਰਤਾਂ ਹੱਸ ਪਈਆਂ। ਆਖਰ ਵਰ ਨੇ ਮੰਗਲਸੂਤਰ ਠੀਕ ਤਰ੍ਹਾਂ ਬੰਨ੍ਹ ਦਿੱਤਾ। ਪਰ ਅਧਿਕ ਕੱਸਿਆ ਜਾਣ ਕਾਰਨ ਵਹੁਟੀ ਦਾ ਗਲ ਘੁਟਿਆ ਗਿਆ। ਉਸਦੀਆਂ ਅੱਖਾਂ ਫੈਲਣ ਲੱਗੀਆਂ। ਪਿੱਛੋਂ ਕਿਸੇ ਨੇ ਚੀਕ ਕੇ ਕਿਹਾ, "ਗੰਢ ਢਿੱਲੀ ਕਰੋ।"

ਇਕ ਔਰਤ ਨੇ ਗੰਢ ਢਿੱਲੀ ਕਰ ਦਿੱਤੀ।

ਫਿਰ ਵਹੁਟੀ ਦੇ ਹੱਥਾਂ ਤੇ ਵਸਤਰ ਰੱਖ ਕੇ ਕਸਮ ਚੁਕਾਈ। ਸੰਸਕਾਰ ਪੂਰਾ ਕੀਤਾ ਗਿਆ। ਵਹੁਟੀ ਦਾ ਹੱਥ ਫੜਨ ਸਮੇਂ ਘਬਰਾਹਟ ਕਾਰਨ ਕੇਸ਼ਵ ਪਿੱਲੈ ਨੂੰ ਆਪਣੇ ਸੱਜੇ ਅਤੇ ਖੱਬੇ ਹੱਥ ਦਾ ਗਿਆਨ ਨਾ ਰਿਹਾ। ਉਸ ਨੇ ਉਥੋਂ ਕਿਸੇ ਤਰ੍ਹਾਂ ਜਾਣਾ ਚਾਹਿਆ।

ਵਿਆਹ ਸੰਸਕਾਰ ਅਤੇ ਭੋਜ ਖਤਮ ਹੋਇਆ। ਉਸੇ ਦਿਨ ਵਹੁਟੀ ਨੂੰ ਲੈ ਕੇ ਜੰਝ ਚਾਰ ਵਜੇ ਘਰ ਵਾਪਸ ਆ ਗਈ।

ਜੰਝ ਵਾਪਸ ਆਉਣ ਤੋਂ ਕੁਝ ਸਮਾਂ ਮਗਰੋਂ ਘਰ ਦੇ ਪਿਛਵਾੜੇ ਲੜਾਈ ਹੋਣ ਦੀਆਂ ਆਵਾਜ਼ਾਂ ਸੁਣਾਈ ਦਿੱਤੀਆਂ। ਕੁੱਟੀ ਅੰਮਾ ਔਰਤਾਂ ਨਾਲ ਲੜ ਰਹੀ ਸੀ। ਉਹ ਪੁੱਛ ਰਹੀ ਸੀ, "ਵਹੁਟੀ ਨੂੰ ਜੇ ਤਪਦਿਕ ਹੋਈ ਤਾਂ ਮੇਰਾ ਬੇਟਾ ਇਲਾਜ ਕਰਵਾਏਗਾ। ਇਸ ਵਿਚ ਕਿਸੇ ਨੂੰ ਕੀ ਨੁਕਸਾਨ ਹੈ।"

ਫਿਰ ਵੀ ਕੁੱਟੀ ਅੰਮਾ ਬੁੜਬੁੜਾਂਦੀ ਰਹੀ, "ਲੋਕਾਂ ਨੂੰ ਬੜੀ ਹੀ ਈਰਖਾ ਹੋ ਰਹੀ ਹੈ। ਵਿਆਹ ਮਗਰੋਂ ਵਹੁਟੀ ਵਿਚ ਦੋਸ਼ ਕੱਢਣ ਦੀ ਆਦਤ ਬਣਾ ਲਈ ਹੈ। ਇਹ ਵੀ ਕੋਈ ਗੱਲ ਹੋਈ ?"

ਗੌਰੀ ਅਤੇ ਕਿੱਟੂ ਮਾਮੇ ਨੇ ਕੁੱਟੀ ਅੰਮਾ ਨੂੰ ਚੁੱਪ ਕਰਾਣ ਦਾ ਯਤਨ ਕੀਤਾ। ਪਰ ਕੁੱਟੀ ਅੰਮਾ ਨੂੰ ਜਦ ਗੁੱਸਾ ਆਉਂਦਾ ਹੈ ਤਾਂ ਫਿਰ ਜਲਦੀ ਸ਼ਾਂਤ ਨਹੀਂ ਹੁੰਦਾ। ਕਿਸੇ ਨੇ ਕਿਹਾ ਵਹੁਟੀ ਨੂੰ ਤਪਦਿਕ ਹੈ, ਉਸ ਦੇ ਵਾਲ ਨਹੀਂ ਹਨ, ਦੰਦ ਵੱਡੇ ਹਨ, ਕਾਲੀ ਹੈ, ਹੋਰ ਪਤਾ ਨਹੀਂ ਕੀ ਕੀ ਕਿਹਾ। ਇਹ ਸਭ ਕੁੱਟੀ ਅੰਮਾ ਦੇ ਕੰਨਾਂ ਤਕ ਪਹੁੰਚ ਗਿਆ। ਉਸ ਦਾ ਕ੍ਰੋਧ ਭੜਕ ਪਿਆ।

ਕੇਸ਼ਵ ਪਿੱਲੈ ਨੇ ਉਸੇ ਦਿਨ ਵਾਪਸ ਜਾਣਾ ਹੈ। ਉਸ ਨੂੰ ਸਿਰਫ਼ ਦੋ ਦਿਨਾ ਦੀ ਛੁੱਟੀ ਮਿਲੀ ਸੀ। ਜੇ ਉਹ ਅੱਜ ਸ਼ਾਮ ਵਾਪਸ ਚਲਾ ਜਾਵੇ, ਤਾਂ ਠੀਕ ਵਕਤ ਸਿਰ ਦਫ਼ਤਰ ਪਹੁੰਚ ਸਕੇਗਾ।

ਕੇਸ਼ਵ ਪਿੱਲੈ ਨੇ ਉਸੇ ਦਿਨ ਵਾਪਸ ਜਾਣ ਦਾ ਪੱਕਾ ਇਰਾਦਾ ਕਰ ਲਿਆ। ਕੇਸ਼ਵ ਪਿੱਲੈ ਦੂਸਰੇ ਦਿਨ ਹੀ ਜਾਵੇ, ਕੁੱਟੀ ਅੰਮਾ ਦਾ ਇਹ ਇਰਾਦਾ ਸੀ। ਉਸ ਨੇ ਕਿਹਾ, "ਈਰਖਾਲੂ ਲੋਕ ਅਜੇ ਪਤਾ ਨਹੀਂ ਕੀ ਕੀ ਕਹਿ ਰਹੇ ਹਨ। ਤੇਰੇ ਇੰਜ

ਅੱਜ ਹੀ ਚਲੇ ਜਾਣ ਨਾਲ ਪਤਾ ਨਹੀਂ ਹੋਰ ਕੀ ਕੀ ਕਹਿਣਗੇ।" ਕੁੱਟੀ ਅੰਮਾ ਦਾ ਵਿਚਾਰ ਸੀ ਕਿ ਜੇ ਉਸ ਦਾ ਕੋਈ ਹਮਜੋਲੀ ਉਸ ਨੂੰ ਸਮਝਾਏ ਤਾਂ ਉਹ ਰੁਕ ਜਾਵੇਗਾ। ਇਹ ਚੰਗਾ ਦਿਨ ਹੈ, ਇਹ ਉਸ ਨੇ ਕਿੱਟੂ ਮਾਮੇ ਤੋਂ ਪੁੱਛ ਲਿਆ ਸੀ।

ਪਰ ਇਹ ਗੱਲ ਮਾਂ ਪੁੱਤਰ ਨੂੰ ਕਿਵੇਂ ਕਹੇ ?

ਕੇਸ਼ਵ ਪਿੱਲੈ ਨੇ ਮਾਤਾ ਪਿਤਾ ਦੇ ਕਹਿਣ ਤੇ ਬੇਮਨ ਨਾਲ ਵਿਆਹ ਤਾ ਕਰ ਲਿਆ, ਪਰ ਹੁਣ ਉਹ ਜਾਣਾ ਚਾਹੁੰਦਾ ਹੈ। ਕੀ ਅਜੇਹੇ ਵੀ ਨੌਜਵਾਨ ਨੇ ? ਵਹੁਟੀ ਪਤਲੀ ਹੈ ਜਾਂ ਵਾਲ ਘੱਟ ਹਨ, ਜਾਂ ਰੰਗ ਕਾਲਾ ਹੈ, ਤਾਂ ਕੀ, ਉਸ ਦੀ ਉਮਰ ਵੀ ਘੱਟ ਹੈ। ਕੇਸ਼ਵ ਪਿੱਲੈ ਖੁਸ਼ ਕਿਉਂ ਨਹੀਂ ? ਇਹ ਸਭ ਸੋਚ ਕੇ ਕੁੱਟੀ ਅੰਮਾ ਨੇ ਬੇਟੀ ਨੂੰ ਕਹਿ ਵੀ ਦਿੱਤਾ, "ਪਤਾ ਨਹੀਂ ਉਹ ਵਹੁੱਟੀ ਦਾ ਸਪਰਸ਼ ਕਰੇਗਾ ਵੀ ਕਿ ਨਹੀਂ" ਉਸ ਨੂੰ ਜਾਣ ਦੀ ਕਾਹਲ ਹੈ। ਜੇ ਅੱਜ ਦੋਵੇਂ ਮਿਲ ਲੈਣ ਤਾਂ ਸਭ ਠੀਕ ਹੋ ਜਾਵੇ। ਅੱਜ ਉਸ ਨੂੰ ਜਾਣ ਤੋਂ ਰੋਕਣ ਦਾ ਕੀ ਉਪਾਅ ਹੋ ਸਕਦਾ ਹੈ ?"

ਕੁੱਟੀ ਅੰਮਾ ਵਹੁੱਟੀ ਕੋਲ ਗਈ। ਉਹ ਇਕੱਲੀ ਬੈਠੀ ਸੀ। ਵਹੁੱਟੀ ਵਿਚਾਰੀ ਨੂੰ ਕੀ ਪਤਾ ਕਿ ਪਤੀ ਦੇਵ ਨੇ ਅੱਜ ਹੀ ਜਾਣ ਦਾ ਇਰਾਦਾ ਬਣਾ ਲਿਆ ਹੈ।

ਕੁੱਟੀ ਅੰਮਾ ਨੇ ਵਹੁੱਟੀ ਨੂੰ ਕਿਹਾ, "ਛੁੱਟੀ ਨਹੀਂ ਹੈ, ਇਸ ਲਈ ਉਸ ਨੂੰ ਅੱਜ ਹੀ ਜਾਣਾ ਪਵੇਗਾ।"

ਕਾਤਰਯਾਨੀ ਦੇ ਚਿਹਰੇ ਤੇ ਕੋਈ ਭਾਵ ਪ੍ਰੀਵਰਤਨ ਨਹੀਂ ਹੋਇਆ। ਜਿਥੋਂ ਤਕ ਉਸ ਦਾ ਸੰਬੰਧ ਹੈ, ਕੀ ਇਹ ਕੋਈ ਮਾਮੂਲੀ ਗੱਲ ਹੈ ? ਅਜਿਹਾ ਹੋਣਾ ਸੰਭਵ ਨਹੀਂ। ਕੀ ਉਸ ਨੇ ਪਤੀ ਨਾਲ ਸੁਹਾਗ-ਰਾਤ ਦੇ ਸੁਪਨੇ ਨਹੀਂ ਦੇਖੇ ਹੋਣਗੇ ?" ਵਿਆਹ ਨਿਸਚਿਤ ਹੋਣ ਵਾਲੇ ਦਿਨ ਤੋਂ ਹੀ ਉਹ ਸੁਹਾਗ-ਰਾਤ ਦੇ ਸੁਪਨੇ ਦੇਖ ਰਹੀ ਹੋਵੇਗੀ ? ਨਹੀਂ ਤਾਂ ਕੀ ਵਰਮਾਲਾ ਅਤੇ ਮੰਗਲ-ਸੂਤਰ ਪਹਿਨਣ ਨਾਲ ਹੀ ਵਿਆਹ ਸੰਸਕਾਰ ਸੰਪੂਰਨ ਹੋ ਜਾਂਦਾ ? ਉਹ ਸਿਰਫ਼ ਵਿਆਹ ਸੰਸਕਾਰ ਹੀ ਨਹੀਂ ਸੀ। ਸੁਹਾਗ-ਰਾਤ ਹੀ ਉਸ ਦਾ ਕੇਂਦਰ-ਬਿੰਦੂ ਰਹੀ ਹੋਵੇਗੀ।

ਕੁੱਟੀ ਅੰਮਾ ਨੇ ਵਹੁੱਟੀ ਨੂੰ ਕਿਹਾ, "ਮੇਰੀ ਬੇਟੀ ਇਕ ਕੰਮ ਕਰ, ਕੇਸ਼ਵ ਪਿੱਲੈ ਉੱਥੇ ਖੜ੍ਹਾ ਹੈ। ਇਕੱਲਾ। ਤੂੰ ਉੱਥੇ ਜਾ ਕੇ ਉਸ ਨੂੰ ਮਜ਼ਬੂਰ ਕਰ ਕਿ ਉਹ ਨਾ ਜਾਵੇ।"

ਇਹ ਸੁਣ ਕੇ ਵਹੁੱਟੀ ਸ਼ਰਮ ਨਾਲ ਸੁੰਗੜ ਗਈ।

ਇਸ ਵਕਤ ਕੁੱਟੀ ਅੰਮਾ ਦੀ ਸਾਧਾਰਨ ਬੁੱਧੀ ਨੇ ਵੀ ਕੰਮ ਨਹੀਂ ਕੀਤਾ। ਪਤੀ ਨਾਲ ਮਿਲਣ ਦੀ ਕਿੰਨੀ ਵੀ ਉਤਸੁਕਤਾ ਵਹੁੱਟੀ ਵਿਚ ਹੋਵੇ, ਵਿਆਹ ਦੇ ਕੁਝ ਘੰਟਿਆਂ ਮਗਰੋਂ ਹੀ ਕੀ ਉਹ ਇੰਜ ਕਹੇਗੀ ? ਜੇ ਉਹ ਵਾਕਿਫ ਪ੍ਰੇਮੀ-ਪ੍ਰੇਮਿਕਾ ਹੋਣ ਤਦ ਵੀ ਇੰਜ ਨਹੀਂ ਕਹਿਣਗੇ। ਸ਼ਾਇਦ ਬੇਟੇ ਅਤੇ ਵਹੁੱਟੀ ਨੂੰ ਮਿਲਾਣ ਦੀ ਇੱਛਾ ਵਿਚ ਕੁੱਟੀ ਅੰਮਾ ਇਹ ਵੀ ਭੁੱਲ ਗਈ ਸੀ। ਸ਼ਰਮ ਨਾਲ ਮੂਕ ਖੜ੍ਹੀ ਵਹੁੱਟੀ ਕਾਤਰਯਾਨੀ ਨੂੰ ਕੁੱਟੀ ਅੰਮਾ ਨੇ ਫਿਰ ਕਿਹਾ, "ਨਾ ਕਹਿ, ਉਹ ਹੁਣੇ ਚਲਾ ਜਾਵੇਗਾ।"

ਫਿਰ ਵੀ ਕਾਤਰਯਾਨੀ ਆਪਣੀ ਥਾਂ ਤੋਂ ਨਾ ਹਿੱਲੀ।

ਕਾਤਰਯਾਨੀ ਦੇ ਮਨ ਵਿਚ ਖਾਹਿਸ਼ ਹੈ ਕਿ ਪਤੀ ਅੱਜ ਨਾ ਜਾਵੇ। ਪਰ ਉਹ ਆਪਣੇ ਮੂੰਹੋਂ ਕਹਿ ਨਹੀਂ ਸਕਦੀ।

ਕੇਸ਼ਵ ਪਿੱਲੈ ਨੂੰ ਅੱਜ ਹੀ ਜਾਣਾ ਜ਼ਰੂਰੀ ਹੈ। ਫਿਰ ਕਦੋਂ ਆਏਗਾ, ਇਹ ਗੱਲ ਦੱਸੀ ਨਹੀਂ। ਕੁੱਟੀ ਅੰਮਾ ਤੋਂ ਵੀ ਵਿਸਰ ਗਈ।

ਪੱਪੂ ਪਿੱਲੈ ਨੇ ਪੁੱਛਿਆ, "ਹੁਣ ਤੂੰ ਕਦੋਂ ਆਏਂਗਾ?"

"ਉਥੇ ਪਹੁੰਚ ਕੇ ਫ਼ੈਸਲਾ ਕਰ ਸਕਾਂਗਾ।"

ਪੱਪੂ ਪਿੱਲੈ ਨੇ ਸਖਤ ਚਿਤਾਵਨੀ ਦਿੱਤੀ, "ਅਗਲੇ ਐਤਵਾਰ ਤੂੰ ਦੋ ਦਿਨ ਦੀ ਛੁੱਟੀ ਲੈ ਕੇ ਆ ਜਾਵੀਂ।" ਕੇਸ਼ਵ ਪਿੱਲੈ ਨੇ ਕੋਈ ਜੁਆਬ ਨਾ ਦਿੱਤਾ। ਕਿੱਟੂ ਮਾਮਾ ਅਗਲਾ ਚੰਗਾ ਦਿਨ ਲੱਭਣ ਲਈ ਹਿਸਾਬ ਲਾ ਰਿਹਾ ਹੈ।

ਪੱਪੂ ਪਿੱਲੈ ਨੇ ਦੁਬਾਰਾ ਪੁੱਛਿਆ, "ਕੀ ਅਗਲੇ ਐਤਵਾਰ ਨੂੰ ਆਏਂਗਾ?"

ਕੇਸ਼ਵ ਪਿੱਲੈ ਨੇ ਸਿਰਫ਼ ਏਨਾ ਕਿਹਾ, "ਆਵਾਂਗਾ।"

ਸਾਰੇ ਜਣੇ ਕੇਸ਼ਵ ਪਿੱਲੈ ਨੂੰ ਫਾਟਕ ਤਕ ਵਿਦਾ ਕਰਨ ਗਏ। ਕਾਤਰਯਾਨੀ ਘਰ ਦੇ ਦਰਵਾਜ਼ੇ ਵਿਚ ਖੜ੍ਹੀ ਪਤੀ ਨੂੰ ਦੇਖਦੀ ਰਹੀ। ਕੇਸ਼ਵ ਪਿੱਲੈ ਨੇ ਇਕ ਵੇਰ ਵੀ ਮੁੜ ਕੇ ਨਾ ਦੇਖਿਆ ਜਿਵੇਂ ਉਸ ਨੂੰ ਵਹੁੱਟੀ ਦੀ ਕੋਈ ਪ੍ਰਵਾਹ ਹੀ ਨਾ ਹੋਵੇ।

ਆਪਣੇ ਟੁੱਟੇ ਸੁਪਨਿਆ ਨਾਲ ਕੀ ਉਸ ਰਾਤ ਕਾਤਰਯਾਨੀ ਇਕੱਲੀ ਪਈ ਪਈ ਨਹੀਂ ਰੋਈ ਹੋਵੇਗੀ?

## 5

ਤਿਰੂਵਨਤਪੁਰਮ ਵਾਪਸ ਆਉਂਦੇ ਸਮੇਂ ਕੇਸ਼ਵ ਪਿੱਲੈ ਲਗਾਤਾਰ ਇਹੋ ਸੋਚਦਾ ਰਿਹਾ ਕਿ ਹੁਣ ਉਹ ਤਕੰਮਾ ਨੂੰ ਆਪਣਾ ਮੂੰਹ ਕਿਵੇਂ ਦਿਖਾਏਗਾ। ਪਤਾ ਨਹੀਂ ਕਿੰਨੀ ਵੇਰ ਉਸ ਨੇ ਸਭ ਕੁਝ ਸਪੱਸ਼ਟ ਕਹਿ ਦੇਣ ਦਾ ਯਤਨ ਕੀਤਾ ਸੀ ਪਰ ਉਹ ਕਹਿ ਨਹੀਂ ਸਕਿਆ। ਉਸ ਨੂੰ ਆਪਣੀ ਕਮਜ਼ੋਰੀ ਦਾ ਕੋਈ ਕਾਰਨ ਪਤਾ ਨਹੀਂ ਸੀ ਲੱਗਦਾ।

ਉਹ ਦਫ਼ਤਰ ਵਿਚ ਕੁਝ ਘਬਰਾਇਆ ਜਿਹਾ ਪਹੁੰਚਿਆ। ਪਤਾ ਨਹੀਂ ਉਹ ਖੁਦ ਨੂੰ ਹੀਣਾ ਕਿਉਂ ਸਮਝ ਰਿਹਾ ਸੀ। ਉਸ ਨੂੰ ਲੱਗਿਆ ਕਿ ਹੁਣ ਉਸ ਨੂੰ ਉੱਚ ਪਦਵੀ ਦਾ ਸੁਪਨਾ ਨਹੀਂ ਲੈਣਾ ਚਾਹੀਦਾ। ਇਹੋ ਨਿਰਾਸ਼ਾ ਉਸ ਦੇ ਦਿਲ ਦਿਮਾਗ਼ ਤੇ ਛਾਈ ਹੋਈ ਸੀ। ਉਸ ਨੂੰ ਹੱਥ ਫੜ ਕੇ ਉਠਾਣ ਵਾਲਾ ਕੋਈ ਨਹੀਂ ਹੈ। ਜ਼ਿੰਦਗੀ ਦੀਆਂ ਸਾਰੀਆਂ ਸਹੂਲਤਾਂ ਮੁੱਕ-ਮੁਕਾ ਗਈਆਂ, ਨਹੀਂ-ਨਹੀਂ, ਨਸ਼ਟ ਹੋ ਗਈਆਂ, ਬਰਬਾਦ ਕਰ ਦਿੱਤੀਆਂ। ਵੱਡੇ ਭਰਾ ਦੀ ਪੁੱਤਰੀ ਨੂੰ ਧੋਖਾ ਦੇਣ ਕਾਰਨ ਸੈਕਟਰੀ ਕ੍ਰਿਸ਼ਨਨ ਨਾਇਰ ਉਸ ਦਾ ਦੁਸ਼ਮਣ ਬਣ ਜਾਵੇਗਾ। ਸੈਕਟਰੀ ਕ੍ਰਿਸ਼ਨਨ ਨਾਇਰ ਦੀ ਭਤੀਜੀ ਦੇ ਪਤੀ ਨੂੰ ਦਫ਼ਤਰ ਵਿਚ ਜ਼ਰੂਰ ਹੀ ਸਹੂਲਤਾਂ ਪ੍ਰਾਪਤ ਹੋਣੀਆ ਹਨ। ਉਸ ਦੀ ਪ੍ਰੇਮਿਕਾ ਹੁਣ ਉਸ ਦੀ ਕੱਟੜ ਦੁਸ਼ਮਣ ਬਣ ਜਾਵੇਗੀ। ਇਹ ਸੁਭਾਵਿਕ ਹੀ ਹੈ।

ਹੁਣ ਤਕ ਉਹ ਨਿਰਲੇਪ ਹੀ ਸੀ। ਹੁਣ ਉਹ ਦੁਸ਼ਮਣ ਦੀ ਸ਼੍ਰੇਣੀ ਵਿਚ ਵੀ ਆ ਗਿਆ। ਸ਼ਾਇਦ ਕਦੇ ਉਸ ਨੂੰ ਇਸ ਨੌਕਰੀ ਤੋਂ ਵੀ ਹੱਥ ਧੋਣੇ ਪੈਣ।

ਜਦੋਂ ਨੌਕਰੀ ਵਿਚ ਪ੍ਰਵੇਸ਼ ਕੀਤਾ ਸੀ, ਉਸ ਦੀ ਕੋਈ ਖਾਹਿਸ਼ ਨਹੀਂ ਸੀ। ਹੁਣ ਜਦ ਖਾਹਿਸ਼ਾਂ ਉਤਪਨ ਹੋਈਆਂ ਤਾਂ ਹਾਲਾਤ ਅਨਕੂਲ ਨਾ ਰਹੇ। ਕੇਸ਼ਵ ਪਿੱਲੈ ਨੇ ਜਿਸ ਦਿਨ ਨੌਕਰੀ ਵਿਚ ਪ੍ਰਵੇਸ਼ ਕੀਤਾ ਸੀ, ਉਸ ਦਿਨ ਵਾਂਗ ਅੱਜ ਦਾ ਦਿਨ ਵੀ ਉਸ ਨੂੰ ਵਿਸ਼ੇਸਤਾ ਵਾਲਾ ਜਾਪਿਆ। ਖਿੰਡਰੀਆਂ ਆਸ਼ਾਵਾਂ ਵਾਲਾ।

ਉਸ ਦਿਨ ਕੇਸ਼ਵ ਪਿੱਲੈ ਨੂੰ ਤਕੰਮਾ ਦੇ ਚਿਹਰੇ ਤੇ ਅਧਿਕ ਚੇਤਨਾ ਦਿਖਾਈ ਦਿੱਤੀ। ਨਿਰਸੰਦੇਹ ਉਹ ਖੂਬਸੂਰਤ ਹੈ! ਉਸ ਚਿਹਰੇ ਵਿਚ ਕਿੰਨੀ ਖਿੱਚ ਹੈ। ਉਸ ਦੀ ਮੁਸਕਾਨ ਪਹਿਲਾਂ ਨਾਲੋਂ ਵਧੇਰੇ ਪ੍ਰਭਾਵਿਤ ਕਰਨ ਵਾਲੀ ਹੈ। ਉਹ ਇੰਨੀ ਸੁੰਦਰ ਕਿਉਂ ਲੱਗਦੀ ਹੈ। ਕੇਸ਼ਵ ਪਿੱਲੈ ਨੇ ਸੋਚਿਆ ਕਿ ਕਲੇਸ਼ ਅਤੇ ਕਮਜ਼ੋਰੀਆਂ ਨਾਲ ਭਰੀ ਉਸ ਦੀ ਜ਼ਿੰਦਗੀ ਵਿਚ ਉਹ ਕਿਉਂ ਆਈ? ਉਸ ਦੀ ਲੁਭਾਉਣੀ ਸੁੰਦਰਤਾ ਦਾ ਭੋਗ ਕਰਨਾ, ਪ੍ਰਭੂ ਨੇ ਉਸ ਦੀ ਕਿਸਮਤ ਵਿਚ ਲਿਖਿਆ ਹੀ ਨਹੀਂ। ਉਸ ਨੇ ਆਪਣੀਆਂ ਕਮਜ਼ੋਰੀਆਂ ਤੇ ਕਾਬੂ ਪਾਇਆ ਹੋਇਆ ਹੈ। ਫਿਰ ਵੀ ਉਹ ਪੂਰਨ ਰੂਪ ਵਿਚ ਉਨ੍ਹਾਂ ਨੂੰ ਕਿਵੇਂ ਛੱਡ ਸਕਦਾ ਹੈ? ਕੀ ਉਹ ਕਮਜ਼ੋਰੀ ਤੋਂ ਮੁਕਤ ਹੋ ਸਕੇਗਾ? ਇਸ ਸੁੰਦਰਤਾ ਨੂੰ ਛੱਡਣਾ—ਹਾਂ, ਉਸ ਨੂੰ ਛੱਡਣਾ ਹੀ ਪਵੇਗਾ।

ਅਚਾਨਕ ਕਿੱਟੂ ਮਾਮੇ ਦੇ ਸ਼ਬਦ ਕੇਸ਼ਵ ਪਿੱਲੈ ਦੇ ਕੰਨਾਂ ਵਿਚ ਗੂੰਜ ਪਏ, "ਉਹ ਭਾਗਾਂ ਵਾਲੀ ਹੈ।"

ਤਕੰਮਾ ਨੇ ਪੁੱਛਿਆ, "ਵਸੀਅਤ ਦੀ ਦਸਤਾਵੇਜ਼ ਲਿਖਣ ਦਾ ਕੰਮ ਪੂਰਾ ਹੋ ਗਿਆ?"

ਕੇਸ਼ਵ ਪਿੱਲੈ ਨੇ ਥੋੜ੍ਹਾ ਮੁਸਕਾਨ ਦੀ ਕੋਸ਼ਿਸ ਕੀਤੀ ਪਰ ਸਫ਼ਲ ਨਹੀਂ ਹੋ ਸਕਿਆ। 'ਹੋਇਆ' ਜਾਂ 'ਨਹੀਂ ਹੋਇਆ', ਉਸ ਨੇ ਕੁਝ ਵੀ ਨਾ ਕਿਹਾ।

ਤਕੰਮਾ ਨੇ ਅਗਲਾ ਸਵਾਲ ਪੁੱਛਿਆ, "ਕੀ ਜ਼ਮੀਨ ਛਡਾਉਣ ਵਿਚ ਸਫ਼ਲ ਹੋ ਗਏ, ਜਿਹੜੇ ਤੁਸੀਂ ਇੰਨੇ ਉਦਾਸ ਹੋ? ਕੀ ਜ਼ਿੰਦਗੀ ਦੀ ਸਭ ਤੋਂ ਵੱਡੀ ਖਾਹਿਸ਼ ਇਹੋ ਹੈ?"

ਕੇਸ਼ਵ ਪਿੱਲੈ ਮਧੁਰ ਹਾਸਾ ਹੱਸਿਆ।

ਉਸ ਦਾ ਹੱਸਣਾ ਬਨਾਵਟੀ ਸੀ। ਤਕੰਮਾ ਨੂੰ ਭੁਚਲਾਣ ਲਈ ਉਸ ਨੇ ਅਭਿਨੈ ਕੀਤਾ ਸੀ।

ਤਕੰਮਾ ਨੂੰ ਇੰਜ ਲੱਗਿਆ ਕਿ ਕੇਸ਼ਵ ਪਿੱਲੈ ਦੇ ਮਨ ਵਿਚ ਅਨੇਕਾਂ ਪ੍ਰੇਸ਼ਾਨੀਆਂ ਹਨ। ਉਸ ਨੇ ਅੱਗੋਂ ਕਿਹਾ—"ਆਖਰ ਇਸ ਵਿਚ ਇੰਨਾ ਘਬਰਾਣ ਦੀ ਕੀ ਗੱਲ ਹੈ? ਤੁਹਾਡੇ ਕਰਮਾਂ ਵਿਚ ਇਸ ਤੋਂ ਚੰਗੀ ਜ਼ਮੀਨ ਹੋਵੇਗੀ, ਨਹੀਂ ਇਹੋ ਜ਼ਮੀਨ ਮਗਰੋਂ ਵੀ ਤੁਸੀਂ ਆਪਣੇ ਨਾਂ ਲਿਖਵਾ ਸਕਦੇ ਹੋ?"

ਕੇਸ਼ਵ ਪਿੱਲੈ ਨੇ ਕੋਈ ਜਵਾਬ ਨਾ ਦਿੱਤਾ। ਜਿਸ ਝੂਠ ਦਾ ਨਾਟਕ ਉਹ ਅਜੇ ਤਕ ਖੇਡ ਰਿਹਾ ਹੈ ਇਹੋ ਝੂਠ ਇਸ ਵਕਤ ਉਸ ਦਾ ਮਜ਼ਾਕ ਉੜਾ ਰਿਹਾ ਹੈ।

ਫਿਰ ਕੇਸ਼ਵ ਪਿੱਲੈ ਚੁੱਪ ਹੋ ਕੇ ਆਪਣੇ ਪਿਛਲੇ ਦੋ ਦਿਨਾਂ ਦਾ ਬਕਾਇਆ ਕੰਮ

ਕਰਨ ਦਾ ਬਹਾਨਾ ਕਰਕੇ ਕੰਮ ਵਿਚ ਰੁਝ ਗਿਆ। ਉਸ ਦੀਆਂ ਪ੍ਰੇਸ਼ਾਨੀਆਂ ਅਨੁਭਵ ਕਰਕੇ ਤਕੰਮਾ ਨੇ ਫਿਰ ਉਸ ਤੋਂ ਕੁਝ ਨਾ ਪੁੱਛਿਆ। ਉਸ ਨੂੰ ਪਤਾ ਹੈ ਕਿ ਕੇਸ਼ਵ ਪਿੱਲੈ ਨੂੰ ਖੁਸ਼ ਕਰਨ ਦਾ ਯਤਨ ਉਸ ਨੂੰ ਹੀ ਕਰਨਾ ਹੋਵੇਗਾ। ਉਸ ਨੂੰ ਗੁਦਗੁਦੀ ਕਰਕੇ ਹਸਾਉਣਾ ਹੋਵੇਗਾ।

ਜਦ ਕੇਸ਼ਵ ਪਿੱਲੈ ਨੂੰ ਤਨਖਾਹ ਮਿਲੀ ਤਾਂ ਉਸ ਨੇ ਤੇਰ੍ਹਾਂ ਰੁਪਏ ਤਕੰਮਾ ਦੇ ਸਾਹਮਣੇ ਮੇਜ਼ ਤੇ ਰੱਖ ਦਿੱਤੇ। "ਇਹ ਰੁਪਏ ਕਿਵੇਂ" ਦਾ ਭਾਵ ਚਿਹਰੇ ਤੇ ਲਿਆ ਕੇ ਤਕੰਮਾ ਨੇ ਕੇਸ਼ਵ ਪਿੱਲੈ ਵੱਲ ਦੇਖਿਆ। ਉਹ ਕੁਝ ਨਾ ਬੋਲਿਆ। ਤਕੰਮਾ ਨੇ ਕਿਹਾ, "ਅਜੇ ਛੇ ਰੁਪਏ ਬਾਕੀ ਹਨ ਨਾ? ਫਿਰ ਦੇ ਦੇਣਾ ਅਜੇ ਨਹੀਂ ਚਾਹੀਦੇ।"

ਕੇਸ਼ਵ ਪਿੱਲੈ ਨੇ ਆਪਣੇ ਦਿਲ ਵਿਚ ਕਿਧਰੇ ਚੋਟ ਮਹਿਸੂਸ ਕੀਤੀ। ਉਸ ਨੂੰ ਇਹ ਵੇਦਨਾ ਅਸਹਿ ਲੱਗੀ। ਉਸ ਨੇ ਸੋਚਿਆ, ਜਦ ਵਿਆਹ ਲਈ ਜਾਂਦੇ ਵਕਤ ਦਸ ਰੁਪਏ ਮੰਗੇ ਸਨ ਤਾਂ ਇੰਨਾ ਦਰਦ ਨਹੀਂ ਸੀ ਹੋਇਆ। ਹੁਣ ਵਿਆਹ ਕਰਕੇ ਵਾਪਸੀ ਤੇ ਕਿੰਨਾ ਦੁੱਖ ਮਹਿਸੂਸ ਹੋ ਰਿਹਾ ਹੈ। ਕੇਸ਼ਵ ਪਿੱਲੈ ਨੇ ਅਨਜਾਣ ਬਣਦਿਆਂ ਪੁੱਛਿਆ, "ਉਹ ਵੀ ਚਾਹੀਦੇ ਨੇ?"

ਤਕੰਮਾ ਦੀ ਸਮਝ ਵਿਚ ਨਾ ਆਇਆ। ਉਸ ਨੇ ਪੁੱਛਿਆ,

"ਉਹ ਕੀ?"

ਕੇਸ਼ਵ ਪਿੱਲੈ ਨੂੰ ਤਦ ਪਤਾ ਲੱਗਾ ਕਿ ਉਸ ਦੇ ਪ੍ਰਸ਼ਨ ਨੇ ਸਭ ਸਪੱਸ਼ਟ ਕਰ ਦਿੱਤਾ ਹੈ। ਕੁਝ ਨਾ ਸਪੱਸ਼ਟ ਕਰਨ ਦੀ ਕਮਜ਼ੋਰੀ ਨੇ ਉਸ ਨੂੰ ਆਪਣੇ ਵਸ ਵਿਚ ਕਰ ਲਿਆ। ਉਸ ਨੇ ਖੜ੍ਹੇ ਖੜ੍ਹੇ ਕਿਹਾ, "ਨਹੀਂ", ਕੀ ਤੈਨੂੰ ਬਾਕੀ ਪੈਸੇ ਵੀ ਹੁਣੇ ਚਾਹੀਦੇ ਨੇ?"

ਉਸ ਦਾ ਚਿਹਰਾ ਅਚਾਨਕ ਮੁਰਝਾ ਗਿਆ। ਉਸ ਨੇ ਕਿਹਾ:

"ਮੈਂ ਤਾਂ ਉਂਝ ਹੀ ਕਿਹਾ ਸੀ। ਅਜੇ ਰੱਖੋ। ਮੈਂ ਫਿਰ ਲੈ ਲਵਾਂਗਾ। ਮਜ਼ਾਕ ਕਰਨ ਤੇ ਵੀ ਮੂੰਹ ਮੋਟਾ ਕਰ ਲੈਂਦੀ ਏ।"

ਤਕੰਮਾ ਨੇ ਕਿਹਾ, "ਇਹ ਮਜ਼ਾਕ ਨਹੀਂ। ਇਸ ਨਾਜ਼ਕ ਸਮੇਂ ਮਜ਼ਾਕ ਨਹੀਂ ਕੀਤਾ ਜਾ ਸਕਦਾ। ਤੁਹਾਡੇ ਮਨ ਵਿਚ ਕੁਝ ਨਾ ਕੁਝ ਜ਼ਰੂਰ ਹੈ।"

ਕੇਸ਼ਵ ਪਿੱਲੈ ਨੇ ਚਿਹਰੇ ਤੇ ਜਬਰੀ ਮੁਸਕਾਨ ਲਿਆਉਂਦੇ ਹੋਏ ਕਿਹਾ, "ਨਹੀਂ।"

ਕੇਸ਼ਵ ਪਿੱਲੈ ਨੂੰ ਲੱਗਾ ਜਿਵੇਂ ਤਕੰਮਾ ਦੀ ਚੇਤਨਤਾ ਅਤੇ ਸੁੰਦਰਤਾ ਦਿਨ ਪ੍ਰਤੀ ਦਿਨ ਵਧਦੀ ਹੀ ਜਾ ਰਹੀ ਹੈ। ਹਰ ਅਗਲੇ ਦਿਨ ਉਸ ਵਿਚ ਕੁਝ ਵਿਸ਼ੇਸ਼ਤਾ ਵੱਧ ਜਾਂਦੀ ਹੈ। ਕੱਲ ਦੇਖੀ ਹੋਈ ਤਕੰਮਾ ਦਾ ਸੁਹੱਪਣ ਅੱਜ ਨਹੀਂ ਹੋਵੇਗਾ। ਅੱਜ ਉਸ ਵਿਚ ਅਧਿਕ ਨਵੇਕਲਾਪਨ ਦਿਖਾਈ ਦੇਵੇਗਾ। ਕੇਸ਼ਵ ਪਿੱਲੈ ਨੇ ਉਸ ਦੀ ਇਹ ਵਿਸ਼ੇਸਤਾ ਪਹਿਲਾਂ ਨਹੀਂ ਸੀ ਦੇਖੀ। ਤਕੰਮਾ ਨੂੰ ਆਪਣਾ ਬਣਾ ਲੈਣ ਦੀ ਰੁੱਚੀ ਉਸ ਵਿਚ ਦਿਨ ਪ੍ਰਤੀ ਦਿਨ ਵਧਦੀ ਹੀ ਜਾ ਰਹੀ ਸੀ।

ਕੀ ਤਕੰਮਾ ਆਪਣੇ ਵਿਚ ਇਸ ਤਰ੍ਹਾਂ ਦਾ ਪ੍ਰੀਵਰਤਨ ਜਾਣ ਬੁੱਝ ਕੇ ਕਰ ਰਹੀ ਹੈ? ਉਹ ਰੋਜ਼ ਨਵੇਂ ਢੰਗ ਨਾਲ ਆਪਣੇ ਵਾਲ ਸੰਵਾਰਦੀ ਹੈ। ਕੱਪੜਿਆਂ ਵਿਚ

ਤਬਦੀਲੀ ਕਰਦੀ ਹੈ। ਅੱਜ ਉਸ ਨੇ ਮੱਥੇ ਤੇ ਚੰਦਨ ਲਗਾਇਆ ਹੈ। ਔਰਤ ਲਈ ਇਹ ਸਭ ਸੁਭਾਵਿਕ ਹੀ ਹੈ। ਸਿਰਫ਼ ਇਹੋ ਉਸ ਦੀ ਵਿਸ਼ੇਸ਼ਤਾ ਨਹੀਂ ਹੈ, ਸਗੋਂ ਹੋਰ ਵੀ ਕਈ ਵਿਸ਼ੇਸ਼ਤਾਵਾਂ ਉਸ ਵਿਚ ਹਨ। ਜੇ ਕੱਲ੍ਹ ਉਸ ਦਾ ਚਿਹਰਾ ਬੇਦਾਗ਼ ਅਤੇ ਓਜਪੂਰਨ ਸੀ ਤਾਂ ਅੱਜ ਮੁਰਝਾਇਆ ਹੋਇਆ ਅਤੇ ਥੱਕਿਆ ਥੱਕਿਆ ਦਿਖਾਈ ਦੇਂਦਾ ਹੈ। ਅੱਖਾਂ ਵਿਚ ਸੁਪਨੇ ਹਨ। ਕੱਲ੍ਹ ਉਸ ਦੇ ਚਿਹਰੇ ਤੇ ਇਕ ਪ੍ਰੌੜ ਔਰਤ ਵਾਂਗ ਹਿੰਮਤ ਹੋਵੇਗੀ ਅਤੇ ਕਿਸੇ ਹੋਰ ਦਿਨ ਬੱਚੇ ਵਾਂਗ ਮਾਸੂਮ ਦਿਖਾਈ ਦੇਵੇਗੀ। ਫਿਰ ਕਿਸੇ ਦਿਨ ਸਮੱਸਿਆਵਾਂ ਨਾਲ ਭਰੇ ਸਵਾਲਾਂ ਵਿਚ ਉਲਝੀ ਹੋਈ ਦਿਖਾਈ ਪਵੇਗੀ।

ਕੇਸ਼ਵ ਪਿੱਲੈ ਦੀ ਚੁੱਪ ਤੇ ਚਿੰਤਾ ਦੂਰ ਕਰਨ ਦੀ ਤਕੰਮਾ ਕੋਸ਼ਿਸ ਕਰ ਰਹੀ ਹੈ। ਕਦੇ ਕਦੇ ਹੱਸਾਣ ਲਈ ਉਹ ਚੁਟਕਲਾ ਸੁਨਾਣ ਲਗਦੀ। ਕਦੇ ਉਹ ਰੁਸ ਜਾਂਦੀ। ਕਦੇ ਕਦੇ ਖੁਦ ਨੂੰ ਬਹੁਤ ਬੁੱਧੀਵਾਨ ਦਰਸਾਣ ਲਈ ਚੁੱਪ ਕਰਕੇ ਬੈਠ ਜਾਂਦੀ। ਕੇਸ਼ਵ ਪਿੱਲੈ ਕੁਝ ਦੇਰ ਨਾਲ ਪਹੁੰਚਦਾ ਹੈ। ਤਕੰਮਾ ਰੋਜ਼ ਦਫ਼ਤਰ ਵਿਚ ਜਲਦੀ ਆ ਜਾਂਦੀ ਹੈ। ਉਹ ਰੋਜ਼ ਹੀ ਦੇਰ ਕਰਕੇ ਆਉਂਦੀ ਹੈ। ਤਕੰਮਾ ਹਰ ਰੋਜ਼ ਕੇਸ਼ਵ ਪਿੱਲੈ ਨੂੰ ਕਹਿੰਦੀ ਹੈ, "ਮੈਨੂੰ ਆਈ ਅੱਧਾ ਘੰਟਾ ਹੋ ਗਿਐ।"

ਕੇਸ਼ਵ ਪਿੱਲੈ ਉਦਾਸੀ ਨਾਲ ਕਹਿ ਦੇਂਦਾ ਹੈ, "ਮੈਨੂੰ ਕੁਝ ਦੇਰ ਹੋ ਗਈ।"

ਇਹ ਦਿਨ ਤਕੰਮਾ ਨੇ ਕਿਹਾ, "ਅੱਜ ਕੋਠੀ ਦਾ ਦਰਵਾਜ਼ਾ ਖੁੱਲਾ ਰਹੇਗਾ।" ਉਸ ਦਿਨ ਕੇਸ਼ਵ ਪਿੱਲੈ ਉੱਥੇ ਨਹੀਂ ਆਇਆ। ਉਹ ਹੋਸਟਲ ਤੋਂ ਬਾਹਰ ਨਿਕਲ ਕੇ ਕਈ ਵਾਰ ਕੁਝ ਦੂਰ ਤਕ ਗਿਆ। ਪਰ ਹਰ ਵਾਰ ਵਾਪਸ ਆ ਜਾਂਦਾ ਰਿਹਾ। ਉੱਥੇ ਤਕ ਪਹੁੰਚ ਨਹੀਂ ਸਕਿਆ, ਬਸ ਏਨਾ ਹੀ।

ਉਸ ਦਿਨ ਤੋਂ ਛੇਤ-ਸੱਤ ਦਿਨ ਕੇਸ਼ਵ ਪਿੱਲੈ ਇਕ ਹੜਤਾਲ ਨੂੰ ਜਥੇਬੰਦ ਕਰਨ ਵਿਚ ਲੱਗਿਆ ਰਿਹਾ।

ਉਸ ਨੇ ਅਗਲੇ ਐਤਵਾਰ ਘਰ ਪਹੁੰਚਣਾ ਹੈ। ਮਾਤਾ ਪਿਤਾ ਨੂੰ ਉਸ ਨੇ ਵਚਨ ਦਿੱਤਾ ਸੀ। ਪਰ ਉਸ ਕੋਲ ਰਾਹ ਦੇ ਖਰਚ ਲਈ ਪੈਸੇ ਹੀ ਨਹੀਂ ਹਨ। ਤਕੰਮਾ ਨੂੰ ਦੇਣ ਮਗਰੋਂ ਬਾਕੀ ਬਚੇ ਪੈਸਿਆਂ ਦਾ ਉਸ ਨੇ ਖਾਣੇ ਦਾ ਕੂਪਨ ਬਣਾ ਲਿਆ ਹੈ। ਹੁਣ ਉਸ ਕੋਲ ਇਕ ਵੀ ਪੈਸਾ ਨਹੀਂ ਹੈ। ਜੇ ਉਹ ਤਕੰਮਾ ਨੂੰ ਪੈਸਿਆਂ ਲਈ ਕਹੇ ਤਾਂ ਉਹ ਜ਼ਰੂਰ ਹੀ ਦੇ ਦੇਵੇਗੀ। ਪਰ ਰੁਪਿਆਂ ਲਈ ਉਸ ਨੂੰ ਕਹਿਣ ਦਾ ਕੇਸ਼ਵ ਪਿੱਲੈ ਦਾ ਮਨ ਨਹੀਂ ਹੈ। ਫਿਰ ਜੇ ਉਸ ਨੇ ਪੁੱਛਿਆ ਕਿ ਇਸ ਐਤਵਾਰ ਕਿਉਂ ਜਾ ਰਹੇ ਹੋ, ਤਾਂ ਕੀ ਜੁਆਬ ਦੇਵੇਗਾ।

ਕੇਸ਼ਵ ਪਿੱਲੈ ਘਰ ਬਾਰੇ ਸੋਚਣ ਲੱਗਾ। ਕੀ ਪਤਾ ਉੱਥੇ ਉਸ ਦੇ ਪਿਤਾ ਜੀ ਨਰਾਜ਼ ਹੋਣਗੇ। ਮਾਂ ਰੋਵੇਗੀ। ਉਹ ਕੁੜੀ—ਉਹ ਕਿੰਜ ਹੋਵੇਗੀ ? ਉਸ ਬਾਰੇ ਕੇਸ਼ਵ ਪਿੱਲੈ ਕੁਝ ਨਹੀਂ ਕਹਿ ਸਕਦਾ। ਰੋਂਦੀ ਹੋਵੇਗੀ ਜਾਂ ਰੁੱਸੀ ਬੈਠੀ ਹੋਵੇਗੀ। ਕੀ ਪਤਾ ?

ਉਸ ਸਨਿੱਚਰਵਾਰ ਨੂੰ ਉਹ ਬਹੁਤ ਉਦਾਸ ਸੀ। ਉਸ ਨੂੰ ਰਾਤ ਭਰ ਨੀਂਦ ਨਹੀਂ ਆਈ। ਉਸ ਨੇ ਕਿਸੇ ਤੋਂ ਵੀ, ਕਿਸੇ ਤਰ੍ਹਾਂ ਪੰਜ ਰੁਪੈ ਮੰਗਣੇ ਹਨ। ਇਕ

ਦਿਨ ਦੀ ਛੁੱਟੀ ਵੀ ਲੈਣੀ ਸੀ। ਪਰ ਘਰ ਜਾਣ ਦਾ ਫ਼ੈਸਲਾ ਉਹ ਨਹੀਂ ਕਰ ਸਕਿਆ। ਘਰ ਜਾਣ ਲਈ ਉਸ ਦਾ ਦਿਲ ਤਾਂ ਕਰਦਾ ਸੀ। ਉਸ ਦੀਆਂ ਸਾਰੀਆਂ ਤਰਕੀਬਾਂ ਉਸ ਨੂੰ ਘਰ ਜਾਣ ਲਈ ਪ੍ਰੇਰਿਤ ਤਾਂ ਕਰ ਰਹੀਆਂ ਸਨ ਪਰ ਉਹ ਅਸਫ਼ਲ ਹੋ ਗਈਆਂ।

ਰਾਤੀਂ ਉਹ ਸੌਂ ਨਾ ਸਕਿਆ। ਦੂਸਰੇ ਦਿਨ ਐਤਵਾਰ ਉਹ ਬਗੈਰ ਕਿਸੇ ਕਾਰਨ ਪੂਰੇ ਸ਼ਹਿਰ ਵਿਚ ਘੁੰਮਦਾ ਰਿਹਾ। ਤਕੰਮਾ ਦੇ ਘਰ ਅੱਗੋਂ ਵੀ ਉਹ ਲੰਘਿਆ। ਸਵੇਰੇ ਤੁਰ ਫਿਰ ਕੇ ਉਹ ਆਪਣੇ ਕਮਰੇ ਵਿਚ ਵਾਪਸ ਆਇਆ ਅਤੇ ਸੌਂ ਗਿਆ।

ਇਕ ਆਦਮੀ ਨੇ ਕਮਰੇ ਵਿਚ ਆ ਕੇ ਪੁੱਛਿਆ,

"ਕੀ ਸੌਂ ਰਹੇ ਹੋ ?

ਕੇਸ਼ਵ ਪਿੱਲੈ ਜਾਗ ਪਿਆ। ਇਕ ਗੰਦੇ ਪਹਿਰਾਵੇ ਅਤੇ ਪਤਲੇ ਸਰੀਰ ਵਾਲਾ ਪ੍ਰੌੜ, ਨਾਵਾਕਫ ਵਿਅਕਤੀ ਸਾਹਮਣੇ ਖੜ੍ਹਾ ਸੀ। ਉਸ ਨੇ ਕੇਸ਼ਵ ਪਿੱਲੈ ਨੂੰ ਇਕ ਚਿੱਠੀ ਦੇਂਦੇ ਹੋਏ ਕਿਹਾ, "ਕੁਟਨ ਪਿੱਲੈ ਭਰਾ ਦਾ ਖ਼ਤ ਹੈ।"

ਕੇਸ਼ਵ ਪਿੱਲੈ ਨੇ ਚਿੱਠੀ ਪੜ੍ਹ ਕੇ ਪੁੱਛਿਆ, "ਤੁਹਾਡਾ ਇੱਥੇ ਕੀ ਕੰਮ ਹੈ ?"

ਉਸ ਆਦਮੀ ਨੇ ਕਿਹਾ, "ਮੇਰੇ ਕੋਲ ਜੋ ਕੁਝ ਸੀ, ਸਭ ਪਹਿਲਾਂ ਹੀ ਚਲੇ ਗਿਆ। ਬਸ ਇਕ ਮਕਾਨ ਬਾਕੀ ਸੀ, ਜਿਸ ਕਾਰਨ ਉਸ ਦੁਸ਼ਟ ਕੁਲੈਕਟਰ ਨੇ ਮੈਨੂੰ ਬਹੁਤ ਪ੍ਰੇਸ਼ਾਨ ਕਰ ਰਖਿਆ ਹੈ। ਠੀਕ ਹੈ ਉਸ ਨੂੰ ਵੀ ਪ੍ਰਭੂ ਨੇ ਇਨਾਮ ਦਿੱਤਾ ਹੈ। ਉਸ ਦਾ ਪੁੱਤਰ ਪਾਗਲ ਹੋ ਗਿਆ ਹੈ। ਇਸ ਵਕਤ ਮੈਂ ਬਹੁਤ ਸੰਕਟ ਵਿਚ ਹਾਂ। ਕੰਮ ਕਰਨ ਦੀ ਉਮਰ ਵੀ ਬੀਤ ਗਈ। ਮੇਰੇ ਤੇ ਅਜੇ ਤਕ ਸਾਹੂ ਗ੍ਰਹਿ ਦਾ ਪਹਿਰਾ ਸੀ। ਚੀਫ ਸੈਕਟਰੀ ਤੋਂ ਆਪਣਾ ਕੇਸ ਠੀਕ ਕਰਵਾਣ ਦੀ ਸਹੂਲਤ ਤੁਹਾਡੇ ਕਰਕੇ ਹੀ ਹੋਵੇਗੀ। ਕੰਮ ਪੂਰਾ ਹੋਣ ਲਈ ਫਾਈਲ ਚੀਫ ਸੈਕਟਰੀ ਕੋਲ ਪਹੁੰਚਣੀ ਚਾਹੀਦੀ ਹੈ। ਮੈਂ ਤੁਹਾਡੇ ਵਿਭਾਗ ਤੋਂ ਫਾਈਲ ਪ੍ਰਾਪਤ ਕਰਨ ਲਈ ਲਿਖ ਭੇਜਿਆ ਹੈ। ਤੁਸੀਂ ਉਸ ਨੂੰ ਛੇਤੀ ਤੋਂ ਛੇਤੀ ਚੀਫ ਸੈਕਟਰੀ ਕੋਲ ਭਿਜਵਾ ਦਿਉ।"

ਗੋਪਾਲਨ ਨਾਇਰ ਸਾਧਾਰਨ ਜ਼ਿੰਦਗੀ ਬਸਰ ਕਰਨ ਵਾਲਾ ਆਦਮੀ ਹੈ। ਅੱਠ ਦਸ ਸਾਲ ਪਹਿਲਾਂ ਉਸ ਦੀ ਜ਼ਮੀਨ ਸਰਕਾਰ ਨੇ ਵੱਧ ਪੈਸੇ ਦੇ ਕੇ ਲੈ ਲਈ ਸੀ। ਪਰ ਉਸ ਦੁਸ਼ਟ ਕੁਲੈਕਟਰ ਦੇ ਵਿਰੋਧ ਕਰਨ ਤੇ ਉਸ ਨੂੰ ਰੁਪਿਆ ਨਹੀਂ ਮਿਲ ਸਕਿਆ। ਉਹ ਰੁਪਿਆ ਅਜੇ ਤਕ ਰੁਕਿਆ ਪਿਆ ਹੈ। ਉਸ ਕੁਲੈਕਟਰ ਦੀ ਧੀ ਦੇ ਵਿਆਹ ਤੇ ਉਸ ਨੇ ਗੋਪਾਲਨ ਨਾਇਰ ਤੋਂ ਜੋ ਕੁਝ ਮੰਗਿਆ ਸੀ, ਉਸ ਨੂੰ ਨਹੀਂ ਸੀ ਮਿਲਿਆ। ਉਦੋਂ ਤੋਂ ਲੈ ਕੇ ਅੱਜ ਤਕ ਗੋਪਾਲਨ ਨਾਇਰ ਕੁਲੈਕਟਰ ਵਲੋਂ ਦਿੱਤੇ ਗਏ ਕਸ਼ਟਾਂ ਤੋਂ ਮੁਕਤੀ ਹਾਸਲ ਕਰਨ ਲਈ ਯਤਨ ਕਰ ਰਿਹਾ ਹੈ। ਇਸੇ ਯਤਨ ਵਿਚ, ਉਸ ਕੋਲ, ਉਸ ਜ਼ਮੀਨ ਤੋਂ ਇਲਾਵਾ ਜਿਹੜਾ ਇਕ ਛੋਟਾ ਜਿਹਾ ਮਕਾਨ ਸੀ, ਉਹ ਵੀ ਉਸ ਨੂੰ ਗਿਰਵੀ ਰੱਖ ਦੇਣਾ ਪਿਆ। ਸਰਕਾਰ ਤੋਂ ਮਿਲੇ ਰੁਪਿਆਂ ਨਾਲ ਉਹ ਗਿਰਵੀ ਰੱਖਿਆ ਆਪਣਾ ਘਰ ਛੁਡਵਾਏਗਾ। ਮੁਕੱਦਮਾ ਲੜਨ ਦੀ ਉਸ ਵਿਚ ਤਾਕਤ ਨਹੀਂ ਹੈ।

ਗੋਪਾਲਨ ਨਾਇਰ ਨੇ ਅੱਗੋਂ ਕਿਹਾ, "ਕੁਟਨ ਪਿੱਲੈ ਭਰਾ ਅਤੇ ਮੈਂ ਕੋਲ-ਕੋਲ ਰਹਿੰਦੇ ਹਾਂ। ਅੱਜ ਤੁਹਾਡੀ ਉੱਥੇ ਪਹੁੰਚਣ ਦੀ ਉਮੀਦ ਸੀ। ਪਰ ਮੈਂ ਤੁਹਾਡੇ ਨਾਲ ਹੀ ਇੱਥੇ ਆਉਣ ਖਾਤਰ ਘਰ ਵਿਚ ਇੰਤਜਾਰ ਕੀਤਾ। ਜਦੋਂ ਤੁਸੀਂ ਨਹੀਂ ਆਏ ਤਾਂ ਮੈਂ ਇਕੱਲਾ ਹੀ ਤੁਰ ਆਇਆ। ਤੁਹਾਡੇ ਮਾਤਾ ਪਿਤਾ ਬਹੁਤ ਘਬਰਾਏ ਹੋਏ ਹਨ। ਉਨ੍ਹਾਂ ਨੂੰ ਡਰ ਹੈ ਕਿ ਕਿਤੇ ਤੁਸੀਂ ਬੀਮਾਰ ਨਾ ਹੋ ਗਏ ਹੋਵੋ।"

ਕੇਸ਼ਵ ਪਿੱਲੈ ਨੇ ਕਿਹਾ, "ਮੇਰੀ ਤਬੀਅਤ ਖਰਾਬ ਹੈ।"

ਫਿਰ ਪੁੱਛਿਆ, "ਕੀ ਸਿਰਫ਼ ਫਾਇਲ ਹੀ ਭੇਜਣੀ ਕਾਫੀ ਹੈ ?"

"ਹਾਂ, ਕਾਫੀ ਹੈ। ਪਰ ਉਹ ਜਲਦੀ ਹੀ ਭੇਜਣੀ ਜ਼ਰੂਰੀ ਹੈ। ਭਾਵ ਕੱਲ੍ਹ।"

"ਸੁਪਰਨਟੈਂਡੈਂਟ ਬਹੁਤ ਚਲਾਕ ਹੈ।" ਗੋਪਾਲਨ ਨਾਇਰ ਨੂੰ ਇਹ ਗੱਲ ਪਤਾ ਸੀ। ਉਸ ਨੇ ਕਿਹਾ, "ਅਸੀਂ ਵੀ ਕੁਝ ਕਰ ਦਿਆਂਗੇ।"

ਕੇਸ਼ਵ ਪਿੱਲੈ ਨੂੰ ਲੱਗਿਆ ਕਿ ਇਸ ਮੌਕੇ ਦਾ ਫਾਇਦਾ ਉਠਾਣਾ ਚਾਹੀਦੇ। ਉਸ ਦੇ ਦਿਮਾਗ਼ ਵਿਚ ਧੌਂਕਣੀ ਵਾਂਗ ਵਿਚਾਰ ਚੱਕਰ ਲਾਣ ਲੱਗੇ।

ਗੋਪਾਲਨ ਨਾਇਰ ਨੇ ਫਿਰ ਪੁੱਛਿਆ, "ਕੀ ਸੁਪਰਨਟੈਂਡੈਂਟ ਨਾਲ ਤੁਹਾਡੀ ਨੇੜਤਾ ਹੈ ?"

ਨੇੜਤਾ ਹੈ ਜਾਂ ਨਹੀਂ, ਉਹ ਕੀ ਉੱਤਰ ਦੇਵੇ, ਕੇਸ਼ਵ ਪਿੱਲੈ ਦੀ ਸਮਝ ਵਿਚ ਨਹੀਂ ਆ ਰਿਹਾ। ਦਫ਼ਤਰ ਵਿਚ ਗੋਵਿੰਦਨ ਨਾਇਰ ਅਤੇ ਪ੍ਰਭਾਕਰਨ ਨਾਇਰ ਨੂੰ ਇਸ ਤਰ੍ਹਾਂ ਕੰਮ ਕਰਦੇ ਹੋਏ ਕੇਸ਼ਵ ਪਿੱਲੈ ਨੇ ਦੇਖਿਆ ਸੀ। ਅੱਜ ਪਹਿਲੀ ਵਾਰ ਉਸ ਨੂੰ ਵੀ ਇਸ ਤਰ੍ਹਾਂ ਦਾ ਕੰਮ ਕਰਨ ਦਾ ਮੌਕਾ ਮਿਲਿਆ ਹੈ। ਕੀ ਠੀਕ ਹੈ, ਕੀ ਗਲਤ, ਇਸ ਦਾ ਫ਼ੈਸਲਾ ਉਹ ਨਹੀਂ ਸੀ ਕਰ ਸਕਿਆ। ਇਧਰ ਗੋਪਾਲਨ ਨਾਇਰ ਉਸ ਦੇ ਉੱਤਰ ਦੀ ਉਡੀਕ ਵਿਚ ਖੜ੍ਹਾ ਸੀ। ਕੇਸ਼ਵ ਪਿੱਲੈ ਨੇ ਅਚਾਨਕ ਸਰਸਵਤੀ ਨੂੰ ਯਾਦ ਕੀਤਾ।

"ਜਦੋਂ ਸੁਪਰਨਟੈਂਡੈਂਟ ਮੇਰੇ ਮਾਲਕ ਹਨ ਤਾਂ ਕਿਵੇਂ ਕਹਿ ਦਿਆਂ ਕਿ ਵਾਕਫ ਨਹੀਂ। ਬੜਾ ਲਾਲਚੀ ਹੈ।"

ਗੋਪਾਲਨ ਨਾਇਰ ਨੇ ਫਿਰ ਕਿਹਾ ਕਿ ਉਹ ਇਸ ਲਈ ਤਿਆਰ ਹੈ। ਤੁਸੀਂ ਫਾਈਲ ਜਲਦੀ ਭਿਜਵਾ ਦਿਓ। ਫਿਰ ਉਸ ਨੇ ਸਵਾਲ ਕੀਤਾ, "ਕਿੰਨਾ ਦੇਣਾ ਪਵੇਗਾ ?" ਗੋਪਾਲਨ ਨਾਇਰ ਦਫ਼ਤਰ ਵਿਚ ਪ੍ਰਵੇਸ਼ ਕਰਨ, ਬਾਹਰ ਆਉਣ, ਰਿਸ਼ਵਤ ਦੇਣ ਅਤੇ ਬਿਨਾਂ ਦਿੱਤੇ ਕੰਮ ਬਣਾ ਲੈਣ ਵਿਚ ਬਹੁਤ ਹੁਸ਼ਿਆਰ ਹੈ। ਉਸ ਨੇ ਕੇਸ਼ਵ ਪਿੱਲੈ ਨੂੰ ਕਿਹਾ, "ਕਹਿਣ ਨੂੰ ਤਾਂ ਇਹ ਕੋਈ ਵੱਡੀ ਗੱਲ ਨਹੀਂ ਹੈ, ਜੋ ਪੈਸਾ ਮੈਨੂੰ ਮਿਲਣਾ ਹੈ ਬਸ ਉਹੋ ਕੰਮ ਹੈ। ਬਹੁਤ ਦੇਰ ਹੋ ਗਈ ਹੈ। ਹੁਣ ਕੁਝ ਘੰਟਿਆ ਦੇ ਅੰਦਰ ਹੀ ਭੇਜਣ ਦਾ ਹੁਕਮ ਆਏਗਾ। ਕਿਉਂਕਿ ਚੀਫ ਸੈਕਟਰੀ ਮੇਰੇ ਵਸ ਵਿਚ ਹੈ। ਹੁਣ ਇਸ ਕੰਮ ਵਿਚ ਕਾਹਲ ਕਰਨੀ ਚਾਹੀਦੀ ਹੈ।"

ਕੇਸ਼ਵ ਪਿੱਲੈ ਉਸ ਦੀ ਗੱਲ ਨਾਲ ਸਹਿਮਤ ਨਹੀਂ ਹੋਇਆ। ਬੋਲਿਆ, "ਓ ਕੁਝ ਘੰਟਿਆ ਦੀ ਆਗਿਆ ਕਹਿਣ ਨਾਲ ਛੇ ਮਹੀਨੇ ਦੀ ਦੇਰੀ ਹੋ ਜਾਵੇਗੀ ਅਤੇ ਸ਼ਾਇਦ ਫਾਈਲ ਤੇ ਕਾਗਜ਼ ਵੀ ਦੇਖਣ ਨੂੰ ਨਾ ਮਿਲਣ।"

ਗੋਪਾਲਨ ਨਾਇਰ ਨੇ ਉਸ ਦੀ ਗੱਲ ਦਾ ਸਮਰਥਨ ਕੀਤਾ। ਫਿਰ ਕਿਹਾ, ਵਿਭਾਗ ਵਿਚ ਸੁਪਰਨਟੈਂਡੈਂਟ ਨੂੰ ਕੋਸ਼ਿਸ਼ ਕਰਨ ਲਈ ਜੋ ਕੁਝ ਵੀ ਦੇਣਾ ਪਿਆ ਦੇਵਾਂਗਾ। ਦਸ ਰੁਪਏ ਦੇਣੇ ਕਾਫੀ ਹਨ ਨਾ ?"

ਕੇਸ਼ਵ ਪਿੱਲੈ ਨੇ ਕਿਹਾ, "ਇੰਨਾ ਕਾਫੀ ਹੈ ?"

"ਘੱਟ ਹਨ ਤਾਂ ਤੁਸੀਂ ਹੀ ਦੱਸ ਦਿਓ।"

"ਪੰਦਰਾਂ ਰੁਪਏ।"

ਗੋਪਾਲਨ ਨਾਇਰ ਦਾ ਚਿਹਰਾ ਉਦਾਸ ਹੋ ਗਿਆ। ਉਸ ਕੋਲ ਇਸ ਵਕਤ ਪੰਦਰਾਂ ਰੁਪਏ ਹੀ ਸਨ। ਫਿਰ ਘੱਟੋ ਘੱਟ ਉਸ ਨੂੰ ਚਾਰ ਦਿਨ ਤਿਰੂਵਨਤਪੁਰਮ ਵਿਚ ਰਹਿਣਾ ਵੀ ਪੈਣਾ ਹੈ। ਕੌਫੀ ਅਤੇ ਸਿਗਰਟ ਲਈ ਤਾਂ ਪੈਸੇ ਚਾਹੀਦੇ ਹੀ ਹਨ, ਉਹ ਵੀ ਨਹੀਂ। ਉਸ ਨੇ ਆਪਣੀ ਪ੍ਰਸਥਿਤੀ ਕੇਸ਼ਵ ਪਿੱਲੇ ਸਾਹਮਣੇ ਸਪੱਸ਼ਟ ਕਰ ਦਿੱਤੀ। ਅਤੇ ਕਿਹਾ, "ਫਿਰ ਮੇਰੇ ਕੋਲ ਇਕ ਕੌਫੀ ਅਤੇ ਇਕ ਬੀੜੀ ਖਰੀਦ ਕੇ ਪੀਣ ਲਈ ਵੀ ਪੈਸਾ ਨਹੀਂ ਹੋਵੇਗਾ।"

ਕੇਸ਼ਵ ਪਿੱਲੈ ਦਾ ਕਹਿਣਾ ਹੈ ਕਿ ਘੱਟੋ ਘੱਟ ਤੇਰ੍ਹਾਂ ਰੁਪਏ ਤਾਂ ਦੇਣੇ ਹੀ ਹੋਣਗੇ। ਗੋਪਾਲਨ ਨਾਇਰ ਨੂੰ ਸ਼ੱਕ ਹੋਇਆ। ਕੇਸ਼ਵ ਪਿੱਲੈ ਤੋਂ ਰੁਪਿਆਂ ਦੀ ਗਿਣਤੀ ਗਲਤ ਹੋ ਗਈ ਹੈ। ਦਸ ਰੁਪਿਆਂ ਦੀ ਜਾਂ ਪੰਦਰਾਂ ਰੁਪਿਆਂ ਦੀ ਰਿਸ਼ਵਤ ਤਾਂ ਸੁਣੀ ਹੈ, ਪਰ ਤੇਰ੍ਹਾਂ ਰੁਪਿਆਂ ਦੀ ਰਿਸ਼ਵਤ ਦੇਂਦੇ ਨਹੀਂ ਸੁਣਿਆ। ਇਹ ਕਿਹੜਾ ਹਿਸਾਬ ਹੈ। ਗੋਪਾਲਨ ਨਾਇਰ ਕੇਸ਼ਵ ਪਿੱਲੈ ਦੀ ਦਲਾਲੀ ਤੋਂ ਵਾਕਫ ਹੋ ਗਿਆ। ਭਣੇਈਏ ਦੀ ਚਿੱਠੀ ਲੈ ਕੇ ਮੈਥੋਂ ਪੈਸੇ ਮੰਗਣੇ ਅਪਮਾਨ ਦੀ ਗੱਲ ਹੈ। ਇਕਦਮ ਇੰਨੀ ਵੱਡੀ ਰਕਮ ਮੰਗ ਲਈ। ਅਜੇਹਾ ਨਹੀਂ ਕਰਨਾ ਚਾਹੀਦਾ। ਰਿਣ ਲੈਣ ਵਾਂਗ ਉਸ ਕੋਲ ਦੋ ਰੁਪਏ ਬਾਕੀ ਬਚਦੇ ਸਨ।

ਇੰਨੀ ਅਧਿਕ ਰਿਸ਼ਵਤ ਦੇਣ ਦੀ ਉਸ ਨੇ ਕਲਪਨਾ ਵੀ ਨਹੀਂ ਸੀ ਕੀਤੀ। ਚੁੱਪਚਾਪ ਬੋਝੇ 'ਚੋਂ ਤੇਰ੍ਹਾਂ ਰੁਪਏ ਕੱਢ ਕੇ ਕੇਸ਼ਵ ਪਿੱਲੈ ਨੂੰ ਦੇਂਦੇ ਹੋਏ ਉਸ ਨੇ ਰੁਪਏ ਪ੍ਰਾਪਤ ਕਰਨ ਦੀਆਂ ਸਾਰੀਆਂ ਔਕੜਾਂ ਦਾ ਵਰਨਣ ਕੀਤਾ ਅਤੇ ਦੱਸਿਆ ਕਿ ਛੋਟੇ ਬੇਟੇ ਦੀ ਕਮਰ ਦੀ ਚਾਂਦੀ ਦੀ ਤੜਾਗੀ ਅਤੇ ਮੰਤਰ ਲਿਖਿਆ ਹੋਇਆ ਸੋਨੇ ਦਾ ਤਬੀਤ ਵੇਚ ਕੇ ਉਸ ਨੇ ਇਹ ਰੁਪਏ ਹਾਸਲ ਕੀਤੇ ਹਨ। ਵੇਚਣ ਲਈ ਸਿਰਫ਼ ਇਹੋ ਅਨਮੋਲ ਚੀਜ਼ਾਂ ਬਾਕੀ ਬਚੀਆਂ ਸਨ। ਸਭ ਕੁਝ ਤਾਂ ਪਹਿਲੋਂ ਹੀ ਖਤਮ ਹੋ ਚੁੱਕਾ ਹੈ। ਇਕ ਨਿੱਕਾ ਜਿਹਾ ਘਰ ਵੀ ਗਹਿਣੇ ਰਖਿਆ ਹੋਇਆ ਹੈ। ਇਕ ਵੇਰ ਹੋਰ ਕੋਸ਼ਿਸ ਕਰਕੇ ਦੇਖ ਰਿਹਾ ਹਾਂ। ਉਹ ਪੈਸਾ ਮਿਲ ਗਿਆ ਤਾਂ ਠੀਕ ਹੈ ਨਹੀਂ ਤਾਂ ਪਰਿਵਾਰ ਬੇਘਰ ਹੋ ਜਾਵੇਗਾ। ਉਸ ਦੀ ਹਾਲਤ ਹੀ ਅਜੇਹੀ ਹੈ। ਸਰਕਾਰ ਦੁਆਰਾ ਨਿਸਚਿਤ ਕੀਤੀ ਰਕਮ ਹੀ ਸਹੀ, ਉਹ ਮਿਲ ਤਾਂ ਜਾਣੀ ਚਾਹੀਦੀ ਹੈ।

ਕੇਸ਼ਵ ਪਿੱਲੈ ਨੇ ਸੋਚਿਆ ਕਿ ਰਾਤੀਂ ਹੀ ਸੁਪਰਨਟੈਂਡੈਂਟ ਨੂੰ ਮਿਲਣਾ ਚਾਹੀਦਾ ਹੈ। ਉਸ ਨੂੰ ਇਕ ਹੀ ਫਿਕਰ ਸੀ ਕਿ ਕਿਵੇਂ ਇਸ ਕੰਮ ਵਿਚ ਸਫ਼ਲਤਾ ਪ੍ਰਾਪਤ ਕੀਤੀ ਜਾਵੇ। ਕੀ ਸੁਪਰਨਟੈਂਡੈਂਟ ਕੋਲ ਗੋਪਾਲਨ ਨਾਇਰ ਨੂੰ ਵੀ ਲੈ ਜਾਣਾ ਚਾਹੀਦਾ ਹੈ। ਉਸ ਨੇ ਸੋਚਿਆ ਕਿ ਇਨ੍ਹਾਂ ਤੇਰ੍ਹਾਂ ਰੁਪਿਆਂ ਵਿਚੋਂ ਤਿੰਨ ਹੀ ਉਸ ਨੂੰ ਬਚਣਗੇ

ਗੋਪਾਲਨ ਨਾਇਰ ਹੁਣ ਕੇਸ਼ਵ ਪਿੱਲੈ ਨੂੰ ਹੋਰ ਰੁਪੈ ਨਹੀਂ ਦੇਵੇਗਾ, ਇਹ ਤਾਂ ਨਿਸਚਿਤ ਸੀ।

ਦੋਵੇਂ ਸੁਪਰਨਟੈਂਡਟ ਦੇ ਘਰ ਪਹੁੰਚੇ। ਗੋਪਾਲਨ ਨਾਇਰ ਨੇ ਸੁਪਰਨਟੈਂਡਟ ਅੱਗੇ ਆਪਣੀ ਦੁੱਖ ਭਰੀ ਕਹਾਣੀ ਸੁਣਾਈ। ਵੈਯਾਪੁਰੀ ਪਿੱਲੈ ਨੇ ਉਸ ਨੂੰ ਹਮਦਰਦੀ ਨਾਲ ਸੁਣਿਆ। ਗੋਪਾਲਨ ਨਾਇਰ ਨੂੰ ਸਰਕਾਰ ਵਲੋਂ ਮਿਲਣ ਵਾਲੇ ਰੁਪਿਆਂ ਦੀ ਕਹਾਣੀ ਹੈ ਇਹ। ਸ਼ਾਇਦ ਕੇਸ਼ਵ ਪਿੱਲੈ ਨਾਲ ਹੋਣ ਕਾਰਨ ਉਨ੍ਹਾਂ ਨੇ ਜ਼ਰੂਰੀ ਕਾਰਵਾਈ ਕਰਨ ਦਾ ਵਾਅਦਾ ਕਰ ਲਿਆ।

ਗੋਪਾਲਨ ਨਾਇਰ ਨੂੰ ਸੁਪਰਨਟੈਂਡੇਂਟ ਤੋਂ ਨਜ਼ਰ ਬਚਾ ਕੇ ਕੇਸ਼ਵ ਪਿੱਲੈ ਨੇ ਚਲੇ ਜਾਣ ਦਾ ਇਸ਼ਾਰਾ ਕੀਤਾ। ਝੁਕ ਕੇ ਸਲਾਮ ਕਰਕੇ ਗੋਪਾਲਨ ਨਾਇਰ ਚਲਾ ਗਿਆ। ਗੋਪਾਲਨ ਨਾਇਰ ਦੇ ਚਲੇ ਜਾਣ ਮਗਰੋਂ ਕੇਸ਼ਵ ਪਿੱਲੈ ਨੇ ਕਾਗਜ਼ ਵਿਚ ਲਪੇਟੇ ਤੇਰ੍ਹਾਂ ਰੁਪੈ ਵੈਯਾਪੁਰੀ ਪਿੱਲੈ ਦੀ ਕੁਰਸੀ ਦੇ ਮੁੱਠੇ ਤੇ ਰੱਖ ਦਿੱਤੇ।

ਦੋਹਾਂ ਵਿਚ ਸਹਿਮਤੀ ਮਗਰੋਂ ਕੇਸ਼ਵ ਪਿੱਲੈ ਨੂੰ ਤਿੰਨ ਰੁਪੈ ਮਿਲੇ। ਕੇਸਵ ਪਿੱਲੈ ਦੇ ਹੱਥ ਵਿਚ ਇਕ ਪੈਸਾ ਵੀ ਨਹੀਂ ਸੀ। ਤਿੰਨ ਰੁਪਏ ਦੀ ਪ੍ਰਾਪਤੀ ਨੂੰ ਉਸ ਨੇ ਚੰਗਾ ਸ਼ਗਨ ਮੰਨਿਆ। ਗੋਪਾਲਨ ਨਾਇਰ ਦਾ ਕੰਮ ਕਰਵਾਣ ਲਈ ਕੇਸ਼ਵ ਪਿੱਲੈ ਨੂੰ ਸੋਮਵਾਰ ਅਤੇ ਐਤਵਾਰ ਤਿਰੂਵਨਤਪੁਰਮ ਰਹਿਣਾ ਪਿਆ। ਘਰ ਨਾ ਜਾਣ ਲਈ, ਇਹ ਕਾਰਨ ਮਿਲ ਜਾਣ ਤੇ ਕੇਸ਼ਵ ਪਿੱਲੈ ਨੇ ਸੁਖ ਦਾ ਸਾਹ ਲਿਆ। ਮਾਤਾ ਪਿਤਾ ਅਤੇ ਭੈਣ ਹੁਣ ਉਸ ਨੂੰ ਦੋਸ਼ ਨਹੀਂ ਦੇ ਸਕਣਗੇ। ਹੋ ਸਕਿਆ ਤਾਂ ਗੋਪਾਲਨ ਪਿੱਲੈ ਦੇ ਹੱਥ ਕੁਟਨ ਪਿੱਲੈ ਨੂੰ ਇਕ ਚਿੱਠੀ ਘੱਲ ਦੇਵੇਗਾ।

ਅਗਲੇ ਦਿਨ ਗੋਪਾਲਨ ਨਾਇਰ ਦੇ ਕੇਸ ਨਾਲ ਸੰਬੰਧਿਤ ਫਾਈਲ ਲਭਣ ਦਾ ਹੁਕਮ ਆਇਆ। ਸੁਪਰਨਟੈਂਡੇਟ ਕੋਲ ਉਸੇ ਦਿਨ ਫਾਈਲ ਪਹੁੰਚਣੀ ਜ਼ਰੂਰੀ ਹੈ। ਇਸ ਦੀ ਜ਼ਿਮੇਵਾਰੀ ਗੋਵਿੰਦਨ ਨਾਇਰ ਦੀ ਸੀ। ਦੁਪਹਿਰ ਤਕ ਗੋਵਿੰਦਨ ਨਾਇਰ ਨੇ ਫਾਈਲ ਨਾ ਲੱਭੀ। ਕੇਸ਼ਵ ਪਿੱਲੈ ਨੇ ਗੋਵਿੰਦਨ ਨਾਇਰ ਨੂੰ ਕਈ ਵਾਰ ਯਾਦ ਕਰਾਣ ਦਾ ਯਤਨ ਕੀਤਾ ਪਰ ਕਹਿ ਨਹੀਂ ਸਕਿਆ। ਉਸ ਨੇ ਸੋਚਿਆ ਕਿ ਜੇ ਉਹ ਕਹੇਗਾ ਤਾਂ ਗੋਵਿੰਦਨ ਨਾਇਰ ਜ਼ਰੂਰ ਹੀ ਸੋਚੇਗਾ ਕਿ ਉਸ ਨੂੰ ਇਸ ਵਿਚ ਕੋਈ ਖਾਸ ਦਿਲਚਸਪੀ ਹੈ।

ਸ਼ਾਮ ਪੰਜ ਵਜੇ ਦਫਤਰ ਬੰਦ ਹੋ ਗਿਆ। ਤਕੰਮਾ ਨੂੰ ਪਤਾ ਲੱਗ ਗਿਆ ਕਿ ਕੇਸ਼ਵ ਪਿੱਲੈ ਕਿਸੇ ਕੰਮ ਲਈ ਉਤਸੁਕ ਹੈ। ਉਸ ਨੇ ਪੁੱਛ ਹੀ ਲਿਆ, "ਕੀ ਕੰਮ ਹੈ ?"

ਗੋਪਾਲਨ ਨਾਇਰ ਦਰਵਾਜ਼ੇ ਵਿਚ ਖੜ੍ਹਾ ਸੀ। ਕੇਸ਼ਵ ਪਿੱਲੈ ਨੇ ਉਸ ਨੂੰ ਉਸ ਦਿਨ ਦੇ ਕੰਮ ਬਾਰੇ ਦੱਸਿਆ। ਗੋਪਾਲਨ ਨਾਇਰ ਚੁੱਪਚਾਪ ਉੱਥੇ ਹੀ ਬੈਠ ਗਿਆ, ਕੁਝ ਨਾ ਬੋਲਿਆ।

ਕੇਸ਼ਵ ਪਿੱਲੈ ਨੇ ਉਸ ਨੂੰ ਉਠਾ ਕੇ ਤਸੱਲੀ ਦੇਂਦੇ ਹੋਏ ਕਿਹਾ, "ਤੂੰ ਦੁੱਖੀ ਨਾ ਹੋ। ਮੈਂ ਅੱਜ ਹੀ ਸੁਪਰਨਟੈਂਡੇਟ ਤੋਂ ਮਿਲ ਕੇ ਪੁੱਛਾਂਗਾ ਕਿ ਪੈਸੇ ਲੈ ਕੇ ਇਸ ਤਰ੍ਹਾਂ ਦਾ ਅਪਮਾਨ ਕਿਉਂ ਕੀਤਾ।"

ਗੋਪਾਲਨ ਨਾਇਰ ਕੁਝ ਨਾ ਬੋਲਿਆ। ਇਕ ਪ੍ਰੇਤ ਵਾਂਗ ਉਹ ਕੇਸ਼ਵ ਪਿੱਲੈ ਨਾਲ ਚੱਲਣ ਲੱਗਾ। ਕੇਸ਼ਵ ਪਿੱਲੈ ਨੇ ਅਨੁਭਵ ਕੀਤਾ ਕਿ ਉਸ ਨੇ ਇਸ ਝੰਜਟ ਵਿਚ ਫਸ ਕੇ ਠੀਕ ਨਹੀਂ ਕੀਤਾ।

"ਜੇ ਤੁਹਾਡਾ ਕੰਮ ਕੱਲ੍ਹ ਹੋ ਜਾਵੇ ਤਾਂ ਕੀ ਨੁਕਸਾਨ ਹੈ? ਸਿਰਫ਼ ਬਾਰਾਂ ਘੰਟੇ ਦਾ ਹੀ ਤਾਂ ਫ਼ਰਕ ਹੈ। ਕੱਲ੍ਹ ਮੈਂ ਫਾਈਲ ਜ਼ਰੂਰ ਹੀ ਭਿਜਵਾ ਦਿਵਾਂਗਾ।"

ਇਕ ਪ੍ਰੇਤ ਵਾਂਗ ਗੋਪਾਲਨ ਨਾਇਰ ਨੇ ਕਿਹਾ, "ਸਾਹਬ ਮੇਰੇ ਲਈ ਜੋ ਕੁਝ ਕਰੋਗੇ, ਸਭ ਠੀਕ ਹੋਵੇਗਾ!"

ਕੇਸ਼ਵ ਪਿੱਲੈ ਨੇ ਕਿਹਾ, "ਮੈਨੂੰ ਤੂੰ ਭਰਾ ਕਹਿ ਕੇ ਬੁਲਾ ਸਾਹਬ ਨਹੀਂ।"

ਕੇਸ਼ਵ ਪਿੱਲੈ ਦੀ ਗੱਲ ਅਣਸੁਣੀ ਕਰਕੇ ਗੋਪਾਲਨ ਨਾਇਰ ਨੇ ਕਿਹਾ, "ਹੁਣ ਦੇ ਚੀਫ਼ ਸੈਕਟਰੀ ਤੋਂ ਸਾਰਾ ਕੰਮ ਬਣ ਜਾਵੇਗਾ ਫਿਰ ਪਤਾ ਨਹੀਂ ਕਦੋਂ ਉਸ ਦਾ ਮਨ ਬਦਲ ਜਾਵੇ ਜਾਂ ਪਦ ਹੀ ਬਦਲ ਜਾਵੇ। ਜੇ ਇਹ ਚੀਫ ਸੈਕਟਰੀ ਬਦਲ ਗਿਆ ਤਾਂ ਫਿਰ ਮੈਂ..." ਗੋਪਾਲਨ ਨਾਇਰ ਖਲਾਅ ਵੱਲ ਤੱਕਣ ਲੱਗਿਆ।

ਕੇਸ਼ਵ ਪਿੱਲੈ ਨੂੰ ਕਿਸੇ ਵੀ ਤਰ੍ਹਾਂ ਗੋਪਾਲਨ ਨਾਇਰ ਨੂੰ ਭਰੋਸਾ ਦਿਲਾਣਾ ਚਾਹੀਦਾ ਹੈ।

ਕੇਸ਼ਵ ਪਿੱਲੈ ਨੂੰ ਇਕ ਨਵੀਂ ਖਬਰ ਮਿਲੀ। ਅਜੇਹਾ ਕਿਸੇ ਹੋਰ ਨੇ ਨਹੀਂ ਕਿਹਾ ਸੀ। ਉਸ ਨੂੰ ਹੈਰਾਨੀ ਹੋਈ ਕਿ ਗੋਪਾਲਨ ਨਾਇਰ ਨੂੰ ਕਿਵੇਂ ਪਤਾ ਲੱਗਾ। ਉਸ ਨੇ ਉਤਸੁਕਤਾ ਨਾਲ ਪੁੱਛਿਆ, "ਕੀ ਚੀਫ ਸੈਕਟਰੀ ਚਲਾ ਜਾਵੇਗਾ?"

"ਹਾਂ, ਪਰ ਇਹ ਨਹੀਂ ਪਤਾ ਕਿ ਕਦੋਂ ਜਾ ਰਿਹਾ ਹੈ। ਇਸ ਲਈ ਮੈਂ ਆਪਣਾ ਕੰਮ ਜਲਦੀ ਕਰਵਾਣ ਲਈ ਦੌੜਿਆ ਆਇਆ ਹਾਂ।"

ਉਸ ਵਕਤ ਕੇਸ਼ਵ ਪਿੱਲੈ ਦਾ ਖਿਆਲ ਗੋਪਾਲਨ ਨਾਇਰ ਵਲੋਂ ਹਟ ਗਿਆ। ਇਸ ਖਬਰ ਨਾਲ ਉਸ ਨੂੰ ਬਹੁਤ ਖੁਸ਼ੀ ਮਿਲੀ।

ਕੇਸ਼ਵ ਪਿੱਲੈ ਨੇ ਪੁੱਛਿਆ, "ਭਾਈ ਸਾਹਬ ਤੁਹਾਨੂੰ ਇਹ ਕਿਵੇਂ ਪਤਾ ਲੱਗਾ?"

ਉਸ ਨੇ ਕਿਹਾ, "ਮੈਂ ਕਿੰਨੇ ਸਾਲਾਂ ਤੋਂ ਇੱਥੇ ਆ ਰਿਹਾ ਹਾਂ। ਇੱਥੇ ਇੰਜ ਹੀ ਹੁੰਦਾ ਹੈ। ਖੁਦ ਚੀਫ ਸੈਕਟਰੀ ਨੂੰ ਵੀ ਆਪਣੇ ਚਲੇ ਜਾਣ ਦੀ ਖਬਰ ਨਹੀਂ ਹੈ। ਜੇ ਉਸ ਦੇ ਜਾਣ ਤੋਂ ਪਹਿਲਾਂ ਮੇਰਾ ਕੰਮ ਨਾ ਹੋਇਆ ਤਾਂ ਮੈਂ ਜ਼ਿੰਦਾ ਨਹੀਂ ਰਹਾਂਗਾ।"

ਕੇਸ਼ਵ ਪਿੱਲੈ ਨੂੰ ਇਕ ਗੱਲ ਹੋਰ ਪਤਾ ਕਰਨੀ ਹੈ। ਉਸ ਨੇ ਪੁੱਛਿਆ, "ਉਸ ਦੇ ਬਦਲੇ ਵਿਚ ਕੌਣ ਆਏਗਾ?"

"ਕੀ ਕ੍ਰਿਸ਼ਨਨ ਨਾਂ ਦਾ ਕੋਈ ਸੈਕਟਰੀ ਹੈ? ਉਹ ਹੀ ਚੀਫ ਸੈਕਟਰੀ ਹੋਵੇਗਾ।"

ਕੇਸ਼ਵ ਪਿੱਲੈ ਸੁਣ ਕੇ ਚੌਂਕ ਪਿਆ।

ਗੋਪਾਲਨ ਨਾਇਰ ਨੇ ਆਪਣੀ ਗੱਲ ਅੱਗੇ ਤੋਰਦੇ ਹੋਏ ਕਿਹਾ, "ਉਨ੍ਹਾਂ ਨਾਲ ਮੇਰੀ ਕੋਈ ਜਾਣ ਪਹਿਚਾਣ ਨਹੀਂ ਹੈ। ਉਨ੍ਹਾਂ ਕੋਲ ਮੈਂ ਆਪਣੇ ਕੰਮ ਲਈ ਕੋਸ਼ਿਸ਼

ਨਹੀਂ ਕਰ ਸਕਾਂਗਾ। ਹੁਣ ਬੁੱਧੀ ਤੇ ਮਨ ਸਾਥ ਨਹੀਂ ਦੇਂਦੇ। ਮੇਰਾ ਕੰਮ ਜੇ ਪੂਰਾ ਨਾ ਹੋਇਆ ਤਾਂ ਮੈਂ ਖ਼ੁਦਕਸ਼ੀ ਕਰ ਲਵਾਂਗਾ।"

ਕੇਸ਼ਵ ਪਿੱਲੈ ਨੇ ਸੋਚਿਆ, ਨਵੇਂ ਚੀਫ਼ ਸੈਕਟਰੀ ਦੇ ਆਉਣ ਨਾਲ ਗੋਪਾਲਨ ਨਾਇਰ ਦਾ ਕੰਮ ਹੋ ਜਾਵੇਗਾ। ਪਰ ਉਸ ਨੇ ਕਿਹਾ ਨਹੀਂ। ਛੁਪਾਣ ਵਾਲੀ ਗੱਲ ਛੁਪਾਣੀ ਹੀ ਚਾਹੀਦੀ ਹੈ।

## 6

ਸ਼ਾਮ ਬੀਤ ਗਈ। ਕੇਸ਼ਵ ਪਿੱਲੈ ਇਕੱਲਾ ਹੀ ਸੁਪਰਨਟੈਂਡੈਂਟ ਨੂੰ ਮਿਲਣ ਗਿਆ। ਉਸ ਨੇ ਦੁੱਖ ਨਾਲ ਕਿਹਾ ਕਿ ਫਾਈਲ ਨਹੀਂ ਭੇਜੀ ਗਈ। ਸੁਪਰਨਟੈਂਡੈਂਟ ਨੇ ਕਿਹਾ, "ਮੈਂ ਜੋ ਕਰਨਾ ਸੀ, ਕਰ ਦਿੱਤਾ।" ਕੁਝ ਦੇਰ ਮਗਰੋਂ ਸੁਪਰਨਟੈਂਡੈਂਟ ਨੇ ਪੁੱਛਿਆ, "ਕੀ ਮੈਂ ਫਾਈਲ ਲੱਭ ਕੇ, ਉਸ ਦੀ ਮਿੱਟੀ ਝਾੜ ਕੇ, ਉਸ ਨੂੰ ਕਾਗ਼ਜ਼ ਵਿਚ ਲਪੇਟ ਕਿ ਲੈ ਆਵਾਂ ? ਤੁਸੀਂ ਕੀ ਕਹਿੰਦੇ ਹੋ ?"

ਕੇਸ਼ਵ ਪਿੱਲੈ ਨੇ ਅਨੁਭਵ ਕੀਤਾ ਕਿ ਸੁਪਰਨਟੈਂਡੈਂਟ ਗੁੱਸੇ ਵਿਚ ਇਹ ਸਭ ਕੁਝ ਕਹਿ ਰਿਹਾ ਹੈ। ਉਸ ਨੇ ਘਬਰਾਹਟ ਵਿਚ ਜਵਾਬ ਦਿੱਤਾ, "ਨਹੀਂ, ਨਹੀਂ ਮੈਂ ਉਂਝ ਹੀ ਪੁੱਛਿਆ ਸੀ।"

ਕੁਝ ਦੇਰ ਮਗਰੋਂ ਸੁਪਰਨਟੈਂਡੈਂਟ ਨੇ ਅੱਗੋਂ ਕਿਹਾ, "ਤੈਨੂੰ ਕੰਮ ਕਰਨ ਦਾ ਅਭਿਆਸ ਨਹੀਂ ਹੈ। ਨਵੇਂ ਹੋ ਇਸ ਲਈ ਰੋਸ ਕਰਨ ਆ ਗਏ।"

"ਰੋਸ ਨਹੀਂ।"

ਸਿਖਾਣ ਵਾਂਗ ਸੁਪਰਨਟੈਂਡੈਂਟ ਨੇ ਕਿਹਾ, "ਤੈਨੂੰ ਵਿਭਾਗ ਦੇ ਕੰਮਾਂ ਦੀ ਦੇਖ ਭਾਲ ਕਰਨ ਵਾਲੇ ਕਲਰਕ ਤੋਂ ਫਾਈਲ ਲੱਭਣ ਦਾ ਕੰਮ ਕਰਵਾਣਾ ਚਾਹੀਦੈ। ਫਿਰ ਚਿੱਠੀ ਤਿਆਰ ਕਰਕੇ ਸਿਪਾਹੀ ਦਵਾਰਾ ਅਸਿਸਟੈਂਟ ਸੈਕਟਰੀ ਕੋਲ ਭਿਜਵਾਣੀ ਚਾਹੀਦੀ ਹੈ। ਉਥੋਂ ਤੇ ਵਾਕਿਫਾਂ ਨੂੰ ਮਿਲ ਕੇ ਸੈਕਟਰੀ ਕੋਲ ਭਿਜਵਾਣੀ ਚਾਹੀਦੀ ਹੈ। ਫਿਰ ਉਥੋਂ ਚੀਫ਼ ਸੈਕਟਰੀ ਕੋਲ ਭੇਜਣੀ ਚਾਹੀਦੀ ਹੈ। ਸਮਝ ਵਿਚ ਆਇਆ ? ਤੈਨੂੰ ਫਾਈਲ ਦੇ ਪਿੱਛੇ ਪਿਆ ਰਹਿਣਾ ਚਾਹੀਦਾ ਹੈ। ਨਹੀਂ ਤਾਂ ਇਕ ਸਾਲ ਤੋਂ ਮਗਰੋਂ ਵੀ ਫਾਈਲ ਚੀਫ਼ ਸੈਕਟਰੀ ਕੋਲ ਨਹੀਂ ਪਹੁੰਚੇਗੀ।"

"ਜੀ ਹਜ਼ੂਰ।"

"ਹਾਂ, ਤਾਂ ਫਿਰ ਜ਼ਰੂਰੀ ਕਾਰਵਾਈ ਕਰੋ।"

ਫਾਈਲ ਲੱਭ ਲਈ ਗਈ ਜਾਂ ਨਹੀਂ—ਇਹ ਪੁੱਛਣ ਲਈ ਵੀ ਸੁਪਰਨਟੈਂਡੈਂਟ ਤਿਆਰ ਨਹੀਂ। ਇਸ ਤਰ੍ਹਾਂ ਤਾਂ ਗੋਪਾਲਨ ਨਾਇਰ ਨੂੰ ਪੈਸਾ ਨਹੀਂ ਮਿਲ ਸਕੇਗਾ। ਇਸ ਖਿਆਲ ਨਾਲ ਤਾਂ ਉਸ ਨੂੰ ਉਮੀਦ ਅਤੇ ਯਤਨ ਛੱਡ ਹੀ ਦੇਣਾ ਚਾਹੀਦਾ ਹੈ। ਗੋਪਾਲਨ ਨਾਇਰ ਨੂੰ ਕਿਸੇ ਤਰ੍ਹਾਂ ਇਥੋਂ ਭੇਜ ਦੇਣਾ ਹੈ। ਉਸ ਨੂੰ ਕਿਸੇ ਵੀ ਢੰਗ ਨਾਲ ਇਥੋਂ ਭਜਾਣਾ ਹੀ ਚਾਹੀਦਾ ਹੈ। ਇਸੇ ਤਰ੍ਹਾਂ ਉਹ ਇਸ ਜ਼ਿੰਮੇਦਾਰੀ ਤੋਂ ਬਚ

ਸਕੇਗਾ। ਜੇ ਉਹ ਨਵੇਂ ਚੀਫ ਸੈਕਟਰੀ ਤੋਂ ਕੰਮ ਕਰਵਾ ਸਕਣ ਦੀ ਗੱਲ ਦੱਸ ਦੇਂਦਾ ਤਾਂ ਉਹ ਉਸ ਪਿੱਛੇ ਲਾਲ ਕੀੜੇ ਵਾਂਗ ਪਿਆ ਰਹਿੰਦਾ। ਉਸ ਨੇ ਗੋਪਾਲਨ ਨਾਇਰ ਨੂੰ ਇਹ ਕਿਹਾ, ਇਸ ਤੇ ਉਸ ਨੇ ਖੁਦ ਨੂੰ ਹੀ ਵਧਾਈ ਦਿੱਤੀ।

ਕੁਝ ਵੀ ਹੋਵੇ, ਅਗਲੇ ਦਿਨ ਕੇਸ਼ਵ ਪਿੱਲੈ ਨੇ ਗੋਪਾਲਨ ਨਾਇਰ ਦੇ ਕੰਮ ਲਈ ਕੋਸ਼ਿਸ਼ ਕਰਨ ਦਾ ਇਰਾਦਾ ਕੀਤਾ।

ਅਗਲੇ ਦਿਨ ਕੇਸ਼ਵ ਪਿੱਲੈ ਦਫ਼ਤਰ ਵਿਚ ਜਲਦੀ ਹੀ ਗਿਆ। ਤਕੰਮਾ ਵੀ ਆ ਗਈ ਸੀ; ਇਕ ਹਫਤੇ ਤਕ ਰਹਿਣ ਮਗਰੋਂ ਅੱਜ ਤੋਂ ਕੇਸ਼ਵ ਪਿੱਲੈ ਅਤੇ ਤਕੰਮਾ ਵਿਚਕਾਰ ਪਿਆਰ ਸ਼ੁਰੂ ਹੋਇਆ।

ਤਕੰਮਾ ਨੇ ਪੁੱਛਿਆ, "ਓਹ ਹੋ! ਕੀ ਤੁਹਾਡੇ ਦਿਲ ਦੀਆਂ ਪ੍ਰੇਸ਼ਾਨੀਆਂ ਖਤਮ ਹੋ ਗਈਆਂ? ਅੱਜ ਜਲਦੀ ਕਿਵੇਂ ਆ ਗਏ?"

ਕੇਸ਼ਵ ਪਿੱਲੈ ਨੇ ਜੁਆਬ ਦਿੱਤਾ, "ਮੈਨੂੰ ਲੱਗਿਆ ਕੇ ਜਲਦੀ ਜਾਣਾ ਚਾਹੀਦਾ ਹੈ।"

ਫਿਰ ਉਸ ਨੇ ਅੱਗੋਂ ਕਿਹਾ, "ਹਾਂ, ਹੁਣ ਤਕੰਮਾ ਵਿਚ ਕੁਝ ਪ੍ਰੀਵਰਤਨ ਹੋ ਗਿਆ ਹੈ।"

ਤਕੰਮਾ ਨੇ ਹੈਰਾਨੀ ਨਾਲ ਪੁੱਛਿਆ, "ਕੇਹਾ ਪ੍ਰੀਵਰਤਨ? ਮੈਂ ਤਾ ਪੁਰਾਣੀ ਤਕੰਮਾ ਹੀ ਹਾਂ। ਦੂਸਰਿਆਂ 'ਚ ਪ੍ਰੀਵਰਤਨ ਹੋਇਆ ਹੋਵੇਗਾ।"

ਕੇਸ਼ਵ ਪਿੱਲੈ ਨੇ ਕਿਹਾ, "ਮੈਂ ਗ਼ਰੀਬ ਕਲਰਕ ਹਾ। ਮੇਰੀ ਮਦਦ ਕਰਨ ਵਾਲਾ ਕੋਈ ਨਹੀਂ ਹੈ। ਹੁਣ ਤਕੰਮਾ ਉਸ ਤਰ੍ਹਾਂ ਦੀ ਹੈ ਕਿ?"

'ਮੇਰੇ ਵਿਚ ਕਿਹੜੀ ਵਿਸ਼ੇਸ਼ਤਾ ਆ ਗਈ?"

ਉਸ ਨੇ ਤਕੰਮਾ ਦੇ ਚਿਹਰੇ ਵੱਲ ਇਕ ਪਲ ਦੇਖਦੇ ਹੋਏ ਕਿਹਾ,

"ਕੋਈ ਨਹੀਂ।"

ਇੰਜ ਉਹ ਸਥਿਰ ਨਜ਼ਰਾਂ ਨਾਲ ਤਕੰਮਾ ਨੂੰ ਨਹੀਂ ਦੇਖ ਸਕਦਾ। ਉਸ ਵਿਚ ਇੰਨਾ ਹੌਸਲਾ ਨਹੀਂ ਹੈ।

ਤਕੰਮਾ ਦੀ ਸਮਝ ਵਿਚ ਕੁਝ ਨਾ ਆਇਆ। ਉਸ ਨੇ ਸੋਚਿਆ, ਕੇਸ਼ਵ ਪਿੱਲੈ ਮਜ਼ਾਕ ਵਿਚ ਇੰਜ ਨਹੀਂ ਬੋਲ ਰਿਹਾ ਸਗੋਂ ਗੰਭੀਰਤਾ ਨਾਲ ਕਹਿ ਰਿਹਾ ਹੈ। ਕੇਸ਼ਵ ਪਿੱਲੈ ਨੇ ਅੱਗੋਂ ਕਿਹਾ, "ਫਿਰ ਵੀ ਤਕੰਮਾ ਚੰਗੀ ਕੁੜੀ ਹੈ। ਛੁਪਾਣ ਵਾਲੀ ਗੱਲ ਨੂੰ ਛੁਪਾਣ ਵਿਚ ਚੁਸਤ ਹੈ।"

ਤਕੰਮਾ ਘਬਰਾ ਗਈ। ਕੇਸ਼ਵ ਪਿੱਲੈ ਦੇ ਕਹਿਣ ਦਾ ਮਤਲਬ ਉਸ ਦੀ ਸਮਝ ਵਿਚ ਨਹੀਂ ਆਇਆ। ਕੇਸ਼ਵ ਪਿੱਲੈ ਨੇ ਪੁੱਛਿਆ:

"ਤੁਹਾਡੇ ਚਾਚਾ ਚੀਫ ਸੈਕਟਰੀ ਬਣਨ ਜਾ ਰਹੇ ਨੇ। ਇਹ ਤੂੰ ਮੈਨੂੰ ਦੱਸਿਆ ਹੀ ਨਹੀਂ, ਕੀ ਦੱਸਿਆ ਸੀ?"

"ਓਹ, ਇਹ ਗੱਲ! ਇਸ ਨੂੰ ਗੁਪਤ ਰੱਖਣ ਲਈ ਕਿਹਾ ਗਿਆ ਸੀ। ਇਸ ਲਈ ਨਹੀਂ ਦੱਸਿਆ। ਸੱਚੀਂ ਮੈਂ ਤਿੰਨ ਚਾਰ ਵੇਰ ਦੱਸਣ ਬਾਰੇ ਸੋਚਿਆ ਸੀ।

ਉਸ ਨੇ ਸਿਰ ਹਿਲਾਉਂਦੇ ਹੋਏ ਕਿਹਾ, "ਹੂੰ-ਮੈਥੋਂ ਹੀ ਛੁਪਾਣਾ ਸੀ।" ਤਕੰਮਾ

ਨੇ ਮੁਆਫ਼ੀ ਵਾਲੇ ਭਾਵ ਨਾਲ ਕਿਹਾ, "ਸੱਚੀਂ ਮੈਂ ਦੱਸਣ ਬਾਰੇ ਸੋਚਿਆ ਸੀ। ਪਰ ਤੁਸੀਂ ਕਦੇ ਜਲਦੀ ਆਏ ਹੀ ਨਹੀਂ। ਇੱਥੇ ਗੱਲਬਾਤ ਦਾ ਮੌਕਾ ਹੀ ਨਹੀਂ ਮਿਲ ਸਕਿਆ। ਤੁਸੀਂ ਇਸੇ ਕਾਰਨ ਇੰਨੇ ਦਿਨਾਂ ਤੋਂ ਨਰਾਜ਼ ਹੋ ਨਾ ? ਬੋਲਦੇ ਨਹੀਂ ਨਾ ?"

ਪਿਛਲੇ ਹਫਤੇ ਦੇ ਆਪਣੇ ਵਤੀਰੇ ਦਾ ਖਿਆਲ ਕਰਕੇ ਅਤੇ ਤਕੰਮਾ ਦੇ ਕਹਿਣ ਦੀ ਸਚਾਈ ਸਮਝ ਕੇ ਕੇਸ਼ਵ ਪਿੱਲੈ ਨੇ ਪੁੱਛਿਆ :

"ਮੈਂ ਨਰਾਜ਼ ਕਿਉਂ ਹੋਵਾਂਗਾ ?"

"ਤਾਂ, ਹੁਣ ਕੋਈ ਦੁੱਖ ਹੈ ?"

"ਮੈਨੂੰ ਕੋਈ ਦੁੱਖ ਨਹੀਂ ਹੈ।"

"ਹਾਂ, ਮੈਨੂੰ ਪਤਾ ਹੈ।"

ਕੇਸ਼ਵ ਪਿੱਲੈ ਨੇ ਕੁਝ ਨਹੀਂ ਕਿਹਾ।

ਤਕੰਮਾ ਨੇ ਕਿਹਾ, "ਅੱਜ ਦਰਵਾਜ਼ਾ ਖੁੱਲਾ ਰੱਖਾਂਗੀ। ਜ਼ਰੂਰ ਆਉਣਾ, ਮੈਨੂੰ ਨਜਾਇਜ਼ ਤੰਗ ਨਾ ਕਰਨਾ। ਮੈਂ ਤੁਹਾਨੂੰ ਸਭ ਕੁਝ ਦੱਸ ਦਿਆਂਗੀ।"

ਉਦੋਂ ਤਕ ਦੂਸਰੇ ਕਲਰਕ ਆਉਣ ਲੱਗੇ। ਕੇਸ਼ਵ ਪਿੱਲੈ ਨੇ ਗੋਵਿੰਦਨ ਨਾਇਰ ਨੂੰ ਗੋਪਾਲਨ ਨਾਇਰ ਦੀ ਫ਼ਾਈਲ ਬਾਰੇ ਕਿਹਾ। ਗੋਵਿੰਦਨ ਨਾਇਰ ਨੇ ਤੁਰਤ ਜੁਆਬ ਦਿੱਤਾ—

ਹਾਂ, ਹਾਂ, ਦੇਖਾਂਗਾ।"

ਉਸ ਦੇ ਕਹਿਣ ਦੇ ਅੰਦਾਜ਼ ਤੋਂ ਕੇਸ਼ਵ ਪਿੱਲੈ ਨੂੰ ਲੱਗਾ ਕਿ ਉਹ ਕਦੇ ਨਹੀਂ ਦੇਖੇਗਾ।

ਕੇਸ਼ਵ ਪਿੱਲੈ ਨੇ ਕਿਹਾ, "ਇਹ ਮੇਰਾ ਹੀ ਕੰਮ ਹੈ ਭਰਾਵਾ।"

"ਓਹ-ਹੋ ਕੀ ਤੂੰ ਅਵੇਦਕ ਏਂ ?"

"ਉਹ ਮੇਰਾ ਆਪਣਾ ਆਦਮੀ ਹੈ।"

"ਵਿਅਕਤੀ ਸਾਹਮਣੇ ਆਏ।"

ਤਦ ਕੇਸ਼ਵ ਪਿੱਲੈ ਨੇ ਗੋਪਾਲਨ ਨਾਇਰ ਦੀਆਂ ਮੁਸ਼ਕਲ ਦਾ ਵਰਨਣ ਕੀਤਾ।

ਗੋਵਿੰਦਨ ਨਾਇਰ ਨੇ ਕਿਹਾ, "ਮੈਨੂੰ ਵੀ ਦੁੱਖ ਹੈ। ਕੀ ਕਰਾਂ। ਉਸ ਤੋਂ ਪਹਿਲਾਂ ਦਾ ਬਹੁਤ ਕੰਮ ਪਿਆ ਹੈ। ਉਸ ਨੂੰ ਖਤਮ ਕਰਕੇ ਫ਼ਾਈਲ ਲੱਭਾਂਗਾ।"

ਸਭ ਸੁਣ ਕੇ ਵਿਚਲਾ ਰਸਤਾ ਦੱਸਦੇ ਹੋਏ ਹਰੀਹਰ ਆਯਰ ਨੇ ਕਿਹਾ, "ਦੁਪਹਿਰ ਨੂੰ ਉਸ ਆਦਮੀ ਨੂੰ ਇੱਥੇ ਬੁਲਾ ਕੇ ਗੱਲ ਕਰੋ। ਫ਼ਾਈਲ ਲੈ ਕੇ ਜਾਣ ਵਾਲਾ ਆਦਮੀ ਮਾਤੇਵਨ ਪਿੱਲੈ ਹੈ। ਇਸ ਲਈ ਗੋਵਿੰਦਨ ਨਾਇਰ ਅਤੇ ਮਾਤੇਵਨ ਪਿੱਲੈ ਨੂੰ ਕੁਝ ਦੇ ਦਵਾ ਕੇ ਉਸ ਨੂੰ ਜਾਣ ਦਿਓ।"

ਮਾਤਯੂ ਅਤੇ ਪ੍ਰਭਾਕਰਨ ਨਾਇਰ ਨੇ ਹਰੀਹਰ ਆਯਰ ਦੀ ਗੱਲ ਦਾ ਸਮਰਥਨ ਕੀਤਾ।

ਕੇਸ਼ਵ ਪਿੱਲੈ ਨੇ ਸੋਚਿਆ ਕਿ ਗੋਪਾਲਨ ਨਾਇਰ ਕੋਲ ਸਿਰਫ਼ ਦੋ ਹੀ ਰੁਪੈ ਹਨ। ਉਨ੍ਹਾਂ ਵਿਚੋਂ ਉਹ ਅੱਠ ਆਨੇ ਖਰਚ ਵੀ ਕਰ ਚੁੱਕਿਆ ਹੋਵੇਗਾ। ਦੁਪਹਿਰ ਵੇਲੇ ਜਦ ਕੇਸ਼ਵ ਪਿੱਲੈ ਗੋਪਾਲਨ ਨਾਇਰ ਨੂੰ ਮਿਲਿਆ, ਤਾਂ ਅਸਲ ਵਿਚ ਉਸ ਕੋਲ ਡੇਢ

ਰੁਪਿਆ ਹੀ ਸੀ। ਉਸ ਨੇ ਇਕ ਰੁਪਿਆ ਕੇਸ਼ਵ ਪਿੱਲੈ ਨੂੰ ਦੇ ਦਿੱਤਾ। ਕੇਸ਼ਵ ਪਿੱਲੈ ਨੂੰ ਉਸ ਤੋਂ ਮਿਲੇ ਤਿੰਨ ਰੁਪਿਆਂ 'ਚੋਂ ਦੋ ਰੁਪਏ ਦੇਣੇ ਪਏ। ਗੋਪਾਲਨ ਨਾਇਰ ਦੀ ਜ਼ਿਮੇਂਦਾਰੀ ਲੈਣ ਵਾਲੇ ਕੇਸ਼ਵ ਪਿੱਲੈ ਨੂੰ ਸਿਰਫ਼ ਇਕ ਰੁਪਿਆ ਹੀ ਮਿਲਿਆ।

ਇਸ ਤਰ੍ਹਾਂ ਉਹ ਫਾਈਲ ਉਸੇ ਦਿਨ ਸ਼ਾਮ ਨੂੰ ਅਸਿਸਟੈਂਟ ਸੈਕਟਰੀ ਨੂੰ ਭੇਜੀ ਗਈ। ਕੇਸ਼ਵ ਪਿੱਲੈ ਨੇ ਇਸ ਕੰਮ 'ਚੋਂ ਆਪਣਾ ਹੱਥ ਖਿੱਚ ਲਿਆ।

ਦੋ ਦਿਨ ਤੋਂ ਉਸ ਦੇ ਮਨ ਨੂੰ ਚੈਨ ਨਹੀਂ ਸੀ ਪਿਆ। ਗੋਪਾਲਨ ਨਾਇਰ ਦੇ ਕੰਮ ਤੋਂ ਹੱਥ ਖਿੱਚ ਕੇ ਉਹ ਕੁਝ ਨਿਸਚਿੰਤ ਹੋ ਗਿਆ। ਹੁਣ ਉਹ ਸੋਚਣ ਲੱਗਿਆ, ਗੇਟ ਖੋਲ੍ਹ ਕੇ ਖੁੱਲੇ ਆਕਾਸ਼ ਹੇਠਾਂ ਉਹ ਮੇਰਾ ਇੰਤਜ਼ਾਰ ਕਰੇਗੀ। ਉੱਥੇ ਜਾਣਾ ਚਾਹੀਦਾ ਹੈ ਕਿ ਨਹੀਂ? ਅੱਜ ਉਹ ਉਂਜ ਹੀ ਦਫ਼ਤਰ ਜਲਦੀ ਪਹੁੰਚ ਗਿਆ ਸੀ। ਕ੍ਰਿਸ਼ਨਨ ਨਾਇਰ ਦੇ ਚੀਫ ਸੈਕਟਰੀ ਬਣ ਜਾਣ ਦਾ ਉਸ ਨੂੰ ਕੀ ਲਾਭ? ਫਿਰ ਇਸ ਬਾਰੇ ਅਜੇ ਕੁਝ ਨਿਸਚਿਤ ਰੂਪ ਵਿਚ ਨਹੀਂ ਕਿਹਾ ਜਾ ਸਕਦਾ। ਫਿਰ ਵੀ ਉਹ ਆਪਣਾ ਫਾਇਦਾ ਚਾਹੁੰਦਾ ਹੈ ਅਤੇ ਇਸੇ ਉਦੇਸ਼ ਨਾਲ ਉਹ ਦਫ਼ਤਰ ਜਲਦੀ ਆ ਗਿਆ ਸੀ। ਆਪਣੇ ਉਦੇਸ਼ ਦੀ ਸਫਲਤਾ ਲਈ ਉਸ ਦੇ ਮਨ ਵਿਚ ਤੰਕਮਾ ਨੂੰ ਮਿਲਣ ਦੀ ਖਾਹਸ਼ ਜਾਗ ਪਈ। ਇਕ ਹਫਤੇ ਤੋਂ ਲਗਾਤਾਰ ਉਸ ਦੇ ਆਵੇਸ਼ ਨੇ ਇਸ ਵਕਤ ਉਸ ਨੂੰ ਦਬੋਚ ਲਿਆ।

ਫਿਰ ਵੀ ਉਸ ਨੇ ਰਾਤੀਂ ਉੱਥੇ ਨਾ ਜਾਣ ਦਾ ਦ੍ਰਿੜ ਇਰਾਦਾ ਕਰ ਲਿਆ। ਉਸ ਤਰ੍ਹਾਂ ਦ੍ਰਿੜ ਬਣੇ ਰਹਿਣਾ ਬਹੁਤ ਕਲੇਸ਼ ਵਾਲੀ ਗੱਲ ਹੈ। ਤਿੰਨ ਚਾਰ ਵੇਰ ਉਹ ਕਮਰੇ 'ਚੋਂ ਬਾਹਰ ਨਿਕਲਿਆ। ਪਰ ਕਦਮਾਂ ਨੂੰ ਅੱਗੇ ਵਧਣ ਤੋਂ ਰੋਕ ਲਿਆ। ਅੱਜ ਵੀ ਉਹ ਇੰਤਜਾਰ ਕਰਦੀ ਰਹੇ। ਨਰਾਜ਼ ਹੋ ਗਈ ਤਾਂ ਅਜੇ ਹੀ ਪ੍ਰਸਥਿਤੀ ਬਾਰੇ ਕੇਸ਼ਵ ਪਿੱਲੈ ਸੋਚਣ ਵਿਚ ਅਸਮਰਥ ਹੈ। ਆਖਰ ਉਹ ਗਿਆ ਹੀ ਨਹੀਂ।

ਦੂਸਰੇ ਦ੍ਰਿਨ ਕੇਸ਼ਵ ਪਿੱਲੈ ਸੋਚਣ ਲੱਗਾ ਕਿ ਅੱਜ ਉਹ ਤਕੰਮਾ ਨੂੰ ਕੀ ਜੁਆਬ ਦੇਵੇਗਾ। ਫਾਈਲ ਦੀ ਗੱਲ ਉਸ ਨੂੰ ਪਤਾ ਲੱਗ ਚੁੱਕੀ ਹੈ। "ਉਹ ਗੋਪਾਲਨ ਨਾਇਰ ਰਾਤੀਂ ਕਮਰੇ ਵਿਚ ਆ ਠਹਿਰਿਆ" ਇਹੋ ਕਹੇਗਾ। ਇਹ ਇਕ ਭਰੋਸਾ ਕਰਨ ਵਾਲੀ ਕਹਾਣੀ ਹੈ।

ਰੋਜ ਵਾਂਗ ਗਿਆਰਾਂ ਵਜੇ ਸਾਰੇ ਕਰਮਚਾਰੀ ਦਫ਼ਤਰ ਵਿਚ ਪਹੁੰਚ ਗਏ। ਗਿਆਰਾਂ ਵੱਜ ਕੇ ਪੰਜ ਮਿੰਟ ਤੇ ਚੀਫ ਸੈਕਟਰੀ ਮੈਨਨ ਆਪਣੀ ਕਾਰ 'ਚੋਂ ਉਤਰ ਕੇ ਆਪਣੇ ਕਮਰੇ ਵਿਚ ਪਹੁੰਚੇ।

ਕੁਝ ਦੇਰ ਮਗਰੋਂ ਚੀਫ ਸੈਕਟਰੀ ਦਾ ਚਪੜਾਸੀ ਘਬਰਾ ਕੇ ਚੀਕਦਾ ਹੋਇਆ ਕਹਿ ਰਿਹਾ ਸੀ, "ਜਰਾ ਦੌੜ ਕੇ ਆਓ। ਮਾਲਿਕ..."

ਬਾਕੀ ਉਹ ਕਹਿ ਨਾ ਸਕਿਆ। ਸਾਰੇ ਦੌੜ ਕੇ ਚੀਫ ਸੈਕਟਰੀ ਦੇ ਕਮਰੇ ਵਿਚ ਪਹੁੰਚੇ। ਉਸ ਵਕਤ ਚੀਫ ਸੈਕਟਰੀ ਅੱਖਾਂ ਬੰਦ ਕਰੀ ਕੁਰਸੀ ਤੇ ਪਿਆ ਸੀ। ਉਸ ਦਾ ਮੂੰਹ ਪੀਲਾ ਪੈ ਗਿਆ ਸੀ। ਸਰੀਰ ਪਸੀਨਾ ਪਸੀਨਾ ਹੋ ਗਿਆ ਸੀ। ਇਕ ਪਲ ਵਿਚ ਹੀ ਪੂਰਾ ਸਕੱਤਰੇਤ ਉੱਥੇ ਇਕੱਠਾ ਹੋ ਗਿਆ।

ਉਹ ਬੇਹੋਸ਼ੀ ਜ਼ਿਆਦਾ ਦੇਰ ਤਕ ਨਾ ਰਹਿ ਸਕੀ। ਉਸ ਦੇ ਮੂੰਹ ਤੇ ਪਾਣੀ ਦੇ

ਛਿੱਟੇ ਮਾਰਨ ਮਗਰੋਂ ਅੱਖਾਂ ਖੁੱਲ੍ਹੀਆਂ। ਮਿਸਟਰ ਕ੍ਰਿਸ਼ਨਨ ਨਾਇਰ ਤੋਂ ਇਲਾਵਾ ਸਾਰੇ ਕਰਮਚਾਰੀ ਚੀਫ ਸੈਕਟਰੀ ਦੀ ਕੁਰਸੀ ਚੁਫੇਰੇ ਖੜ੍ਹੇ ਸਨ। ਸਿਰਫ਼ ਕ੍ਰਿਸ਼ਨਨ ਨਾਇਰ ਬਾਹਰ ਖੜ੍ਹਾ ਸੀ।

ਕੁਝ ਪਲਾਂ ਮਗਰੋਂ ਪਤਾ ਲੱਗਾ ਕਿ ਮਿਸਟਰ ਮੈਨਨ ਚੀਫ ਸੈਕਟਰੀ ਦੇ ਪਦ ਤੋਂ ਹਟਾਏ ਗਏ ਹਨ ਅਤੇ ਉਨ੍ਹਾਂ ਦੀ ਥਾਂ ਕ੍ਰਿਸ਼ਨਨ ਨਾਇਰ ਚੀਫ ਸੈਕਟਰੀ ਨਿਯੁੱਕਤ ਹੋਏ ਹਨ। ਮਿਸਟਰ ਮੈਨਨ ਕੱਲ੍ਹ ਕਿਹੜੀ ਨੌਕਰੀ ਕਰਨਗੇ, ਇਹ ਕਿਹਾ ਨਹੀਂ ਜਾ ਸਕਦਾ। ਤੁਰੰਤ ਚਾਰਜ ਦੇਣ ਲਈ ਉਨ੍ਹਾਂ ਨੂੰ ਕਿਹਾ ਗਿਆ ਸੀ।

ਚੀਫ ਸੈਕਟਰੀ ਚਾਰ ਸਾਲਾਂ ਤੋਂ ਸਕੱਤਰੇਤ ਵਿਚ ਸਖਤ ਅਨੁਸ਼ਾਸਨ ਕਰ ਰਹੇ ਸਨ। ਉਨ੍ਹਾਂ ਤੋਂ ਸਾਰੇ ਕੰਬਦੇ ਸਨ। ਅੱਜ ਵੀ ਉਹ ਰੋਜ ਵਾਂਗ ਆਏ ਸਨ। ਪਰ ਅੱਜ ਉਹ ਅਜਨਬੀ ਜਿਹੇ ਹੋ ਗਏ ਸਨ।

ਤੁਰੰਤ ਡਾਕਟਰ ਆਇਆ। ਤਬੀਅਤ ਕੋਈ ਖਾਸ ਖਰਾਬ ਨਹੀਂ ਸੀ ਹੋਈ। ਉਨ੍ਹਾ ਨੂੰ ਘਰ ਭੇਜ ਦਿੱਤਾ ਗਿਆ। ਉਥੋਂ ਵੀ ਉਨ੍ਹਾਂ ਨੂੰ ਜਾਣਾ ਪੈਣਾ ਹੈ।

ਉਸ ਦਿਨ ਦੁਪਹਿਰ ਮਗਰੋਂ ਵੀ ਕਿਸੇ ਵਿਭਾਗ ਵਿਚ ਕੰਮ ਨਾ ਹੋ ਸਕਿਆ। ਸੈਕਟਰੀ ਲੋਕ ਵੀ ਚੁੱਪਚਾਪ ਬੈਠੇ ਰਹੇ। ਚੀਫ ਸੈਕਟਰੀ ਨਾਲ ਖਾਸ ਪਿਆਰ ਜਾ ਹਮਦਰਦੀ ਨਾਲ ਨਹੀਂ। ਕੁਝ ਵੀ ਹੋਵੇ, ਇਸ ਘਟਨਾ ਨੇ ਸਾਰਿਆਂ ਨੂੰ ਝੰਜੋੜ ਦਿੱਤਾ। ਇਸ ਨਾਲ ਸਾਰਿਆਂ ਨੂੰ ਕੁਝ ਧੱਕਾ ਲੱਗਾ।

ਉਥੋਂ ਦੇ ਸਾਰੇ ਸੈਕਟਰੀਆਂ ਨੇ ਖੁਦ ਨੂੰ ਇਹ ਪੁੱਛਿਆ ਕਿ ਜਿਹੜਾ ਅੱਜ ਜਿਸ ਕੁਰਸੀ ਤੇ ਬੈਠਾ ਹੈ, ਉਹ ਕੱਲ ਵੀ ਬੈਠਾ ਰਹਿ ਸਕੇਗਾ, ਇਸ ਦਾ ਕੀ ਭਰੋਸਾ? ਅਗਲੇ ਪਲ ਹੀ ਬਾਹਰ ਨਿਕਲਣ ਦਾ ਹੁਕਮ ਮਿਲ ਸਕਦਾ ਹੈ। ਚੀਫ ਸੈਕਟਰੀ ਨੂੰ ਧੱਕਾ ਮਾਰ ਕੇ ਕੱਢ ਦੇਣ ਦੀ ਘਟਨਾ ਤੋਂ, ਆਪਣੇ ਇਸ ਡਰ ਨੂੰ ਉਨ੍ਹਾਂ ਨੇ ਇਕ ਦੂਸਰੇ ਕੋਲ ਜਾਹਰ ਨਾ ਹੋਣ ਦਿੱਤਾ। ਕਿਸੇ ਨੂੰ ਦੂਸਰੇ ਤੇ ਵਿਸ਼ਵਾਸ ਨਹੀਂ ਸੀ।

ਮਿਸਟਰ ਮੈਨਨ 'ਤੇ ਕੀ ਇਲਜ਼ਾਮ ਲਾਇਆ ਗਿਆ ਹੈ? ਉਸ ਨੂੰ ਕਦੋਂ, ਕਿਹੜੀ ਨੌਕਰੀ ਦਿੱਤੀ ਜਾਵੇਗੀ? ਜਾਂ ਇਥੋਂ ਬਿਲਕੁਲ ਹੀ ਕੱਢ ਦਿੱਤਾ ਜਾਵੇਗਾ? ਇਸ ਚੀਫ ਸੈਕਟਰੀ ਦੇ ਚਲੇ ਜਾਣ ਤੇ ਦਫ਼ਤਰ ਵਿਚ ਕੀ ਤਬਦੀਲੀ ਆਵੇਗੀ? ਕਿਸੇ ਨੂੰ ਕੁਝ ਵੀ ਨਹੀਂ ਸੀ ਪਤਾ।

ਵਿਕਾਸ ਵਿਭਾਗ ਵਿਚੋਂ ਚੀਫ ਸੈਕਟਰੀ ਮੈਨਨ ਦੇ ਕੱਢੇ ਜਾਣ ਦੇ ਕਾਰਨ ਦਾ ਅੰਦਾਜ਼ਾ ਇੰਜ ਲਗਾਇਆ ਗਿਆ। ਜਲ-ਬਿਜਲੀ ਯੋਜਨਾ ਦਾ ਠੇਕਾ ਲੈਣ ਲਈ ਇਕ ਲਵਲਿੰਗ ਨਾਂ ਦੀ ਬਦੇਸ਼ੀ ਕੰਪਨੀ ਆਈ ਹੈ। ਇਸ ਕੰਪਨੀ ਵਾਲਿਆ ਨੂੰ ਦੀਵਾਨ ਜੀ ਦੇ ਪ੍ਰਾਈਵੇਟ ਸੈਕਟਰੀ ਦੀਆਂ ਸ਼ੁਭ ਕਾਮਨਾਵਾਂ ਪ੍ਰਾਪਤ ਹਨ। ਚੀਫ ਸੈਕਟਰੀ ਇਸ ਕੰਪਨੀ ਦੇ ਵਿਰੋਧੀ ਹਨ। ਉਨ੍ਹਾਂ ਦਾ ਵਿਚਾਰ ਹੈ ਕਿ ਜਲ-ਬਿਜਲੀ ਯੋਜਨਾ ਦਾ ਠੇਕਾ ਤਿੰਨ-ਚਾਰ ਸੁਦੇਸ਼ੀਆਂ ਨੂੰ ਦੇਣਾ ਚਾਹੀਦਾ ਹੈ। ਇਸ ਤਰ੍ਹਾਂ ਭਗਤ ਵਿਲਾਸ ਅਤੇ ਚੀਫ ਸੈਕਟਰੀ ਵਿਚਕਾਰ ਬਹੁਤ ਦੇਰ ਤੋਂ ਕਰੜਾ ਵਿਰੋਧ ਚਲਿਆ ਆ ਰਿਹਾ ਹੈ। ਸਕੱਤਰੇਤ ਦੇ ਸਾਰੇ ਵਿਭਾਗਾਂ ਵਿਚ ਇਹ ਵਿਰੋਧ ਫੈਲਿਆ। ਕਲਰਕ ਵੀ

ਦੋ ਭਾਗਾਂ ਵਿਚ ਵੰਡੇ ਗਏ। ਇਸ ਵਿਰੋਧ ਦਾ ਅੰਤਮ ਸਿੱਟਾ ਮਿਸਟਰ ਮੈਨਨ ਦਾ ਪਤਨ ਹੈ। ਇਕ ਗੱਲ ਕਿਸੇ ਦੀ ਸਮਝ ਵਿਚ ਨਾ ਆਈ। ਰਾਜ ਭਾਗ ਵਿਚ ਮੈਨਨ ਦਾ ਬਹੁਤ ਪ੍ਰਭਾਵ ਹੈ। ਰਾਜਗ੍ਰਿਹਿ ਦੀ ਜਾਣਕਾਰੀ ਬਗੈਰ ਇਹ ਹੁਕਮ ਨਹੀਂ ਆਇਆ ਹੋਵੇਗਾ।

ਮੈਨਨ ਦੇ ਪਤਨ ਨਾਲ ਸੰਤੁਸ਼ਟ ਹੋਣ ਵਾਲੇ ਅਤੇ ਦੁੱਖੀ ਹੋਣ ਵਾਲਿਆਂ ਦੇ ਸਕੱਤਰੇਤ ਵਿਚ ਦੋ ਗੁੱਟ ਬਣ ਗਏ। ਸਰਵਜਨਕ ਵਿਭਾਗ, ਭੂਮੀ, ਵਣ, ਬਿਜਲੀ ਆਦਿ ਸਾਰੇ ਵਿਭਾਗਾਂ ਵਿਚ ਸਾਰੇ ਅਧਿਕਾਰੀ ਉਸ ਦਿਨ ਦੋ ਗੁੱਟਾਂ ਵਿਚ ਵੰਡ ਗਏ। ਮੈਨਨ ਦੇ ਪਤਨ ਤੋਂ ਖੁਸ਼ ਹੋਣ ਵਾਲੇ ਲੋਕਾਂ ਨੂੰ, ਨਿਰਾਸ਼ ਹੋਣ ਵਾਲੇ ਲੋਕ ਚੈਲੰਜ ਕਰ ਰਹੇ ਸਨ। ਉਨ੍ਹਾਂ ਨੇ ਫੈਸਲਾ ਕੀਤਾ ਕਿ ਦੇਖਾਂਗੇ ਕਿ ਲਵਲਿੰਗ ਕੰਪਨੀ ਇਸ ਯੋਜਨਾ ਨੂੰ ਕਿਵੇਂ ਸਫ਼ਲ ਬਣਾਂਦੀ ਹੈ। ਸ਼ਾਮ ਤਕ ਦੋ ਗੁੱਟਾਂ ਦੇ ਬਣ ਜਾਣ ਬਾਰੇ ਵਾਦ ਵਿਵਾਦ ਹੋ ਚੁੱਕਾ ਸੀ।

ਪਣ-ਬਿਜਲੀ ਯੋਜਨਾ ਦੇ ਆਰੰਭ ਸਮੇਂ ਤੋਂ ਲਵਲਿੰਗ ਕੰਪਨੀ ਅਤੇ ਪੇਂਡੂ ਠੇਕੇਦਾਰ ਮਿਲ ਕੇ ਸੱਕਤਰੇਤ ਵਿਚ ਕੰਮ ਕਰ ਰਹੇ ਸਨ। ਦੋਵਾਂ ਨੂੰ ਮਦਦ ਦੇਣ ਲਈ ਲੋਕ ਮਿਲ ਗਏ। ਅੱਜ ਇਕ ਗੁੱਟ ਦੀ ਵਕਤੀ ਜਿੱਤ ਅਤੇ ਦੂਸਰੇ ਦੀ ਹਾਰ ਪ੍ਰਗਟ ਹੋ ਗਈ। ਕ੍ਰਿਸ਼ਨਨ ਨਾਇਰ ਕਿਸ ਦੇ ਪੱਖ ਵਿਚ ਹਨ ? ਕਿਸੇ ਵੀ ਵਿਅਕਤੀ ਨੂੰ ਉਸ ਸੈਕਟਰੀ ਬਾਰੇ ਕੁਝ ਪਤਾ ਨਹੀਂ ਹੈ। ਦੀਵਾਨ ਜੀ ਦੇ ਪ੍ਰਾਈਵੇਟ ਸੈਕਟਰੀ ਦਾ ਉਹ ਲੰਗੋਟੀਆ ਯਾਰ ਹੈ। ਇਹ ਕਹਿੰਦੇ ਹੋਏ ਸਾਰਿਆਂ ਦੇ ਹੋਠਾਂ ਤੇ ਮੁਸਕਾਨ ਆਏਗੀ। ਲੰਗੋਟੀਆ ਯਾਰ ਕਹਿਣ ਦਾ ਬਹੁਤ ਗੂੜ੍ਹਾ ਅਰਥ ਹੈ।

ਜੋ ਵੀ ਹੋਵੇ, ਉਸ ਦਿਨ ਕ੍ਰਿਸ਼ਨਨ ਨਾਇਰ ਆਪਣੇ ਕਮਰੇ ਤੋਂ ਬਾਹਰ ਨਹੀਂ ਨਿਕਲੇ। ਉਨ੍ਹਾਂ ਨੇ ਕਿਸੇ ਨਾਲ ਗੱਲ ਵੀ ਨਹੀਂ ਕੀਤੀ। ਚੁੱਪਚਾਪ ਇਕੱਲੇ ਬੈਠੇ ਰਹੇ। ਬਹੁਤ ਲੋਕਾਂ ਨੇ ਆ ਕੇ ਉਨ੍ਹਾਂ ਨੂੰ ਤਰੱਕੀ ਲਈ ਮੁਬਾਰਕਾਂ ਦਿੱਤੀਆ। ਪਰ ਉਨ੍ਹਾਂ ਦਾ ਮਨ ਵਾਰ ਵਾਰ ਉਨ੍ਹਾਂ ਨੂੰ ਕਹਿ ਰਿਹਾ ਸੀ ਕਿ ਉਹ ਇਸ ਤਰੱਕੀ ਲਈ ਅਯੋਗ ਹਨ।

ਇਹ ਗੱਲ ਸਿਰਫ਼ ਸੱਕਤਰੇਤ ਵਿਚ ਹੀ ਨਹੀਂ ਪੂਰੇ ਤਿਰੂਵਨਤਪੁਰਮ ਸ਼ਹਿਰ ਵਿਚ ਚਰਚਾ ਦਾ ਵਿਸ਼ਾ ਬਣ ਗਈ। ਸਭ ਨੇ ਵੱਖਰੀ ਵੱਖਰੀ ਰਾਏ ਪ੍ਰਗਟ ਕੀਤੀ। ਸੈਕਟਰੀਆਂ ਵਿਚ ਸਭ ਤੋਂ ਸੀਨੀਅਰ ਪੋਤਨ ਹਨ ਜਿਨ੍ਹਾਂ ਨੂੰ ਮੈਨਨ ਤੋਂ ਪਹਿਲਾਂ ਚੀਫ ਸੈਕਟਰੀ ਹੋਣਾ ਚਾਹੀਦਾ ਸੀ।

ਉਨ੍ਹਾਂ ਨੂੰ ਅਜੇ ਵੀ ਗੌਲਿਆ ਨਹੀਂ ਜਾ ਰਿਹਾ। ਸ਼ਾਇਦ ਉਨ੍ਹਾਂ ਦੇ ਚੁੱਪ ਰਹਿਣ ਕਾਰਨ। ਪਰ ਕ੍ਰਿਸ਼ਨਨ ਨਾਇਰ ਦੀ ਨਿਯੁੱਕਤੀ ਤੋਂ ਸਭ ਨੂੰ ਹੈਰਾਨੀ ਹੋਈ। ਕ੍ਰਿਸ਼ਨਨ ਨਾਇਰ ਜ਼ਿਆਦਾ ਸੀਨੀਅਰ ਵੀ ਨਹੀਂ ਹੈ।

ਉਸ ਦਿਨ ਤ੍ਰਿਕਾਲੀ ਜਦੋਂ ਕੇਸ਼ਵ ਪਿੱਲੈ ਆਪਣੇ ਮਿੱਤਰਾਂ ਨਾਲ ਲਾਜ਼ ਵਿਚ ਪਹੁੰਚਿਆ, ਤਦ ਲਾਜ਼ ਦਾ ਮਾਲਕ ਕੋਚਵੇਲੂ ਪਿੱਲੈ ਆਇਆ ਹੋਇਆ ਸੀ। ਉਹ ਅੱਧੇ ਘੰਟੇ ਤੋਂ ਕੇਸ਼ਵ ਪਿੱਲੈ ਅਤੇ ਉਸ ਦੇ ਸਾਥੀਆਂ ਦਾ ਇੰਤਜਾਰ ਕਰ ਰਿਹਾ ਸੀ। ਉਹ ਏਟੂੱਮਾਨੂਰ ਦਾ ਰਹਿਣ ਵਾਲਾ ਹੈ। ਉਸ ਨੇ ਤਿਰੂਵਨਤਪੁਰਮ ਦੇ ਵਣ ਵਿਭਾਗ

ਤੋਂ ਪੈਨਸ਼ਨ ਪਾਈ ਸੀ। ਉਸ ਨੇ ਵਿਆਹ ਮਗਰੋਂ ਤਿਰੂਵਨਤਪੁਰਮ ਵਿਚ ਹੀ ਸਥਾਈ ਰੂਪ ਵਿਚ ਰਹਿਣਾ ਸ਼ੁਰੂ ਕੀਤਾ ਹੈ। ਉਹ ਕੇਸ਼ਵ ਪਿੱਲੈ ਤੋਂ ਸੱਕਤਰੇਤ ਦੇ ਸਮਾਚਾਰ ਲੈਣ ਲਈ ਲਾਜ਼ ਵਿਚ ਆਇਆ ਹੈ। ਉਸ ਲਾਜ਼ ਵਿਚ ਰਹਿਣ ਵਾਲੇ ਸਾਰੇ ਕਰਮਚਾਰੀਆਂ ਅਤੇ ਕੋਚਵੇਲੂ ਪਿੱਲੈ ਨੇ ਇਕ ਥਾਂ ਬੈਠ ਕੇ ਗੱਲਬਾਤ ਸ਼ੁਰੂ ਕੀਤੀ। ਕੇਸ਼ਵ ਪਿੱਲੈ ਚੁੱਪਚਾਪ ਬੈਠਾ ਰਿਹਾ। ਉਸ ਕੋਲ ਕਹਿਣ ਲਈ ਸਿਰਫ਼ ਇਕ ਹੀ ਗੱਲ ਸੀ ਕਿ ਮੈਨਨ ਨੇ ਉਸ ਨੂੰ ਬਗੈਰ ਸਿਫ਼ਾਰਸ ਤੋਂ ਨੌਕਰੀ ਦਿੱਤੀ ਸੀ। ਪਰ ਇਹ ਉਸ ਨੇ ਨਾ ਕਿਹਾ।

ਕੋਚੁਨਿਨ ਨਾਇਰ ਨਾਂ ਦੇ ਕਲਰਕ ਨੇ ਕੋਚਵੇਲੂ ਪਿੱਲੈ ਨੂੰ ਨਵੇਂ ਚੀਫ ਸੈਕਟਰੀ ਦੇ ਪਰਿਵਾਰ ਬਾਰੇ ਪੁੱਛਿਆ। ਮੁਸਕਰਾ ਕੇ ਉਸ ਨੇ ਕਹਿਣਾ ਸ਼ੁਰੂ ਕੀਤਾ, "ਇਹ ਨਾ ਪੁੱਛੋ। ਪੁਰਾਣੇ ਜ਼ਮਾਨੇ ਵਿਚ ਅਜਿਹੇ ਜ਼ਿੰਮੇਵਾਰੀ ਵਾਲੇ ਪਦ ਤੇ ਸਾਰਿਆਂ ਨੂੰ ਨਿਯੁੱਕਤ ਨਹੀਂ ਸੀ ਕੀਤਾ ਜਾਂਦਾ। ਪਰ ਹੁਣ ਵਕਤ ਬਦਲ ਗਿਆ ਹੈ।

ਮੈਨਨ ਦਾ ਪੱਖ ਲੈਣ ਵਾਲੇ ਕੋਚਵਾਨ ਨਾਇਰ ਨੂੰ ਇਸ ਗੱਲ ਵਿਚ ਬਹੁਤ ਆਨੰਦ ਮਹਿਸੂਸ ਹੋਇਆ। ਉਸ ਨੇ ਪੁੱਛਿਆ, "ਕੀ ਉਹ ਸਭ ਗੁਣ ਕ੍ਰਿਸ਼ਨਨ ਨਾਇਰ ਵਿਚ ਨਹੀਂ ਹਨ!'

ਕੋਚਵੇਲੂ ਨੇ ਵਿਅੰਗ ਨਾਲ ਕਿਹਾ, "ਹਾਂ ਸਭ ਹਨ।" ਲਓ ਕਹਾਣੀ ਸੁਣੋ: "ਨਾਇਰ ਫ਼ੌਜ ਵਿਚ ਦੋ ਭਰਾ ਅਨੰਤਨ ਪਿੱਲੈ ਅਤੇ ਕੁਮਾਰਨ ਪਿੱਲੈ ਚਪੜਾਸੀ ਸਨ। ਮੈਂ ਦੋਵਾਂ ਨੂੰ ਜਾਣਦਾ ਹਾਂ। ਉਨ੍ਹਾਂ ਦੋਵਾਂ ਦੀ ਇਕ ਪਤਨੀ ਸੀ। ਇਸ ਤਰ੍ਹਾਂ ਸਾਡੇ ਨਵੇਂ ਚੀਫ ਸੈਕਟਰੀ ਦੇ ਦੋ ਪਿਤਾ ਹਨ। ਵੱਡੇ ਪਿਤਾ ਨੂੰ ਮਰਿਆਂ ਤਿੰਨ ਚਾਰ ਸਾਲ ਹੋ ਗਏ ਹਨ। ਛੋਟਾ ਪਿਤਾ ਪਤਾ ਨਹੀਂ ਜ਼ਿੰਦਾ ਹੈ ਕਿ ਮਰ ਗਿਆ ਹੈ। ਕ੍ਰਿਸ਼ਨਨ ਨਾਇਰ ਦਾ ਇਕ ਵੱਡਾ ਭਰਾ ਹੈ, ਚੇਟਿਕੁਲਗਾਰੇ ਵਿਚ ਰਹਿੰਦਾ ਹੈ। ਉਸ ਦੀ ਧੀ ਸੱਕਤਰੇਤ ਵਿਚ ਨੌਕਰੀ ਕਰਦੀ ਹੈ।"

ਕੋਚਵਾਨ ਨੇ ਕੇਸ਼ਵ ਪਿੱਲੈ ਨੂੰ ਪੁੱਛਿਆ, "ਤੇਰੇ ਹੀ ਵਿਭਾਗ ਵਿਚ ਉਹ ਕੁੜੀ ਕੰਮ ਕਰਦੀ ਹੈ ਨਾ?"

ਕੇਸ਼ਵ ਪਿੱਲੈ ਨੇ ਸਿਰ ਹਿਲਾ ਕੇ ਸਵੀਕਾਰ ਕੀਤਾ। ਕੋਚਵੇਲੂ ਪਿੱਲੈ ਨੇ ਗੱਲ ਅਗਾਂਹ ਤੋਰੀ, "ਜਾਣਦੇ ਹੋ ਕ੍ਰਿਸ਼ਨਨ ਨਾਇਰ ਨੇ ਵਿਆਹ ਕਿੱਥੇ ਕੀਤਾ? ਦੱਸਦਾ ਹਾਂ। ਪਹਿਲੇ ਇੱਥੇ ਤੇਲਗੂ ਭਾਸ਼ਾ ਦਾ ਗੋਵਿੰਦਨ ਨਾਇਰ ਨਾਂ ਦਾ ਇਕ ਬਹੁਤ ਵੱਡਾ ਪੇਸ਼ਕਾਰ ਸੀ। ਲੰਬੀਆਂ ਲੰਬੀਆ ਭੂਰੀਆਂ ਮੁੱਛਾਂ, ਲੱਠਾ ਜਿਹੀਆ ਬਾਹਾ, ਵੱਡੀਆ ਵੱਡੀਆਂ ਲਾਲ ਅੱਖਾਂ, ਉਸ ਦੀ ਸ਼ਖ਼ਸੀਅਤ ਦੀ ਮੁੱਖ ਵਿਸ਼ੇਸ਼ਤਾ ਸੀ। ਉਸ ਦੇ ਘੋੜੇ ਦੀ ਦੇਖਭਾਲ ਕਰਨ ਵਾਲਾ ਗੋਰੀਸ਼ਪਟੂ ਨਾਂ ਦਾ ਇਕ ਆਦਮੀ ਸੀ। ਉਸ ਦੀ ਪਤਨੀ ਬਹੁਤ ਸੁੰਦਰ ਸੀ। ਕਹਿੰਦੇ ਹਨ ਕਿ ਉਹ ਔਰਤ ਇਕ ਮੁਸਲਮਾਨ ਪਰਿਵਾਰ ਦੀ ਧੀ ਸੀ। ਘੋੜੇ ਦੀ ਰਖਵਾਲੀ ਕਰਨ ਵਾਲੇ ਦੀ ਉਸ ਮੁਸਲਮਾਨ ਪਤਨੀ ਦੀ ਕੁੱਖੋਂ ਪੈਦਾ ਹੋਈ ਗੋਵਿੰਦਨ੍ਹ ਨਾਇਰ ਦੀ ਬੇਟੀ ਚੀਫ ਸੈਕਟਰੀ ਕ੍ਰਿਸ਼ਨਨ ਨਾਇਰ ਦੀ ਪਤਨੀ ਹੈ।

ਕੋਚਨਿਨ ਨਾਇਰ ਨੇ ਕਿਹਾ, "ਤਦ ਵਰਨ ਸੰਕਰ ਹੈ।"

ਕੋਚਵੇਲੂ ਪਿੱਲੈ ਨੇ ਅੱਗੋਂ ਕਿਹਾ, "ਉਹ ਔਰਤ ਬਹੁਤ ਭਾਗਵੰਤੀ ਹੈ, ਇਸੇ ਕਾਰਨ ਕ੍ਰਿਸ਼ਨਨ ਨਾਇਰ ਨੂੰ ਤਰੱਕੀ ਮਿਲਦੀ ਜਾ ਰਹੀ ਹੈ। ਉਸ ਨੂੰ ਸਾਰੇ ਦਾਅ-ਪੇਚ ਪਤਾ ਹਨ।"

ਕੋਚਵੇਲੂ ਨੇ ਕ੍ਰਿਸ਼ਨਨ ਨਾਇਰ ਦੀ ਹਰ ਵੇਰ ਦੀ ਤਰੱਕੀ ਦੀ ਕਹਾਣੀ ਵਿਸਥਾਰ ਨਾਲ ਸੁਣਾਈ। ਸ਼ਾਇਦ ਕ੍ਰਿਸ਼ਨਨ ਨਾਇਰ ਕਿਸੇ ਦਿਨ ਦੀਵਾਨ ਜੀ ਵੀ ਬਣ ਜਾਣ।

ਇਸ ਕਹਾਣੀ ਨੇ ਕੇਸ਼ਵ ਪਿੱਲੈ ਨੂੰ ਕੁਝ ਸੋਚਣ ਦਾ ਮਸਾਲਾ ਦੇ ਦਿੱਤਾ। ਦੋਵੇਂ ਚਪੜਾਸੀ ਭਰਾਵਾਂ ਦੇ ਚਿੱਤਰ ਕੇਸ਼ਵ ਪਿੱਲੈ ਦੀਆਂ ਅੱਖਾਂ ਅੱਗੇ ਤੈਰ ਗਏ। ਅਗਲੇ ਦਿਨ ਤਕੰਮਾ ਨੂੰ ਕੁਝ ਪੁੱਛਣ ਵਿਚ ਸਵਾਦ ਆਏਗਾ।

"ਤੇਰੇ ਬਾਬੇ ਦਾ ਕੀ ਨਾਂ ਹੈ ?"

ਤਕੰਮਾ ਸੱਚਮੁੱਚ ਹੀ ਪ੍ਰੇਸ਼ਾਨ ਹੋਵੇਗੀ। ਤਦ ਬਾਬੇ ਦੇ ਨਾਂ ਬਗੈਰ ਉਹ ਪੜਦਾਦੇ ਦਾ ਨਾਂ ਕਿਵੇਂ ਦੱਸੇਗੀ ? ਉਨ੍ਹਾਂ ਦੋਵਾਂ ਚਪੜਾਸੀਆਂ ਦਾ ਨਾਮ ਦੱਸਣ ਨਾਲ ਉਂਜ ਹੀ ਉਹ ਪ੍ਰੇਸ਼ਾਨ ਹੋ ਜਾਵੇਗੀ... । ਕੇਸ਼ਵ ਪਿੱਲੈ ਸੋਚਣ ਲੱਗਾ ਕਿ ਉਹ ਤਕੰਮਾ ਨੂੰ ਦੁੱਖ ਦੇਣ ਅਤੇ ਉਸ ਦਾ ਅਪਮਾਨ ਕਰਨ ਵਾਲੀਆਂ ਗੱਲਾਂ ਕਿਉਂ ਸੋਚ ਰਿਹਾ ਹੈ। ਪਰ ਲੋੜ ਪੈਣ ਤੇ ਪੁੱਛਣ ਯੋਗ ਗੱਲ ਹੈ।

## 7

ਅਜਿਹਾ ਸੁਣਿਆ ਜਾਣ ਲੱਗਿਆ ਕਿ ਕ੍ਰਿਸ਼ਨਨ ਨਾਇਰ ਦੇ ਚੀਫ ਸੈਕਟਰੀ ਬਣਨ ਨਾਲ ਸੱਕਤਰੇਤ ਵਿਚ ਕੁਝ ਤਬਦੀਲੀਆਂ ਹੋਣਗੀਆਂ। ਇਹ ਵੀ ਸੁਣਿਆ ਗਿਆ ਕਿ ਕੁਝ ਸੈਕਟਰੀਆਂ ਨੂੰ ਨੌਕਰੀਆਂ ਤੋਂ ਕੱਢਿਆ ਜਾਵੇਗਾ। ਇਕ ਤਰ੍ਹਾਂ ਨਾਲ ਸਫ਼ਾਈ ਹੋ ਜਾਵੇਗੀ। ਇਸ ਵਕਤ ਤਰੱਕੀ ਉਨ੍ਹਾਂ ਨੂੰ ਹੀ ਮਿਲੇਗੀ ਜਿਨ੍ਹਾਂ ਕੋਲ ਸਿਫ਼ਾਰਸ਼ ਹੋਵੇਗੀ। ਇਹ ਇਕ ਚੰਗਾ ਮੌਕਾ ਹੈ।

ਕੇਸ਼ਵ ਪਿੱਲੈ ਨੂੰ ਅਜਿਹਾ ਕੁਝ ਵੀ ਸੋਚਣ ਦੀ ਜ਼ਰੂਰਤ ਨਹੀਂ ਸੀ। ਉਹ ਜੂਨੀਅਰ ਕਲਰਕ ਹੈ। ਉਸ ਮੌਕੇ ਦਾ ਲਾਭ ਉਠਾਣ ਲਈ ਨਾ ਤਾਂ ਉਸ ਕੋਲ ਅਨੁਭਵ ਹੈ ਨਾ ਹੀ ਵਾਕਫੀ। ਉਸ ਕੋਲ ਤਰੱਕੀ ਲਈ ਸੋਚਣ ਦਾ ਸਮਾਂ ਵੀ ਨਹੀਂ ਹੈ। ਲਾਜ਼ ਵਿਚ ਰਹਿਣ ਵਾਲਾ ਪਦਨਾਭ ਪਣਿਕਰ ਪਾਰਕਵਯੂ ਵਿਚ ਸੈਕਟਰੀ ਦੇ ਵਿਅਕਤੀਗਤ ਪਦ ਲਈ ਯਤਨਸ਼ੀਲ ਹੈ। ਉਹ ਇਸ ਵਿਚ ਸਫਲ ਵੀ ਹੋ ਸਕਦਾ ਹੈ। ਕੋਚੁਨਿਨ ਦੀ ਆਪਣੇ ਵਿਭਾਗ ਤੋਂ ਦੂਸਰੇ ਵਿਭਾਗ ਵਿਚ ਜਾਣ ਦੀ ਇੱਛਾ ਹੈ। ਉਹ ਸਭ ਕੰਮ ਜਾਨਣ ਵਾਲੇ ਹਨ। ਰਸਤਾ ਜਾਨਣ ਵਾਲੇ ਹਨ। ਭਵਿੱਖ ਵਿਚ ਕੋਈ ਪ੍ਰੀਵਰਤਨ ਹੋਣ ਤੇ ਕੇਸ਼ਵ ਪਿੱਲੈ ਵੀ ਤਰੱਕੀ ਦੀ ਉਮੀਦ ਕਰੇਗਾ, ਕੋਸ਼ਿਸ਼ ਕਰੇਗਾ। ਬੈਠਣ ਤੋਂ ਪਹਿਲਾਂ ਕੀ ਲੱਤਾਂ ਪਸਾਰੀਆਂ ਜਾ ਸਕਦੀਆਂ ਹਨ। ਫਿਰ ਵੀ ਜੇ ਰਾਮਚੰਦਰਨ ਸੁਪਰਨਟੈਂਡੇਟ ਬਣਾਇਆ ਜਾ ਸਕਦਾ ਹੈ ਤਾਂ ਕੇਸ਼ਵ ਪਿੱਲੈ ਵੀ

ਸੀਨੀਅਰ ਕਲਰਕ ਬਣਨ ਦੀ ਇੱਛਾ ਕਰ ਸਕਦਾ ਹੈ।

ਇਕ ਦਿਨ ਚਪੜਾਸੀ ਮਾਤੇਵਨ ਪਿੱਲੇ ਨੇ ਉਸ਼ਵ ਪਿੱਲੇ ਨੂੰ ਪੁੱਛਿਆ, "ਸਾਬ ਤੁਸੀਂ ਆਪਣੀ ਖਾਤਰ ਕੋਈ ਯਤਨ ਕਿਉਂ ਨਹੀਂ ਕਰਦੇ ?"

ਨਿਰਾਸ਼ ਹੋ ਕੇ ਕੇਸ਼ਵ ਪਿੱਲੈ ਨੇ ਕਿਹਾ, "ਮੈਂ ਕੀ ਕਰਾਂ ਭਰਾਵਾਂ ?"

ਆਪਣੇ ਟੁੱਟੇ ਹੋਏ ਦੰਦ ਦਿਖਾਉਂਦੇ ਹੋਏ ਮਾਤੇਵਾਨ ਨੇ ਹੱਸ ਕੇ ਕਿਹਾ :

"ਤੁਹਾਨੂੰ ਕੀ ਕਰਨਾ ਹੈ ? ਤੁਹਾਡਾ ਤਾਂ ਭਲਾ ਵਕਤ ਆ ਰਿਹਾ ਹੈ ?"

"ਮੇਰਾ ?"

"ਹਾਂ ਤੁਹਾਡਾ।"

"ਉਹ ਕਿਵੇਂ ਭਰਾਵਾ ?"

ਮਾਤੇਵਨ ਪਿੱਲੇ ਨੇ ਕਿਹਾ, "ਇੱਥੇ ਆਏ ਹੋਏ ਮੈਨੂੰ ਚਾਲੀ ਸਾਲ ਹੋ ਗਏ ਹਜ਼ੂਰ। ਪਤਾ ਨਹੀਂ ਕਿੰਨੇ ਦੀਵਾਨ ਜੀ ਕੇ ਚੀਫ ਸੈਕਟਰੀ ਆ ਚੁੱਕੇ। ਸੈਕਟਰੀਆਂ ਦੀ ਤਾਂ ਕੋਈ ਗਿਣਤੀ ਹੀ ਨਹੀਂ। ਇੱਥੇ ਬੁੱਧੀਵਾਨ ਲੋਕਾਂ ਨੂੰ ਤਰੱਕੀ ਨਾ ਮਿਲ ਸਕੀ। ਉਹ ਯਤਨ ਕਰਦੇ ਕਰਦੇ ਨਿਰਾਸ਼ ਹੋ ਗਏ, ਮਰ ਵੀ ਗਏ। ਆਕਾਸ਼ ਵਿਚ ਚਮਕਣ ਵਾਲੀ ਬਿਜਲੀ ਵਾਂਗ, ਪਲ ਭਰ ਵਿਚ ਉੱਚੇ ਪਦ ਤੇ ਪਹੁੰਚਣ ਵਾਲੇ ਵੀ ਇੱਥੇ ਲੋਕ ਹਨ। ਮੈਂ ਇਹ ਸਭ ਦੇਖ ਚੁੱਕਿਆ ਹਾਂ। ਇਹ ਸਭ ਚਲਾਕੀ ਦਾ ਰਾਹ ਹੈ।"

ਇਕ ਪਲ ਮਗਰੋਂ ਮਾਤੇਵਨ ਪਿੱਲੇ ਨੇ ਕੁਝ ਕਹਾਣੀਆਂ ਸੁਣਾਈਆਂ, "ਇਕੋ ਦਿਨ, ਇਕ ਹੀ ਪ੍ਰੀਖਿਆ ਪਾਸ ਕਰਨ ਵਾਲੇ ਦੋ ਆਦਮੀਆਂ ਨੇ ਨੌਕਰੀ ਸ਼ੁਰੂ ਕੀਤੀ। ਕਲਰਕ ਬਣ ਗਏ। ਅੱਜ ਉਨ੍ਹਾਂ ਦੋਵਾਂ ਵਿਚੋਂ ਇਕ ਸੈਕਟਰੀ ਬਣ ਗਿਆ ਹੈ ਅਤੇ ਦੂਸਰਾ ਡਿਪਟੀ ਤਹਿਸੀਲਦਾਰ। ਇਕ ਹੋਰ ਕਹਾਣੀ। ਇਕ ਵਿਅਕਤੀ ਨੂੰ ਰਾਜ ਭਵਨ ਵਿਚ ਨੌਕਰੀ ਮਿਲੀ। ਉਥੋਂ ਉਹ ਆਪਣੇ ਸਾਥੀ ਦੇ ਉਪਰ ਵਾਲਾ ਅਧਿਕਾਰੀ ਬਣ ਕਿ ਪਰਤਿਆ। ਉਹ ਵਿਅਕਤੀ ਕੌਣ ਹੈ, ਜਾਣਦੇ ਹੋ ? ਇਸ ਵਕਤ ਦਾ ਕਢਿਆ ਗਿਆ ਚੀਫ ਸੈਕਟਰੀ।" ਪਰ ਮਾਤੇਵਨ ਪਿੱਲੈ ਨੇ ਇਕ ਗੱਲ ਹੋਰ ਕਹਿਣੀ ਸੀ, "ਜੇ ਪੈਸਾ ਕਮਾਉਣਾ ਹੈ, ਤਾਂ ਇਥੋਂ ਬਾਹਰ ਜਾਣਾ ਪਵੇਗਾ। ਇੱਥੇ ਕੰਮ ਕਰਦੇ ਰਹਿਣ ਨਾਲ ਕੁਝ ਨਹੀਂ ਹੋਵੇਗਾ।"

ਕੇਸ਼ਵ ਪਿੱਲੈ ਦੀ ਸਮਝ ਵਿਚ ਕੁਝ ਨਹੀਂ ਆਇਆ। ਉਸ ਨੇ ਕਿਹਾ, "ਤਦ ਮੈਨੂੰ ਕੀ ਕਰਨਾ ਚਾਹੀਦਾ ਹੈ ? ਮੇਰੀ ਮਦਦ ਕਰਨ ਵਾਲਾ ਕੌਣ ਹੈ ? ਮੈਨੂੰ ਕੁਝ ਅਨੁਭਵ ਨਹੀਂ ?"

"ਨੌਕਰੀ-ਚਾਕਰੀ ਦੀ ਗੱਲ ਛਡੋ, ਤੁਸੀਂ ਬੀ. ਏ. ਪਾਸ ਹੋ ਨਾ ?"

"ਹਾਂ ਫਿਰ ?"

ਮਾਤੇਵਨ ਪਿੱਲੈ ਨੇ ਕੇਸ਼ਵ ਪਿੱਲੈ ਦੇ ਕੰਨ ਵਿਚ ਕੋਈ ਭੇਦ ਖੋਲ੍ਹਿਆ। "ਤੁਸੀਂ ਨਵੇਂ ਚੀਫ ਸੈਕਟਰੀ ਦੇ ਨਵੇਂ ਬੰਗਲੇ ਪਾਰਕਵਿਯੂ ਵਿਚ ਜਾਓ। ਉਨ੍ਹਾਂ ਦੇ ਪਿੱਛੇ ਹੀ ਪੈ ਜਾਓ। ਫਿਰ ਪੰਜ ਸਾਲਾ ਮਗਰੋਂ ਇਕ ਚੰਗੇ ਪਦ ਤੇ ਇੱਥੇ ਵਾਪਸ ਆਓ। ਉਸ ਮਗਰੋਂ ਪੇਸ਼ਕਾਰ ਬਣ ਕੇ ਬਾਹਰ ਜਾਓ। ਕੁਝ ਪੈਸਾ ਕਮਾਓ। ਉਸ ਵਕਤ ਤਕ ਜੇ ਮੈਂ ਜਿੰਦਾ ਰਿਹਾ ਤਾਂ ਮੇਰੇ ਵੱਲ ਵੀ ਖਿਆਲ ਕਰਨਾ।"

ਉਦੋਂ ਮਾਤੇਵਨ ਪਿੱਲੈ ਵਿਸ਼ਵਾਸ ਭਰਪੂਰ ਹਾਸਾ ਹੱਸਿਆ । ਫਿਰ ਇਕਦਮ ਗੰਭੀਰ ਹੋ ਕੇ ਬੋਲਿਆ, "ਸ਼ੇਖਰ ਪਿੱਲੈ ਨਾਲ ਤੁਸੀਂ ਅੱਜ ਹੀ ਜਾਓ । ਕਿਸੇ ਹੋਰ ਦੇ ਆਉਣ ਤੋਂ ਪਹਿਲਾਂ ਤੁਹਾਨੂੰ ਪਹੁੰਚ ਜਾਣਾ ਚਾਹੀਦੈ । ਦੇਰ ਨਾ ਕਰੋ । ਭਾਈ ਸ਼ੇਖਰ ਪਿੱਲੈ ਬਾਰੇ ਤਾਂ ਤੁਹਾਨੂੰ ਪਤਾ ਹੀ ਹੈ ?" ਮਾਤੇਵਨ ਪਿੱਲੈ ਬਗੈਰ ਰੁਕਿਆਂ ਬੋਲਦਾ ਗਿਆ ।

"ਸਾਹਬ ਤੁਸੀਂ ਕਿਸਮਤ ਵਾਲੇ ਹੋ, ਬਹੁਤ ਕਿਸਮਤ ਵਾਲੇ । ਤੁਹਾਡੀ ਪਕੜ ਚੰਗੀ ਹੈ । ਤੁਹਾਡੀ ਚੰਗੀ ਕਿਸਮਤ ਲਈ ਸਭ ਕੁਝ ਠੀਕ ਹੋ ਗਿਆ ਹੈ ।"

ਪਲ ਕੁ ਮਗਰੋਂ ਮਾਤੇਵਨ ਪਿੱਲੈ ਨੇ ਇਕ ਹਿਤੈਸ਼ੀ ਵਾਂਗ ਅਸ਼ੀਰਵਾਦ ਦੇਂਦੇ ਹੋਏ ਕਿਹਾ, "ਉਹ ਚੰਗੇ ਸੁਭਾਅ ਦੀ ਲੜਕੀ ਹੈ । ਤੁਹਾਡੀ ਦੋਵਾਂ ਦੀ ਜੋੜੀ ਬਹੁਤ ਚੰਗੀ ਹੈ । ਸ਼ੇਖਰ ਪਿੱਲੈ ਭਰਾ ਬਹੁਤ ਚੰਗੇ ਹਨ । ਚੀਫ ਸੈਕਟਰੀ ਅਤੇ ਸ਼ੇਖਰ ਪਿੱਲੈ ਇਕ ਹੀ ਮਾਂ ਦੇ ਪੁੱਤਰ ਹਨ । ਜੇ ਸ਼ੇਖਰ ਪਿੱਲੈ ਤੁਹਾਡੀ ਸ਼ਿਫਾਰਸ਼ ਕਰੇ ਤਾਂ ਚੀਫ ਸੈਕਟਰੀ ਕ੍ਰਿਸ਼ਨਨ ਨਾਇਰ ਠੁਕਰਾਏਗਾ ਨਹੀਂ ।"

ਕੇਸ਼ਵ ਪਿੱਲੈ ਦੀਆਂ ਨਜ਼ਰਾਂ ਸਾਹਮਣੇ ਆਪਣੀ ਉੱਨਤੀ ਦੀ ਰਾਹ ਸਾਫ਼ ਹੋਣ ਲੱਗੀ । ਉਹ ਰਸਤਾ ਉਸ ਨੂੰ ਆਪਣੇ ਵੱਲ ਬੁਲਾ ਰਿਹਾ ਹੈ । ਉਸ ਰਸਤੇ ਕਿਧਰੇ ਮੋੜ ਨਹੀਂ ਹੈ । ਇਕਦਮ ਸਿੱਧਾ ਚਲੇ ਗਿਆ ਹੈ । ਕਿਤੇ ਕਿਤੇ ਅਰਾਮ ਲਈ ਵਧੀਆ ਪੜਾਅ ਵੀ ਹਨ । ਕੇਸ਼ਵ ਪਿੱਲੈ ਦੇ ਦ੍ਰਿਸ਼ਟੀ ਪੱਥ ਤੋਂ ਸਭ ਦੂਰ ਹਨ । ਚੀਫ ਸੈਕਟਰੀ ਦਾ ਪਦ ਹਾਸਲ ਕਰਨ ਦੀ ਉਮੀਦ ਉਹ ਕਿਉਂ ਨਹੀਂ ਕਰ ਸਕਦਾ ? ਅਸਲ ਵਿਚ ਹੀ ਇਹ ਜ਼ਿੰਦਗੀ ਦੇ ਚੰਗੇ ਦਿਨ ਹਨ । ਚੰਗੀ ਕਿਸਮਤ ਦਾ ਆਰੰਭ । ਚਿੰਤਾ ਜਦ ਉਸ ਬੰਨੇ ਤੇ ਪਹੁੰਚੀ ਤਾਂ ਕਿੱਟੂ ਮਾਮੇ ਦੇ ਸ਼ਬਦ ਉਸ ਦੇ ਕੰਨਾਂ ਵਿਚ ਗੂੰਜਣ ਲੱਗੇ, "ਉਹ ਭਾਗਾਂ ਵਾਲੀ ਹੈ ।"

ਕੇਸ਼ਵ ਪਿੱਲੈ ਨੂੰ ਲੱਗਿਆ ਜਿਵੇਂ ਉਸ ਰਸਤੇ ਦੀ ਰੋਸ਼ਨੀ ਧੁੰਦਲੀ ਹੋ ਗਈ ਹੈ । ਕਿੱਟੂ ਮਾਮੇ ਦੇ ਸ਼ਬਦ ਰਹਿ-ਰਹਿ ਕੇ ਉਸ ਦੇ ਕੰਨ ਵਿਚ ਗੂੰਜ ਰਹੇ ਹਨ, "ਉਹ ਭਾਗਾਂ ਵਾਲੀ ਹੈ ।"

"ਮਾਤੇਵਾਨ ਪਿੱਲੈ ਨੇ ਫਿਰ ਕਿਹਾ, "ਇੱਥੇ ਕੰਮ ਕਰਨ ਦੌਰਾਨ, ਪਤਾ ਨਹੀਂ ਮੈਂ ਕਿੰਨੇ ਲੋਕਾਂ ਨੂੰ ਰਸਤਾ ਦਿਖਾ ਚੁੱਕਿਆ ਹਾਂ । ਮੈਨੂੰ ਤਰਕੀਬਾਂ ਆਉਂਦੀਆਂ ਨੇ । ਪਰ ਇਕ ਗੱਲ ਹੈ ਪਿੱਲੈ, ਫਿਰ ਉਹ ਮੈਨੂੰ ਦੇਖ ਕੇ ਪਛਾਣਦੇ ਵੀ ਨਹੀਂ ।"

ਕੇਸ਼ਵ ਪਿੱਲੇ ਨੇ ਕਿਹਾ, "ਮੈਂ ਕੁਝ ਬਣ ਜਾਵਾਂ, ਪਰ ਭਰਾਵਾ ਮੈਂ ਭੁਲਾਂਗਾ ਨਹੀਂ ।"

"ਉਦੋਂ ਮੈਂ ਇੱਥੇ ਨਹੀਂ ਹੋਵਾਂਗਾ ।"

ਮਾਤੇਵਾਨ ਪਿੱਲੈ ਨੇ ਤਕੰਮਾ ਨੂੰ ਆਉਂਦੀ ਹੋਈ ਦੇਖਿਆ ? ਉਸ ਵੱਲ ਇਸ਼ਾਰਾ ਕਰਦੇ ਹੋਏ ਹੌਲੀ ਜਿਹੇ ਕੇਸ਼ਵ ਪਿੱਲੈ ਨੂੰ ਕਿਹਾ, "ਦੇਖੋ ਆ ਰਹੀ ਹੈ । ਪਕੜੋ ਪਿੱਲੇ ! ਖੂਬ ਕਸ ਕੇ ਪਕੜੋ । ਸਫਲਤਾ ਜ਼ਰੂਰ ਮਿਲੇਗੀ ।

ਤਕੰਮਾ ਨੂੰ ਇੰਜ ਲੱਗਿਆ ਜਿਵੇਂ ਮਾਤੇਵਨ ਪਿੱਲੈ ਕੇਸ਼ਵ ਪਿੱਲੈ ਨੂੰ ਉਸ ਬਾਰੇ ਕੋਈ ਵਿਅੰਗ ਕਸ ਕੇ ਗਿਆ ਹੈ । ਉਸ ਨੇ ਮਾਤੇਵਨ ਪਿੱਲੈ ਨੂੰ ਕਿਹਾ, "ਕਿਉਂ ਭਰਾ ਤੂੰ ਜ਼ਰੂਰ ਹੀ ਕੋਈ ਵਿਅੰਗ ਕਸ ਕੇ ਜਾ ਰਿਹਾ ਏਂ ।"

ਮਾਤੇਵਨ ਪਿੱਲੈ ਨੇ ਜਾਂਦੇ-ਜਾਂਦੇ ਮੁੜ ਕੇ ਤਕੰਮਾ ਨੂੰ ਕਿਹਾ, "ਤੁਹਾਡੇ ਦੋਹਾਂ ਲਈ ਚੰਗਾ ਰਸਤਾ ਦੱਸਿਆ ਹੈ । ਸਾਹਬ ਤੋਂ ਜਾ ਕੇ ਸੁਣ ਲੈਣਾ ।"

ਮਾਤੇਵਨ ਪਿੱਲੈ ਨੇ ਤਕੰਮਾ ਨੂੰ ਇਕ ਗੱਲ ਹੋਰ ਕਹਿਣੀ ਸੀ । ਉਸ ਨੇ ਕਿਹਾ, "ਤੁਸੀਂ ਪਿਤਾ ਜੀ ਨਾਲ ਚਾਚਾ ਜੀ (ਚੀਫ ਸੈਕਟਰੀ) ਕੋਲ ਜਾ ਕੇ ਆਪਣੇ ਨਜ਼ਦੀਕੀ ਵਿਅਕਤੀ ਲਈ ਪਾਰਕਵਿਊ ਵਿਚ ਨਿਯੁੱਕਤੀ ਲਈ ਸਿਫ਼ਾਰਸ਼ ਕਰਨਾ ।"

ਮਾਤੇਵਨ ਪਿੱਲੈ ਨੇ ਸਭ ਸਪੱਸ਼ਟ ਕਹਿ ਦਿੱਤਾ । ਕੇਸ਼ਵ ਪਿੱਲੈ ਨੂੰ ਕੁਝ ਨਾ ਕਹਿਣਾ ਪਿਆ । ਅੱਖਾਂ ਝਪਕਦੇ ਹੋਏ ਫਿਰ ਕਿਹਾ, "ਪਰ ਦਫ਼ਤਰ ਵਿਚ ਨਾਲ ਨਾਲ ਕੁਰਸੀ ਤੇ ਬੈਠ ਕੇ ਆਨੰਦ ਲੈਣਾ ਅਤੇ ਸਭ ਦੇ ਆਉਣ ਤੋਂ ਪਹਿਲਾਂ ਆ ਕੇ ਅਲਮਾਰੀ ਦੇ ਪਿੱਛੇ...ਉਦੋਂ ਇਹ ਸਭ ਕੁਝ ਨਹੀਂ ਹੋ ਸਕੇਗਾ । ਫਿਰ ਕੀ ਅਜੇਹਾ ਕਰਨਾ ਚਾਹੀਦਾ ਹੈ ?"

ਮਾਤੇਵਨ ਪਿੱਲੈ ਚਲੇ ਗਿਆ । ਕੇਸ਼ਵ ਪਿੱਲੈ ਅਤੇ ਤਕੰਮਾ ਇਕ ਦੂਸਰੇ ਨੂੰ ਦੇਖ ਕੇ ਮੁਸਕਰਾਏ ।

ਗੱਲ ਜਾਨਣ ਲਈ ਤਕੰਮਾ ਨੇ ਕੇਸ਼ਵ ਪਿੱਲੇ ਨੂੰ ਪੁੱਛਿਆ, "ਬੁੱਢਾ ਕੀ ਕਹਿ ਰਿਹਾ ਸੀ ।"

ਕੇਸ਼ਵ ਪਿੱਲੈ ਨੇ ਸਭ ਕੁਝ ਦੱਸ ਦਿੱਤਾ । ਫਿਰ ਨਿਰਾਸ਼ ਭਾਵ ਨਾਲ ਕਿਹਾ : ਮੇਰੇ ਬੇਸਹਾਰਾ ਉਤਰੀ ਕੇਰਲਾ ਦੇ ਵਿਅਕਤੀ ਦੀ ਮਦਦ ਕਰਨ ਵਾਲਾ ਕੌਣ ਹੈ ਇੱਥੇ ?" ਤ੍ਰਿਵੇਂਦਰਮ ਵਿਚ ਕਿਸੇ ਨਾਲ ਕੋਈ ਸੰਬੰਧ ਵੀ ਨਹੀਂ ਹਨ । ਵੱਡੇ ਲੋਕਾ ਦੀ ਯਾਦ ਵਿਚ ਰਹਿਣ ਦਾ ਕੋਈ ਪ੍ਰਯੋਜਨ ਵੀ ਨਹੀਂ ।"

ਤਕੰਮਾ ਨੇ ਕੁਝ ਹੋਂਠ ਪਿਚਕਾ ਕੇ ਸਿਰ ਹਿਲਾਇਆ । ਫਿਰ ਕਿਹਾ, "ਕੋਈ ਵੀ ਨਹੀਂ ।" ਹਾਏ ਵਿਚਾਰਾ, ਕਹਿ ਕੇ ਉਹ ਜ਼ੋਰ ਨਾਲ ਠਹਾਕਾ ਮਾਰ ਕੇ ਹੱਸੀ । ਹੱਸਣ ਮਗਰੋਂ ਉਸ ਨੇ ਨਜ਼ਰਾਂ ਸਥਿਰ ਕਰਕੇ, ਲਾਲਚੀ ਭੇੜੀਏ ਵਾਂਗ ਕੇਸ਼ਵ ਪਿੱਲੈ ਵੱਲ ਦੇਖਿਆ ।

"ਦੇਖਾਂ ਉਸ ਵਿਚਾਰੇ ਦਾ ਚਿਹਰਾ ।"

"ਤਕੰਮਾ ਨੇ ਆਪਣੀ ਕਲਮ ਨੂੰ ਕੇਸ਼ਵ ਪਿੱਲੈ ਦੀ ਗਲ੍ਹ ਤੇ ਚਭੋ ਦਿੱਤਾ ।

ਕੇਸ਼ਵ ਪਿੱਲੇ ਨੇ ਪੁੱਛਿਆ "ਕੀ ਮੇਰੀ ਮਦਦ ਕਰਨ ਵਾਲਾ ਕੋਈ ਹੈ ?"

ਉਦੋਂ ਤਕ ਹਰੀਹਰ ਆਯਰ ਆ ਗਏ । ਉਨ੍ਹਾਂ ਨੇ ਦੋਵਾਂ ਨੂੰ ਗਹੁ ਨਾਲ ਦੇਖਿਆ ਅਤੇ ਕਿਹਾ, "ਬੱਚਿਓ, ਇਹ ਠੀਕ ਨਹੀਂ ?"

ਕੇਸ਼ਵ ਨੇ ਕਿਹਾ, "ਕੀ ਹੈ ਸਾਹਬ ?"

"ਕੁਝ ਨਹੀਂ, ਮੈਂ ਤਾਂ ਉਂਝ ਹੀ ਕਿਹਾ ਹੈ ।"

ਦਫ਼ਤਰ ਦਾ ਕੰਮ ਆਰੰਭ ਹੋਣ ਮਗਰੋਂ ਗੋਵਿੰਦਨ ਨਾਇਰ ਨੇ ਤੰਕਮਾ ਨੂੰ ਪੁੱਛਿਆ, 'ਪਾਰਕਵਿਊ ਵਿਚ ਵਿਅਕਤੀਗਤ ਕਰਮਚਾਰੀਆਂ ਦੀ ਨਿਯੁੱਕਤੀ ਕੀ ਹੋ ਗਈ ਹੈ ?"

"ਮੈਨੂੰ ਨਹੀਂ ਪਤਾ । ਤਕੰਮਾ ਨੇ ਕਿਹਾ ।

ਕੇਸ਼ਵ ਪਿੱਲੈ ਨੇ ਤਕੰਮਾ ਦੇ ਚਿਹਰੇ ਵੱਲ ਦੇਖਿਆ। ਗੋਵਿੰਦਨ ਨਾਇਰ ਨੇ ਫਿਰ ਕਿਹਾ, "ਬਹੁਤ ਲੋਕ ਉਸ ਲਈ ਕੋਸ਼ਿਸ਼ ਕਰ ਰਹੇ ਹਨ।"

ਹਰੀਹਰ ਆਯਰ ਨੇ ਉੱਤਰ ਦਿੱਤਾ, "ਉਥੋਂ ਦੀ ਸਥਿਤੀ ਅਜੇਹੀ ਹੀ ਹੈ।"

ਗੋਵਿੰਦਨ ਨਾਇਰ ਨੂੰ ਵਿਸ਼ਵਾਸ਼ ਨਹੀਂ ਹੋਇਆ।

"ਕੇਹੀ ਸਥਿਤੀ ?"

ਪ੍ਰਭਾਕਰਨ ਨਾਇਰ ਨੇ ਪੁੱਛਿਆ, "ਕੌਣ ਕੋਸ਼ਿਸ ਕਰ ਰਹੇ ਹਨ ?" ਗੋਵਿੰਦਨ ਨਾਇਰ ਨੇ ਜਵਾਬ ਦਿੱਤਾ, "ਬਹੁਤ ਲੋਕ, ਤ੍ਰਿਵੇਂਦਰਮ ਦੇ ਉੱਘੇ ਆਦਮੀ ਅਤੇ ਐਮ. ਐਲ. ਸੀ. ਤਕ ਭੱਜ ਨੱਠ ਵਿਚ ਹਨ। ਮੈਨੂੰ ਇਹ ਪਾਗਲਪਨ ਲੱਗਦਾ ਹੈ।'

ਤਕੰਮਾ ਧਿਆਨ ਨਾਲ ਕੁਝ ਲਿਖ ਰਹੀ ਸੀ। ਉਸ ਨੇ ਸਾਰਿਆਂ ਤੋਂ ਨਜ਼ਰਾਂ ਬਚਾ ਕੇ ਲਿਖਿਆ ਹੋਇਆ ਕਾਗ਼ਜ਼ ਦਾ ਟੁੱਕੜਾ ਕੇਸ਼ਵ ਦੀ ਮੇਜ ਤੇ ਰੱਖ ਦਿੱਤਾ।

ਉਸ ਤੇ ਲਿਖਿਆ ਗਿਆ ਸੀ, "ਕੋਈ ਵੀ ਕੋਸ਼ਿਸ ਕਰੇ ਸਫਲਤਾ ਨਹੀਂ ਮਿਲੇਗੀ। ਆਪਾਂ ਕੋਸ਼ਿਸ਼ ਕਰਾਂਗੇ। ਤੁਸੀਂ ਬਿਲਕੁਲ ਬੇਫ਼ਿਕਰ ਰਹੋ।"

ਕੇਸ਼ਵ ਪਿੱਲੈ ਖੁਸ਼ ਹੈ। ਉਸ ਦਾ ਕਾਰਨ ਵੀ ਹੈ। ਚੰਗਾ ਵਕਤ ਆਉਣ ਨਾਲ ਸਾਰੇ ਖੁਸ਼ ਹੋ ਜਾਂਦੇ ਹਨ। ਪਰ ਉਸ ਆਨੰਦ ਵਿਚ ਇਕ ਤਰ੍ਹਾਂ ਦੀ ਗਰਮੀ ਹੈ। ਉਸ ਨੇ ਲੰਬੇ ਰਾਹ ਤੇ ਚੱਲਣਾ ਆਰੰਭ ਕਰ ਦਿੱਤਾ ਹੈ।

ਭਵਿੱਖ ਬਾਰੇ ਕੁਝ ਵੀ ਨਹੀਂ ਕਿਹਾ ਜਾ ਸਕਦਾ। ਸ਼ਾਇਦ ਹੀ ਨਹੀਂ, ਜ਼ਰੂਰ ਹੀ ਮੰਨ ਲਓ ਕਿ ਕੇਸ਼ਵ ਪਿੱਲੈ ਨੂੰ ਪਾਰਕਵਿਊ ਵਿਚ ਨੌਕਰੀ ਮਿਲ ਜਾਵੇਗੀ। ਇਸ ਵਿਚ ਸ਼ੱਕ ਨਹੀਂ ਕਿ ਇਹ ਇਕ ਵਧੀਆ ਮੌਕਾ ਹੈ। ਉਹ ਭਗਤੀ ਵਿਲਾਸ ਅਤੇ ਰਾਜ ਭਵਨ ਵਿਚ ਸਾਰਿਆਂ ਦੀਆਂ ਅੱਖਾਂ ਦਾ ਤਾਰਾ ਬਣ ਜਾਵੇਗਾ। ਇਸ ਤਰ੍ਹਾਂ ਨੌਕਰੀ ਮਿਲਣ ਤੇ ਤਰੱਕੀ ਵੀ ਮਿਲ ਸਕਦੀ ਹੈ। ਪਰ ਕੇਸ਼ਵ ਪਿੱਲੈ ਦੁਬਿਧਾ ਵਿਚ ਫਸ ਗਿਆ।

ਇਹ ਸਾਰੀਆਂ ਸਹੂਲਤਾਂ ਕੇਸ਼ਵ ਨੂੰ ਇਸ ਲਈ ਮਿਲ ਰਹੀਆਂ ਹਨ ਕਿ ਉਹ ਤਕੰਮਾ ਨਾਲ ਵਿਆਹ ਕਰਾਏਗਾ। ਸ਼ੇਖਰਨ ਪਿੱਲੈ ਆਪਣੇ ਭਰਾ ਕ੍ਰਿਸ਼ਨਨ ਨੂੰ ਇਸ ਸੰਬੰਧ ਵਿਚ ਇਵੇਂ ਹੀ ਕਹੇਗਾ, "ਆਪਣੀ ਤਕੰਮਾ ਨਾਲ ਵਿਆਹ ਕਰਨ ਵਾਲੇ ਕੇਸ਼ਵ ਪਿੱਲੈ ਨੂੰ ਆਪਣੇ ਕੋਲ ਬੈਠਾ ਕੇ ਯੋਗ ਵਿਅਕਤੀ ਬਨਾਣਗੇ।"

ਸ਼ਾਇਦ ਤਕੰਮਾ ਆਪਣੀ ਚਾਚੀ ਚੀਫ ਸੈਕਟਰੀ ਦੀ ਪਤਨੀ ਨੂੰ ਵੀ ਕਹਿ ਦੇਵੇ!

ਹੁਣ ਕੁਝ ਹੋਰ ਹੀ ਲੱਗ ਰਿਹਾ ਹੈ। ਉਸ ਦਿਨ ਟੋਟਪਿੱਲੀ ਉਤਰ ਕੇ ਵਾਪਸ ਨਹੀਂ ਸੀ ਜਾਣਾ ਚਾਹੀਦਾ। ਪਿਤਾ ਨੂੰ ਸਪੱਸ਼ਟ ਸ਼ਬਦਾਂ ਵਿਚ ਪਹਿਲੋਂ ਹੀ ਇਨਕਾਰ ਕਰ ਦੇਣਾ ਚਾਹੀਦਾ ਸੀ। ਭਾਵੇਂ ਜ਼ਰੂਰ ਹੀ ਇਸ ਤਰ੍ਹਾਂ ਪਿਤਾ ਉਸ ਨਾਲ ਕੁਝ ਨਰਾਜ਼ ਹੁੰਦੇ, ਗੁੱਸੇ ਵੀ ਹੁੰਦੇ, ਮਾਂ ਵੀ ਬਹੁਤ ਰੋਂਦੀ, ਜੀਜਾ ਜੀ ਵੀ ਨਫ਼ਰਤ ਕਰਦੇ ਅਤੇ ਭੈਣ ਨੂੰ ਆਪਣੇ ਪਤੀ ਦੀਆਂ ਗੱਲਾਂ ਸੁਨਣੀਆਂ ਪੈਂਦੀਆਂ। ਪਿੰਡ ਦੇ ਕੁਝ ਲੋਕ ਉਸ ਦਾ ਪੱਖ ਲੈਂਦੇ। ਇਕ ਹਨੇਰੀ ਮਗਰੋਂ ਸਭ ਕੁਝ ਸ਼ਾਂਤ ਹੋ ਜਾਂਦਾ। ਇਕ ਗੱਲ ਤਾਂ ਨਿਸਚਿਤ ਹੈ ਕਿ ਮਾਤਾ ਪਿਤਾ ਨੂੰ ਜ਼ਿਆਦਾ ਦੇਰ ਗੁੱਸਾ ਨਹੀਂ ਰਹਿੰਦਾ।

ਉਹ ਇਕਲੌਤਾ ਪੁੱਤਰ ਹੈ। ਭੈਣ ਦਾ ਇਕੋ ਇਕ ਭਰਾ। ਹੌਲੀ ਹੌਲੀ ਸਭ ਕੁਝ ਠੀਕ ਹੋ ਜਾਂਦਾ। ਵਿਸ਼ੇਸ ਰੂਪ ਨਾਲ ਇੰਜ ਤਰਤੀਬਵਾਰ ਉੱਨਤੀ ਮਿਲਣ, ਅਗਾਹਾਂ ਵਧਣ ਤੇ ਪਿਤਾ ਜੀ ਦੀ ਸਾਰੀ ਮਾਨ-ਹਾਨੀ ਦਾ ਘਾਉ ਸੁੱਕ ਜਾਂਦਾ ਅਤੇ ਸਭ ਕੁਝ ਠੀਕ ਹੋ ਜਾਂਦਾ।

ਉਸ ਕਮਜ਼ੋਰੀ ਨੂੰ ਯਾਦ ਕਰਕੇ ਉਹ ਬਹੁਤ ਦੁੱਖੀ ਹੋਇਆ। ਬਹੁਤ ਹੀ ਬੁਰਾ ਹੋਇਆ। ਇੰਨਾ ਵੀ ਨਾ ਹੁੰਦਾ, ਜਦ ਤੀਹ ਤਾਰੀਖ ਨੂੰ ਵਿਆਹ ਨਿਸਚਿਤ ਹੋ ਜਾਣ ਤੇ ਉਹ ਰੋ ਹੀ ਪੈਂਦਾ ਤਾਂ ਵੀ ਮਾਂ ਉਸ ਦਾ ਪੱਖ ਲੈ ਲੈਂਦੀ।

"ਮੱਥੇ ਦੇ ਲੇਖ! ਉਸੇ ਕੁੜੀ ਨੂੰ ਮੇਰੀ ਪਤਨੀ ਬਣਨਾ ਮੇਰੇ ਲੇਖਾਂ ਵਿਚ ਲਿਖਿਆ ਹੋਇਆ ਸੀ।"

"ਉਹ ਭਾਗਾਂ ਵਾਲੀ ਹੈ।"

ਇਹ ਸ਼ਬਦ ਸਪੱਸ਼ਟ ਰੂਪ ਨਾਲ ਉਸ ਦੇ ਕੰਨਾਂ ਵਿਚ ਗੂੰਜ ਰਿਹਾ ਹੈ। ਕਿੱਟੂ ਮਾਮੇ ਦੇ ਉਹ ਸ਼ਬਦ ਦਿਮਾਗ਼ ਦੀ ਪੱਟੀ ਤੇ ਕਦੇ ਨਾ ਮਿਟਣ ਵਾਂਗ ਲਿਖੇ ਗਏ ਹਨ।

ਇਕ ਕੁੜੀ ਦੇ ਗਲ ਵਿਚ ਮੰਗਲਸੂਤਰ ਪਾ ਕੇ, ਉਸ ਨੂੰ ਘਰ ਵਿਚ ਛੱਡ ਕੇ, ਬਗ਼ੈਰ ਦੇਖੇ ਉਹ ਪਰਤ ਆਇਆ ਹੈ। ਉਸ ਕੁੜੀ ਦੀ ਮਾਨਸਿਕ ਪ੍ਰੇਸ਼ਾਨੀ ਬਾਰੇ ਉਸ ਨੇ ਕਦੇ ਕੁਝ ਨਹੀਂ ਸੋਚਿਆ। ਜ਼ਿੰਦਗੀ ਵਿਚ ਉੱਨਤੀ ਨਾਲ ਸੰਬੰਧਿਤ ਸੁਪਨਿਆਂ ਵਿਚ ਉਹ ਇਨਾ ਮਗਨ ਹੈ ਕਿ ਉਸ ਕੋਲ ਦੂਸਰਿਆਂ ਦੇ ਦਿਲੀ ਦਰਦ ਨੂੰ ਜਾਨਣ ਦੀ ਵਿਹਲ ਹੀ ਨਹੀਂ।

ਇਹ ਸਭ ਕੁਝ ਸੋਚ ਕੇ ਉਹ ਤ੍ਰਿਵੇਂਦਰਮ ਨਹੀਂ ਸੀ ਆਇਆ। ਨੌਕਰੀ ਮਿਲ ਗਈ, ਇਹ ਉਸ ਦੀ ਕਿਸਮਤ ਸੀ। ਅੱਜ ਇਹ ਮੌਕਾ ਇਸੇ ਰੂਪ ਵਿਚ ਆ ਰਿਹਾ ਹੈ। ਇਹ ਵੀ ਕਿਸਮਤ ਹੀ ਹੈ। ਉਸ ਨੂੰ ਹੁਣ ਹੌਸਲਾ ਹੋਇਆ। ਉਸ ਨੂੰ ਆਪਣੀ ਕਿਸਮਤ ਤੇ ਵਿਸ਼ਵਾਸ ਹੈ। ਇਹੋ ਉਸ ਦੀ ਸਮਰੱਥਾ ਹੈ। ਇਸ ਮੌਕੇ ਤੋਂ ਉਸ ਨੂੰ ਲਾਭ ਪ੍ਰਾਪਤ ਕਰਨਾ ਚਾਹੀਦੈ। ਵਿਅਰਥ ਵਿਚ ਇੱਧਰ ਉਧਰ ਦੀਆਂ ਗੱਲਾਂ ਸੋਚ ਕੇ ਘਬਰਾਣ ਦਾ ਕੋਈ ਫ਼ਾਇਦਾ ਨਹੀਂ। ਇਸ ਜੀਵਨ-ਨੌਕਾ ਨੇ ਜਿਧਰ ਜਾਣਾ ਹੈ ਪਈ ਜਾਵੇ।

ਜੇ ਅੱਧੇ ਰਾਹ ਵਿਚ ਹੀ ਤੂਫ਼ਾਨ ਵਿਚ ਫਸ ਜਾਵੇ ਤਾਂ ਪਈ ਫਸੇ। ਜੇ ਤਕੰਮਾ ਨੂੰ ਉਸ ਦੀਆਂ ਸਾਰੀਆਂ ਗੱਲਾਂ ਦਾ ਪਤਾ ਲੱਗ ਜਾਵੇ ਤਾਂ ਪਿਆ ਲੱਗੇ। ਜੇ ਚੀਫ਼ ਸੈਕਟਰੀ ਨੂੰ ਸਾਰੀਆਂ ਗੱਲਾਂ ਦਾ ਪਤਾ ਲੱਗ ਜਾਵੇ ਅਤੇ ਉਹ ਮੈਨੂੰ ਧੋਖੇਬਾਜ਼ ਸਮਝੇ, ਤਾਂ ਪਿਆ ਸਮਝੇ। ਕਿਸਮਤ ਨਾਲ ਜੇ ਤਕੰਮਾ ਦੇ ਚਾਚੇ ਕ੍ਰਿਸ਼ਨਨ ਨਾਇਰ ਨੂੰ ਚੀਫ਼ ਸੈਕਟਰੀ ਦੇ ਪਦ ਤੋਂ ਹਟਾ ਦਿੱਤਾ ਗਿਆ ਤਾਂ ਸਾਰੇ ਖਤਰੇ ਦੂਰ ਹੋ ਜਾਣਗੇ। ਜੋ ਵੀ ਹੋਵੇ ਉਸ ਦਾ ਸਾਹਮਣਾ ਕਰਨ ਦਾ ਹੌਸਲਾ ਉਸ ਨੂੰ ਮਿਲ ਗਿਆ।

ਉਦੋਂ ਫਿਰ ਕਿੱਟੂ ਮਾਮੇ ਦੇ ਸ਼ਬਦ ਉਸ ਦੇ ਕੰਨਾਂ ਵਿਚ ਗੂੰਜਣ ਲੱਗੇ, "ਉਹ ਭਾਗਾਂ ਵਾਲੀ ਹੈ।"

ਕੀ ਭਾਗਵੰਤੀ ਹੈ? ਇਹ ਉਸ ਦੇ ਭਾਗਵੰਤੀ ਹੋਣ ਦੇ ਲੱਛਣ ਨਹੀਂ ਹਨ, ਇਹ ਕਿਵੇਂ ਕਿਹਾ ਜਾ ਸਕਦਾ ਹੈ।

ਕੇਸ਼ਵ ਪਿੱਲੈ ਨੇ ਗੇਟ ਖੁੱਲ੍ਹਾ ਰੱਖਣ ਲਈ ਤਕੰਮਾ ਨੂੰ ਕਿਹਾ—ਕਦੇ ਕਦੇ ਨਹੀਂ, ਸਦਾ ਲਈ ਹੀ। ਤਕੰਮਾ ਨੇ ਸਵੀਕਾਰ ਵੀ ਕਰ ਲਿਆ। ਉਹ ਚਾਹੁੰਦੀ ਵੀ ਹੈ। ਕੇਸ਼ਵ ਪਿੱਲੈ ਨੇ ਤਕੰਮਾ ਨੂੰ ਆਪਣੀ ਬਣਾ ਲੈਣ ਦੀ ਅੱਜ ਤਕ ਦਿਲੋਂ ਕੋਸ਼ਿਸ਼ ਹੀ ਨਹੀਂ ਕੀਤੀ। ਹੁਣ ਉਹ ਉਸ ਨੂੰ ਵਸ ਵਿਚ ਕਰ ਰਿਹਾ ਹੈ। ਉਹ ਉਸ ਨੂੰ ਜਕੜ ਕੇ ਆਪਣੇ ਵਸ ਵਿਚ ਕਰਨ ਦੀ ਕੋਸ਼ਿਸ ਵਿਚ ਹੈ। ਉਸ ਦਾ ਇਸਤਰੀਪਨ ਜਾਗ ਪਿਆ। ਵਰਜਿਤ ਫਲ ਖਾ ਲੈਣ ਨਾਲ ਉਹ ਸਰਾਪੀ ਗਈ। ਕੇਸ਼ਵ ਪਿੱਲੈ ਨੇ ਉਸ ਆਨੰਦ ਨੂੰ ਆਪਣੀ ਚਲਾਕੀ ਨਾਲ ਭੜਕਾਇਆ। ਫਿਰ ਤਾਂ ਤਕੰਮਾ ਵੀ ਆਪਣੀ ਸਾਰੀ ਸੁੱਧ-ਬੁੱਧ ਖੋ ਬੈਠੀ। ਉਹ ਹੁਣ ਖਿਲਣ ਵਾਲਾ ਫੁੱਲ ਨਹੀਂ ਹੈ, ਸਗੋਂ ਪੂਰਨ ਰੂਪ ਵਿਚ ਵਿਕਸਤ ਫੁੱਲ ਹੈ ਜਿਹੜਾ ਭੌਰਿਆਂ ਨੂੰ ਲੁਭਾਣ ਲਈ ਵਿਆਕੁਲ ਹੈ। ਉਸ ਨੂੰ ਕਿਸੇ ਵਾਅਦੇ ਦਾ ਬੰਧਨ ਨਹੀਂ ਚਾਹੀਦਾ। ਕੇਸ਼ਵ ਪਿੱਲੈ ਮਿਲ ਜਾਵੇ, ਬਹੁਤ ਹੈ। ਕੇਸ਼ਵ ਪਿੱਲੈ ਨੇ ਤਕੰਮਾ ਦੇ ਔਰਤਪਨ ਦੀ ਦੀਵਾਰ ਤੋੜ ਦਿੱਤੀ। ਵੇਗ ਹੁਣ ਕਿੱਥੇ ਖਤਮ ਹੋਵੇਗਾ ਕੁਝ ਪਤਾ ਨਹੀਂ। ਇਹ ਬੰਧਨ ਉਸ ਸੀਮਾ ਤਕ ਪਹੁੰਚ ਗਿਆ। ਕੇਸ਼ਵ ਪਿੱਲੈ ਨੇ ਤਕੰਮਾ ਨੂੰ ਪੂਰਨ ਰੂਪ ਵਿਚ ਵਸ ਵਿਚ ਕਰ ਲਿਆ। ਤਕੰਮਾ ਉਸ ਲਈ ਸਭ ਕੁਝ ਕਰਨ ਲਈ ਬਚਨਬੱਧ ਹੈ।

ਇਸ ਪ੍ਰੇਮ-ਖੇਡ ਦਾ ਅੰਤ ਕਿੱਥੇ ਹੋਵੇਗਾ। ਕੇਸ਼ਵ ਪਿੱਲੈ ਇਸ ਬਾਰੇ ਸੋਚਦਾ ਹੀ ਨਹੀਂ। ਜ਼ਿੰਦਗੀ ਵਿਚ ਉਸ ਦੀ ਅਸਲ ਪਤਨੀ ਕਿਹੜੀ ਹੋਵੇਗੀ ? ਉੱਥੇ ਪਿੰਡ ਵਿਚ ਉਸ ਦੀ ਮਾਂ ਨਾਲ ਕੰਮ ਕਰਨ ਵਾਲੀ ਕਾਤਰਯਾਨੀ ਜਾਂ ਇੱਥੇ ਉਸ ਨੇ ਸਕੂਨ ਲਈ ਗੇਟ ਸਮਾਨ ਤਕੰਮਾ ? ਕੁਝ ਵੀ ਹੋਵੇ, ਉਸ ਦੀ ਜ਼ਿੰਦਗੀ ਵਿਚ ਵਿਧਾਤਾ ਨੇ ਜਿਸ ਨੂੰ ਉਸ ਦੀ ਪਤਨੀ ਦੇ ਰੂਪ ਵਿਚ ਨਿਸਚਿਤ ਕੀਤਾ ਹੈ ਉਹ ਉਸ ਦੀ ਪਤਨੀ ਬਣੇਗੀ, ਦੂਸਰੀ ਨਾਲ ਸੰਬੰਧ ਟੁੱਟ ਜਾਣ ਦਾ ਉਸ ਨੂੰ ਕੋਈ ਦੁੱਖ ਨਹੀਂ ਹੋਵੇਗਾ। ਕੇਸ਼ਵ ਪਿੱਲੈ ਦੀ ਬੁੱਧੀ ਨੂੰ ਰੋਸ਼ਨੀ ਮਿਲ ਗਈ। ਉਸ ਨੂੰ ਲੱਗਿਆ ਜਿਵੇਂ ਉਸ ਵਿਚ ਹਿੰਮਤ ਹੈ। ਇਸ ਦ੍ਰਿੜ੍ਹਤਾ ਨੇ ਉਸ ਦੀ ਅੰਦਰੂਨੀ ਸਮਰੱਥਾ ਨੂੰ ਜਾਗਰਤ ਕਰ ਦਿੱਤਾ। ਅੰਤ ਤਕ ਪਹੁੰਚਣ ਵਿਚ ਹੁਣ ਉਸ ਨੂੰ ਕਿਸੇ ਤਰ੍ਹਾਂ ਦਾ ਡਰ ਨਹੀਂ ਹੈ। ਉਸ ਨੂੰ ਵਿਸ਼ਵਾਸ਼ ਹੈ ਕਿ ਉਹ ਇੱਥੇ ਵੀ ਅਤੇ ਉੱਥੇ ਵੀ ਵਿਜੇਈ ਰਹੇਗਾ।

ਦੋ ਵਕਤ ਦੀ ਰੋਟੀ ਲੱਭਣ ਨਿਕਲੇ ਕੇਸ਼ਵ ਪਿੱਲੈ ਦੀ ਮਾਨਸਿਕ ਸਥਿਤੀ ਵਿਚ ਹੋਇਆ ਪ੍ਰੀਵਰਤਨ ਹੈ ਇਹ। ਉਸ ਦੀਆਂ ਯੋਗਤਾਵਾਂ ਜਾਗ ਪਈਆਂ। ਇੱਛਾਵਾਂ ਦੀ ਕਲੀ ਦਾ ਜਨਮ ਹੋਣ ਵਾਂਗ ਮਿਲੇ ਰਾਹ ਦਾ ਪ੍ਰੀਵਰਤਨ ਹੈ ਇਹ। ਉਸ ਅਵਸਥਾ ਵਿਚ ਜੋ ਵਿਆਹੁਤਾ ਲੜਕੀ ਅਤੇ ਦੇਵਦਾਸੀ ਵਾਂਗ ਪਹਿਲੇ ਚਰਨ ਪਾਉਣ ਵਾਲੀ ਪ੍ਰੇਮਿਕਾ ਨੂੰ ਆਪਣੀ ਸਫ਼ਲਤਾ ਦਾ ਹਥਿਆਰ ਮੰਨਦੇ ਹੋਏ ਕੇਸ਼ਵ ਪਿੱਲੈ ਦੀ ਭਾਵਨਾ ਵਿਚ ਜੋ ਕੋਈ ਤਬਦੀਲੀ ਆਈ ਤਾਂ ਉਸ ਨੂੰ ਵੀ ਉਸ ਦੀ ਸਮੱਰਥਾ ਹੀ ਕਹਿਣਾ ਚਾਹੀਦਾ ਹੈ। ਕਿੱਟੂ ਮਾਮੇ ਨੇ ਕਿਹਾ ਸੀ ਕਿ ਕਾਤਰਯਨੀ ਭਾਗਾਂ ਵਾਲੀ ਹੈ। ਉਸ ਦੇ ਭਾਗਾਂ ਦਾ ਉਪਭੋਗ ਉਸ ਦਾ ਪਤੀ ਕਰੇਗਾ। ਜੇ ਉਹ ਭਾਗਾਂ ਵਾਲੀ ਹੈ ਤਾਂ ਉਸ ਦੇ ਭਾਗਾਂ ਨਾਲ ਕੇਸ਼ਵ ਪਿੱਲੈ ਦੀ ਤਰੱਕੀ ਹੋਵੇਗੀ। ਉਸ ਜੋਸ਼ ਦਾ ਉਪਭੋਗੀ ਵੀ ਉਹੀ ਹੈ। ਤਾਂ ਫਿਰ ਉਸ ਦੀ ਭਲਾਈ ਲਈ ਹੀ ਉਨ੍ਹਾਂ ਦਾ ਸੰਜੋਗ ਹੋਇਆ ਹੈ।

ਘਰੋਂ ਪਿਤਾ ਦੀ ਚਿੱਠੀ ਆਈ। ਕਿੱਟੂ ਮਾਮੇ ਦੁਆਰਾ ਸੋਧੇ ਗਏ ਭਲੇ ਦਿਨ ਤੇ ਉਹ ਘਰ ਨਹੀਂ ਜਾ ਸਕਿਆ। ਨਾ ਪਹੁੰਚ ਸਕਣ ਦਾ ਕਾਰਨ ਉਸ ਨੇ ਪਹਿਲਾਂ ਹੀ ਲਿਖ ਦਿੱਤਾ ਸੀ। ਗੋਪਾਲਨ ਨਾਇਰ ਦੇ ਕੰਮ ਲਈ ਉਸ ਨੂੰ ਤ੍ਰਿਵੇਂਦਰਮ ਵਿਚ ਹੀ ਰਹਿਣਾ ਪਿਆ ਸੀ। ਦੋ ਹਫਤਿਆ ਮਗਰੋਂ ਭਲੇ ਦਿਨ ਬੁੱਧਵਾਰ ਉਸ ਨੂੰ ਜ਼ਰੂਰ ਪਹੁੰਚਣ ਲਈ ਪਿਤਾ ਜੀ ਨੇ ਕਿਹਾ ਸੀ। ਉਨ੍ਹਾਂ ਨੇ ਕੇਸ਼ਵ ਪਿੱਲੈ ਤੇ ਦੋਸ਼ ਵੀ ਲਾਏ ਹਨ। ਪਿੰਡ ਵਾਲੇ ਕੀ ਕਹਿਣਗੇ? ਇਹ ਉਪਦੇਸ਼ ਵੀ ਉਨ੍ਹਾਂ ਨੇ ਦਿੱਤਾ ਹੈ। ਪਿੰਡ ਦੀਆਂ ਰੀਤਾਂ-ਰਸਮਾਂ ਦਾ ਪਾਲਨ ਕਰਨ ਤੇ ਵੀ ਜ਼ੋਰ ਦਿੱਤਾ ਹੈ। ਇਹ ਵੀ ਖਬਰਦਾਰ ਕੀਤਾ ਹੈ ਕਿ ਹੋਰਨਾ ਤੋਂ ਆਪਣੇ ਪਿਤਾ ਨੂੰ ਕਸੂਰਵਾਰ ਨਾ ਠਹਿਰਾਏ। ਕੇਸ਼ਵ ਪਿੱਲੈ ਨੇ ਸੋਚਿਆ ਕਿ ਬੁੱਧਵਾਰ ਦਾ ਦਿਨ ਕਿੱਟੂ ਮਾਮੇ ਨੇ ਸੁਹਾਗਰਾਤ ਲਈ ਪੰਚਾਂਗ ਅਤੇ ਜਨਮ-ਪੱਤਰੀ ਵੇਖ ਕੇ ਕੱਢਿਆ ਹੋਵੇਗਾ।

ਪਰ ਅੱਜ ਦੀ ਅਵਸਥਾ ਵਿਚ ਉਹ ਬੁੱਧਵਾਰ ਘਰ ਨਹੀਂ ਜਾ ਸਕੇਗਾ। ਇਹ ਨਿਸਚਿਤ ਗੱਲ ਹੈ। ਉਸ ਦੀ ਉੱਨਤੀ ਦੇ ਸੁਪਨਿਆਂ ਦੀ ਪਹਿਲੀ ਪੌੜੀ ਦਿਨਾਂ ਵਿਚ ਹੀ ਤਿਆਰ ਹੋਣੀ ਹੈ। ਇਸ ਲਈ ਉਸ ਨੂੰ ਇੱਥੇ ਹੀ ਰਹਿਣਾ ਚਾਹੀਦਾ ਹੈ। ਮਾਂ ਬਾਪ ਲਈ ਮੁੱਖ ਗੱਲ ਕੇਸ਼ਵ ਪਿੱਲੈ ਲਈ ਘਰ ਪਹੁੰਚਣਾ ਹੈ। ਕੇਸ਼ਵ ਪਿੱਲੈ ਨੂੰ ਇੱਥੇ ਰਹਿ ਕੇ ਹੀ ਆਪਣਾ ਕੰਮ ਪੂਰਾ ਕਰਨਾ ਹੈ। ਉਸ ਬੁੱਧਵਾਰ ਚੰਗੇ ਮਹੂਰਤ ਵਿਚ ਤਕੰਮਾ ਨਾਲ ਉਹ ਆਪਣਾ ਵਕਤ ਗੁਜ਼ਾਰੇਗਾ।

ਕੇਸ਼ਵ ਪਿੱਲੈ ਨੇ ਪਿਤਾ ਦੀ ਚਿੱਠੀ ਦਾ ਜਵਾਬ ਦਿਤਾ। ਉਸ ਨੇ ਸਪੱਸ਼ਟ ਰੂਪ ਵਿਚ ਲਿਖ ਦਿੱਤਾ, ਕਿ ਇੱਥੇ ਇਸ ਵਕਤ ਤਰੱਕੀ ਮਿਲਣ ਦਾ ਸ਼ੁਭ ਅਵਸਰ ਹੈ। ਇਸ ਲਈ ਘਰ ਪਹੁੰਚਣ ਦੀ ਕੋਈ ਨਿਸਚਿਤ ਤਾਰੀਖ ਨਹੀਂ ਦੱਸ ਸਕਦਾ। ਉਸ ਨੇ ਬਹੁਤ ਸਮਾਂ ਇਸ ਗੱਲ ਨੂੰ ਸੋਚਣ ਲਈ ਗੁਜ਼ਾਰਿਆ ਕਿ ਇਹ ਗੱਲ ਕਾਤਰਯਾਨੀ ਨੂੰ ਦੱਸਣ ਲਈ ਲਿਖੇ ਜਾਂ ਨਾ। ਬਹੁਤ ਦੇਰ ਤਕ ਵਿਚਾਰ ਕਰਨ ਮਗਰੋਂ ਉਸ ਨੇ ਲਿਖਣ ਦਾ ਫ਼ੈਸਲਾ ਕੀਤਾ। ਸਭ ਕੁਝ ਉਸ ਨੂੰ ਖੁਦ ਹੀ ਪਤਾ ਲੱਗ ਜਾਵੇਗਾ। ਇੰਨਾ ਹੀ ਬਹੁਤ ਹੈ। ਉਸ ਨੇ ਸੋਚਿਆ ਕਿ ਜੇ ਕਾਤਰਯਨੀ ਨਾਲੋਂ ਸੰਬੰਧ ਤੋੜਨਾ ਵੀ ਪਿਆ ਤਾਂ ਜ਼ਿੰਦਗੀ ਦੀ ਇਸ ਗਤੀ ਵਿਚ ਇਹ ਵੀ ਹੋ ਸਕਦਾ ਹੈ। ਪਤਾ ਨਹੀਂ ਕਿੰਨੇ ਲੋਕ ਤਲਾਕ ਲੈਂਦੇ ਰਹਿੰਦੇ ਹਨ। ਇਸ ਹਾਲਤ ਵਿਚ ਕਾਤਰਯਨੀ ਲਈ ਕੁਝ ਨਾ ਲਿਖਣਾ ਹੀ ਚੰਗਾ ਹੈ।

ਜੇ ਉਹ ਭਾਗਵੰਤੀ ਹੈ, ਉਸ ਦੇ ਭਾਗਾਂ ਵਿਚ ਮੇਰੀ ਪਤਨੀ ਹੀ ਬਨਣਾ ਲਿਖਿਆ ਹੈ, ਤਾਂ ਮੈਂ ਜ਼ਿੰਦਗੀ ਵਿਚ ਉੱਨਤੀ ਕਰਾਂਗਾ। ਉਹ ਮੇਰੀ ਪਤਨੀ ਬਣੀ ਰਹੇਗੀ। ਉਹ ਪੇਂਡੂ ਲੜਕੀ ਮਾਂ ਦੀ ਦੇਖ ਭਾਲ ਲਈ ਘਰ ਹੀ ਰਹੇ ਜਾਂ ਆਪਣੇ ਘਰ ਵਾਪਸ ਚਲੀ ਜਾਵੇ। ਉਦੋਂ ਤਕੰਮਾ ਭਾਗਾਂ ਵਾਲੀ ਹੋਵੇਗੀ।

ਅਗਲੇ ਦਿਨ ਐਤਵਾਰ ਦੁਪਹਿਰ ਤੋਂ ਮਗਰੋਂ ਕੇਸ਼ਵ ਪਿੱਲੈ ਨੇ ਚੇਟਕੁਲਗਰੇ ਵਿਚ ਤਕੰਮਾ ਦੇ ਘਰ ਦੇ ਫਾਟਕ ਤੋਂ ਅੰਦਰ ਪ੍ਰਵੇਸ਼ ਕੀਤਾ। ਅੱਜ ਉਹ ਪਹਿਲੀ ਵਾਰ ਸਾਰਿਆਂ ਦੇ ਸਾਹਮਣੇ ਗਿਆ ਸੀ। ਉਸ ਨੇ ਪਹਿਲਾਂ ਸੋਚਿਆ ਸੀ ਕਿ ਉੱਥੇ ਜਾਣ ਤੋਂ ਬਗੈਰ ਹੀ ਕੰਮ ਬਣ ਜਾਵੇਗਾ। ਪਰ ਤਕੰਮਾ ਨੇ ਮਜਬੂਰ ਕਰ ਦਿੱਤਾ। ਉਸ ਦੇ

ਮਾਤਾ ਪਿਤਾ ਉਸ ਨੂੰ ਦੇਖਣਾ, ਚਾਹੁੰਦੇ ਹਨ। ਅਜੇਹੀ ਸਥਿਤੀ ਵਿਚ 'ਆ ਨਹੀਂ ਸਕਾਂਗਾ' ਕਿਵੇਂ ਕਿਹਾ ਜਾ ਸਕਦਾ ਸੀ।

ਕੇਸ਼ਵ ਪਿੱਲੈ ਨੂੰ ਇਹ ਨਹੀਂ ਸੀ ਪਤਾ ਕਿ ਜੇਕਰ ਤਕੰਮਾ ਦੇ ਮਾਤਾ ਪਿਤਾ ਵਿਆਹ ਲਈ ਸਹਿਮਤੀ ਮੰਗਣ ਤਾਂ ਕੀ ਜਵਾਬ ਦਿੱਤਾ ਜਾਵੇ। ਉਹ ਪੁੱਛਣਗੇ ਜ਼ਰੂਰ। ਇਸ ਨਿਰਣੇ ਮਗਰੋਂ ਹੀ ਚੀਫ਼ ਸੈਕਟਰੀ ਨੂੰ ਤਰੱਕੀ ਲਈ ਕਹਿਣਗੇ। ਉਸ ਨੂੰ ਵਿਆਹ ਦੀ ਸਹਿਮਤੀ ਪ੍ਰਗਟ ਕਰਨੀ ਚਾਹੀਦੀ ਹੈ ਕਿ ਨਹੀਂ ? ਕੇਸ਼ਵ ਪਿੱਲੈ ਨੂੰ ਅਜਿਹਾ ਕਹਿਣ ਵਿਚ ਕੋਈ ਸੰਕੋਚ ਨਹੀਂ ਹੈ। ਪਰ ਵਿਆਹ ਕਰਨ ਦਾ ਵਾਅਦਾ ਕਰਕੇ ਫਿਰ ਵਿਆਹ ਨਾ ਕਰਨ ਨਾਲ ਪੈਦਾ ਹੋਣ ਵਾਲੀਆਂ ਸਮੱਸਿਆਵਾਂ ਤੋਂ ਕੇਸ਼ਵ ਪਿੱਲੈ ਡਰ ਰਿਹਾ ਸੀ। ਸੋਚਣ ਲੱਗਾ ਪਤਾ ਨਹੀਂ ਕਿੰਨਾ ਪ੍ਰੇਸ਼ਾਨ ਹੋਣਾ ਪਵੇਗਾ। ਵਿਆਹ ਬਾਰੇ ਜੇ ਕੋਈ ਠੀਕ ਜਵਾਬ ਨਾ ਦਿੱਤਾ ਜਾਵੇ ਤਾਂ ਵੀ ਮੁਸ਼ਕਿਲ ਸੀ। ਉਸ ਮੂਰਖ ਲੜਕੀ ਦੇ ਗਲ਼ ਵਿਚ ਮੰਗਲਸੂਤਰ ਪਹਿਨਾਣ ਨਾਲ ਹੀ ਇਹ ਗੜਬੜੀ ਹੋਈ ਹੈ। ਮਾਤਾ ਪਿਤਾ ਸਾਹਮਣੇ ਮੇਰੀ ਕਮਜ਼ੋਰੀ ਹੀ ਇਸ ਦਾ ਕਾਰਨ ਹੈ।

ਕੇਸ਼ਵ ਪਿੱਲੈ ਦਾ ਦਿਲ ਤੇਜ਼ੀ ਨਾਲ ਧੜਕਣ ਲੱਗਿਆ। ਉਸ ਨੂੰ ਡਰ ਲੱਗਣ ਲੱਗਿਆ ਕਿ ਉਸ ਦੇ ਮਨ ਨੂੰ ਘੇਰਨ ਵਾਲੀਆਂ ਸਾਰੀਆਂ ਚਿੰਤਾਵਾਂ ਬਾਹਰ ਸਪੱਸ਼ਟ ਦਿਖਾਈ ਦੇਣਗੀਆਂ। ਉਸ ਨੂੰ ਦੇਖ ਕੇ ਹਰ ਕਿਸੇ ਦੀ ਸਮਝ ਵਿਚ ਇਹ ਅਸਾਨੀ ਨਾਲ ਆ ਜਾਵੇਗਾ ਕਿ ਉਹ ਕੋਈ ਬਹੁਤ ਵੱਡਾ ਝੂਠ ਦਿਲ ਵਿਚ ਛੁਪਾਈ ਬੈਠਾ ਹੈ। ਆਪਣੀ ਚਿੰਤਾ ਛੁਪਾਣ ਲਈ ਕੇਸ਼ਵ ਪਿੱਲੈ ਮੁਸਕਰਾਇਆ। ਉਹ ਮੁਸਕਾਨ ਵੀ ਸਤਹੀ ਸੀ।

ਫਾਟਕ ਦੇ ਅੰਦਰ ਜਾਂਦੇ ਹੀ ਸ਼ੇਖਰ ਪਿੱਲੈ ਨੇ ਮੁਸਕਰਾ ਕੇ ਉਸ ਦਾ ਸਵਾਗਤ ਕੀਤਾ। ਉਹ ਆਪਣੇ ਹੋਣ ਵਾਲੇ ਦਾਮਾਦ ਦਾ ਸਵਾਗਤ ਕਰ ਰਿਹਾ ਸੀ। ਅਜਿਹਾ ਹੀ ਪਿਆਰ ਪ੍ਰਗਟ ਹੋ ਰਿਹਾ ਸੀ। ਕੇਸ਼ਵ ਪਿੱਲੈ ਬਹੁਤ ਪ੍ਰੇਸ਼ਾਨੀ ਵਿਚ ਪੈ ਗਿਆ। ਵਿਹੜੇ ਵਿਚੋਂ ਤਕੰਮਾ ਦੌੜ ਕੇ ਅੰਦਰ ਚਲੀ ਗਈ। "ਮਾਂ, ਆ ਗਏ ਨੇ!" ਇਹ ਕਹਿਣ ਲਈ ਗਈ ਹੋਵੇਗੀ। ਉਸ ਦੀ ਮਾਂ ਛੁਪ ਕੇ ਉਸ ਨੂੰ ਦੇਖ ਰਹੀ ਹੋਵੇਗੀ।

ਜ਼ਿੰਦਗੀ ਵਿਚ ਸ਼ੇਖਰ ਪਿੱਲੈ ਨੇ ਬਹੁਤ ਦੁੱਖ ਦੇਖੇ ਹਨ। ਇਹ ਕਹੇ ਬਗੈਰ ਹੀ ਜਾਣਿਆ ਜਾ ਸਕਦਾ ਹੈ। ਪਰ ਉਹ ਸਥਿਰ ਬੁੱਧੀ ਵਾਲਾ ਦ੍ਰਿੜ੍ਹ ਵਿਅਕਤੀ ਹੈ। ਸ਼ਾਇਦ ਜ਼ਿੰਦਗੀ ਦੀਆਂ ਕਠਨਾਈਆਂ ਨੇ ਉਸ ਨੂੰ ਅਜੇਹਾ ਬਣਾ ਦਿੱਤਾ ਹੋਵੇਗਾ।

ਸ਼ੇਖਰ ਪਿੱਲੈ ਨੇ ਕੇਸ਼ਵ ਪਿੱਲੈ ਨੂੰ ਪੁੱਛਿਆ, "ਕਿੱਥੇ ਰਹਿੰਦੇ ਹੋ?" ਘਰ ਦੀ ਖਬਰਸਾਰ ਪੁੱਛੀ। ਉਸ ਸੁੱਖ-ਸਾਂਦ ਮਗਰੋਂ ਉਨ੍ਹਾਂ ਨੇ ਆਪਣੀ ਪਤਨੀ ਨੂੰ ਬੁਲਾਇਆ।

"ਭਾਗੀਰਥੀ!"

ਭਾਗੀਰਥੀ ਅੰਮਾਂ ਦਰਵਾਜ਼ੇ ਦੀ ਓਟ ਵਿਚ ਖੜ੍ਹੀ ਸੀ। ਉਸ ਨੇ ਆਵਾਜ਼ ਸੁਣੀ। ਸ਼ੇਖਰ ਪਿੱਲੈ ਨੇ ਕਿਹਾ, "ਤੂੰ ਅੰਦਰ ਕਿਉਂ ਖੜ੍ਹੀ ਏਂ ? ਬਾਹਰ ਆਓ।"

ਭਾਗੀਰਥੀ ਅੰਮਾਂ ਨਹੀਂ ਆਈ। ਸ਼ੇਖਰ ਪਿੱਲੈ ਨੇ ਕੇਸ਼ਵ ਪਿੱਲੈ ਨੂੰ ਕਿਹਾ, "ਅਸੀਂ ਤ੍ਰਿਵੇਂਦਰਮ ਦੇ ਰਹਿਣ ਵਾਲੇ ਹਾਂ। ਇਥੋਂ ਦੀ ਰੀਤ ਹੈ ਕਿ ਸੱਸ ਅਤੇ ਦਾਮਾਦ ਇਕ ਦੂਸਰੇ ਦਾ ਮੂੰਹ ਨਹੀਂ ਦੇਖਦੇ, ਇਸ ਲਈ ਉਹ ਓਟ ਵਿਚ ਖੜ੍ਹੀ ਹੈ।"

ਸ਼ੇਖਰ ਪਿੱਲੈ ਹੱਸਿਆ। ਕੇਸ਼ਵ ਪਿੱਲੈ ਨਹੀਂ ਹੱਸਿਆ। ਉਨ੍ਹਾਂ ਦੇ ਸ਼ਬਦਾਂ ਨੇ

ਕੇਸ਼ਵ ਪਿੱਲੈ ਦੇ ਮਨ ਤੇ ਹਿਰਦੇ ਵਿਚ ਕੰਬਣੀ ਪੈਦਾ ਕਰ ਦਿੱਤੀ ! ਉਸ ਨੂੰ ਲੱਗਿਆ ਜਿਵੇਂ ਉਹ ਇਕ ਕੋਨੇ ਵਿਚ ਫਸ ਗਿਆ ਹੈ, ਜਿਥੋਂ ਨਿਕਲਨਾ ਮੁਸਕਿਲ ਹੈ । ਸ਼ੇਖਰ ਪਿੱਲੈ ਨੇ ਪਤਨੀ ਨੂੰ ਕਿਹਾ, "ਇਹ ਸਭ ਪੁਰਾਣਾ ਢੰਗ ਹੈ, ਸਭ ਗਲਤ ਹੈ, ਵਿਅਰਥ ਹੈ; ਤੂੰ ਬਾਹਰ ਆ ਜਾ ।"

ਭਾਗੀਰਥੀ ਅੰਮਾਂ ਨੇ ਅੰਦਰੋਂ ਹੀ ਕਿਹਾ, "ਮੈਂ ਆਪਣੀ ਰੀਤ ਨਹੀਂ ਤੋੜਾਂਗੀ ।"

ਸ਼ੇਖਰ ਪਿੱਲੈ ਨੇ ਸਹਿਮਤ ਹੁੰਦੇ ਹੋਏ ਕਿਹਾ, "ਠੀਕ ਹੈ, ਨਾ ਆਓ ।"

ਤਦ ਤਕ ਤਕੰਮਾ ਕੌਫੀ ਲੈ ਕੇ ਆ ਗਈ । ਇਕ ਕੁਲੀਨ ਪਰਿਵਾਰ ਦੀ ਬੇਟੀ ਵਾਂਗ । ਉਸ ਦੇ ਚਿਹਰੇ ਤੇ ਕੇਸ਼ਵ ਪਿੱਲੈ ਨਾਲ ਵਾਕਫੀ ਦਾ ਭਾਵ ਨਹੀਂ ਹੈ । ਆਪਣੇ ਪਿਤਾ ਕੋਲ ਬੈਠੀ ਕਿਸੇ ਨਾਵਾਕਿਫ ਵਿਅਕਤੀ ਨੂੰ ਕੌਫੀ ਦੇਣ ਜਿਹਾ ਭਾਵ ਹੈ ਉਸ ਦੇ ਚਿਹਰੇ 'ਤੇ । ਕੇਸ਼ਵ ਪਿੱਲੈ ਨੇ ਉਸ ਵੱਲ ਨਹੀਂ ਦੇਖਿਆ । ਉਸ ਨੇ ਵੀ ਕੋਈ ਵਾਕਿਫੀ ਪ੍ਰਗਟ ਕਰਨ ਦੀ ਕੋਸ਼ਿਸ਼ ਨਾ ਕੀਤੀ । ਕੌਫੀ ਪੀ ਚੁੱਕਣ ਮਗਰੋਂ ਕੇਸ਼ਵ ਪਿੱਲੈ ਉਸ ਪਲ ਘਬਰਾ ਰਿਹਾ ਹੈ ।

ਕੁਝ ਪਲਾਂ ਤਕ ਸ਼ੇਖਰ ਪਿੱਲੈ ਕੁਝ ਸੋਚਦਾ ਰਿਹਾ । ਉਹ ਜ਼ਰੂਰ ਹੀ ਕੋਈ ਗੰਭੀਰ ਮਸਲਾ ਹੋਵੇਗਾ । ਉਸ ਵਕਤ ਚੁਫੇਰੇ ਘਣੀ ਚੁੱਪ ਫੈਲ ਗਈ । ਕੇਸ਼ਵ ਪਿੱਲੈ ਨੂੰ ਵਿਸ਼ਵਾਸ ਹੋ ਗਿਆ ਕਿ ਉਹ ਪ੍ਰਸੰਗ ਹੁਣ ਛਿੜਨ ਵਾਲਾ ਹੀ ਹੈ । ਫਿਰ ਥੋੜ੍ਹਾ ਜਿਹਾ ਫੇਰ ਪਾ ਕੇ ਸ਼ੇਖਰ ਪਿੱਲੈ ਨੇ ਕੇਸ਼ਵ ਪਿੱਲੈ ਨੂੰ ਕਿਹਾ :

"ਸੁਣੋ ਪਿੱਲੈ ! ਸਾਡਾ ਸਭ ਕੁਝ ਤਕੰਮਾ ਹੀ ਹੈ । ਜਦ ਤੋਂ ਤੂੰ ਇਸ ਦੇ ਦਫ਼ਤਰ ਵਿਚ ਕੰਮ ਤੇ ਆਇਆ ਏਂ, ਤਦ ਤੋਂ ਇਹ ਤੇਰੇ ਹੀ ਗੁਣ ਗਾਉਂਦੀ ਰਹਿੰਦੀ ਹੈ ।"

ਸ਼ੇਖਰ ਪਿੱਲੈ ਇਕ ਪਲ ਲਈ ਰੁਕਿਆ, ਜਿਵੇਂ ਇਸ ਤੋਂ ਅੱਗੇ ਕਹਿਣ ਲਈ ਕੁਝ ਨਾ ਮਿਲ ਰਿਹਾ ਹੋਵੇ । ਇੰਜ ਲਗਦਾ ਸੀ ਜਿਵੇਂ ਸ਼ੇਖਰ ਪਿੱਲੈ ਦ੍ਰਿੜ੍ਹ ਵਿਅਕਤੀ ਹੋਣ ਤੇ ਵੀ ਅਜੇਹੀਆਂ ਗੱਲਾਂ ਦੀ ਕੋਈ ਜਾਣਕਾਰੀ ਨਹੀਂ ਸੀ ਰੱਖਦਾ । ਕੁਝ ਦੇਰ ਮਗਰੋਂ ਸ਼ੇਖਰ ਪਿੱਲੈ ਨੇ ਫਿਰ ਕਿਹਾ, "ਚੀਫ਼ ਸੈਕਟਰੀ ਮੇਰਾ ਭਰਾ ਹੈ । ਮਾਂ ਜਾਇਆ ਭਰਾ । ਅੱਜ ਤਕ ਮੈਂ ਉਸ ਨੂੰ ਕਿਸੇ ਕੰਮ ਲਈ ਨਹੀਂ ਕਿਹਾ ਹੈ । ਤਕੰਮਾ ਦਾ ਖਿਆਲ ਹੈ ਕਿ ਜੇ ਕਰ ਤੈਨੂੰ ਉਸ ਨਾਲ ਕੰਮ ਕਰਨ ਦਾ ਮੌਕਾ ਮਿਲੇ ਤਾਂ ਤੂੰ ਹੌਲੀ ਹੌਲੀ ਤਰੱਕੀ ਪ੍ਰਾਪਤ ਕਰ ਲਵੇਂਗਾ । ਤਕੰਮਾ ਨੇ ਅੱਜ ਤਕ ਜੋ ਕੁਝ ਕਿਹਾ ਹੈ, ਮੈਂ ਕਦੇ ਇਨਕਾਰ ਨਹੀਂ ਕੀਤਾ । ਇਸ ਲਈ ਇਹ ਕਰਨ ਦਾ ਇਰਾਦਾ ਕਰ ਲਿਆ ਹੈ ।

ਕੇਸ਼ਵ ਪਿੱਲੈ ਆਪਣੀ ਉਲਝਣ ਵਿਚ ਫਸਿਆ ਹੋਇਆ ਹੈ ।

ਸ਼ੇਖਰ ਪਿੱਲੈ ਨੇ ਅੱਗੋਂ ਕਿਹਾ, "ਮੈਂ ਅੱਜ ਤਕ ਉਸ ਨੂੰ ਕੁਝ ਨਹੀਂ ਕਿਹਾ, ਪਰ ਇਹ ਕਹਿਣ ਦਾ ਫ਼ੈਸਲਾ ਕਰ ਲਿਆ ਹੈ । ਉਹ ਇਹ ਜ਼ਰੂਰ ਕਰੇਗਾ ।"

ਕੁਝ ਦੇਰ ਤਕ ਚੁੱਪ ਛਾਈ ਰਹੀ । ਕੇਸਵ ਪਿੱਲੈ ਦੇ ਹਿਰਦੇ ਵਿਚ ਭੁਚਾਲ ਉੱਠ ਰਿਹਾ ਸੀ । ਉਸ ਐਸ਼ਪ੍ਰਸਤੀ ਨੂੰ ਛੱਡ ਦਿੱਤਾ ਜਾਵੇ ਤਾਂ ਕਿੰਜ ਰਹੇ ? ਸ਼ਾਇਦ ਅੱਗੋਂ ਬਹੁਤ ਮੁਸੀਬਤਾਂ ਝੱਲਣੀਆਂ ਪੈਣ । ਸਾਰਾ ਕੁਝ ਇਕ ਦਿਨ ਸਪੱਸ਼ਟ ਹੋ ਜਾਵੇਗਾ । ਕੀ ਸ਼ੇਖਰ ਪਿੱਲੈ ਹੁਣੇ ਹੀ ਵਿਆਹ ਬਾਰੇ ਫ਼ੈਸਲਾ ਮੰਗੇਗਾ ? ਉਸ ਮਗਰੋਂ ਜੇ ਚੀਫ਼

ਸੈਕਟਰੀ ਨੂੰ ਕਹੇ ਤਾਂ ਉਸ ਤੇ ਹੀ ਨਹੀਂ ਕਿਸੇ ਤੇ ਵੀ ਦੋਸ਼ ਲਾਇਆ ਜਾ ਸਕਦਾ ਹੈ। ਜੇ ਉਹ ਵਿਆਹ ਸੰਸਕਾਰ ਮਗਰੋਂ ਕਹੇ ਤਾਂ ਇਹ ਵੀ ਨਿਆਯੋਗ ਹੋਵੇਗਾ ? ਸਪੱਸ਼ਟ ਜਵਾਬ ਲਈ ਪ੍ਰਸ਼ਨ ਕਿਸੇ ਵੀ ਪਲ ਪੁੱਛਿਆ ਜਾ ਸਕਦਾ ਹੈ। ਕੇਸ਼ਵ ਪਿੱਲੈ ਇਸ ਦਾ ਇੰਤਜ਼ਾਰ ਕਰ ਰਿਹਾ ਹੈ।

ਸ਼ੇਖਰ ਪਿੱਲੈ ਨੇ ਕੇਸ਼ਵ ਪਿੱਲੈ ਨੂੰ ਕਿਹਾ, "ਤੇਰੇ ਮਾਤਾ ਪਿਤਾ ਹਨ ਹੀ। ਉਨ੍ਹਾਂ ਨਾਲ ਗੱਲਬਾਤ ਕਰਕੇ ਵਿਆਹ ਦੀ ਆਗਿਆ ਲੈ ਲੈਣਾ। ਤੁਹਾਡੇ ਦੋਵਾਂ ਦੀ ਜਨਮ ਪੱਤਰੀ ਮਿਲਦੀ ਹੈ, ਇਹ ਵੀ ਦੇਖ ਲੈਣਾ। ਇਹ ਬਹੁਤ ਜ਼ਰੂਰੀ ਹੈ। ਤੇਰਾ ਗ੍ਰਿਹ ਕਿਹੜਾ ਹੈ ?"

"ਰੇਵਤੀ।"

"ਤਕੰਮਾ ਦਾ ਕੰਨਿਆ ਹੈ।"

ਸ਼ੇਖਰ ਪਿੱਲੈ ਨੇ ਕੁਝ ਹਿਸਾਬ ਲਾਇਆ। ਲੱਗਦਾ ਹੈ, ਕੋਈ ਖਾਸ ਖਰਾਬੀ ਨਹੀਂ ਹੈ।

ਸ਼ੇਖਰ ਪਿੱਲੈ ਨੇ ਪੁੱਛਿਆ, "ਕੀ ਆਪਣੇ ਮਾਤਾ ਪਿਤਾ ਨੂੰ ਇੱਥੇ ਬੁਲਾ ਸਕਦੇ ਹੋ ?"

ਇਸ ਸਵਾਲ ਨਾਲ ਕੇਸ਼ਵ ਪਿੱਲੈ ਸੰਵੇਦਨਹੀਨ ਹੋ ਗਿਆ। ਉਸ ਨੂੰ ਲੱਗਿਆ ਜਿਵੇਂ ਉਸ ਦੇ ਖ਼ੂਨ ਦਾ ਪ੍ਰਵਾਹ ਰੁਕ ਗਿਆ ਹੈ। ਪਰ ਇਕਦਮ ਇਕ ਜਵਾਬ ਉਸ ਦੀ ਜ਼ੁਬਾਨ ਤੇ ਆ ਗਿਆ।

"ਇਸ ਵਕਤ ਉੱਥੇ ਫ਼ਸਲ ਕੱਟੀ ਜਾ ਰਹੀ ਹੈ। ਪਿਤਾ ਜੀ ਬਹੁਤ ਰੁਝੇਵੇਂ ਵਿਚ ਹਨ।"

"ਜੇ ਜਲਦੀ ਨਾ ਕੀਤੀ ਗਈ, ਚੀਫ਼ ਸੈਕਟਰੀ ਉਸ ਪਦ ਤੇ ਕਿਸੇ ਹੋਰ ਵਿਅਕਤੀ ਨੂੰ ਨਿਯੁੱਕਤ ਕਰ ਦੇਣਗੇ। ਵਿਆਹ ਦੇ ਫ਼ੈਸਲੇ ਜਾਂ ਵਿਆਹ ਮਗਰੋਂ ਕਿਹਾ ਗਿਆ, ਤਾਂ ਤਰੱਕੀ ਦਾ ਕੰਮ ਕਦੇ ਨਹੀਂ ਹੋ ਸਕੇਗਾ।"

ਇਹ ਗੱਲ ਭਾਗੀਰਥੀ ਅੰਮਾਂ ਆਪਣੇ ਮਨ ਨੂੰ ਤਾਂ ਨਹੀਂ ਸੀ ਕਹਿ ਰਿਹਾ, ਸਗੋਂ ਤਕੰਮਾ ਨੇ ਆਪਣੇ ਵਿਚਾਰ ਉਸ ਤੋਂ ਕਹਿਲਵਾਏ ਸਨ। ਓ ਹੋ ! ਕੇਸ਼ਵ ਪਿੱਲੈ ਕਿੰਨਾ ਥੱਕ ਗਿਆ ਸੀ।

ਸ਼ੇਖਰ ਪਿੱਲੈ ਨੇ ਕੁਝ ਨਾਰਾਜ਼ਗੀ ਨਾਲ ਕਿਹਾ, "ਮੈਂ ਅਜੇਹਾ ਕਦੋਂ ਕਿਹਾ ਹੈ ? ਤੇਰਾ ਕਹਿਣਾ ਸੁਣਾ ਤਾਂ, ਵਿਆਹ ਮਗਰੋਂ ਹੀ ਕ੍ਰਿਸ਼ਨਨ ਨੂੰ ਕਹਿਣਾ ਪਵੇਗਾ। ਹੋਣ ਵਾਲੇ ਕੰਮ ਬਾਰੇ ਵਿਚ ਮੈਂ ਕਹਿ ਰਿਹਾ ਸੀ।"

ਫਿਰ ਉਨ੍ਹਾਂ ਨੇ ਕੇਸ਼ਵ ਪਿੱਲੈ ਨੂੰ ਕਿਹਾ, 'ਸੁਣੋ ਪਿੱਲੈ ! ਮੈਂ ਕੱਲ੍ਹ ਹੀ ਕ੍ਰਿਸ਼ਨਨ ਨੂੰ ਕਹਾਂਗਾ। ਉਸ ਮਗਰੋਂ ਹੀ ਆਪਾਂ ਨੂੰ ਜੋ ਕਰਨਾ ਹੋਇਆ ਕਰਾਂਗੇ।"

ਕੇਸ਼ਵ ਪਿੱਲੈ ਨੇ ਸਵੀਕਾਰ ਕਰ ਲਿਆ।

ਤਕੰਮਾ ਬਾਹਰ ਵੀ ਨਹੀਂ ਨਿਕਲ ਕੇ ਆਈ। ਜਿਵੇਂ ਕੋਈ ਕੁੜੀ ਦੇਖਣ ਆਇਆ ਹੋਵੇ। ਉਸ ਵਕਤ ਸੁਸ਼ੀਲ ਕੁੜੀ ਵਾਂਗ ਤਕੰਮਾ ਵੀ ਸੁਸ਼ੀਲ ਹੈ। ਸ਼ੇਖਰ

ਪਿੱਲੈ ਨੇ ਫਿਰ ਅਨੇਕਾਂ ਗੱਲਾਂ ਕੀਤੀਆਂ । ਕੇਸ਼ਵ ਪਿੱਲੈ ਨੇ ਕਿਸੇ ਨਾ ਕਿਸੇ ਤਰ੍ਹਾਂ ਉਥੋਂ ਨਿਕਲ ਜਾਣਾ ਚਾਹਿਆ । ਉਸ ਨੂੰ ਲੱਗਿਆ ਜਿਵੇਂ ਅਗਨ-ਕੁੰਡ ਵਿਚ ਬੈਠਾ ਹੋਵੇ ।

ਜਦੋਂ ਕੇਸ਼ਵ ਪਿੱਲੈ ਜਾਣ ਲੱਗਿਆ ਤਾਂ ਭਾਗੀਰਥੀ ਅੰਮਾਂ ਨੇ ਦਰਵਾਜ਼ੇ ਦੀ ਓਟ ਤੋਂ ਕਿਹਾ, "ਤੁਸੀਂ ਲੋਕ ਆਨੰਦ ਵਿਚ ਰਹੋ ।"

ਕੇਸ਼ਵ ਪਿੱਲੈ ਨੇ ਮੁਸਕਰਾ ਨੇ ਸਵੀਕਾਰ ਕੀਤਾ ।

ਫਾਟਕ ਤੋਂ ਬਾਹਰ ਨਿਕਲ ਕੇ ਉਸ ਨੇ ਮੁੜ ਕੇ ਦੇਖਿਆ । ਤਕੰਮਾ ਵਿਹੜੇ ਵਿਚ ਆ ਗਈ ਸੀ ।

## 8

ਕਾਤਰਯਾਨੀ ਛੇਤੀ ਹੀ ਰਸੋਈ ਦਾ ਕੰਮ ਨਿਪਟਾ ਕੇ ਨਹਾਉਣ ਲੱਗੀ । ਘਾਟ ਤੇ ਉਸ ਸਮੇਂ ਪੱਪੀ ਅੰਮਾਂ, ਮਟਤਿਨ ਘਰ ਦੀ ਜਾਨਕੀ ਅਤੇ ਕੁਟਿਕਾਟ ਮਾਧਵੀ ਅੰਮਾਂ ਸਨ । ਕਾਤਰਯਾਨੀ ਨਹਾਉਣ ਲਈ ਅਜੇਹੇ ਵਕਤ ਜਾਂਦੀ ਹੈ, ਜਦੋਂ ਉਥੇ ਕੋਈ ਵੀ ਨਾ ਹੋਵੇ । ਉੱਥੇ ਔਰਤਾਂ ਹਜ਼ਾਰਾਂ ਸਵਾਲ ਪੁੱਛਣਗੀਆਂ । ਅਨੇਕਾਂ ਸਵਾਲਾਂ ਦਾ ਜਵਾਬ ਉਹ ਦੇ ਨਹੀਂ ਸਕੇਗੀ । ਇਸ ਲਈ ਉਹ ਰੋਜ਼ਾਨਾ ਅਜੇਹੇ ਸਮੇਂ ਨਹਾਉਣ ਜਾਂਦੀ ਹੈ, ਜਦੋਂ ਉਥੇ ਕੋਈ ਨਾ ਹੋਵੇ । ਉਸ ਦਿਨ ਬਦਕਿਸਮਤੀ ਨੂੰ ਉਸ ਵਕਤ ਉਥੇ ਤਿੰਨ ਔਰਤਾਂ ਸਨ । ਉਨ੍ਹਾਂ ਵਿਚੋਂ ਜਾਨਕੀ ਨੇ ਕਾਤਰਯਾਨੀ ਨੂੰ ਪੁੱਛਿਆ :

"ਕੇਸ਼ਵ ਦੀ ਚਿੱਠੀ ਆਈ ਹੈ ਬੇਟੀ !"

"ਹਾਂ' ਕਾਤਰਯਾਨੀ ਅੰਮਾਂ ਨੇ ਕਿਹਾ । ਪਰ ਉਸ ਤੋਂ ਪਹਿਲਾਂ ਹੀ ਪੱਪੀ ਅੰਮਾਂ ਨੇ ਕਿਹਾ, "ਉਹ ਬੀ. ਏ. ਪਾਸ ਹੈ, ਯੋਗ ਹੈ, ਚੰਗਾ ਵੀ ਹੈ । ਫਿਰ ਵੀ ਵਿਆਹ ਕਰਕੇ ਸਿੱਧੀ-ਸਾਧੀ ਇਸ ਕੁੜੀ ਦੀ ਛਾਤੀ ਤੇ ਛੁਰੀ ਚਲਾ ਰਿਹਾ ਹੈ ।"

ਮਾਧਵੀ ਨੇ ਪੁੱਛਿਆ, "ਵਿਆਹ ਕਰਕੇ, ਵਹੁਟੀ ਲਿਆ ਕਿ ਉਹ ਤੁਰੰਤ ਹੀ ਤਾਂ ਚਲੇ ਗਿਆ, ਹੈ ਨਾ ? ਨਾਲ ਸੁੱਤਾ ਵੀ ਨਹੀਂ ।"

ਉਸ ਦੀ ਗੱਲ ਨਾਲ ਸਹਿਮਤ ਹੋ ਕੇ ਪੱਪੀ ਨੇ ਪੁੱਛਿਆ, "ਇਸ ਨੇ ਤਾਂ ਉਹਨੂੰ ਦੇਖਿਆ ਤਕ ਨਹੀਂ, ਉਸ ਦਾ ਕੋਈ ਸ਼ਬਦ ਤਕ ਨਹੀਂ ਸੁਣਿਆ ।" ਫਿਰ ਕਾਤਰਯਾਨੀ ਵੱਲ ਮੁੜ ਕੇ ਕਿਹਾ, "ਠੀਕ ਹੈ ਨਾ ਬੇਟੀ ?"

ਮਾਧਵੀ ਅਤੇ ਜਾਨਕੀ ਨੇ ਅਫ਼ਸੋਸ ਪ੍ਰਗਟ ਕਰਦੀ ਹੋਈ ਨੇ ਕਿਹਾ, "ਆਹ !"

ਉਨ੍ਹਾਂ ਦੋਵਾਂ ਨੂੰ ਕਾਤਰਯਾਨੀ ਲਈ ਹਮਦਰਦੀ ਸੀ ।

ਵਿਆਹ ਹੋਇਆਂ ਅਜੇ ਬਹੁਤੇ ਦਿਨ ਨਹੀਂ ਹੋਏ ਕੁੜੀ ਨੂੰ ਦੁੱਖਾਂ ਦੀ ਭੱਠੀ ਵਿਚ ਝੋਕ ਕੇ ਚਲਾ ਗਿਆ । ਇਸ ਤੋਂ ਵਧੇਰੇ ਹੋਰ ਕੀ ਹੋ ਸਕਦਾ ਹੈ ? ਉਸ ਵਕਤ ਤਲਾ ਵਿਚ ਦੋ ਹੰਝੂ ਡਿੱਗ ਪਏ । ਪੱਪੀ ਅੰਮਾਂ ਦੀ ਨਜ਼ਰ ਉਨ੍ਹਾਂ ਤੇ ਪਈ ।

"ਓ ਰੋ ਰਹੀ ਏਂ ?"

ਕਾਤਰਯਾਨੀ ਫੁੱਟ ਫੁੱਟ ਕੇ ਰੋ ਪਈ ।

ਹੁਣ ਪੱਪੀ ਅੰਮਾਂ ਦੀ ਸੰਵੇਦਨਾ ਧਰਮ-ਕ੍ਰੋਧ ਵਿਚ ਬਦਲ ਗਈ ।

"ਵਿਚਾਰੀ ਕੁੜੀ ! ਤੁਸੀਂ ਇਸ ਬਾਰੇ ਕੁਝ ਨਹੀਂ ਜਾਣਦੀਆਂ ਮੈਂ ਬਿਲਕੁਲ ਪੜੋਸ ਵਿਚ ਰਹਿੰਦੀ ਹਾਂ । ਇਸ ਨੂੰ ਕੁਝ ਪਲਾਂ ਲਈ ਵੀ ਅਰਾਮ ਨਹੀਂ ਮਿਲਦਾ । ਚੌਵੀ ਘੰਟੇ ਕੰਮ ਵਿਚ ਹੀ ਜੁਟੀ ਰਹਿੰਦੀ ਹੈ । ਘਰ ਦਾ ਸਾਰਾ ਕੰਮ ਉਸ ਨੂੰ ਕਰਨਾ ਪੈਂਦਾ ਹੈ । ਉਸ ਕੁੱਟੀ ਅੰਮਾਂ ਨੂੰ ਕੰਮ ਕਰਨ ਲਈ ਇਕ ਕੁੜੀ ਚਾਹੀਦੀ ਸੀ । ਇਸੇ ਲਈ ਬੇਟੇ ਦਾ ਵਿਆਹ ਕਰਕੇ ਲਿਆਈ ਹੈ । ਜ਼ਾਲਮ ਲੋਕ !"

ਮਾਧਵੀ ਘਰ ਦੇ ਕੰਮ-ਕਾਜ ਬਾਰੇ ਨਹੀਂ ਸਗੋਂ ਉਸ ਦੇ ਪਤੀ ਦੇ ਸੁੱਖ ਦੀਆਂ ਗੱਲਾਂ ਜਾਣਨੀਆਂ ਚਾਹੁੰਦੀ ਸੀ । ਕੇਸ਼ਵ ਪਿੱਲੈ ਨੇ ਵਹੁੱਟੀ ਦਾ ਸੰਜੋਗ ਕੀਤਾ ਹੈ ਕਿ ਨਹੀਂ ਉਸ ਨੂੰ ਬਸ ਇਹੋ ਪਤਾ ਕਰਨਾ ਹੈ । ਪੱਪੀ ਅੰਮਾਂ ਨੇ ਅੱਗ ਬਗੂਲਾ ਹੁੰਦੀ ਹੋਈ ਨੇ ਕਿਹਾ, "ਤੁਸੀਂ ਦੇਖੋ, ਕੀ ਉੱਥੇ ਦੰਦਾਂ ਦਾ ਨਿਸ਼ਾਨ ਹੈ ?"

ਕਾਤਰਯਾਨੀ ਬਲਾਊਜ਼ ਉਤਾਰੀ ਖੜ੍ਹੀ ਸੀ ।

ਮਾਧਵੀ ਅਤੇ ਜਾਨਕੀ ਹੱਸ ਪਈਆਂ ।

ਜਾਨਕੀ ਨੇ ਕਿਹਾ, "ਓ ਪੱਪੀ ਦੀਦੀ ਕਿੰਨੀ ਬੇਸ਼ਰਮੀ ਦੀ ਗੱਲ ਕਹਿ ਰਹੀ ਏਂ । ਇੰਜ ਨਹੀਂ ਕਹਿਣਾ ਚਾਹੀਦਾ ।"

ਪੱਪੀ ਅੰਮਾਂ ਨੇ ਕਿਹਾ, "ਕੀ ਮੈਂ ਕੋਈ ਝੂਠ ਬੋਲ ਰਹੀ ਹਾਂ ?" ਉਸ ਦੀ ਛਾਤੀ ਦੇਖੋ, ਇਕ ਵੀ ਨਿਸ਼ਾਨ ਨਹੀਂ ।"

ਮਾਧਵੀ ਅਤੇ ਜਾਨਕੀ ਨੇ ਕੰਨਾਂ 'ਤੇ ਹੱਥ ਰੱਖ ਲਏ ਅਤੇ ਬੋਲੀਆਂ, "ਅਸੀਂ ਕੁਝ ਨਹੀਂ ਸੁਣਨਾ ਚਾਹੁੰਦੀਆਂ ।"

ਪੱਪੀ ਅੰਮਾਂ ਨੇ ਬੜੀ ਗੰਭੀਰਤਾ ਨਾਲ ਅੱਗੋਂ ਕਿਹਾ, "ਮੈਂ ਜੋ ਕੁਝ ਕਹਿ ਰਹੀ ਹਾਂ, ਸਭ ਠੀਕ ਹੈ । ਉਸ ਦਾ ਵਿਆਹ ਹੋ ਗਿਆ; ਪਰ ਛਾਤੀ ਵਿਚ ਅਜੇ ਵੀ ਅੱਗ ਹੈ ਨਾ । ਅਸੀਂ ਹੱਥਾਂ ਵਿਚ ਇਕ ਪੁਰਸ਼ ਦੀ ਲੂੰਗੀ ਪਕੜੀ ਹੋਈ ਹੈ । ਸਾਨੂੰ ਇਸ ਦੀ ਵਿਆਕੁਲਤਾ ਕਿਵੇਂ ਨਾ ਪਤਾ ਹੋਵੇ । ਫਿਰ ਅਸੀਂ ਔਰਤਾਂ ਕਿਵੇਂ ਹੋਈਆਂ ?"

ਮਾਧਵੀ ਨੇ ਕੁਝ ਯਾਦ ਕਰਕੇ ਕਿਹਾ, "ਇਹ ਠੀਕ ਹੀ ਹੈ ।"

ਜਾਨਕੀ ਨੇ ਵੀ ਸਹਿਮਤੀ ਪ੍ਰਗਟ ਕੀਤੀ । ਪੱਪੀ ਅੰਮਾਂ ਨੇ ਅੱਗੋਂ ਕਿਹਾ, "ਸਾਰਾ ਕਸੂਰ ਬੁੱਢੇ ਦਾ ਹੀ ਹੈ । ਮੁੰਡੇ ਦਾ ਵਿਆਹ ਉਸ ਇੱਛਾ ਮੁਤਾਬਿਕ ਕਰਨਾ ਚਾਹੀਦਾ ਸੀ । ਉਹ ਨਹੀਂ ਕੀਤਾ ।"

ਜਾਨਕੀ ਨੂੰ ਲੱਗਿਆ ਜਿਵੇਂ ਪੱਪੀ ਕੁਝ ਕਠੋਰ ਸ਼ਬਦ ਕਹੇਗੀ । ਇਸ ਲਈ ਉਨ੍ਹਾਂ ਨੂੰ ਰੋਕ ਦੇਣਾ ਹੀ ਠੀਕ ਰਹੇਗਾ । ਜਾਨਕੀ ਨੇ ਅੱਖ ਦੇ ਇਸ਼ਾਰੇ ਨਾਲ ਸਮਝਾਇਆ ਵੀ, ਪਰ ਪੱਪੀ ਚੁੱਪ ਰਹਿਣ ਵਾਲੀ ਕਿੱਥੇ ਸੀ । ਉਸ ਦਾ ਕਰੋਧ ਹੋਰ ਭੜਕ ਪਿਆ । "ਹੂੰ ? ਅੱਖਾਂ ਕਿਉਂ ਮਟਕਾ ਰਹੀ ਏਂ ? ਕਹਿਣ ਵਾਲੀ ਗੱਲ ਜੇ ਨਾ ਕਹਾਂ ਤਾਂ ਮੇਰਾ ਪੇਟ ਆਫਰ ਜਾਵੇਗਾ । ਕਈ ਦਿਨਾਂ ਤੋਂ ਮੈਂ ਇਸ ਕੁੜੀ ਨੂੰ ਪ੍ਰੇਸ਼ਾਨ ਦੇਖ ਰਹੀ ਹਾਂ । ਮੈਥੋਂ ਨਹੀਂ ਬਰਦਾਸ਼ਤ ਹੁੰਦਾ । ਕਈ ਵੇਰ ਇਸ ਨੂੰ ਕਹਿਣ ਬਾਰੇ ਸੋਚਿਆ । ਕੀ ਇਹੋ ਮਰਯਾਦਾ ਹੈ ? ਕੀ ਇਹੋ ਰੀਤ-ਨੀਤ ਹੈ ? ਮੈਂ ਸਪੱਸ਼ਟ

ਮੂੰਹ ਤੇ ਕਹਾਂਗੀ। ਕੇਸ਼ਵ ਪਿੱਲੈ ਨੂੰ ਇਹ ਵਿਆਹ ਬਿਲਕੁਲ ਪਸੰਦ ਨਹੀਂ ਸੀ, ਫਿਰ ਉਸ ਨੂੰ ਜਬਰੀ ਵਿਆਹ ਲਈ ਕਿਉਂ ਮਜ਼ਬੂਰ ਕੀਤਾ ਗਿਆ !"

ਜਾਨਕੀ ਅਤੇ ਮਾਧਵੀ ਨੂੰ ਇੰਜ ਸੁਣਾ ਕੇ ਪੱਪੀ ਨੇ ਉਨ੍ਹਾਂ ਦੀ ਰਾਏ ਜਾਨਣੀ ਚਾਹੀ। ਜਾਨਕੀ ਨੇ ਕਿਹਾ, "ਜੇ ਇੰਜ ਹੈ, ਤਾਂ ਗਲਤ ਹੈ।"

ਪੱਪੀ ਨੇ ਅੱਗੋਂ ਕਿਹਾ, "ਖੈਰ ਛੱਡੋ ਪਰੇ, ਪੁੱਤਰ ਨੂੰ ਬਹੁਤ ਮੁਸੀਬਤਾਂ ਨਾਲ ਪਾਲਿਆ ਹੈ। ਚਾਵਲ ਵੇਚ ਕੇ, ਪਾਣੀ ਪੀ ਕੇ ਪੜ੍ਹਾਇਆ ਹੈ। ਉਨ੍ਹਾਂ ਨੂੰ ਦੋਸ਼ ਨਹੀਂ ਦੇਣਾ ਚਾਹੀਦਾ। ਪੱਪੂ ਪਿੱਲੈ ਅਤੇ ਕੁੱਟੀ ਅੰਮਾਂ ਨੇ ਪੁੱਤਰ ਲਈ ਜਿੰਨੀਆਂ ਮੁਸੀਬਤਾਂ ਝੱਲੀਆਂ, ਉੱਨੀਆਂ ਇੱਥੇ ਕਿਸੇ ਨੇ ਨਹੀਂ ਝੱਲੀਆਂ।"

ਜਾਨਕੀ ਅਤੇ ਮਾਧਵੀ ਨੇ ਉਸ ਦੀ ਗੱਲ ਨਾਲ ਸਹਿਮਤੀ ਪ੍ਰਗਟ ਕੀਤੀ। ਪੱਪੀ ਨੇ ਕਿਹਾ, "ਬੇਟੇ ਦੀ ਮਰਜ਼ੀ ਖਿਲਾਫ਼ ਵਿਆਹ ਕੀਤਾ, ਇਸ ਦੀ ਜ਼ਿਮੇਦਾਰੀ ਮਾਤਾ ਪਿਤਾ ਤੇ ਹੀ ਹੈ ਨਾ ?"

ਜਾਨਕੀ ਤੇ ਮਾਧਵੀ ਦੀ ਸਮਝ ਵਿਚ ਇਹ ਗੱਲ ਨਾ ਆਈ। ਜਾਨਕੀ ਨੇ ਪੁੱਛਿਆ, "ਉਹ ਕਿਵੇਂ ਪੱਪੀ ਦੀਦੀ ?"

"ਹੁਣੇ ਦੱਸਦੀ ਹਾਂ। ਸਾਡਾ ਵਿਆਹ ਮਾਂ-ਬਾਪ ਨੇ ਬਗੈਰ ਸਹਿਮਤੀ ਤੋਂ ਕਰ ਦਿੱਤਾ। ਮੈਂ ਕੋਚਕੁਟਨ ਦੇ ਪਿਤਾ ਨੂੰ ਵਿਆਹ ਦੇ ਮੌਕੇ ਕੱਪੜੇ ਦੇਂਦੇ ਵਕਤ ਦੇਖਿਆ ਸੀ। ਆਪਣੇ ਪਤੀ ਨੂੰ ਦੇਖ ਕੇ ਮੈਨੂੰ ਬਹੁਤ ਦੁੱਖ ਹੋਇਆ। ਇਕਦਮ ਕਾਲਾ ਅਤੇ ਮੋਟਾ ਆਦਮੀ। ਜਿਸਮ ਤੇ ਕੰਡਿਆਂ ਵਾਂਗ ਵਾਲ। ਤੁਹਾਨੂੰ ਸਭ ਨੂੰ ਤਾਂ ਪਤਾ ਹੈ ਨਾ ? ਵਿਆਹ ਹੋਇਆਂ ਤੀਹ ਸਾਲ ਹੋ ਗਏ। ਅਸੀਂ ਪਿਆਰ ਨਾਲ ਜ਼ਿੰਦਗੀ ਬਸਰ ਕਰ ਰਹੇ ਹਾਂ। ਉਨ੍ਹਾਂ ਨੇ ਅੱਜ ਤਕ ਮੈਨੂੰ ਕ੍ਰੋਧ ਵਿਚ ਕੁਝ ਨਹੀਂ ਕਿਹਾ। ਮੈਂ ਹੀ ਕਦੇ ਕਦੇ ਗੁੱਸੇ ਕਰ ਦੇਂਦੀ ਹਾਂ।"

ਪੱਪੀ ਅੰਮਾਂ ਦੇ ਚਿਹਰੇ ਦਾ ਭਾਵ ਬਦਲ ਗਿਆ। ਭਗਤੀ ਭਾਵਨਾ ਨਾਲ ਹੱਥ ਜੋੜ ਕੇ ਬੋਲੀ :

"ਹੇ ਈਸ਼ਵਰ, ਮੇਰੇ ਤੇ ਬਸ ਇੰਨੀ ਮਿਹਰ ਕਰੀਂ ਕਿ ਪਤੀ ਦਾ ਮੂੰਹ ਦੇਖਦੀ ਹੋਈ ਮਰਾਂ।"

ਇਕ ਪਲ ਗੁਜ਼ਰ ਗਿਆ। ਪੱਪੀ ਅੰਮਾਂ ਪ੍ਰਾਰਥਨਾ ਕਰ ਰਹੀ ਸੀ। ਫਿਰ ਉਸ ਨੇ ਆਪਣੀ ਗੱਲ ਅੱਗੇ ਤੋਰੀ।

"ਉਸ ਵਕਤ ਕੀ ? ਮੈਂ ਦੱਸਦੀ ਹਾਂ। ਬਚਪਨ ਵਿਚ ਸਭ ਲੜਕੀਆਂ ਵਿਚ ਸ਼ਰਮ ਅਤੇ ਗੁਦਗੁਦੀ ਹੁੰਦੀ ਹੈ।"

ਹੌਲੀ ਆਵਾਜ਼ ਵਿਚ, ਸਿਰ ਅਗਾਹਾਂ ਵਧਾ ਕੇ ਪੱਪੀ ਅੰਮਾਂ ਨੇ ਪੁੱਛਿਆ, "ਕੁਝ ਯਾਦ ਕਰੋ। ਅਸੀਂ ਮਹੀਨਾ ਪੂਰਾ ਹੁੰਦੇ ਹੀ ਕੀ ਇਹ ਨਹੀਂ ਸੋਚਦੀਆਂ ਕਿ ਸਾਨੂੰ ਕਿਹੋ ਜਿਹਾ ਪਤੀ ਮਿਲਣਾ ਚਾਹੀਦਾ ਹੈ। ਗੋਰਾ ! ਮੁੱਛਾਂ ਵਾਲਾ ! ਆਦਿ। ਇਹ ਛੁਪਾਵਾਂ ਕਿਉਂ ? ਮੈਨੂੰ ਇੰਜ ਹੀ ਲੱਗਿਆ ਸੀ। ਇਸੇ ਤਰ੍ਹਾਂ ਮਰਦ ਵੀ ਸੋਚਦੇ ਨੇ। ਕੁੜੀ ਦੇ ਬਹੁਤ ਵਾਲ ਹੋਣ, ਬਹੁਤ ਗੋਰੀ ਹੋਵੇ ਆਦਿ। ਕਿਸੇ ਕਿਸੇ ਨੂੰ ਹੀ ਆਪਣੀ ਪਸੰਦ ਦਾ ਵਰ ਅਤੇ ਵਹੁਟੀ ਮਿਲਦੇ ਹਨ। ਫਿਰ ਸਾਰੇ ਪਤੀ-ਪਤਨੀ ਪਿਆਰ ਨਾਲ

ਕਿਵੇਂ ਰਹਿ ਸਕਦੇ ਹਨ ? ਬੇਜੋੜ ਵਿਆਹ ਹੋਇਆ, ਪਤੀ ਪਤਨੀ ਦੀ ਜਾਣ ਪਹਿਚਾਣ ਹੋਈ, ਫਿਰ ਇਕੱਠੇ ਰਹਿਣ ਲੱਗੇ । ਖੇਡੇ, ਹੱਸੇ, ਪ੍ਰਸਪਰ ਤ੍ਰਿਪਤੀ ਹੋਈ । ਇੰਜ ਦੋਵਾਂ ਦਾ ਪਿਆਰ ਵਧਿਆ ।"

ਜਾਨਕੀ ਅਤੇ ਮਾਧਵੀ ਸੁਣ ਕੇ ਹੱਸ ਪਈਆਂ । ਪੱਪੀ ਅੰਮਾਂ ਨੇ ਪੁੱਛਿਆ, "ਹੂੰ ! ਹੱਸਦੀਆਂ ਕਿਉਂ ਹੋ । ਕੀ ਮੈਂ ਠੀਕ ਨਹੀਂ ਕਿਹਾ ? ਫਿਰ ਪ੍ਰੇਮ ਹੋਰ ਕਿੰਜ ਹੁੰਦਾ ਹੈ ?"

ਜੀਵਨ ਦੀ ਇਸ ਵੱਡੀ ਸੱਚਾਈ ਨੂੰ ਸੁਣ ਕੇ ਉਨ੍ਹਾਂ ਦੋਵਾਂ ਮੁਟਿਆਰਾਂ ਨੂੰ ਸਹਿਮਤੀ ਦੇਣੀ ਪਈ । ਪੱਪੀ ਨੇ ਕਾਤਰਯਾਨੀ ਦਾ ਪ੍ਰਸੰਗ ਫਿਰ ਛੇੜ ਦਿੱਤਾ ।

"ਕੇਸ਼ਵ ਦਾ ਵੀ ਪਤਨੀ ਨਾਲ ਪਿਆਰ ਪੈ ਜਾਂਦਾ । ਪਰ ਉਸ ਬੁੱਢੀ ਨੇ ਮੌਕਾ ਹੀ ਨਹੀਂ ਦਿੱਤਾ । ਇਹੋ ਹੈ ਮੇਰੀ ਉਸ ਪ੍ਰਤੀ ਸ਼ਿਕਾਇਤ ?"

ਮਾਧਵੀ ਨੇ ਹੈਰਾਨ ਹੋ ਕੇ ਪੁੱਛਿਆ :

"ਉਸ ਨੇ ਕੀ ਕੀਤਾ ? ਉਹ ਤਾਂ ਖੁਦ ਪੁੱਤਰ ਦੇ ਇਸ ਵਿਆਹ ਤੋਂ ਖੁਸ਼ ਸੀ । ਉਸ ਦੀ ਇਹੋ ਮਰਜ਼ੀ ਸੀ ਨਾ ?"

ਪੱਪੀ ਅੰਮਾਂ ਸਹਿਮਤ ਹੋ ਗਈ ।

ਜਾਨਕੀ ਨੇ ਫਿਰ ਪੁੱਛਿਆ, "ਕੀ ਮਿਲਣ ਨਹੀਂ ਦਿੱਤਾ ?"

ਮੂਰਖ ਕੁੜੀ ਨੂੰ ਸਮਝਾਣਾ ਬਹੁਤ ਮੁਸ਼ਕਿਲ ਹੈ । ਅਜੇਹਾ ਭਾਵ ਚਿਹਰੇ ਤੇ ਲਿਆ ਕੇ ਪੱਪੀ ਅੰਮਾਂ ਨੇ ਕਿਹਾ :

"ਨਹੀਂ, ਨਹੀਂ । ਇਸ ਵਿਸ਼ੇ ਬਾਰੇ ਜੇ ਕਹਾਂ ਤਾਂ ਬਹੁਤ ਕੁਝ ਕਹਿਣਾ ਪਵੇਗਾ । ਵਿਆਹ ਮਗਰੋਂ ਵਹੁੱਟੀ ਨੂੰ ਲਿਆ ਕੇ ਲੜਕਾ ਤੁਰੰਤ ਚਲਾ ਗਿਆ । ਉਸ ਦੀ ਮਾਂ ਨੇ ਆਗਿਆ ਵੀ ਦੇ ਦਿੱਤੀ । ਕੀ ਇਹ ਠੀਕ ਹੈ ? ਉਸ ਦੇ ਪੁੱਤਰ ਨੇ ਨਾ ਚਾਹੁੰਦੇ ਹੋਏ ਵਿਆਹ ਕੀਤਾ । ਉਸ ਦਿਨ ਜੇ ਉਸ ਨੂੰ ਰੋਕ ਲਿਆ ਜਾਂਦਾ ਤੇ ਦੋਵੇਂ ਆਪਸ ਵਿਚ ਘੁਲ ਮਿਲ ਜਾਂਦੇ । ਪਰ ਕੇਸ਼ਵ ਪਿੱਛੇ ਤਾਂ ਅਜੇ ਤਕ ਨਹੀਂ ਆਇਆ । ਜੇ ਉਸ ਰਾਤ ਉਹ ਵਹੁੱਟੀ ਨਾਲ ਸੌਂ ਜਾਂਦਾ ਤਾਂ ਅਗਲੇ ਹਫਤੇ ਫਿਰ ਦੌੜਿਆ ਆਉਂਦਾ ।"

ਜਾਨਕੀ ਨੇ ਕਿਹਾ, "ਉਸ ਦੀ ਤ੍ਰਿਵੇਂਦਰਮ ਵਿਚ ਕੋਈ ਮਸ਼ੂਕ ਹੋਵੇਗੀ । ਇਸੇ ਕਾਰਨ ਇੱਥੇ ਨਹੀਂ ਆਉਂਦਾ ।"

ਪੱਪੀ ਅੰਮਾਂ ਨੇ ਇੱਥੋਂ ਤਕ ਨਹੀਂ ਸੀ ਸੋਚਿਆ । ਉਸ ਨੇ ਕਿਹਾ, "ਹਾਂ, ਹੋ ਸਕਦਾ ਹੈ । ਉੱਥੇ ਕੁੜੀਆਂ ਮੁੰਡਿਆਂ ਨੂੰ ਵਸ ਵਿਚ ਕਰ ਲੈਂਦੀਆਂ ਨੇ । ਉਹ ਫੈਸ਼ਨ ਦੀ ਥਾਂ ਹੈ । ਉਥੋਂ ਦੀਆਂ ਔਰਤਾਂ ਮੇਰੇ ਤੇਰੇ ਜਿਹੀਆ ਨਹੀਂ । ਉਹ ਸੁੰਦਰੀਆਂ ਨੇ । ਪਰ ਇਕ ਗੱਲ ਹੈ, ਤ੍ਰਿਵੇਂਦਰਮ ਵਿਚ ਜੇ ਕੋਈ ਮਰਦ ਕਿਸੇ ਸੁੰਦਰੀ ਨਾਲ ਫਸ ਜਾਂਦਾ ਹੈ ਤਾਂ ਵਾਪਸ ਘਰ ਨਹੀਂ ਮੁੜਦਾ ।"

ਮਾਧਵੀ ਅੰਮਾਂ ਨੇ ਹੈਰਾਨ ਹੁੰਦੀ ਹੋਈ ਨੇ ਕਿਹਾ, "ਜੇ ਅਜਿਹਾ ਹੈ, ਤਾਂ ਵਿਚਾਰਾ ਕਿਸੇ ਦੇ ਜਾਲ ਵਿਚ ਫਸ ਗਿਆ ਹੋਵੇਗਾ ।"

ਕਾਤਰਯਾਨੀ ਪਾਣੀ ਵਿਚ ਖੜ੍ਹੀ ਸਭ ਕੁਝ ਸੁਣ ਰਹੀ ਸੀ । ਉਸ ਨੂੰ ਕਈ ਨਵੀਆਂ ਗੱਲਾਂ ਦਾ ਪਤਾ ਲੱਗਿਆ । ਨਾ ਚਾਹੁੰਦੇ ਹੋਏ ਵਿਆਹ ਕੀਤਾ ਹੈ । ਇਕ

ਰਾਤ ਮਿਲ ਲੈਂਦੇ ਤਾਂ ਅਗਲੇ ਹਫਤੇ ਫਿਰ ਦੌੜਿਆ ਆਉਂਦਾ। ਤ੍ਰਿਵੇਂਦਰਮ ਵਿਚ ਮਾਸ਼ੂਕ ਹੋਵੇਗੀ ਆਦਿ। ਮਾਸ਼ੂਕ ਦਾ ਹੋਣਾ ਕਾਤਰਯਾਨੀ ਨਹੀਂ ਸੀ ਸਹਿ ਸਕਦੀ।

ਬੁੱਭੀਂ ਰੋਂਦੀ ਹੋਈ ਕਾਤਰਯਨੀ ਘਰ ਆਈ। ਕੁੱਟੀ ਅੰਮਾਂ ਨੇ ਰੋਣ ਦਾ ਕਾਰਨ ਪੁੱਛਿਆ। ਕਾਤਰਯਨੀ ਕੁਝ ਵੀ ਨਾ ਕਹਿ ਸਕੀ। ਉਹ ਹਟਕੋਰੇ ਭਰ ਕੇ ਰੋ ਰਹੀ ਸੀ। ਕੁੱਟੀ ਅੰਮਾਂ ਘਬਰਾ ਗਈ। ਨਹਾਉਣ ਗਈ ਕੁੜੀ ਰੋਂਦੀ ਹੋਈ ਵਾਪਸ ਆਈ ਹੈ। ਕਿਸੇ ਕਾਰਨ ਦਾ ਵੀ ਪਤਾ ਨਹੀਂ।

ਕੁੱਟੀ ਅੰਮਾਂ ਕਾਰਨ ਦਾ ਪਤਾ ਕਰਨ ਲਈ ਬਾਹਰ ਚਲੇ ਗਈ। ਉਸਨੂੰ ਸਾਰੀ ਗੱਲ ਪਤਾ ਲੱਗ ਗਈ। ਇੰਜ ਦੋਸ਼ ਲਾਉਣ ਵਾਲੀ ਪੱਪੀ ਅੰਮਾਂ ਨਾਲ ਗੱਲ ਕਰਕੇ ਹੀ ਉਹ ਮੁੜ ਬੇਟੀ ਨੂੰ ਸਮਝਾਏਗੀ; ਇਸ ਪਿੱਛੋਂ ਹੀ ਕੋਈ ਹੋਰ ਕੰਮ ਕਰੇਗੀ। ਘਰ ਤੋਂ ਹੀ ਕੁੱਟੀ ਅੰਮਾਂ ਨੇ ਆਵਾਜ਼ ਮਾਰ ਕੇ ਪੁੱਛਿਆ :

''ਏ ਪੱਪੀ! ਤੂੰ ਇਸ ਤਰ੍ਹਾਂ ਦੀਆਂ ਭੈੜੀਆਂ ਗੱਲਾਂ ਸਾਡੇ ਬਾਰੇ ਕਿਉਂ ਕੀਤੀਆਂ ?''

ਅਨਜਾਣ ਜਿਹੀ ਬਣੀ ਪੱਪੀ ਨੇ ਘਰੋਂ ਬਾਹਰ ਨਿਕਲ ਕੇ ਪੁੱਛਿਆ, ''ਮੈਂ ਕੀ ਕਿਹਾ ਨੀ ?''

''ਫਿਰ ਮੇਰੇ ਟੱਬਰ ਦੀ ਭੰਡੀ ਕਿਉਂ ਕੀਤੀ ?''

''ਤਾਂ ਤੂੰ ਕੀ ਕਰੇਂਗੀ ?''

ਪੱਪੀ ਅੰਮਾਂ ਨੇ ਅੱਗੋਂ ਕਿਹਾ, ''ਤੇਰੇ ਬੀ. ਏ. ਵਾਲੇ ਪੁੱਤ ਦਾ ਨਾ ਪਸੰਦ ਲੜਕੀ ਨਾਲ ਵਿਆਹ ਹੋ ਜਾਣ ਤੇ ਪੜੋਸੀ ਪ੍ਰੇਸ਼ਾਨ ਨੇ ? ਇਹ ਚੰਗਾ ਤਮਾਸ਼ਾ ਹੈ !''

ਕੁੱਟੀ ਅੰਮਾਂ ਨੇ ਕਿਹਾ, ''ਮੇਰਾ ਬੇਟਾ ਬੀ. ਏ. ਪਾਸ ਹੈ, ਇਹ ਮੇਰਾ ਪੂਰਬਲੇ ਜਨਮਾ ਦਾ ਫਲ ਹੈ। ਤੈਨੂੰ ਈਰਖਾ ਕਿਉਂ ਹੁੰਦੀ ਹੈ ?''

ਪੱਪੀ ਅੰਮਾਂ ਵੀ ਸਹਿਜੇ ਕਿਤੇ ਛੱਡਣ ਵਾਲੀ ਨਹੀਂ ਸੀ।

''ਤੇਰੇ ਪਰਿਵਾਰ ਨੇ ਬੜਾ ਪੁੰਨ ਕੀਤਾ ਹੈ। ਉਸ ਵਿਚਾਰੀ ਕੁੜੀ ਨੂੰ ਵਿਆਹ ਕੇ, ਘਰ ਵਿਚ ਲਿਆ ਕੇ, ਉਸ ਦੇ ਹੰਝੂਆਂ ਨਾਲ ਤੁਹਾਡੇ ਪੁੰਨਾ ਦਾ ਢੇਰ ਲੱਗ ਰਿਹਾ ਹੈ।''

ਕੁੱਟੀ ਅੰਮਾਂ ਨੂੰ ਗੁੱਸਾ ਆ ਗਿਆ, ''ਵਿਆਹ ਕੇ ਲਿਆਂਦੀ ਮੇਰੀ ਵਹੁਟੀ ਘਰ ਚੁੱਪਚਾਪ ਬੈਠੀ ਹੈ।''

ਪੱਪੀ ਅੰਮਾਂ ਕਾਤਰਯਾਨੀ ਬਾਰੇ ਕੁਝ ਨਹੀਂ ਸੀ ਕਹਿਣਾ ਚਾਹੁੰਦੀ। ਫਿਰ ਵੀ ਉਸ ਨੇ ਕਹਿ ਹੀ ਦਿੱਤਾ, ''ਉਹੋ ਤੁਹਾਡੇ ਪਰਿਵਾਰ ਵਿਚ ਗੜਬੜੀ ਪੈਦਾ ਕਰ ਰਹੀ ਹੈ।''

ਇਸ ਤਰ੍ਹਾਂ ਵੱਧ-ਚੜ੍ਹ ਕੇ ਗੱਲਾਂ ਹੁੰਦੇ ਵਕਤ ਵੀ ਕਾਤਰਯਨੀ ਲਗਾਤਾਰ ਰੋ ਰਹੀ ਸੀ।

ਗੋਰੀ ਅੰਮਾਂ ਕੁੱਟੀ ਅੰਮਾਂ ਨੂੰ ਜਬਰਦਸਤੀ ਖਿੱਚ ਕੇ ਲੈ ਗਈ। ਫਿਰ ਵੀ ਕੁੱਟੀ ਅੰਮਾਂ ਬੁੜਬੁੜਾ ਰਹੀ ਸੀ।

ਕੁੱਟੀ ਅੰਮਾਂ ਨੇ ਵਹੁੱਟੀ ਨੂੰ ਚੁੱਪ ਕਰਾਣ ਦੀ ਕੋਸ਼ਿਸ਼ ਕੀਤੀ। ਕਾਤਰਯਨੀ ਫੁੱਟ-ਫੁੱਟ ਕੇ ਰੋ ਰਹੀ ਹੈ। ਕੁੱਟੀ ਅੰਮਾਂ ਨੇ ਉਸ ਦੇ ਹੰਝੂ ਪੂੰਝਦੀ ਹੋਈ ਨੇ ਕਿਹਾ, ''ਨਾ ਰੋ

ਮੇਰੀ ਧੀ। ਇਹ ਸਾਰੇ ਦੁੱਖ ਖਤਮ ਹੋ ਜਾਣਗੇ! ਤੇਰੇ ਚੰਗੇ ਦਿਨ ਮੁੜਨਗੇ ਤੁਸੀਂ ਦੋਵੇਂ ਘੁਲ ਮਿਲ ਕੇ ਸੁਖੀ-ਸੁਖੀ ਰਹੋਗੇ।''

ਇਹ ਅਸ਼ੀਰਵਾਦ ਕਿੰਨਾ ਵੀ ਹਾਰਦਿਕ ਕਿਉਂ ਨਾ ਹੋਵੇ, ਕੀ ਕਾਤਰਯਨੀ ਨੂੰ ਧੀਰਜ ਦੇ ਸਕਦਾ ਹੈ? ਕੁੱਟੀ ਅੰਮਾਂ ਨੇ ਫਿਰ ਕਿਹਾ, ''ਉਸ ਦੇ ਨਾ ਆਉਣ ਦਾ ਕਾਰਨ ਨਿਰਮੋਹ ਨਹੀਂ ਹੈ। ਉਹ ਤੇਰੇ ਕੋਲੋਂ ਦੂਰ ਵੀ ਨਹੀਂ ਦੌੜ ਰਿਹਾ। ਉਹ ਸਰਕਾਰੀ ਕਰਮਚਾਰੀ ਹੈ ਨਾ? ਆਪਣੀ ਮਰਜ਼ ਨਾਲ ਕਿਵੇਂ ਆ ਜਾ ਸਕਦਾ ਹੈ? ਇਨ੍ਹਾਂ ਬਦਮਾਸ ਔਰਤਾਂ ਨੂੰ ਇਸ ਗੱਲ ਦਾ ਕੀ ਪਤਾ? ਇਨ੍ਹਾਂ ਦੀਆਂ ਗੱਲਾਂ ਸੁਣ ਕੇ ਤੂੰ ਵਿਆਕੁਲ ਨਾ ਹੋ ਮੇਰੀਏ ਧੀਏ! ਉਨ੍ਹਾਂ ਨੂੰ ਤਾਂ ਜਲਣ ਹੈ ਜਲਣ। ਨਾ ਰੋ ਮੇਰੀਏ ਧੀਏ।''

ਕੁੱਟੀ ਅੰਮਾਂ ਨੇ ਵਾਅਦਾ ਕੀਤਾ, ''ਦਸਾਂ ਦਿਨਾਂ ਦੇ ਅੰਦਰ ਅੰਦਰ ਉਸ ਨੂੰ ਇੱਥੇ ਲਿਆ ਕੇ ਰਹਾਂਗੀ।''

ਪਰ ਕੀ ਇੰਜ ਕਾਤਰਯਨੀ ਨੂੰ ਵਿਸ਼ਵਾਸ ਹੋ ਗਿਆ ਹੋਵੇਗਾ? ਤ੍ਰਿਵੇਂਦਰਮ ਵਿਚ ਉਸ ਦੀ ਪ੍ਰੇਮਿਕਾ ਹੈ, ਇਹ ਗੱਲ ਉਸ ਦੇ ਦਿਲ ਵਿਚ ਗਹਿਰੀ ਲੱਥ ਗਈ।

ਲੜਾਈ ਹੁੰਦੇ ਵਕਤ ਪੱਪੂ ਪਿੱਲੈ ਉੱਥੇ ਨਹੀਂ ਸੀ। ਉਹ ਕੁਝ ਦੇਰ ਮਗਰੋਂ ਆਇਆ। ਉਹ ਖੇਤਾਂ ਵਿਚ ਗਿਆ ਹੋਇਆ ਸੀ। ਫਾਟਕ ਦੇ ਅੰਦਰ ਪੈਰ ਪਾਉਂਦੇ ਵਕਤ ਹੀ ਕੁੱਟੀ ਅੰਮਾਂ ਬੁੜਬੁੜ ਕਰਨ ਲੱਗੀ। ਆਵਾਜ਼ ਬਾਹਰ ਨਾ ਨਿਕਲਣ ਤੇ ਵੀ ਉਸ ਨੇ ਪੁੱਛਿਆ, ''ਪੁੱਤ ਦੀ ਮਰਜ਼ੀ ਬਗੈਰ ਵਿਆਹ ਕਿਉਂ ਕੀਤਾ? ਕੀ ਇਸ ਵਿਚਾਰੀ ਕੁੜੀ ਦੇ ਹੰਝੂ ਇਸ ਪਰਿਵਾਰ ਦਾ ਨਾਸ ਕਰਨ ਲਈ ਹਨ?''

ਪੱਪੂ ਪਿੱਲੈ ਬਗੈਰ ਕੁਝ ਸਮਝੇ ਰੁਕ ਗਿਆ। ਉਸ ਨੇ ਪੁੱਛਿਆ, ''ਹਾਂ ਕੀ ਹੋਇਆ?''

''ਪੁੱਛਦੇ ਹੋ ਕੀ ਹੋਇਆ?''

ਪੱਪੂ ਪਿੱਲੈ ਨੂੰ ਗੁੱਸਾ ਆ ਗਿਆ। ''ਓ! ਚਲੀ ਜਾ ਇਥੋਂ, ਬਕਵਾਸ ਨਾ ਕਰ।''

ਪੱਪੂ ਪਿੱਲੈ ਨੂੰ ਕਸੂਰਵਾਰ ਠਹਿਰਾ ਕੇ, ਪੜੋਸੀਆਂ ਬਾਰੇ ਸਭ ਕੁਝ ਦੱਸ ਕੇ ਕੁੱਟੀ ਅੰਮਾਂ ਪਤੀ ਦੇ ਪਿੱਛੇ ਹੀ ਪੈ ਗਈ। ਉਸ ਨੇ ਪਤੀ ਨੂੰ ਚੈਨ ਨਾਲ ਬੈਠਣ ਨਾ ਦਿੱਤਾ।

ਚਾਰ ਪੰਜ ਵਾਰ ਪੱਪੂ ਪਿੱਲੈ ਨੇ ਮਾਰਨ ਲਈ ਹੱਥ ਚੁੱਕਿਆ। ਪਰ ਮਾਰਿਆ ਨਹੀਂ। ਕੁੱਟੀ ਅੰਮਾਂ ਦੀਆਂ ਗੱਲਾਂ ਨੇ ਪੱਪੂ ਪਿੱਲੈ ਦੇ ਮਨ ਵਿਚ ਵੀ ਅੱਗ ਭੜਕਾ ਦਿੱਤੀ। ਉਸ ਨੂੰ ਲੱਗਿਆ ਕੇ ਉਸ ਤੋਂ ਗਲਤੀ ਹੋ ਗਈ ਹੈ। ਪਰ ਉਸ ਗਲਤੀ ਨੂੰ ਸਵੀਕਾਰ ਕਰਨ ਲਈ ਉਹ ਤਿਆਰ ਨਹੀਂ ਸੀ। ਉਸ ਕੁੜੀ ਦੀ ਹਾਲਤ ਵੀ ਤਰਸਯੋਗ ਸੀ। ਇਸ ਤੋਂ ਇਲਾਵਾ ਪੱਪੂ ਪਿੱਲੈ ਨੂੰ ਡਰਾਣ ਵਾਲੀ ਇਕ ਗੱਲ ਸੀ। ਇਹ ਗੱਲ ਕੁੱਟੀ ਅੰਮਾਂ ਦੇ ਇਕ ਪ੍ਰਸ਼ਨ ਤੋਂ ਸਪੱਸ਼ਟ ਹੋ ਗਈ।

''ਕੀ ਤ੍ਰਿਵੇਂਦਰਮ ਵਿਚ ਉਸ ਦੀ ਕੋਈ ਪ੍ਰੇਮਿਕਾ ਹੈ?''

ਉਦੋਂ ਪੱਪੂ ਪਿੱਲੈ ਨੇ ਪਤਨੀ ਨੂੰ ਕਿਹਾ, ''ਓ, ਦੁਸ਼ਟੇ! ਫਿਰ ਵੀ ਕੁੱਟੀ ਅੰਮਾਂ

ਦਾ ਪ੍ਰਸ਼ਨ ਪਿੱਲੈ ਦੇ ਹਿਰਦੇ ਵਿਚ ਖੁਭ ਗਿਆ । ਉਸਦੇ ਮਨ ਦਾ ਚੈਨ ਭੰਗ ਹੋ ਗਿਆ । ਇਹ ਸੰਭਵ ਹੋ ਸਕਦਾ ਹੈ, ਇਸੇ ਕਾਰਨ ਕੇਸ਼ਵ ਪਿੱਲੈ ਇੱਥੇ ਨਹੀਂ ਆਇਆ ।

ਲੈਣ ਦੇਣ ਦਾ ਹਿਸਾਬ ਲਿਖਣ ਲਈ ਪੱਪੂ ਪਿੱਲੈ ਨੇ ਇਕ ਕਾਪੀ ਖਰੀਦ ਰੱਖੀ ਹੈ । ਇਕ ਉਂਗਲ ਜਿੰਨੀ ਲੰਬੀ ਪੈਨਸਿਲ ਵੀ ਹੈ । ਛੱਪਰ ਵਿਚ ਟੰਗੀ ਕਾਪੀ ਵਿਚੋਂ ਉਸ ਨੇ ਇਕ ਕਾਗ਼ਜ਼ ਫਾੜਿਆ, ਫਿਰ ਭਗਵਤ ਗੀਤਾ ਵਿਚੋਂ ਕਮਾਨੀ ਦੀ ਥਾਂ ਧਾਗਾ ਬੰਨ੍ਹੀ ਹੋਈ ਐਨਕ ਕੱਢੀ । ਪਿਤਾ ਪੁੱਤਰ ਨੂੰ ਲਿਖ ਰਿਹਾ ਹੈ ।

ਚਿੱਠੀ ਇੰਜ ਸ਼ੁਰੂ ਕੀਤੀ :

"ਮੇਰੇ ਪਰਮ ਪਿਆਰੇ ਇਕਲੌਤੇ ਬੇਟੇ, ਤੂੰ ਆਪਣੇ ਪਿਤਾ ਦਾ ਨਾਂ ਬਦਨਾਮ ਨਾ ਕਰਨਾ..."

ਇੰਜ ਪੱਪੂ ਪਿੱਲੈ ਨੇ ਕਾਗ਼ਜ਼ ਦੇ ਦੋਵੇਂ ਪਾਸੇ ਲਿਖਿਆ । ਜੋ ਕੁਝ ਕਹਿਣਾ ਸੀ, ਸਭੋ ਕੁਝ ਲਿਖ ਦਿੱਤਾ ।

ਚਿੱਠੀ ਲਿਖਣ ਪਿਛੋਂ ਇਕ ਹੋਰ ਝਗੜਾ ਸ਼ੁਰੂ ਹੋ ਗਿਆ । ਕੁੱਟੀ ਅੰਮਾਂ ਨੂੰ ਉਹ ਚਿੱਠੀ ਪੂਰੀ ਪੜ੍ਹ ਕੇ ਸੁਨਾਣੀ ਚਾਹੀਦੀ ਹੈ । ਜਦੋਂ ਪੱਪੂ ਪਿੱਲੈ ਨੇ ਚਿੱਠੀ ਲਿਖਣੀ ਸ਼ੁਰੂ ਕੀਤੀ ਤਾਂ ਉਸ ਦਾ ਖਿਆਲ ਇਕ ਥਾਂ ਨਹੀਂ ਸੀ । ਇਸ ਦੇ ਬਾਵਜੂਦ ਦੋ ਵਾਰ ਪਾਨ ਦੇਣ ਲਈ ਉੱਠਣਾ ਵੀ ਪਿਆ ਸੀ । ਪੱਪੂ ਪਿੱਲੈ ਕੁੱਟੀ ਅੰਮਾਂ ਨੂੰ ਚਿੱਠੀ ਪੜ੍ਹ ਕੇ ਨਹੀਂ ਸੁਣਾਏਗਾ, ਪਰ ਉਸ ਦਾ ਹਠ ਉਸ ਨੂੰ ਪੜ੍ਹ ਕੇ ਸੁਨਣ ਦਾ ਸੀ ।

"ਮੈਨੂੰ ਇਹ ਚਿੱਠੀ ਪੜ੍ਹ ਕੇ ਸੁਣਾਓ ।"

"ਅਜੇ ਨਾ ਸੁਣ ।"

"ਇਹ ਕਿਉਂ ? ਮੈਂ ਸੁਣਾਂਗੀ । ਮੈਂ ਉਸ ਨੂੰ ਦਸ ਮਹੀਨੇ ਗਰਭ ਵਿਚ ਰੱਖਿਆ ਹੈ ।"

"ਪੜ੍ਹ ਕੇ ਸੁਣਾਨ ਦਾ ਮੇਰਾ ਚਿਤ ਨਹੀਂ ਹੈ ।"

ਕੁੱਟੀ ਅੰਮਾ ਨੂੰ ਗੁੱਸਾ ਆਇਆ, "ਮਹਾਪਾਪੀ ! ਮੇਰੇ ਪੁੱਤਰ ਨੂੰ ਬੁਰਾ ਭਲਾ ਲਿਖ ਦਿੱਤਾ । ਹੁਣ ਛੁਪਾ ਰਹੇ ਹੋ ।"

ਪੱਪੂ ਪਿੱਲੈ ਨੇ ਉਸ ਦੀ ਗੱਲ ਦੀ ਪਰਵਾਹ ਨਹੀਂ ਕੀਤੀ । ਕੁੱਟੀ ਅੰਮਾਂ ਨੇ ਅੱਗੋਂ ਕਿਹਾ, "ਮੇਰਾ ਪੁੱਤ ਪਰਾਏ ਦੇਸ ਵਿਚ ਰਹਿੰਦਾ ਹੈ । ਆਪਣੇ ਮਨੋ ਕੁਝ ਲਿਖ ਕੇ ਉਸਨੂੰ ਪ੍ਰੇਸ਼ਾਨ ਨਾ ਕਰਨਾ ।"

ਕੁੱਟੀ ਅੰਮਾ ਨੇ ਦੋ ਤਿੰਨ ਵੇਰ ਚਿੱਠੀ ਖੋਹਣ ਦੀ ਕੋਸ਼ਿਸ਼ ਕੀਤੀ । ਪਰ ਸਫਲ ਨਾ ਹੋਈ । ਉਸ ਨੇ ਫਿਰ ਪਤਾ ਨਹੀਂ ਕੀ ਕਿਹਾ । ਪੱਪੂ ਪਿੱਲੈ ਨੇ ਉਸ ਵੱਲ ਖਿਆਲ ਨਾ ਕੀਤਾ ।

ਜਿਸ ਦਿਨ ਕਾਤਰਯਨੀ ਦਾ ਵਿਆਹ ਹੋਇਆ ਉਸੇ ਦਿਨ ਨਾਣੀ ਕੁੱਟੀ ਦਾ ਵੀ ਵਿਆਹ ਹੋਇਆ ਸੀ । ਨਾਣੀ ਕੁੱਟੀ ਗਰਭਵਤੀ ਹੈ । ਕਾਤਰ੍ਯਨੀ ਦੀ ਇਕ ਹੋਰ ਸਹੇਲੀ ਵੀ ਹੈ । ਉਸ ਦਾ ਨਾ ਕੋਚਕੂੰਈ ਹੈ । ਇਸੇ ਦੌਰਾਨ ਉਸ ਦਾ ਵਿਆਹ ਵੀ ਹੋਣ ਵਾਲਾ ਹੈ । ਰੋਜ਼ਾਨਾ ਉਹ ਦੋਵੇਂ ਕਾਤਰਯਨੀ ਨੂੰ ਰਸੋਈ ਦੇ ਕੰਮ ਵਿਚ ਮਦਦ ਦੇਣ ਆ ਜਾਂਦੀਆਂ ਨੇ ।

ਜਿਸ ਦਿਨ ਕਾਤਰਯਨੀ ਬਾਰੇ ਕੁੱਟੀ ਅੰਮਾਂ ਤੇ ਪੱਪੀ ਅੰਮਾਂ ਵਿਚਕਾਰ ਝਗੜਾ ਹੋਇਆ, ਉਸ ਦਿਨ ਨਾਣੀ ਕੁੱਟੀ ਅਤੇ ਕੋਚਕੂੰਈ ਉੱਥੇ ਹੀ ਸਨ। ਉਨ੍ਹਾਂ ਦੋਵਾਂ ਨੇ ਪਿਆਰ ਨਾਲ ਕਾਤਰਯਨੀ ਨੂੰ ਸਹਾਰਾ ਦਿੱਤਾ। ਨਾਣੀ ਕੁੱਟੀ ਦਾ ਵਿਚਾਰ ਹੈ ਕਿ ਕੇਸ਼ਵ ਪਿੱਲੈ ਚੰਗਾ ਆਦਮੀ ਹੈ। ਕੇਸ਼ਵ ਵੀਰ ਦੇ ਬਾਰੇ ਨਾਣੀ ਕੁੱਟੀ ਬਚਪਨ ਤੋਂ ਹੀ ਜਾਣਦੀ ਹੈ। ਕੇਸ਼ਵ ਵੀਰੇ ਦੀ ਤ੍ਰਿਵੇਂਦਰਮ ਵਿਚ ਕੋਈ ਪ੍ਰੇਮਿਕਾ ਨਹੀਂ ਹੋਵੇਗੀ, ਇਹ ਨਿਸਚਿਤ ਹੈ। ਇਸ ਪਿੰਡ ਦੀਆਂ ਮੂਰਖ ਤੇ ਲੰਬੀ ਜੀਭ ਵਾਲੀਆਂ ਔਰਤਾਂ ਉਂਜ ਹੀ ਇਹ ਸਭ ਕੁਝ ਕਹਿ ਰਹੀਆਂ ਹਨ। ਕਾਤਰਯਾਨੀ ਨੂੰ ਦੁੱਖੀ ਹੋਣ ਦੀ ਕੋਈ ਗੱਲ ਨਹੀਂ। ਨਾਣੀ ਕੁੱਟੀ ਨੇ ਕਾਤਰਯਾਨੀ ਦੇ ਹੰਝੂ ਪੂੰਝੇ। ਕੋਚਕੂੰਈ ਇੰਜ ਨਹੀਂ ਸੋਚਦੀ। ਉਹ ਇਸ ਤਰ੍ਹਾਂ ਕਹਿ ਰਹੀ ਹੈ :

"ਜੇ ਉਸ ਦੀ ਕੋਈ ਪ੍ਰੇਮਿਕਾ ਹੈ ਤਦ ਕੀ? ਆਦਮੀਆਂ ਦੀਆਂ ਕਦੇ ਕਦੇ ਪ੍ਰੇਮਿਕਾਵਾਂ ਹੁੰਦੀਆਂ ਹੀ ਹਨ। ਅਜਿਹਾ ਹੋ ਸਕਦਾ ਹੈ। ਪਰ ਕੁਝ ਸਮੇਂ ਪਿੱਛੋਂ ਕੇਸ਼ਵ ਵੀਰ ਖੁਦ ਹੀ ਇੱਥੇ ਆਏਗਾ।"

ਕੋਚਕੂੰਈ ਨੂੰ ਕੇਸ਼ਵ ਵੀਰੇ ਦੇ ਸੁਭਾ ਪ੍ਰਤੀ ਆਦਰ-ਭਾਵ ਹੈ। ਇੰਨੇ ਚੰਗੇ ਸੁਭਾ ਦਾ ਇਸ ਪਿੰਡ ਵਿਚ ਹੋਰ ਕੋਈ ਲੜਕਾ ਨਹੀਂ ਹੈ। ਉਸ ਨੇ ਫਿਰ ਪੁੱਛਿਆ :

"ਇੱਥੇ ਇਨ੍ਹਾਂ ਔਰਤਾਂ ਦੇ ਪਤੀਆਂ ਵਿਚੋਂ ਕਿਹੜਾ ਹੈ ਜਿਹੜਾ ਇੰਜ ਨਹੀਂ ਜਾਂਦਾ।"

ਕੋਚਕੂੰਈ ਨੂੰ ਇਨ੍ਹਾਂ ਲੜਾਈ ਕਰਨ ਵਾਲੀਆਂ ਔਰਤਾਂ ਦੇ ਪਤੀਆਂ ਬਾਰੇ ਜੋ ਕੁਝ ਪਤਾ ਸੀ, ਸਭ ਦੱਸਿਆ। ਨਾਣੀ ਕੁੱਟੀ ਨੇ ਦ੍ਰਿੜਤਾ ਨਾਲ ਕਿਹਾ :

"ਪਰ ਕੇਸ਼ਵ ਵੀਰਾ ਅਜਿਹਾ ਨਹੀਂ ਹੈ। ਚੰਗਾ ਪੜ੍ਹਿਆ ਲਿਖਿਆ ਆਦਮੀ ਹੈ। ਸਮਝਦਾਰ ਵੀ ਹੈ।"

ਪਰ ਕਾਤਰਯਨੀ ਨੂੰ ਇੰਨੇ ਨਾਲ ਤਸੱਲੀ ਨਾ ਹੋਈ। ਉਨ੍ਹਾਂ ਸਹੇਲੀਆਂ ਨੇ ਬਹੁਤ ਕੋਸ਼ਿਸ਼ ਕਰਕੇ ਸਮਝਾਣ ਦੀ ਕੋਸ਼ਿਸ਼ ਕੀਤੀ। ਜਿਸ ਦਿਨ ਜਿਸ ਮਹੂਰਤ ਵਿਚ ਕਾਤਰਯਨੀ ਦਾ ਵਿਆਹ ਹੋਇਆ, ਉਸ ਦਿਨ ਉਸੇ ਮਹੂਰਤ ਵਿਚ ਨਾਣੀ ਕੁੱਟੀ ਦਾ ਵੀ ਵਿਆਹ ਹੋਇਆ ਸੀ। ਕਾਤਰਯਨੀ ਨੂੰ ਯਾਦ ਆਇਆ ਕਿ ਵਿਆਹ ਦੇ ਦੂਸਰੇ ਦਿਨ ਨਾਣੀ ਕੁੱਟੀ ਉਸ ਨੂੰ ਮਿਲਣ ਲਈ ਘਰ ਆਈ ਸੀ। ਉਸ ਦਿਨ ਉਹ ਬਹੁਤ ਖੁਸ਼ ਸੀ। ਰੋਜ਼ ਸ਼ਾਮ ਨੂੰ ਉਸ ਦਾ ਪਤੀ ਆ ਜਾਂਦਾ ਹੈ; ਫਿਰ ਕੋਈ ਨਾ ਕੋਈ ਚੀਜ਼ ਵੀ ਨਾਲ ਲੈ ਆਉਂਦਾ ਹੈ। ਕਦੇ ਮਿਠਾਈ, ਕਦੇ ਬਲਾਉਜ਼ ਦਾ ਕੱਪੜਾ ਅਤੇ ਕਦੇ ਖੁਸ਼ਬੂਦਾਰ ਸਾਬਣ ਆਦਿ। ਨਾਣੀ ਕੁੱਟੀ ਰੋਜ਼ਾਨਾ ਦੀਆਂ ਆਈਆਂ ਚੀਜ਼ਾਂ ਦਾ ਵਰਨਣ ਕਾਤਰਯਨੀ ਨੂੰ ਸੁਣਾ ਜਾਂਦੀ ਅਤੇ ਕਹਿੰਦੀ ਕਿ ਜੇ ਕੋਈ ਚੀਜ਼ ਉਸ ਨੂੰ ਪਸੰਦ ਨਹੀਂ ਆਉਂਦੀ, ਉਹ ਉਸ ਨੂੰ ਜ਼ੋਰ ਨਾਲ ਵਗਾਹ ਮਾਰਦੀ ਹੈ।

"ਮੈਂ ਉਸ ਨੂੰ ਦੂਰ ਸੁੱਟ ਦਿੱਤਾ। ਫਿਰ ਮੈਂ ਰੁੱਸ ਕੇ ਮੰਜੀ 'ਤੇ ਲੇਟ ਗਈ।"

ਇੰਜ ਉਹ ਉਸ ਦ੍ਰਿਸ਼ ਦਾ ਵਰਨਣ ਕਰਦੀ। ਫਿਰ ਹੱਸ ਕੇ ਅੱਗੋਂ ਕਹਿੰਦੀ :

"ਫਿਰ ਉਹ, ਮੇਰੀ ਰਾਣੀ, ਮੇਰੀ ਪਿਆਰੀ! ਕਹਿੰਦਾ ਹੋਇਆ ਮੇਰੇ ਪਿੱਛੇ ਹੀ ਪੈ ਜਾਂਦਾ। ਮੈਨੂੰ ਸੌਣ ਵੀ ਨਹੀਂ ਦੇਂਦਾ, ਪਰ ਮੈਂ ਉਸ ਨਾਲ ਬੋਲਦੀ ਨਹੀਂ ਹਾਂ।"

ਫਿਰ ਉਹ ਖਿੜਖਿੜਾ ਕੇ ਹੱਸਦੀ ਤੇ ਪੁੱਛਦੀ :

"ਇਸ ਤਰ੍ਹਾਂ ਬੁਲਾ ਕੇ ਕੋਈ ਗੁਦਗੁਦੀ ਕਰੇ ਤਾਂ ਕੀ ਕੀਤਾ ਜਾਵੇ ।"

ਕੀ ਕਾਤਰਯਨੀ ਆਪਣੀ ਹਾਲਤ ਬਾਰੇ ਨਹੀਂ ਸੋਚਦੀ ਹੋਵੇਗੀ ? ਉਹ ਮਾਂ ਦੇ ਕੋਲ ਸੌਂਦੀ ਹੈ। ਪੈਂਦੀ ਹੀ ਉਹ ਸੌਂ ਜਾਂਦੀ ਹੈ। ਪਰ ਕਦੇ ਕਦੇ ਪਤੀ ਦੀ ਯਾਦ ਆਉਂਦੀ ਹੈ।

ਉਦੋਂ ਅਕਸਰ ਉਹ ਰਾਤ ਭਰ ਜਾਗਦੀ ਰਹਿੰਦੀ ਹੈ। ਉਸ ਵਕਤ ਉਸ ਨੂੰ ਨਾਣੀ ਕੁੱਟੀ ਦੀ ਗੱਲ ਯਾਦ ਆਉਂਦੀ ਹੈ। ਉਸ ਨੇ ਆਪਣੇ ਸੌਣ ਬਾਰੇ ਉਸ ਨੂੰ ਦੱਸਿਆ ਹੋਇਆ ਹੈ ਕਿ ਉਹ ਆਪਣੇ ਪਤੀ ਦੀ ਬਾਹ ਤੇ ਸਿਰ ਰੱਖ ਸੌਂਦੀ ਹੈ। ਪਰ ਉਸ ਦੀ ਇਕ ਮਾੜੀ ਗੱਲ ਇਹ ਹੈ ਕਿ ਉਹ ਆਪਣੇ ਪੈਰ ਮੇਰੇ ਉਪਰ ਰੱਖ ਕੇ ਸੌਂਦਾ ਹੈ। ਇਹ ਉਸ ਨੂੰ ਪਸੰਦ ਨਹੀਂ। ਉਹ ਨਰਾਜ਼ਗੀ ਨਾਲ ਉਸ ਦੇ ਪੈਰ ਹਟਾ ਦੇਂਦੀ ਹੈ। ਉਸ ਦਾ ਸੌਣਾ ਕਾਤਰਯਨੀ ਨੂੰ ਯਾਦ ਆ ਜਾਂਦਾ ਹੈ। ਨਹੀਂ ਉਹ ਇਸ ਤਰ੍ਹਾਂ ਉਸ ਦੇ ਪੈਰ ਹਟਾਏਗੀ ਨਹੀਂ। ਪਤੀ ਜਦ ਗੁਦਗੁਦੀ ਕਰਦਾ ਹੋਵੇਗਾ, ਕਿੰਨਾ ਮਜ਼ਾ ਆਉਂਦਾ ਹੋਵੇਗਾ !

ਤਦ ਫਿਰ ਰੋਣ ਵਾਲੀ ਕਾਤਰਯਨੀ ਨੂੰ ਕੋਚ ਕੂਈ ਤੇ ਨਾਣੀ ਕੁੱਟੀ ਨੇ ਸਹਾਰਾ ਦਿੱਤਾ, "ਤੂੰ ਰੋ ਨਾ, ਤੇਰੇ ਚੰਗੇ ਦਿਨ ਫਿਰਨ ਵਾਲੇ ਨੇ ।"

ਰਾਤੀਂ ਸਾਰਾ ਕੰਮ ਖਤਮ ਹੋਣ ਪਿੱਛੋਂ ਕਾਤਰਯਨੀ ਨੇ ਆਪਣੇ ਕਮਰੇ ਵਿਚ ਲੈਂਪ ਅੱਗੇ ਬੈਠ ਕੇ ਇਕ ਵਿਸ਼ੇਸ਼ ਕੰਮ ਆਰੰਭ ਕੀਤਾ। ਪੱਪੂ ਪਿੱਲੈ ਦੀ ਹਿਸਾਬ ਲਿਖਣ ਵਾਲੀ ਕਾਪੀ ਵਿਚੋਂ ਇਕ ਕਾਗ਼ਜ਼ ਫਾੜਿਆ। ਉਹ ਪੈਨਸਿਲ ਵੀ ਲਈ। ਕੀ ਉਸ ਕੋਲ ਲਿਖਣ ਲਈ ਗੱਲਾਂ ਨਹੀਂ ਹਨ ? ਬਹੁਤ ਗੱਲਾਂ ਹਨ। ਆਪਣੀ ਕਠਿਨ ਜ਼ਿੰਦਗੀ ਦੀ ਦੁੱਖ ਭਰੀ ਕਹਾਣੀ ਲਿਖ ਕੇ ਉਸ ਨੇ ਭੇਜਣੀ ਹੈ।

ਅੱਜ ਤਕ ਕਾਤਰਯਨੀ ਨੇ ਕਿਸੇ ਨੂੰ ਵੀ ਚਿੱਠੀ ਨਹੀਂ ਲਿਖੀ। ਪੂਰੇ ਅੱਖਰਾਂ ਦਾ ਵੀ ਉਸ ਨੂੰ ਪਤਾ ਨਹੀਂ ਹੈ। ਚਿੱਠੀ ਕਿਵੇਂ ਲਿਖਣੀ ਚਾਹੀਦੀ ਹੈ ਇਹ ਵੀ ਉਸ ਨੂੰ ਪਤਾ ਨਹੀਂ ਹੈ। ਫਿਰ ਵੀ ਉਹ ਲਿਖ ਰਹੀ ਹੈ। ਕੀ ਜਿਸ ਕੋਲ ਜੀਭ ਨਹੀਂ ਉਸ ਕੋਲ ਹਿਰਦਾ ਨਹੀਂ ਹੁੰਦਾ ? ਇਸ ਤਰ੍ਹਾਂ ਉਸ ਨੂੰ ਚਿੱਠੀ ਲਿਖਣ ਵਿਚ ਬਹੁਤ ਯਤਨ ਕਰਨਾ ਪਿਆ। ਉਸ ਵਿਚਾਰੀ ਕੁੜੀ ਨੂੰ ਅਜਿਹੇ ਵਕਤ ਚਿੱਠੀ ਲਿਖਣੀ ਪਈ। ਸੰਤੋਸ਼ ਦੇ ਸੰਦਰਭ ਵਿਚ ਨਹੀਂ। ਉਸ ਨੇ ਲਿਖਣਾ ਸ਼ੁਰੂ ਕੀਤਾ :

"ਪਿਆਰੇ ! ਇਹ ਸਮਝੋ, ਕਿ ਜੇ ਮੈਂ ਇਸੇ ਤਰ੍ਹਾਂ ਰਹੀ ਤਾਂ ਮਰ ਜਾਵਾਂਗੀ। ਇੱਥੇ ਸਭ ਕਹਿੰਦੇ ਨੇ ਕਿ ਉੱਥੇ ਤੁਹਾਡੀ ਕੋਈ ਪ੍ਰੇਮਿਕਾ ਹੈ, ਫਿਰ ਵੀ ਮੇਰੀ ਸਹੇਲੀਆਂ ਕੋਚੂ ਨਾਣੀ ਅਤੇ ਕੁੰਚੂ ਕੁੱਟੀ ਕਹਿੰਦੀਆਂ ਹਨ ਕਿ ਸਭ ਝੂਠ ਹੈ ਅਤੇ ਮੈਨੂੰ ਰੋਣ ਨਹੀਂ ਦੇਂਦੀਆਂ। ਮੈਂ ਬਹੁਤ ਦੁਖੀ ਹਾਂ। ਮੈਨੂੰ ਪਸੰਦ ਹੈ...।"

ਇਸ ਤਰ੍ਹਾਂ ਇਹ ਚਿੱਠੀ ਪੂਰੀ ਹੋ ਗਈ। ਲਿਖ ਕੇ ਵੀ ਮਨ ਸ਼ਾਂਤ ਨਹੀਂ ਹੋਇਆ। ਕਾਗ਼ਜ਼ ਖਤਮ ਹੋ ਗਿਆ। ਪੈਨਸਿਲ ਵੀ ਘਸ ਗਈ। ਹੁਣ ਕੀ ਕਰੇ ?

ਕਮਰੇ ਵਿਚ ਰੋਸ਼ਨੀ ਦੇਖ ਕੇ ਕੁੱਟੀ ਅੰਮਾਂ ਚੁਪਕੇ ਜਿਹੇ ਆਈ। ਦਰਵਾਜ਼ੇ ਦੀ

ਝੀਥ ਵਿਚੋਂ ਝਾਕ ਕੇ ਦੇਖਿਆ। ਕਾਤਰਯਨੀ ਨੂੰ ਕੁਝ ਪਤਾ ਨਾ ਲੱਗਿਆ। ਉਹ ਲਿਖਣ ਵਿਚ ਮਗਨ ਸੀ। ਬਾਹਰ ਜੋ ਕੁਝ ਹੁੰਦਾ ਹੈ, ਹੁੰਦਾ ਰਹੇ ਉਸ ਨੂੰ ਕੋਈ ਖ਼ਬਰ ਨਹੀਂ।

ਕੁੱਟੀ ਅੰਮਾਂ ਨੇ ਅੰਦਰ ਜਾਕੇ ਪੱਪੂ ਨੂੰ ਬੁਲਾਇਆ, "ਕੀ ਸੌਂ ਗਏ ?"

ਪੱਪੂ ਪਿੱਲੈ ਅਜੇ ਸੁੱਤਾ ਨਹੀਂ ਸੀ। ਉਸ ਨੂੰ ਨੀਂਦ ਨਹੀਂ ਸੀ ਆ ਰਹੀ। ਨੀਂਦ ਆਉਣ ਵਾਲਾ ਦਿਨ ਵੀ ਨਹੀਂ ਸੀ ਉਹ। ਇੰਨੀ ਬੇਚੈਨੀ ਉਸ ਨੇ ਪਹਿਲੇ ਅਨੁਭਵ ਨਹੀਂ ਸੀ ਕੀਤੀ। ਅੱਜ ਉਹ ਪਹਿਲੀ ਵੇਰ ਅਨੁਭਵ ਕਰ ਰਿਹਾ ਹੈ। ਉਹ ਖ਼ੁਦ ਨੂੰ ਹੀ ਹਜ਼ਾਰਾਂ ਸਵਾਲ ਪੁੱਛ ਰਿਹਾ ਹੈ। ਕੀ ਉਸ ਦੀ ਤ੍ਰਿਵੇਂਦਰਮ ਵਿਚ ਕੋਈ ਪ੍ਰੇਮਿਕਾ ਹੈ ? ਉਹ ਕਾਤਰਯਨੀ ਨੂੰ ਸਵੀਕਾਰ ਕਰੇਗਾ ? ਉਸ ਦੀ ਇਹ ਵਿਆਹੁਤਾ ਜ਼ਿੰਦਗੀ ਕਿਹੋ ਜਿਹੀ ਹੋਵੇਗੀ ? ਕਈ ਵੇਰ ਉਸ ਨੂੰ ਲਗਦਾ ਕਿ ਇਹ ਸਭ ਸਵਾਲ ਉਸ ਨੂੰ ਪੁੱਛ ਕੇ ਹੀ ਫ਼ੈਸਲਾ ਕਰਨਾ ਠੀਕ ਹੈ। ਭਵਿੱਖ ਨੂੰ ਨਜ਼ਰਅੰਦਾਜ਼ ਕਰਦੇ ਹੋਏ ਉਸ ਨੇ ਇਹ ਕੰਮ ਕਰ ਹੀ ਦਿੱਤਾ।

ਪੱਪੂ ਪਿੱਲੈ ਆਪਣਾ ਕਸੂਰ ਮੰਨਣ ਵਾਲਾ ਆਦਮੀ ਨਹੀਂ ਹੈ।

ਪੱਪੂ ਪਿੱਲੈ ਨੇ ਕਿਹਾ :

"ਸੁੱਤੀ ਕਿਉਂ ਨਹੀਂ ?"

"ਉਹ ਚਿੱਠੀ ਲਿਖ ਰਹੀ ਹੈ।"

"ਤਾਂ ਉਹ ਵੀ ਭੇਜ ਦਿਓ।" ਫਿਰ ਪੱਪੂ ਪਿੱਲੈ ਨੇ ਪੁੱਛਿਆ :

"ਕੀ ਉਹ ਨਹੀਂ ਆਏਗਾ ?"

ਕੁੱਟੀ ਅੰਮਾਂ ਨੇ ਕਿਹਾ, "ਉਹ ਆਏਗਾ। ਜ਼ਰੂਰ ਆਏਗਾ।"

ਪੱਪੂ ਪਿੱਲੈ ਨੇ ਪੁੱਛਿਆ, "ਉਸ ਦੀ ਉੱਥੇ ਪ੍ਰੇਮਿਕਾ ਹੋਵੇਗੀ ?"

ਕੁੱਟੀ ਅੰਮਾਂ ਨੇ ਵਿਰੋਧ ਕਰਦੀ ਹੋਈ ਨੇ ਕਿਹਾ :

"ਇਥੋਂ ਦੀਆਂ ਮੂਰਖ ਔਰਤਾਂ ਦਾ ਕਹਿਣਾ ਹੈ ਨਾ ?"

ਕੁਝ ਸੋਚ ਕੇ ਪੱਪੂ ਪਿੱਲੈ ਨੇ ਕਿਹਾ :

"ਬਹੁਤ ਗਲਤੀ ਹੋ ਗਈ।"

"ਹੈਂ ਕੀ ?"

"ਉਸ ਨੂੰ ਪੁੱਛ ਲੈਣਾ ਚਾਹੀਦਾ ਸੀ।"

"ਕਿਉਂ ? ਕੋਈ ਦੋਸ਼ ਨਹੀਂ ਹੁੰਦਾ।"

ਅਗਲੇ ਦਿਨ ਕਿਸੇ ਉਦੇਸ਼ ਨਾਲ ਨਾਣੀ ਕੁੱਟੀ ਆਈ। ਪਿਛਲੀ ਰਾਤ ਉਸ ਨੇ ਆਪਣੇ ਪਤੀ ਨੂੰ ਸਾਰੀਆਂ ਗੱਲਾਂ ਦੱਸੀਆਂ ਸਨ। ਉਸ ਨੇ ਕਾਤਰਯਨੀ ਨੂੰ ਦੱਸਿਆ, "ਮੇਰਾ ਪਤੀ ਤ੍ਰਿਵੇਂਦਰਮ ਬਾਰੇ ਪੂਰੀ ਵਾਕਫੀ ਰੱਖਦਾ ਹੈ। ਕਦੇ ਪਹਿਲੋਂ ਉਹ ਕਿਸੇ ਕਰਮਚਾਰੀ ਨਾਲ ਤ੍ਰਿਵੇਂਦਰਮ ਵਿਚ ਰਿਹਾ ਹੈ। ਪੰਜ ਛੇ ਸਾਲ ਇਕ ਹੋਟਲ ਵਿਚ ਵੀ ਰਿਹਾ ਹੈ। ਕੋਚੂ ਨਾਣੀ ਨੇ ਦੱਸਿਆ ਕਿ ਜੇਕਰ ਕੇਸ਼ਵ ਦੀ ਉੱਥੇ ਕੋਈ ਪ੍ਰੇਮਿਕਾ ਹੈ ਤਾਂ ਉਹ ਉਸ ਦਾ ਪਤਾ ਕਰਕੇ ਆਏਗਾ। ਸਭ ਕੁਝ ਪਤਾ ਕਰਕੇ ਆਏਗਾ, ਕਿਉਂ ? ਮੈਂ

ਇੱਥੇ ਇਸ ਲਈ ਆਈ ਹਾਂ ਕਿ ਜੇ ਤੈਨੂੰ ਮਨਜ਼ੂਰ ਹੋਵੇ ਤਾਂ ਉਹ ਪਤਾ ਲੈ ਕੇ ਆਏ ਨਹੀਂ ਤਾਂ ਨਹੀਂ।''

ਕਾਤਰਯਨੀ ਨੇ ਇਸ ਬਾਰੇ ਕੁਝ ਨਹੀਂ ਸੀ ਸੋਚਿਆ। ਉਸ ਨੇ ਦ੍ਰਿੜ ਆਵਾਜ਼ ਵਿਚ ਕਿਹਾ, ''ਨਹੀਂ, ਇਹ ਪਤਾ ਲਾਉਣ ਕੋਈ ਵੀ ਨਾ ਜਾਵੇ।''

ਫਿਰ ਵੀ ਇਸ ਵਿਮੁਖਤਾ ਦਾ ਕਾਰਨ ਪਤਾ ਕਰਨਾ ਕਾਤਰਯਨੀ ਲਈ ਜ਼ਰੂਰੀ ਹੈ। ਪਰ ਉਸ ਦੇ ਮਨ ਨੇ ਕਿਹਾ ਇਹ ਠੀਕ ਨਹੀਂ ਹੈ।

## 9

ਬਹੁਤ ਦਿਨਾਂ ਤੋਂ ਸਕੱਤਰੇਤ ਵਿਚ ਅਨੇਕਾਂ ਤਬਦੀਲੀਆਂ ਹੋਈਆਂ। ਕਈ ਸੈਕਟਰੀਆਂ ਦੀ ਥਾਂ ਬਦਲੀ ਹੋਈ। ਕਿਸੇ ਨੂੰ ਪੇਸ਼ਕਾਰ ਬਣਾ ਕੇ ਬਾਹਰ ਭੇਜ ਦਿੱਤਾ ਗਿਆ। ਕਿਸੇ ਦਾ ਪ੍ਰਧਾਨ ਵਿਭਾਗ ਤੋਂ ਅਪ੍ਰਧਾਨ ਵਿਭਾਗ ਵਿਚ ਪ੍ਰੀਵਰਤਨ ਹੋ ਗਿਆ। ਸੈਕਟਰੀ ਪੋਤਨ ਨੂੰ ਕੇਲਾ, ਕਾਲੀ ਮਿਰਚ-ਰੋਗ ਨਿਵਾਰਕ ਕਰਮਚਾਰੀ ਬਣਾ ਕੇ ਬਾਹਰ ਭੇਜ ਦਿੱਤਾ ਗਿਆ। ਪਹਿਲਾ ਚੀਫ਼ ਸੈਕਟਰੀ ਮਨੋਨ ਛੁੱਟੀ ਤੇ ਹੈ। ਕੁਝ ਅਸਿਸਟੈਂਟ ਸੈਕਟਰੀ ਬਣ ਗਏ। ਸਾਰੇ ਨਵੇਂ ਪ੍ਰਬੰਧ ਨੂੰ ਦੇਖ ਕੇ ਇੰਜ ਵਿਸ਼ਵਾਸ ਕੀਤਾ ਜਾ ਸਕਦਾ ਹੈ ਕਿ ਲਵਲਿੰਗ ਕੰਪਨੀ ਜਿੱਤ ਜਾਵੇਗੀ। ਪਰ ਉਥੋਂ ਦੇ ਸਿਆਣੇ ਲੋਕਾਂ ਦਾ ਵਿਚਾਰ ਹੈ ਕਿ ਲਵਲਿੰਗ ਕੰਪਨੀ ਦੇ ਚੀਫ਼ ਸੈਕਟਰੀ ਮਨੋਨ ਦੀ ਦੌੜ ਖਤਮ ਨਹੀਂ ਹੋਵੇਗੀ। ਬੇਕਾਰ ਲੋਕਾਂ ਨੇ ਆਪਣੇ ਸ਼ਹਿਰ ਵਿਚ ਠੇਕੇਦਾਰੀ ਦਾ ਕੰਮ ਲੈ ਲਿਆ। ਕੁਝ ਅਖਬਾਰਾਂ ਨੇ ਨਵੇਂ ਚੀਫ਼ ਸੈਕਟਰੀ ਦੇ ਪ੍ਰਬੰਧ ਦਾ ਪੱਖ ਲਿਆ। ਪਰ ਕੁਝ ਦੂਸਰਿਆਂ ਨੇ ਵਿਰੋਧ ਵਿਚ ਆਲੋਚਨਾ ਕੀਤੀ। ਸੁਣਨ ਵਿਚ ਆ ਰਿਹਾ ਸੀ ਕਿ ਉਨ੍ਹਾਂ ਅਖਬਾਰਾਂ ਨੂੰ ਰਾਜ-ਧਰੋਹੀ ਦੀ ਸਜ਼ਾ ਮਿਲੇਗੀ।

ਇਸ ਪ੍ਰੀਵਰਤਨ ਦੌਰਾਨ ਹੀ ਸੁਪਰਨਟੈਂਡੈਂਟ ਵਿਯਾਪੁਰੀ ਪਿੱਲੈ ਨੂੰ ਤਹਿਸੀਲਦਾਰ ਦੇ ਪਦ ਤੇ ਨਿਯੁੱਕਤ ਕੀਤਾ ਗਿਆ। ਉਸ ਨੂੰ ਮੁਵਾਟੂ ਪੁਸ਼ਾ ਜਾਣਾ ਪਵੇਗਾ। ਇਸ ਸਕੱਤਰੇਤ ਦੇ ਕਮਰਿਆਂ ਵਿਚੋਂ ਨਿਕਲ ਕੇ ਉਹ ਵਿਸ਼ਾਲ ਸੰਸਾਰ ਵਿਚ ਜਾ ਰਹੇ ਹਨ। ਮਹਾਦਰਿ ਪਹਾੜ ਦੀ ਤਰਾਈ ਦੀ ਸਾਫ਼ ਹਵਾ ਵਿਚ ਉਹ ਨਿਵਾਸ ਕਰਨਗੇ। ਜਿਹੜੇ ਹੁਣ ਤਕ ਪੱਖੇ ਦੀ ਹਵਾ ਹੇਠ ਜ਼ਿੰਦਗੀ ਗੁਜਾਰ ਰਹੇ ਸਨ, ਕੀ ਉਹ ਖੁਲ੍ਹੀ ਸਾਫ਼ ਹਵਾ ਪਸੰਦ ਕਰਨਗੇ? ਕੁਝ ਵੀ ਹੋਵੇ, ਸਰੀਰ ਦਾ ਪੀਲਾਪਨ ਦੂਰ ਹੋ ਜਾਣ ਦੀ ਸੰਭਾਵਨਾ ਹੈ। ਹੁਣ ਤਿੰਨ ਸਾਲ ਹੀ ਬਕਾਇਆ ਰਹਿ ਗਏ ਨੇ। ਇਸ ਦੌਰਾਨ ਇਕ ਘਰ ਬਣਾ ਲੈਣਾ ਚਾਹੀਦਾ ਹੈ। ਉਸ ਨਾਲ ਕੰਮ ਕਰਨ ਵਾਲੇ ਹੋਰਨਾਂ ਨੂੰ ਜਦੋਂ 20-40 ਦੇ ਸਕੇਲ ਤੋਂ 80-120 ਮਿਲਣ ਲੱਗਿਆ ਉਦੋਂ ਵਿਯਾਪੁਰੀ ਪਿੱਲੈ 100-150 ਦੇ ਸਕੇਲ ਤੇ ਕੰਮ ਕਰਦਾ ਸੀ। 80-120 ਵਾਲੇ ਜਦੋਂ 150-200 ਤੇ ਪਹੁੰਚੇ, ਤਦ ਵੀ ਵਿਯਾਪੁਰੀ ਨੂੰ 150 ਰੁਪਏ ਹੀ ਤਨਖਾਹ ਮਿਲਦੀ ਸੀ। ਇਹੋ ਉਸ ਦੀ ਸ਼ਿਕਾਇਤ ਹੈ। ਉਸ ਨੇ ਹੋਰ ਵੀ ਕਹਿਣਾ ਹੈ। ਉਸ ਦੇ ਨਾਲ ਕੰਮ ਸ਼ੁਰੂ ਕਰਨ ਵਾਲਾ ਵਿਅਕਤੀ

ਅੱਜ ਪੇਸ਼ਕਾਰ ਹੈ । ਇਸ ਤਰ੍ਹਾਂ ਬਹੁਤ ਕਰਮਚਾਰੀ ਉੱਨਤੀ ਕਰ ਚੁੱਕੇ ਹਨ । ਵਿਯਾਪੁਰੀ ਇਮਾਨਦਾਰੀ ਤੇ ਠੀਕ ਢੰਗ ਨਾਲ ਦਫ਼ਤਰ ਵਿਚ ਕੰਮ ਕਰਦਾ ਹੈ । ਆਪਣੀ ਉਨਤੀ ਲਈ ਉਸ ਨੇ ਅਨੇਕਾਂ ਦਰਖਾਸਤਾਂ ਦਿੱਤੀਆਂ । ਮਹੀਨੇ ਵਿਚ ਇਕ ਵੇਰ ਉਹ ਚੀਫ਼ ਸੈਕਟਰੀ ਨੂੰ ਮਿਲਣ ਵੀ ਜਾਂਦਾ ਰਿਹਾ ਹਰ ਹਫ਼ਤੇ ਜੋਤਿਸ਼ੀ ਨੂੰ ਗ੍ਰਹਿ ਅਵਸਥਾ ਦਿਖਾਂਦਾ ਰਿਹਾ ਹੈ । ਤੈਕਾਟੂ ਸੁਬਰਾਮਣਯ ਕੋਵਿਲ ਅਤੇ ਸ਼ਾਸਤਾ ਕੋਵਿਲ ਦੇ ਮੰਦਰਾਂ ਵਿਚ ਉਹ ਥੋੜ੍ਹੇ ਸਮੇਂ ਤੋਂ ਰੋਜ਼ਾਨਾ ਦਰਸ਼ਨ ਲਈ ਜਾਣ ਲੱਗਿਆ ਅਤੇ ਦਾਨ ਕਰਨ ਲੱਗਿਆ । ਉਸ ਨੂੰ ਪਤਾ ਸੀ ਕਿ ਅੱਜ ਕਲ੍ਹ ਉਸ ਦੇ ਦਿਨ ਫਿਰਨ ਵਾਲੇ ਹਨ । ਇਸ ਤਰ੍ਹਾਂ ਉਸ ਨੂੰ ਪਰਮੋਸ਼ਨ ਮਿਲ ਗਈ ।

ਇੰਨੀ ਦੂਰ ਮੁਵਾਟੂ ਪੁਜ਼ਾ ਵਿਚ ਪ੍ਰਮੋਸ਼ਨ ਲੈ ਕੇ ਜਾਣ ਦਾ ਵਿਸ਼ੇਸ਼ ਕਾਰਨ ਹੈ । ਦਫ਼ਤਰ ਵਿਚ ਉਥੋਂ ਪਦ-ਪ੍ਰੀਵਰਤਨ ਕਰਵਾਣ ਦੇ ਇੱਛਕ ਤਿੰਨ ਚਾਰ ਆਦਮੀ ਸਨ । ਵਿਯਾਪੁਰੀ ਪਿੱਲੈ ਨੂੰ ਵਿਸ਼ਵਾਸ ਹੈ ਕਿ ਉਥੋਂ ਪਦ-ਪ੍ਰੀਵਰਤਨ ਹੋਣਾ ਉਸ ਦੇ ਚੰਗੇ ਭਵਿੱਖ ਦਾ ਆਰੰਭ ਹੈ । ਮੁਵਾਟੂ ਪੁਜ਼ਾ ਦੇ ਜੰਗਲੀ ਇਲਾਕੇ ਨੂੰ ਅਬਾਦ ਕਰਨ ਦਾ ਸਰਕਾਰ ਨੇ ਇਰਾਦਾ ਕੀਤਾ ਹੈ, ਇਹ ਇਕ ਵਧੀਆ ਕੰਮ ਹੈ । ਕੋਟਯਮ ਪੇਸ਼ਕਾਰ ਵਿਯਾਪੁਰੀ ਪਿੱਲੈ ਦੇ ਨਾਲ ਬੈਠ ਕੇ ਕੰਮ ਕਰ ਚੁੱਕਿਆ ਹੈ । ਇੰਨਾ ਤਿੰਨਾਂ ਸਾਲਾਂ ਵਿਚ ਵਿਯਾਪੁਰੀ ਪਿੱਲੈ ਇਕ ਘਰ ਜ਼ਰੂਰ ਬਣਾ ਲਵੇਗਾ ।

ਇਸ ਦੌਰਾਨ ਪਾਰਕਵਿਯੂ ਦੇ ਨਿੱਜੀ ਕਰਮਚਾਰੀ ਦੀ ਨਿਯੁੱਕਤੀ ਹੋਈ । ਕੇਸ਼ਵ ਪਿੱਲੈ ਨੂੰ 40-80 ਰੁਪਏ ਤਨਖਾਹ ਤੇ ਨਿਯੁੱਕਤ ਕੀਤਾ ਗਿਆ । ਹੁਣ ਦੀ ਤਨਖਾਹ ਨਾਲੋਂ ਦੋ ਗੁਣਾ ਵੱਧ ।

ਉਸ ਦਿਨ ਸਕੱਤਰੇਤ ਵਿਚ ਕੇਸ਼ਵ ਪਿੱਲੈ ਪ੍ਰਸਿਧ ਹੋ ਗਿਆ । ਉਸ ਨੂੰ ਬਹੁਤੇ ਲੋਕ ਨਹੀਂ ਸਨ ਜਾਣਦੇ । ਉਨ੍ਹਾਂ ਸਾਰਿਆਂ ਨੇ ਉਸ ਨੂੰ ਲੱਭ ਕੇ ਪਹਿਚਾਣ ਲਿਆ । ਹਰੀਹਰ ਅਯਰ, ਗੋਵਿੰਦਨ ਨਾਇਰ ਅਤੇ ਪ੍ਰਭਾਕਰਨ ਨਾਇਰ ਨੂੰ ਉਸ ਦੀ ਤਰੱਕੀ ਬਾਰੇ ਉਮੀਦ ਸੀ । ਫਿਰ ਵੀ ਉਨ੍ਹਾਂ ਨੇ ਇਕ ਗੱਲ ਕਹਿਣੀ ਸੀ । ਗੋਵਿੰਦਨ ਨਾਇਰ ਨੇ ਕਿਹਾ :

"ਆਖਰ ਤੂੰ ਇਕ ਭਿਆਨਕ ਆਦਮੀ ਏਂ । ਬਗੈਰ ਕੋਸ਼ਿਸ਼ ਤੋਂ ਤੈਨੂੰ ਤਰੱਕੀ ਮਿਲ ਗਈ । ਦੂਸਰੇ ਲੋਕਾਂ ਦੀਆਂ ਕੋਸ਼ਿਸ਼ਾਂ ਵਿਅਰਥ ਹੋ ਗਈਆਂ । ਇਕੱਠੇ ਰਹਿੰਦੇ ਹੋਏ ਸਾਨੂੰ ਲੋਕਾਂ ਨੂੰ ਪਤਾ ਵੀ ਨਹੀਂ ਲੱਗਿਆ ।"

ਹਰੀਹਰ ਅਯਰ ਨੇ ਕਿਹਾ, "ਸੁਣ ਪਿੱਲੈ, ਅਸੀਂ ਆਪਣਾ ਕਿਹਾ ਸੁਣਿਆ ਵਾਪਸ ਲੈਂਦੇ ਹਾਂ । ਨਾਲੋ ਨਾਲ ਕੁਰਸੀਆਂ ਤੇ ਬੈਠਣਾ ਚੰਗਾ ਨਹੀਂ ਲੱਗਿਆ । ਹੁਣ ਠੀਕ ਲਗਦਾ ਹੈ । ਤੁਸੀਂ ਦੋਵੇਂ ਅਨੰਦ ਮਾਣੋ । ਇਕ ਬ੍ਰਾਹਮਣ ਦਾ ਅਸ਼ੀਰਵਾਦ ਹੈ ਇਹ !"

ਹਰੀਹਰ ਅਯਰ ਪਾਨ ਨਾਲ ਦਾਗ਼ੀ ਹੋਏ ਦੰਦਾਂ ਨੂੰ ਬਾਹਰ ਕੱਢਦਾ ਹੋਇਆ ਹੱਸਿਆ ।

ਵਿਆਹ ਕਰਨ ਜਾ ਰਹੀ ਇਕ ਅਲੱੜ ਕੁੜੀ ਵਾਂਗ ਤਕੰਮਾ ਨੇ ਸ਼ਰਮ ਨਾਲ ਸਿਰ ਝੁਕਾ ਲਿਆ । ਕੇਸ਼ਵ ਪਿੱਲੈ ਨੂੰ ਚਿੜ੍ਹਾਇਆ । ਕੇਸ਼ਵ ਪਿੱਲੈ ਅਹਿਸਾਨ ਭਰਿਆ ਹਾਸਾ ਹੱਸਿਆ ।

ਗੌਰਵ ਪ੍ਰਗਟ ਕਰਦਿਆਂ ਸਵਾਮੀ ਨੇ ਤਕੰਮਾ ਨੂੰ ਕਿਹਾ :

''ਉੱਧਰ ਦੇਖ ਤਕੰਮਾ, ਉਸ ਕੁਰਸੀ ਤੇ ਹੁਣ ਤੂੰ ਇਕੱਲਿਆਂ ਬੈਠਣਾ ਹੈ। ਇਹ ਨਾ ਸੋਚੀਂ ਕਿ ਪਿੱਲੈ ਨਾਲ ਨਹੀਂ ਬੈਠਾ ਹੈ। ਇਸ ਨੂੰ ਸੰਸਕ੍ਰਿਤ ਵਿਚ ''ਬਿਰਹਾ-ਬਿਰਹਾ'' ਕਿਹਾ ਜਾਂਦਾ ਹੈ। ਸਰਕਾਰੀ ਕੰਮ ਠੀਕ ਤਰ੍ਹਾਂ ਕਰੀਂ। ਧਿਆਨ ਨਾਲ। ਵਿਹਲੀ ਨਾ ਬੈਠੀਂ, ਅਸੀਂ ਇਹੋ ਕਹਿੰਦੇ ਹਾਂ।''

ਸਵਾਮੀ ਫਿਰ ਹੱਸਿਆ।

ਸਵਾਮੀ ਦੀ ਰਾਏ ਹੈ ਕਿ ਕੇਸ਼ਵ ਪਿੱਲੈ ਨੂੰ ਉਸ ਨਿੱਕੇ ਜਿਹੇ ਵਿਭਾਗ ਤੋਂ ਮਾਣ ਭਰੀ ਵਿਦਾਇਗੀ ਦੇਣੀ ਚਾਹੀਦੀ ਹੈ। ਸਾਰਿਆਂ ਨੇ ਸਵੀਕਾਰ ਕਰ ਲਿਆ। ਸਵਾਮੀ ਨੇ ਅੱਗੋਂ ਕਿਹਾ।

''ਕੇਸ਼ਵ ਪਿੱਲੈ ਨੂੰ ਇਸ ਤੋਂ ਵੱਡੀ ਵਿਦਾਇਗੀ ਭਵਿੱਖ ਵਿਚ ਵੀ ਮਿਲੇਗੀ। ਇਸ ਵਿਚ ਸ਼ੱਕ ਦੀ ਕੋਈ ਗੁੰਜਾਇਸ਼ ਨਹੀਂ। ਪਰ ਵਿਦਾਇਗੀ ਦੇਣ ਦਾ ਪਹਿਲਾ ਅਵਸਰ ਸਾਨੂੰ ਹੀ ਮਿਲਣਾ ਚਾਹੀਦਾ ਹੈ। ਇਹ ਵੀ ਯਾਦ ਰੱਖੀਂ ਕੇਸ਼ਵ ਪਿੱਲੈ। ਇਸ ਤਰ੍ਹਾਂ ਅੱਗੇ ਵਧਦੇ ਹੋਏ ਜਦ ਸੈਕਟਰੀ ਬਣੇ ਤਾਂ ਸਾਨੂੰ ਲੋਕਾਂ ਨੂੰ ਯਾਦ ਰੱਖੀਂ। ਸੁਣਦਾ ਏਂ ਕੇਸ਼ਵ ਪਿੱਲੈ, ਅਤੇ ਤੂੰ ਵੀ ਸੁਣਿਐ ਤਕੰਮਾ।''

ਗੋਵਿੰਦਨ ਨਇਰ ਨੇ ਹਰੀਹਰ ਅਯਰ ਨੂੰ ਪੁੱਛਿਆ, ''ਕੀ ਉਸ ਦਿਨ ਵੀ ਸਵਾਮੀ ਇੱਥੇ ਬੈਠ ਕੇ ਇਸੇ ਤਰ੍ਹਾਂ ਕੰਮ ਕਰਨਗੇ। ਕੀ ਤੁਹਾਨੂੰ ਪੈਨਸ਼ਨ ਨਹੀਂ ਮਿਲ਼ ਜਾਏਗੀ ?''

ਸਭ ਕੁਝ ਜਾਣਦੇ ਹੋਏ ਸਵਾਮੀ ਨੇ ਕਿਹਾ :

''ਤੈਨੂੰ ਕੀ ਪਤੇ, ਗੋਵਿੰਦਨ ਨਾਇਰ ? ਇਸ ਵਿਚ ਦੇਰ ਨਹੀਂ। ਜਦ ਕੇਸ਼ਵ ਪਿੱਲੈ ਸੈਕਟਰੀ ਬਣ ਜਾਏਗਾ ਉਦੋਂ ਹੀ ਮੈਨੂੰ ਪੈਨਸ਼ਨ ਮਿਲੇਗੀ।''

ਸਵਾਮੀ ਨੇ ਕੇਸ਼ਵ ਪਿੱਲੈ ਦਾ ਅਭਿਨੰਦਨ ਕੀਤਾ।

''ਪਿੱਲੈ ਦੀ ਬੁੱਧੀ ਅਤੇ ਭਾਗਾਂ ਤੋਂ ਸਾਨੂੰ ਸੰਤੁਸ਼ਟੀ ਹੈ।''

ਇਸੇ ਵਕਤ ਮਾਤੇਵਨ ਪਿੱਲੈ ਉੱਥੇ ਆਇਆ। ਉਸ ਨੇ ਪਿੱਲੈ ਨੂੰ ਪੁੱਛਿਆ, ''ਕੀ ਮੈਨੂੰ ਕੋਈ ਇਨਾਮ ਨਹੀਂ ਦੇਉਗੇ ?''

ਕੇਸ਼ਵ ਪਿੱਲੈ ਨੇ ਪੁੱਛਿਆ, ''ਕੀ ਚਾਹੀਦੈ ਵੀਰਿਆ ?''

ਮਾਤੇਵਾਨ ਪਿੱਲੈ ਨੇ ਹਰੀਹਰ ਅਯਰ ਵੱਲ ਮੁੜ ਕੇ ਕਿਹਾ :

''ਅੱਜ ਮਾਤੇਵਨ ਪਿੱਲੈ ਇਨ੍ਹਾਂ ਦਾ ਭਰਾ ਹੈ, ਤੁਸੀਂ ਸੁਣਿਐ ਹੈ ਨਾ ? ਕੱਲ੍ਹ ਪਾਰਕਵਿਯੂ ਵਿਚ ਅਤੇ ਪਰਸੋਂ ਭਗਤਿ ਵਿਲਾਸ ਵਿਚ ਪਹੁੰਚ ਜਾਣ ਤੇ ?''

ਹਰੀਹਰ ਅਯਰ ਨੇ ਪੁੱਛਿਆ :

''ਉਦੋਂ ਕੀ ਮਾਤੇਵਨ ਪਿੱਲੈ ?''

ਮਾਤੇਵਨ ਪਿੱਲੈ ਨੇ ਕਿਹਾ :

''ਉਦੋਂ ਮਾਤੇਵਨ ਪਿੱਲੈ 'ਮੂਰਖ' ਜਾਂ 'ਬਦਮਾਸ਼' ਕਿਹਾ ਜਾਵੇਗਾ।''

ਕੇਸ਼ਵ ਪਿੱਲੈ ਕੁਝ ਨਾ ਬੋਲਿਆ। ਉਹ ਸੱਤਹੀ ਹਾਸਾ ਹੱਸ ਰਿਹਾ ਹੈ। ਉਹ ਚਾਹੇ ਕੁਝ ਵੀ ਬਣ ਜਾਵੇ, ਕਿਧਰੇ ਵੀ ਰਹੇ, ਉਸ ਵਿਚ ਕੋਈ ਤਬਦੀਲੀ ਨਹੀਂ ਆਏਗੀ।

ਮਰਯਾਦਾ ਵਜੋਂ ਵੀ ਉਸ ਨੂੰ ਇਹ ਕਹਿਣਾ ਚਾਹੀਦਾ ਸੀ ਨਾ ? ਪਰ ਉਸ ਨੇ ਕਿਹਾ ਨਹੀਂ । ਕੀ ਉਸ ਨੂੰ ਇਹ ਮਰਯਾਦਾ ਪਤਾ ਨਹੀਂ । ਹਰੀਹਰ ਅਯਰ ਨੇ ਕਿਹਾ :

"ਠੀਕ ਹੈ, ਇਹ ਹੋਣਾ ਹੀ ਚਾਹੀਦੈ । ਕੱਲ੍ਹ ਅਸੀਂ ਲੋਕ ਕੀ ਹੋਵਾਂਗੇ, ਕੁਝ ਪਤਾ ਨਹੀਂ । ਇਸ ਲਈ ਮੂੰਹ ਫਾੜ ਕੇ ਕੁਝ ਨਹੀਂ ਕਹਿੰਦੇ । ਇਹ ਠੀਕ ਹੀ ਹੈ ।

ਉਸ ਦਿਨ ਵਿਭਾਗ ਵਿਚ ਇਕ ਨਿੱਕੀ ਜਿਹੀ ਚਾਹ ਪਾਰਟੀ ਹੋਈ । ਉਸ ਮਗਰੋਂ ਵਿਦਾਇਗੀ ਲੈਣ ਲਈ ਕੇਸ਼ਵ ਪਿੱਲੈ ਸੁਪਰਨਟੈਂਡੈਂਟ ਦੇ ਘਰ ਗਿਆ । ਪਹਿਲੀ ਵੇਰ ਉਸ ਦਿਨ ਵਿਯਪੁਰੀ ਪਿੱਲੈ ਦੇ ਮੂੰਹ ਤੇ ਖੁਸ਼ੀ ਦਿਖਾਈ ਦਿੱਤੀ । ਉਨ੍ਹਾਂ ਨੇ ਨਜ਼ਦੀਕ ਜਾ ਕੇ ਕੇਸ਼ਵ ਪਿੱਲੈ ਦੇ ਦੋਵੇਂ ਹੱਥ ਪਕੜ ਕੇ ਥਪਥਪਾਏ ਅਤੇ ਕਿਹਾ :

"ਪਹਿਲੇ ਦਿਨ ਹੀ ਤੁਹਾਨੂੰ ਦੇਖ ਕੇ ਲੱਗਿਆ ਸੀ ਕਿ ਤੁਸੀਂ ਤਰੱਕੀ ਕਰੋਗੇ । ਇਹ ਤੁਹਾਡੇ ਮੱਥੇ ਤੇ ਲਿਖਿਆ ਹੋਇਆ ਹੈ । ਸਾਮੁਦ੍ਰਿਕ ਸ਼ਾਸਤਰ ਅਜਿਹਾ ਹੀ ਕਹਿੰਦਾ ਹੈ ।"

ਵਿਯਾਪੁਰੀ ਪਿੱਲੈ ਨੇ ਕੇਸ਼ਵ ਪਿੱਲੈ ਨੂੰ ਬੈਠਣ ਲਈ ਕਿਹਾ । ਕੇਸ਼ਵ ਪਿੱਲੈ ਬੈਠਿਆ ਨਹੀਂ । ਉਨ੍ਹਾਂ ਨੇ ਉਸ ਨੂੰ ਜਬਰਦਸਤੀ ਬਿਠਾ ਲਿਆ । ਫਿਰ ਵੀ ਕੇਸ਼ਵ ਪਿੱਲੈ ਠੀਕ ਤਰ੍ਹਾਂ ਨਾ ਬੈਠਿਆ ।

ਵਿਯਾਪੁਰੀ ਪਿੱਲੇ ਨੇ ਪੁੱਛਿਆ, "ਤੁਹਾਡਾ ਗ੍ਰਹਿ ਕਿਹੜਾ ਹੈ ?"

"ਰੇਵਤੀ ।"

ਸੁਪਰਨਟੈਂਡੈਂਟ ਨੇ ਕੁਝ ਹਿਸਾਬ ਲਾ ਕੇ ਸਾਰੇ ਚੰਗੇ ਤੇ ਮਾੜੇ ਸਮੇਂ ਦਾ ਨਿਰਨਾ ਕੀਤਾ । ਫਿਰ ਕਿਹਾ :

"ਸ਼ੁਕਰਦਸ਼ਾ ਹੈ । ਇੰਨਾ ਚੰਗਾ ਸਮਾਂ ਨਹੀਂ ਕਿਹਾ ਜਾ ਸਕਦਾ । ਪਰ ਇਸ ਮਗਰੋਂ ਚੰਗਾ ਭਵਿੱਖ ਆਏਗਾ ।"

ਫਿਰ ਮੁਸਕਰਾ ਕੇ ਕਿਹਾ :

"ਇਸ ਦੌਰਾਨ ਵਿਆਹ ਵੀ ਹੋ ਜਾਵੇਗਾ !"

ਕੁਝ ਦੇਰ ਮਗਰੋਂ ਵਿਯਾਪੁਰੀ ਪਿੱਲੈ ਨੇ ਅੱਗੋਂ ਕਿਹਾ :

"ਪਤਨੀ ਆਉਣ ਨਾਲ ਉਸ ਦੀ ਕਿਸਮਤ ਨਾਲ ਤੁਹਾਡੀ ਕਿਸਮਤ ਜਾਗੇਗੀ । ਇਸ ਵਿਚ ਕੋਈ ਸ਼ੱਕ ਨਹੀਂ । ਉਹ ਪਰਮ ਭਾਗਵੰਤੀ ਹੋਵੇਗੀ ।"

ਕੇਸ਼ਵ ਪਿੱਲੈ ਨੂੰ ਲੱਗਿਆ ਜਿਵੇਂ ਸੁਪਰਨਟੈਂਡੈਂਟ ਤਕੰਮਾ ਦੇ ਉਦੇਸ਼ ਨਾਲ ਕਹਿ ਰਿਹਾ ਹੈ । ਪਰ ਅਗਲੇ ਹੀ ਪਲ ਕਿੱਟੂ ਮਾਮੇ ਦੇ ਸ਼ਬਦ ਕੰਨਾਂ ਵਿਚ ਗੂੰਜ ਉੱਠੇ :

"ਉਹ ਭਾਗਾਂ ਵਾਲੀ ਹੈ ।"

ਸੁਪਰਨਟੈਂਡੈਂਟ ਨੇ ਪੁੱਛਿਆ :

"ਤੁਹਾਡੇ ਕੋਲ ਜਨਮ ਪੱਤਰੀ ਹੈ ?"

"ਪਿੰਡ ਦੇ ਜੋਤਿਸ਼ੀ ਦੀ ਲਿਖੀ ਹੋਈ ਇਕ ਸੰਖੇਪ ਜਿਹੀ ਜਨਮ ਪੱਤਰੀ ਹੈ । ਪਰ ਉਹ ਮੇਰੇ ਕੋਲ ਨਹੀਂ ਹੈ ।"

ਵਿਯਾਪੁਰੀ ਪਿੱਲੈ ਨੇ ਗੰਭੀਰਤਾ ਨਾਲ ਕਿਹਾ :

"ਉਹ ਪੂਰੀ ਨਹੀਂ । ਇਕ ਜਨਮ ਪੱਤਰੀ ਹੋਣੀ ਚਾਹੀਦੀ ਹੈ । ਸਪੱਸ਼ਟ ਜਨਮ

ਪੱਤਰੀ। ਪੁਲਿਮੂਟ ਵਿਚ ਇਕ ਜੋਤਿਸ਼ੀ ਹੈ। ਬਹੁਤ ਬੁੱਧੀਵਾਨ ਹੈ ਉਹ। ਉਸ ਕੋਲੋਂ ਇਕ ਜਨਮ ਪੱਤਰੀ ਬਣਵਾ ਲੈਣੀ ਚਾਹੀਦੀ ਹੈ। ਚੀਫ਼ ਸੈਕਟਰੀ ਦੀ ਤਰੱਕੀ ਦੀ ਤਾਰੀਖ ਤਕ ਉਸ ਨੇ ਦੱਸੀ ਹੈ।"

ਉਸ ਕੋਲੋਂ ਇਕ ਜਨਮ ਪੱਤਰੀ ਬਣਵਾ ਲੈਣੀ ਕੇਸ਼ਵ ਪਿੱਲੈ ਨੇ ਸਵੀਕਾਰ ਕਰ ਲਈ।

"ਕੇਸ਼ਵ ਪਿੱਲੈ ਦੇ ਦੇਵਤਾ ਸ਼ਨੀ ਹਨ। ਸ਼ਾਸਤਾ। ਠੀਕ ਤਰ੍ਹਾਂ ਸੇਵਾ ਕਰਨੀ ਚਾਹੀਦੀ ਹੈ। ਕੀ ਤੁਹਾਨੂੰ ਪਤਾ ਹੈ ਚੀਫ਼ ਸੈਕਟਰੀ ਨੂੰ ਤਰੱਕੀ ਕਿਵੇਂ ਮਿਲੀ। ਸ਼ਨੀ ਦੀ ਸੇਵਾ ਕਰਨ ਨਾਲ। ਹੁਣ ਦੀਵਾਨ ਜੀ ਨੂੰ ਵੀ ਇਸ ਗੱਲ ਤੇ ਵਿਸ਼ਵਾਸ ਹੋ ਗਿਆ ਹੈ।"

ਫਿਰ ਵਿਧਾਪੁਰੀ ਪਿੱਲੈ ਨੇ, ਸਰਕਾਰੀ ਕੰਮ ਕਿੰਜ ਕਰਨਾ ਚਾਹੀਦਾ ਹੈ, ਇਸ ਬਾਰੇ ਉਪਦੇਸ਼ ਦਿੱਤੇ।

ਵਿਦਾ ਮੰਗਣ ਲਈ ਕੇਸ਼ਵ ਪਿੱਲੈ ਉੱਠ ਖੜ੍ਹਾ ਹੋਇਆ। ਸੁਪਰਨਟੈਂਡੈਂਟ ਨੇ ਅਜੇ ਆਪਣੀ ਕੋਈ ਗੱਲ ਕਹਿਣੀ ਹੈ।

"ਕੇਸ਼ਵ ਪਿੱਲੈ, ਮੈਂ ਬਦਕਿਸਮਤ ਹਾਂ। ਚਾਰ ਪੰਜ ਸਾਲ ਨੌਕਰੀ ਬਕਾਇਆ ਰਹਿ ਗਈ ਹੈ। ਅਠਾਰਾਂ ਸਾਲ ਦੀ ਉਮਰ ਵਿਚ ਨੌਕਰੀ ਸ਼ੁਰੂ ਕੀਤੀ ਸੀ। ਆਪਣੇ ਆਪ ਤਰੱਕੀ ਕਰਕੇ ਅੱਗੇ ਵਧਿਆ ਹਾਂ। ਕਦੇ ਮੇਰੇ ਬਾਰੇ ਕੋਈ ਕਾਗਜ਼ ਉੱਥੇ ਆਏ ਤਾਂ ਖਿਆਲ ਰੱਖਣਾ।"

ਉਨ੍ਹਾਂ ਕਾਗ਼ਜ਼ਾਂ ਬਾਰੇ ਸੁਪਰਨਟੈਂਡੈਂਟ ਨੇ ਵਿਸਥਾਰ ਨਾਲ ਕੇਸ਼ਵ ਪਿੱਲੈ ਨੂੰ ਸਮਝਾਇਆ।

"ਕੇਸ਼ਵ ਪਿੱਲੈ ਅਜੇ ਵਕਤ ਬਹੁਤ ਖਰਾਬ ਹੈ। ਇਹ ਅਧਿਕਾਰਾਂ ਦੇ ਵਿਰੋਧ ਦਾ ਸਮਾ ਹੈ। ਇਸ ਵਕਤ ਲੀਡਰਾਂ ਦਾ ਉੱਪਦਵ ਹੈ। ਰਾਜੇ ਤੇ ਚੱਕਰਵਰਤੀਆਂ ਲਈ ਉਨ੍ਹਾਂ ਵਿਚ ਸਤਿਕਾਰ ਨਹੀਂ ਹੈ। ਉਨ੍ਹਾਂ ਮਗਰੋਂ ਤਹਿਸੀਲਦਾਰਾਂ ਦਾ ਨੰਬਰ ਆਉਂਦਾ ਹੈ। ਉਹ ਬਿਨਾ ਕਾਰਨ ਤੋਂ ਸ਼ਕਾਇਤ ਕਰਦੇ ਨੇ। ਮੈਨੂੰ ਇਸ ਗੱਲ ਦਾ ਬੜਾ ਸਹਾਰਾ ਰਹੇਗਾ ਕਿ ਚੀਫ਼ ਸੈਕਟਰੀ ਕੋਲ ਮੇਰਾ ਇਕ ਆਦਮੀ ਹੈ। ਉਹ ਵੀ ਰਾਜਧਾਨੀ ਤੋਂ ਬਹੁਤ ਦੂਰ ਚਲੇ ਜਾਣ ਤੇ। ਇਹ ਸਭ ਅਜੇ ਕੇਸ਼ਵ ਪਿੱਲੈ ਦੀ ਸਮਝ ਵਿਚ ਨਹੀਂ ਆਏਗਾ।"

ਕਹਿਕਹਾ ਮਾਰ ਕੇ ਹੱਸਦੇ ਹੋਏ ਉਨ੍ਹਾਂ ਨੇ ਕਿਹਾ :

"ਜਦੋਂ ਤੁਸੀਂ ਤਹਿਸੀਲਦਾਰ ਜਾਂ ਪੇਸ਼ਕਾਰ ਬਣੋਗੇ ਉਦੋਂ ਹੀ ਪਤਾ ਲੱਗੇਗਾ।"

ਸੁਪਰਨਟੈਂਡੈਂਟ ਨੇ ਵੀ ਹੋਰ ਲੋਕਾਂ ਵਾਂਗ ਕਿਹਾ ਕਿ ਉਹ ਵੀ ਪੇਸ਼ਕਾਰ ਬਣ ਜਾਵੇਗਾ।

ਕੇਸ਼ਵ ਪਿੱਲੈ ਵਿਦਾਇਗੀ ਲੈ ਕੇ ਚਲਾ ਗਿਆ। ਰਸਤੇ ਵਿਚ ਉਸ ਨੇ ਅਨੇਕਾਂ ਗੱਲਾਂ ਯਾਦ ਕੀਤੀਆਂ। ਜਦੋਂ ਉਹ ਰਹਾਇਸ਼ਗਾਹ ਤੇ ਪਹੁੰਚਿਆ, ਉਸ ਦੇ ਸਵਾਗਤ ਲਈ ਉੱਥੇ ਬਹੁਤ ਲੋਕ ਇੰਤਜਾਰ ਕਰ ਰਹੇ ਸਨ। ਸੈਕਟਰੀ ਦਾ ਅਹੁਦਾ ਵੀ ਹੱਥ

ਭਰ ਦੀ ਦੂਰੀ ਤੇ ਹੈ। ਉਸ ਦਾ ਮਨ ਕੁਝ ਉਖੱੜ ਗਿਆ। ਕੇਸ਼ਵ ਪਿੱਲੈ ਨੇ ਸੋਚਿਆ, ਫਿਰ ਕੋਈ ਅਜਿਹਾ ਨਾ ਕਹੇ ਤਾਂ ਚੰਗਾ ਹੈ। ਉਹ ਉਸ ਨੂੰ ਪ੍ਰਾਪਤ ਕਰਨ ਯੋਗ ਹੈ, ਇਸ ਲਈ ਵੀ ਉਸ ਨੂੰ ਸੰਦੇਹ ਹੈ। ਉਸ ਨੂੰ ਲੱਗਿਆ ਜਿਵੇਂ ਉਸ ਦੀ ਤਾਕਤ ਖਾਰਜ ਹੁੰਦੀ ਜਾ ਰਹੀ ਹੈ।

ਪੰਦਨਾਭ ਪਣਿਕਰ ਨੇ ਉਸ ਨੂੰ ਸਿੱਧਾ ਸਵਾਲ ਕੀਤਾ :

"ਕੀ ਵਿਆਹ ਨਿਸਚਿਤ ਹੋ ਗਿਆ ?"

ਇੰਨਾ ਹਾਰਦਿਕ ਸਵਾਲ ਅਜੇ ਤਕ ਕਿਸੇ ਨੇ ਨਹੀਂ ਪੁੱਛਿਆ। ਪੰਦਨਾਭ ਪਣਿਕਰ ਦੇ ਸਵਾਲ ਵਿਚ ਕੁਝ ਜ਼ਹਿਰ ਘੁਲਿਆ ਹੋਇਆ ਸੀ। ਉਹ ਵੀ ਪਾਰਕਵਿਯੂ ਵਿਚ ਪ੍ਰਵੇਸ਼ ਕਰਨ ਦੀ ਕੋਸ਼ਿਸ਼ ਕਰ ਰਿਹਾ ਸੀ। ਪਰ ਸਫਲਤਾ ਨਾ ਮਿਲੀ। ਉਸ ਦਾ ਹੀ ਬਦਲਾ ਅੱਜ ਲੈ ਰਿਹਾ ਸੀ।

ਕੇਸ਼ਵ ਪਿੱਲੈ ਨੇ ਕੋਈ ਜਵਾਬ ਨਾ ਦਿੱਤਾ। ਕੋਚੁਣੀ ਨਾਇਰ ਨੇ ਇਕ ਸੂਚਨਾ ਦਿੱਤੀ :

"ਹੁਸ਼ਿਆਰ ਰਹੀਂ। ਉੱਥੇ ਠੀਕ ਤਰ੍ਹਾਂ ਕੰਮ ਨਾ ਕਰਨ ਤੇ ਸਭ ਗੜਬੜ ਹੋ ਜਾਵੇਗਾ। ਵੱਡਿਆਂ ਵਿਚ ਜਾ ਰਹੇ ਹੋ। ਕਿਸ ਵਕਤ ਮਾਲਕ ਅੰਸਤੁਸ਼ਟ ਹੋ ਜਾਵੇ, ਕੁਝ ਵੀ ਕਿਹਾ ਨਹੀਂ ਜਾ ਸਕਦਾ।"

ਪੰਦਨਾਭ ਪਣਿਕਰ ਨੇ ਉਸ ਦਾ ਜਵਾਬ ਦਿੱਤਾ :

"ਕੇਸ਼ਵ ਪਿੱਲੈ ਨੂੰ ਡਰਨ ਦੀ ਕੋਈ ਗੁੰਜਾਇਸ਼ ਨਹੀਂ। ਚੀਫ਼ ਸੈਕਟਰੀ ਦਾ ਰਿਸ਼ਤੇਦਾਰ ਹੈ ਨਾ।"

ਕੋਚੁਣੀ ਨਾਇਰ ਨੂੰ ਇਸ ਗੱਲ ਵਿਚ ਵਿਸ਼ਵਾਸ ਨਹੀਂ ਸੀ। ਉਸ ਨੇ ਕਿਹਾ, "ਮੇਰੇ ਪਣਿਕਰ ਸਾਹਬ, ਇਨ੍ਹਾਂ ਬੜੇ ਮਾਲਕਾਂ ਬਾਰੇ ਸਾਨੂੰ ਪਤਾ ਹੈ, ਉਨ੍ਹਾ ਦਾ ਕੋਈ ਸੰਬੰਧੀ ਹੈ ?"

ਸਾਰੀ ਗੱਲ ਸੁਨਣ ਵਾਲੇ ਉਣੀ ਨੇ ਆਪਣੀ ਰਾਏ ਪ੍ਰਗਟ ਕੀਤੀ :

"ਕੇਸ਼ਵ ਪਿੱਲੈ ਨੇ ਪਾਰਕਵਿਯੂ ਵਿਚ ਪ੍ਰਵੇਸ਼ ਕਰਨ ਤੋਂ ਪਹਿਲਾਂ ਹੀ ਮੂੰਹ ਬੰਦ ਕਰਨਾ ਸਿੱਖ ਲਿਆ ਹੈ।"

ਪਣਿਕਰ ਨੇ ਕਿਹਾ, "ਹਾਂ ਪਹਿਲਾਂ ਹੀ ਸਾਰੀਆਂ ਚੁਸਤੀਆਂ ਸਿਖਿਆ-ਪੜ੍ਹਿਆ ਆਦਮੀ ਹੈ।"

ਇਕ ਦਿਨ ਵਿਚ ਹੀ ਨਿਵਾਸ-ਸਥਾਨ ਦੇ ਲੋਕਾਂ ਵਿਚ ਹੋਏ ਪ੍ਰੀਵਰਤਨ ਨੂੰ ਕੇਸ਼ਵ ਪਿੱਲੈ ਨੇ ਦੇਖਿਆ। ਉੱਥੇ ਹੀ ਨਹੀਂ ਸਾਰੇ ਲੋਕਾਂ ਵਿਚ ਹੀ ਤਬਦੀਲੀ ਆ ਗਈ। ਉਸ ਨੂੰ ਲੱਗਿਆ, ਅੱਜ ਤਕ ਜਿੰਨਾ ਲੋਕਾਂ ਵਿਚ ਸਮਾ ਗੁਜ਼ਾਰਿਆ, ਉਸ ਝੁਰਮਟ ਵਿਚ ਉਹ ਇਕੱਲਾ ਰਹਿ ਗਿਆ ਹੈ। ਸਭ ਸੋਚਦੇ ਨੇ ਕਿ ਉਸ ਦੇ ਉਚੇ ਮੰਡਲ ਵਿਚ ਪ੍ਰਵੇਸ਼ ਕੀਤਾ ਹੈ। ਉੱਥੇ ਉਸ ਦਾ ਕੋਈ ਸਾਥੀ ਵੀ ਨਹੀਂ।

ਘਰ ਨੂੰ ਸਿਰਫ ਇੰਨਾ ਹੀ ਲਿਖਿਆ ਕਿ ਤਨਖਾਹ ਚਾਲੀ ਰੁਪਏ ਹੋ ਗਈ ਹੈ। ਕਿੱਥੇ ਹੈ, ਅਜਿਹਾ ਕੁਝ ਵੀ ਮਾਂ ਬਾਪ ਨੂੰ ਨਹੀਂ ਦੱਸਿਆ।

ਜੋਤਿਸ਼ੀ ਨੂੰ ਮਿਲ ਕੇ ਨਵਾਂ ਕੰਮ ਆਰੰਭ ਕਰਨ ਦਾ ਚੰਗਾ ਵਕਤ ਦੇਖਿਆ। ਉਸ

ਜੋਤਿਸ਼ੀ ਦਾ ਵੀ ਇਹੋ ਕਹਿਣਾ ਹੈ ਕਿ ਪਤਨੀ-ਸਥਾਨ ਬਹੁਤ ਚੰਗਾ ਹੋਵੇਗਾ। ਉਸ ਥਾਂ ਤੇ ਕੌਣ ਬੈਠਦੀ ਹੈ ? ਕਾਤਰਯਨੀ ਜਾਂ ਤਕੰਮਾ ?

ਉਸ ਦਿਨ, ਰਾਤੀਂ ਪ੍ਰੇਮੀ-ਪ੍ਰੇਮਿਕਾ ਨੇ ਰਹੱਸ ਭਰੇ ਸੰਕੇਤਾਂ ਵਿਚ ਮਿਲਣੀ ਕੀਤੀ। ਇਸ ਵਕਤ ਤਕੰਮਾ ਪਹਿਲਾਂ ਨਾਲੋਂ ਅਧਿਕ ਉਤਸ਼ਾਹਤ ਅਤੇ ਅਵੇਸ਼ਪੂਰਨ ਸੀ। ਸ਼ਾਇਦ ਕੇਸ਼ਵ ਪਿੱਲੈ ਥੱਕ ਗਿਆ ਸੀ। ਉਸ ਦਾ ਜੋਸ਼ ਹੀ ਨਹੀਂ ਸਗੋਂ ਔਜ਼ ਵੀ ਸਿਥਲ ਪੈ ਗਿਆ ਸੀ। ਤਕੰਮਾ ਦੇ ਹੱਥਾਂ ਵਿਚ ਠੰਢਾ ਅਤੇ ਥੱਕਿਆ ਹੋਇਆ ਆਦਮੀ ਫਸ ਗਿਆ।

ਇਹ ਸੋਚ ਕੇ ਕੁਝ ਨਰਾਜ਼ਗੀ ਨਾਲ ਉਸਨੇ ਪੁੱਛਿਆ :

"ਇਹ ਕੀ ਹੈ ?"

ਆਪਣੀ ਤਾਕਤ ਦੀ ਕਹਾਣੀ ਉਸਨੇ ਸੁਣਾਈ। ਸਾਰੇ ਲੋਕਾਂ ਦੀਆਂ ਨਜ਼ਰਾਂ ਵਿਚ ਉਹ ਇੰਨੀ ਜਲਦੀ ਉੱਚਾ ਪਦ ਪ੍ਰਾਪਤ ਕਰ ਚੁੱਕਿਆ ਹੈ। ਕੇਸ਼ਵ ਪਿੱਲੈ ਵਿਚ ਇਕ ਤਰ੍ਹਾਂ ਦੀ ਘਬਰਾਹਟ, ਭੈਅ ਅਤੇ ਭਰਮ ਹੈ।

ਆਪਣੇ ਉਪਭੋਗ ਕਰਨ ਵਾਲੇ ਸਾਧਨ ਦੇ ਰੂਪ ਵਿਚ ਉਸਨੇ ਕਿਹਾ, "ਤਾਂ, ਤਾਂ, ਮੈਨੂੰ ਆਪਣਾ ਪੁਰਾਣਾ ਕਲਰਕ ਹੀ ਚਾਹੀਦਾ ਹੈ। ਮੇਰੇ ਪੁਰਾਣੇ ਕਲਰਕ ਵਿਚ ਸ਼ਕਤੀ ਸੀ, ਇਸ ਲਈ ਮੈਨੂੰ ਆਪਣਾ ਪੁਰਾਣਾ ਕਲਰਕ ਹੀ ਚਾਹੀਦਾ ਹੈ।"

ਕੇਸ਼ਵ ਨੂੰ ਲੱਗਿਆ ਜਿਵੇਂ ਤਕੰਮਾ ਆਪਣੇ ਉਦੇਸ਼ ਨਾਲ ਠੀਕ ਹੀ ਕਹਿ ਰਹੀ ਹੈ। ਸ਼ਾਇਦ ਉਹ ਉਸ ਨੂੰ ਪੁਰਾਣਾ ਕਲਰਕ ਬਣਵਾ ਵੀ ਦੇਵੇ।

ਕੇਸ਼ਵ ਪਿੱਲੈ ਨੇ ਫਿਰ ਕੁਝ ਕਿਹਾ। ਪਰ ਤਕੰਮਾ ਨੇ ਉਸ ਨੂੰ ਸੁਣਨ ਦਾ ਕੋਈ ਭਾਵ ਪ੍ਰਗਟ ਨਾ ਕੀਤਾ। ਉਸ ਨੂੰ ਲੱਗਿਆ ਜਿਵੇਂ ਉਸ ਨੂੰ ਸੁਣਦਾ ਹੀ ਨਹੀਂ। ਕੇਸ਼ਵ ਪਿੱਲੈ ਨੇ ਇੰਨੀ ਉਪਭਾਵਕ ਤੇ ਅਵੇਸ਼ਪੂਰਨ ਸਥਿਤੀ ਵਿਚ ਤਕੰਮਾ ਨੂੰ ਕਦੇ ਨਹੀਂ ਦੇਖਿਆ। ਉਸ ਦੀ ਇਨਸਾਨੀ ਸ਼ਕਤੀ ਹੈਵਾਨੀਅਤ ਵਿਚ ਬਦਲ ਗਈ। ਉਸ ਦੀਆਂ ਹੱਡੀਆ ਆਕੜਨ ਲੱਗੀਆਂ। ਕੇਸ਼ਵ ਪਿੱਲੈ ਉਸ ਦੀ ਬਰਾਬਰੀ ਨਹੀਂ ਕਰ ਸਕਿਆ।

ਹਰ ਰੋਜ਼ ਵਿਦਾ ਕਰਨ ਦੇ ਵਕਤ ਤੋਂ ਪਹਿਲਾਂ ਹੀ ਵਿਕਾਰਪੂਰਨ ਸਥਿਤੀ ਵਿਚ ਉਸ ਦਿਨ ਤਕੰਮਾ ਨੇ ਉਸ ਨੂੰ ਵਿਦਾ ਕਰ ਦਿੱਤਾ। ਉਸ ਨੂੰ ਲੱਗਿਆ ਜਿਵੇਂ ਉਸ ਨੇ ਕਿਹਾ ਹੋਵੇ, "ਚਲੇ ਜਾਓ।" ਅਤੇ ਨਿਪੁੰਸਕ ਵਾਂਗ ਧੱਕਾ ਦੇ ਕੇ ਬਾਹਰ ਕੱਢ ਦਿੱਤਾ ਹੋਵੇ।

ਮਾਨਸਿਕ ਤੇ ਸਰੀਰਕ ਥਕਾਵਟ ਨਾਲ ਪਸੀਨਾ-ਪਸੀਨਾ ਹੋਇਆ ਉਸ ਦਿਨ ਕੇਸ਼ਵ ਪਿੱਲੈ ਵਾਪਸ ਆਇਆ। ਇੰਨਾ ਬੇਚੈਨ ਉਹ ਕਿਸੇ ਰਾਤ ਨਹੀਂ ਸੀ ਹੋਇਆ। ਉਸ ਦਿਨ ਉਸ ਦੇ ਸਾਰੇ ਅਭਿਨੰਦਨ ਦਾ ਉਤਸ਼ਹ ਤਿਤਰ-ਬਿਤਰ ਹੋ ਗਿਆ। ਉਸ ਨੂੰ ਅਯੋਗ ਪਦ ਮਿਲ ਜਾਣ ਦੀ ਘਬਰਾਹਟ ਹੋਈ। ਉਸ ਨੇ ਸੋਚਿਆ, "ਕੀ ਕਰਾਂਗਾ ?" ਇਸ ਘਬਰਾਹਟ ਦਾ ਫਲ ਅਸਮਰੱਥਾ ਹੈ। ਨਾਲ ਹੀ ਉਸ ਨੂੰ ਇਸ ਪਦ ਦੇ ਖੋਂ ਜਾਣ ਦਾ ਵੀ ਡਰ ਹੈ। ਉਸ ਨੂੰ ਰਹਿ ਰਹਿ ਕੇ ਤਕੰਮਾ ਦੇ ਸ਼ਬਦ ਯਾਦ ਆਉਂਦੇ ਕਿ ਉਸ ਨੂੰ ਪੁਰਾਣਾ ਕਲਰਕ ਹੀ ਚਾਹੀਦਾ ਹੈ।

•

ਕੇਸ਼ਵ ਪਿੱਲੈ ਨੇ ਯਥਾਰਥ ਵਿਚ ਤਕੰਮਾ ਦਾ ਵਿਸ਼ਵ ਰੂਪ ਦੇਖਿਆ। ਉਸ ਨੂੰ ਪਹਿਲਾਂ ਨਹੀਂ ਸੀ ਪਤਾ ਕਿ ਉਹ ਇੰਨੀ ਭਿਆਨਕ ਹੋਵੇਗੀ। ਉਹ ਡਰ ਗਿਆ। ਉਸ ਨੂੰ ਲੱਗਿਆ ਉਹ ਹੁਣ ਨਾਲੋਂ ਵੀ ਵਧੇਰੇ ਭਿਆਨਕ ਤੇ ਰਾਖਸ਼ਣ ਬਣ ਜਾਏਗੀ। ਅਤ੍ਰਿਪਤ ਹੋਈ ਉਹ ਪਤਾ ਨਹੀਂ ਕੱਲ੍ਹ ਕੀ ਕੀ ਕਰੇਗੀ ?"

ਪਿਛਲੇ ਦਿਨ ਮਿਲੀਆਂ ਵਧਾਈਆਂ ਭਵਿੱਖ ਵਿਚ ਵਿਅਰਥ ਹੋ ਜਾਣਗੀਆਂ। ਉਹ ਸਕੱਤਰੇਤ ਵਿਚ ਪੁਰਾਣਾ ਵੀਹ ਰੁਪਿਆਂ ਦਾ ਕਲਰਕ ਬਣ ਕੇ ਪੁਰਾਣੀ ਕੁਰਸੀ ਤੇ ਬੈਠੇਗਾ। ਇਹ ਸਭ ਤਕੰਮਾ ਦੇ ਕਾਰਨ ਹੋਵੇਗਾ! ਉਹੀ ਵਾਪਸ ਲਿਆਏਗੀ। ਉਸ ਨੂੰ ਪੁਰਾਣਾ ਕਲਰਕ ਹੀ ਪਸੰਦ ਹੈ। ਪਰ ਉਸ ਨੂੰ ਪੁਰਾਣਾ ਕਲਰਕ ਪ੍ਰਾਪਤ ਨਹੀਂ ਹੋਵੇਗਾ।

ਪਿੰਡ ਵਿਚ, ਘਰ ਵਿਚ, ਵਿਆਹ ਮਗਰੋਂ ਵੀ ਸੁਹਾਗ ਰਾਤ ਤੋਂ ਰਹਿਤ ਉਹ ਕੁੜੀ! ਇਸ ਵਕਤ ਸਿਰ ਪਰਨੇ ਪਈ ਰੋ ਰਹੀ ਹੋਵੇਗੀ। ਨਹੀਂ, ਦਿਨ ਭਰ ਕੰਮ ਕਰਕੇ, ਥੱਕੀ-ਹਾਰੀ ਸੌਂ ਗਈ ਹੋਵੇਗੀ। ਪਰ ਮੰਜੀ ਤੇ ਇਕੱਲੀ ਪਈ ਲੰਬੇ ਸਾਹ ਲੈ ਰਹੀ ਹੋਵੇਗੀ। ਇਕ ਹੰਝੂ ਦਾ ਟੇਪਾ ਉਸਦੀ ਅੱਖ ਵਿਚੋਂ ਡਿੱਗ ਪਵੇਗਾ। ਉਸ ਦੇ ਗਰਮ ਸਾਹ, ਪਿਆਰ ਦੇ ਨਹੀਂ ਹੋਣਗੇ। ਉਸ ਦੇ ਤਪਦੇ ਹੰਝੂ ਅਪਮਾਨਿਤ ਸਤੀਤਵ ਦੇ ਹੋਣਗੇ। ਉਸ ਦੇ ਗਲ ਵਿਚ ਵਰਮਾਲਾ ਪਹਿਨਾਣ ਵਾਲਾ ਨਹੀਂ ਚਾਹੀਦਾ। ਬਸ। ਸਿਰਫ ਇੰਨਾ ਹੀ ਕੇਸ਼ਵ ਪਿੱਲੈ ਨੂੰ ਵਹਿਮ ਹੋਇਆ, ਜਿਵੇਂ ਇਹ ਸਭ ਉਸ ਦੇ ਸਰਾਪ ਦਾ ਫਲ ਹੈ। ਉਹ ਕਾਲੀ ਦੇਵੀ ਦੇ ਸਖਤ ਜਾਲ ਵਿਚ ਫਸ ਗਿਆ। ਉਸ ਦੀਆਂ ਹੱਡੀਆਂ ਕੜਕ ਰਹੀਆਂ ਨੇ ਅਤੇ ਸਰੀਰ ਵਿਚ ਭਿਆਨਕ ਦਰਦ ਦਾ ਅਨੁਭਵ ਹੋ ਰਿਹਾ ਹੈ।

ਉਹ ਖੂਬਸੂਰਤ ਹੈ। ਇਸ ਲਈ ਕਿਸੇ ਵਿਵਾਦ ਦੀ ਜ਼ਰੂਰਤ ਨਹੀਂ। ਇਕੋ ਨਜ਼ਰ ਵਿਚ ਸਧਾਰਨ ਅਤੇ ਸੰਤੁਸ਼ਟ ਨਿਸਚੇ ਵਾਲੀ ਇਕ ਸੁਸੀਲ ਕੁੜੀ ਦਾ ਰੂਪ ਦਿਖਾਈ ਦੇਂਦਾ ਹੈ। ਦੂਸਰੀ ਨਜ਼ਰੇ ਅੱਖਾਂ ਵਿਚ ਅੱਗ ਦਿਖਾਈ ਪਵੇਗੀ। ਇੰਨਾ ਭਿਆਨਕ ਵਿਕਾਰਮਈ ਸੱਪ ਇੰਨੇ ਸੁੰਦਰ ਰੂਪ ਵਿਚ ਬੈਠਾ ਹੋਵੇਗਾ, ਉਸ ਨੂੰ ਪਤਾ ਨਹੀਂ ਸੀ। ਕਈ ਦਿਨ ਪਹਿਲਾਂ ਉਸ ਨੂੰ ਵਸ ਵਿਚ ਕਰਨ ਬਾਰੇ ਸੋਚ ਕੇ ਉਹ ਅਚੰਭਤ ਹੋ ਗਿਆ। ਉਸ ਨੇ ਸੋਚਿਆ ਕਿ ਉਸ ਵਿਚ ਇੰਨੀ ਹਿੰਮਤ ਕਿਵੇਂ ਆ ਗਈ ਸੀ। ਕੀ ਅੱਗੋਂ ਵੀ ਅਜਿਹੀ ਹਿੰਮਤ ਰਹੇਗੀ ? ਇਸ ਗੱਲ ਵਿਚ ਉਸ ਨੂੰ ਕੋਈ ਵਹਿਮ ਨਹੀਂ ਕਿ ਉਹ ਅਸਫਲ ਰਹੇਗਾ।

ਜੇ ਇੰਜ ਹੋਇਆ ਤਾਂ ? ਫਿਰ ਉਸ ਦੇ ਕੰਨਾਂ ਵਿਚ ਕਿੱਟੂ ਮਾਮੇ ਦੇ ਸ਼ਬਦ ਗੂੰਜਣ ਲੱਗੇ। ਇਵੇਂ ਸੁਪਰਨਟੇਂਡੈਂਟ ਤੇ ਜੋਤਿਸ਼ੀ ਨੇ ਪਤਨੀ-ਸਥਾਨ ਬਾਰੇ ਕਿਹਾ ਸੀ। ਗੁਣਾ ਬਾਰੇ ਯਾਦ ਕਰਕੇ ਫਿਰ ਕੇਸ਼ਵ ਪਿੱਲੈ ਨੇ ਪੁਰਾਣੇ ਨਿਰਣੇ ਨੂੰ ਹੀ ਸਵੀਕਾਰ ਕੀਤਾ। ਜਿਥੋਂ ਤਕ ਚਲਦਾ ਹੈ, ਚਲਣ ਦਿਓ। ਜੇ ਰਾਹ ਵਿਚ ਹੀ ਜੀਵਨ ਦੀ ਕਿਸ਼ਤੀ ਡੁੱਬ ਜਾਂਦੀ ਹੈ, ਪਈ ਡੁੱਬੇ।

ਸ਼ਾਇਦ ਤਕੰਮਾ ਨਾਲ ਸੰਬੰਧ ਇਕ ਸਮੱਸਿਆ ਦੇ ਰੂਪ ਵਿਚ ਬਾਕੀ ਹੈ। ਉਸ ਨੂੰ ਡਰ ਹੈ। ਨਾਲ ਹੀ ਉਸ ਨੂੰ ਵਿਸ਼ਵਾਸ ਨਹੀਂ ਕਿ ਉਸ ਦੇ ਵਿਕਾਰ ਨੂੰ ਸਹਾਰਾ

ਦੇ ਸਕੇਗਾ । ਫਿਰ ਉਸ ਨੂੰ ਨਫ਼ਰਤ ਹੋ ਜਾਵੇਗੀ । ਉਹ ਨਫ਼ਰਤ ਕੇਸ਼ਵ ਪਿੱਲੈ ਦੇ ਜੀਵਨ ਵਿਚ ਕਿੰਜ ਫੈਲ ਜਾਵੇਗੀ ।

ਜੋ ਵੀ ਹੋਵੇ ਕੇਸ਼ਵ ਪਿੱਲੈ ਨੂੰ ਇਸ ਗੱਲ ਦਾ ਪੂਰਾ ਵਿਸ਼ਵਾਸ ਹੈ ਕਿ ਅੱਜ ਨਹੀਂ ਤਾਂ ਕੱਲ ਸਾਰਾ ਭੇਦ ਖੁਲ ਜਾਏਗਾ । ਉਦੋਂ ਹੋਣ ਵਾਲੀ ਨਫ਼ਰਤ ਵੀ ਜ਼ਾਲਮ ਰੂਪ ਧਾਰਨ ਕਰ ਲਵੇਗੀ । ਇਹ ਜ਼ਿੰਦਗੀ ਦਾ ਸਭ ਤੋਂ ਵੱਡਾ ਪਤਨ ਹੋਵੇਗਾ । ਉਸ ਦਾ ਸਾਹਮਣਾ ਹੀ ਕਰਨਾ ਚਾਹੀਦਾ ਹੈ ।

ਅਗਲੇ ਦਿਨ ਸਵੇਰੇ ਗਿਆਰਾਂ ਵਜੇ ਨਵੇਂ ਕੰਮ ਵਿਚ ਪ੍ਰਵੇਸ਼ ਕਰਨ ਜਾ ਰਿਹਾ ਹੈ । ਹੁਣ ਉਹ ਸਵੇਰੇ ਤਕੰਮਾ ਨੂੰ ਮਿਲ ਨਹੀਂ ਸਕੇਗਾ । ਕੀ ਉਹ ਉਸ ਨੂੰ ਕਦੇ ਨਾ ਦੇਖਣ ਬਾਰੇ ਸੋਚੇਗੀ । ਉਸ ਨੇ ਵਿਦਾ ਹੀ ਇਸ ਤਰ੍ਹਾਂ ਕੀਤਾ ਸੀ । ਇਸ ਵਿਚ ਕੇਸ਼ਵ ਪਿੱਲੈ ਨੂੰ ਕੋਈ ਸੰਦੇਹ ਨਹੀਂ । ਉਸ ਨੇ ਸੋਚਿਆ ਜੇ ਉਹ ਇਸ ਤਰ੍ਹਾਂ ਛੱਡ ਦੇਵੇਗੀ ਤਾਂ ਉਸ ਦਾ ਭਵਿੱਖ ਕੀ ਹੋਵੇਗਾ ? ਇਕ ਪੱਖੋਂ ਦੇਖਣ ਵਿਚ ਇਹ ਵਿਸ਼ਵਾਸ ਹੈ, ਦੂਸਰੇ ਪੱਖੋਂ ਇਸ ਵਿਚ ਦੋਸ਼ ਵੀ ਹੈ ।

ਤਦ ਵੀ ਕੇਸ਼ਵ ਪਿੱਲੈ ਨੇ ਆਪਣੀ ਕਿਸਮਤ ਤੇ ਹੀ ਵਿਸ਼ਵਾਸ ਕੀਤਾ । ਜੋ ਹੋਣਾ ਹੈ, ਪਿਆ ਹੋਵੇ । ਕਿਸਮਤ ਹੋਈ ਤਾਂ ਸਭ ਠੀਕ ਹੋ ਜਾਵੇਗਾ ।

## 10

ਪਾਰਕਵਿਧੂ ਦੀ ਨੌਕਰੀ ਵਿਚ ਪ੍ਰਵੇਸ਼ ਕਰਦੇ ਹੀ ਈਸ਼ਵਰ-ਪ੍ਰੀਤੀ-ਸੰਪਾਦਨ ਦੇ ਇਕ ਕੰਮ ਵਿਚ ਕੇਸ਼ਵ ਪਿੱਲੈ ਨੇ ਭਾਗ ਲਿਆ । ਚੀਫ਼ ਸੈਕਟਰੀ ਕੋਵਿਲ ਮੰਦਰ ਵਿਚ ਫੁੱਲਾਂ ਦਾ ਹਾਰ ਚੜ੍ਹਾ ਰਹੇ ਹਨ । ਉਸ ਲਈ ਸਾਰੇ ਫੁੱਲ ਚੇਂਕੋਟਾ ਤੋਂ ਆਉਣੇ ਚਾਹੀਦੇ ਹਨ । ਚੇਂਕੋਟਾ ਤਹਿਸੀਲਦਾਰ ਨੂੰ ਫੁੱਲਾਂ ਬਾਰੇ ਪਹਿਲਾਂ ਹੀ ਲਿਖ ਦਿੱਤਾ ਗਿਆ ਹੈ । ਇਹ ਕੋਂਚਮਾ ਦਾ ਹੁਕਮ ਸੀ । ਫੁੱਲਾਂ ਦੇ ਹਾਰ ਦੀ ਰਸਮ ਧੂਮਧਾਮ ਨਾਲ ਸਮਾਪਤ ਹੋ ਗਈ । ਇਸ ਕੰਮ ਦੀ ਸਾਰੀ ਜ਼ਿਮੇਵਾਰੀ ਕੇਸ਼ਵ ਪਿੱਲੈ ਤੇ ਸੀ । ਕੇਸ਼ਵ ਪਿੱਲੈ ਨੂੰ ਲੱਗਿਆ ਜਿਵੇਂ ਉਸ ਨੂੰ ਅਚਾਨਕ ਹੀ ਇਹ ਸੁਭਾਗ ਮਿਲ ਗਿਆ ਹੈ ।

ਫੁੱਲ ਚੜ੍ਹਾਉਣ ਵਾਲੇ ਦਿਨ, ਦੀਵਾਨ ਜੀ, ਉਨ੍ਹਾਂ ਦਾ ਪ੍ਰਾਈਵੇਟ ਸਕੱਤਰ ਅਤੇ ਮਹਾਰਾਜ ਦੇ ਸਕੱਤਰ ਆਦਿ ਸਾਰੇ ਆਏ ਸਨ । ਉਨ੍ਹਾਂ ਸਾਰਿਆਂ ਦੀਆਂ ਨਜ਼ਰਾਂ ਵਿਚ ਚੜ੍ਹਨ ਦਾ ਮੌਕਾ ਕੇਸ਼ਵ ਪਿੱਲੈ ਨੂੰ ਮਿਲ ਗਿਆ । ਉਨ੍ਹਾਂ ਨਾਲ ਉਸ ਦੀ ਵਾਕਫ਼ੀ ਕੋਈ ਸਾਧਾਰਨ ਗੱਲ ਨਹੀਂ ਸੀ । ਪਣਿਕਰ, ਕੋਚੁਣੀ ਨਾਇਰ ਅਤੇ ਗੋਵਿੰਦਨ ਨਾਇਰ ਇਹ ਦ੍ਰਿਸ਼ ਦੂਰੋਂ ਦੇਖ ਰਹੇ ਸਨ । ਉਨ੍ਹਾਂ ਨੂੰ ਜ਼ਰੂਰ ਹੀ ਕੇਸ਼ਵ ਪਿੱਲੈ ਨਾਲ ਈਰਖਾ ਹੋਈ ਹੋਵੇਗੀ । ਕੰਮ ਵਿਚ ਰੁਝਿਆ ਹੋਇਆ ਹੋਣ ਕਾਰਨ ਕੇਸ਼ਵ ਉਨ੍ਹਾਂ ਸਾਰਿਆਂ ਕੋਲ ਜਾ ਕੇ ਕੁਸ਼ਲਤਾ ਨਹੀਂ ਪੁੱਛ ਸਕਿਆ । ਉਹ ਲੋਕ ਕੁਝ ਬੁਰਾ ਮਨਾਣਗੇ ।

ਉਸ ਰਾਤ ਤਕੰਮਾ ਨੂੰ ਮਿਲਣ ਮਗਰੋਂ ਕੇਸ਼ਵ ਪਿੱਲੈ ਫਿਰ ਉਸ ਨੂੰ ਮਿਲ ਨਹੀਂ

ਸਕਿਆ। ਫੁੱਲਾਂ ਦੀ ਰਸਮ ਦੇ ਕੰਮ ਵਿਚ ਉਸ ਨੂੰ ਵਿਹਲ ਹੀ ਨਹੀਂ ਸੀ। ਕੇਸ਼ਵ ਪਿੱਲੈ ਨੇ ਦੇਖਿਆ ਕਿ ਤਕੰਮਾ ਮੰਦਰ ਵਿਚ ਹੀ ਹੈ। ਉਹ ਕੌਂਚਮਾ ਦੇ ਪਿੱਛੇ ਖੜ੍ਹੀ ਹੈ। ਕੇਸ਼ਵ ਪਿੱਲੈ ਨੇ ਤਕੰਮਾ ਨੂੰ ਘਬਰਾਹਟ ਵਿਚ ਦੇਖਿਆ। ਉਸ ਨੂੰ ਡਰ ਲੱਗਿਆ ਕਿ ਉਹ ਸਭ ਕੁਝ ਕੌਂਚਮਾ ਨੂੰ ਕਹਿ ਦੇਵੇਗੀ।

ਰਸਮ ਖਤਮ ਹੋਣ ਤੇ ਚੀਫ਼ ਸੈਕਟਰੀ ਤੇ ਉਸ ਦੀ ਪਤਨੀ ਦੇ ਚਲੇ ਜਾਣ ਮਗਰੋਂ ਕੇਸ਼ਵ ਤਕੰਮਾ ਕੋਲ ਆਇਆ। ਉਹ ਹੱਸੀ ਜਿਵੇਂ ਕੁਝ ਵੀ ਨਾ ਹੋਇਆ ਹੋਵੇ। ਕੇਸ਼ਵ ਪਿੱਲੈ ਨੇ ਮੁਆਫ਼ੀ ਭਾਵ ਨਾਲ ਆਖਿਆ :

"ਚੇਂਕੋਟਾ ਗਿਆ। ਫੁੱਲ ਲਿਆਇਆ। ਕੰਮ ਵਿਚ ਰੁਝਿਆ ਰਿਹਾ।"

ਕੇਸ਼ਵ ਪਿੱਲੈ ਨੇ ਉਸ ਦੀਆਂ ਅੱਖਾਂ ਵਿਚ ਅੱਗ ਦੇਖੀ। ਉਸ ਦਾ ਦਰਸ਼ਨ ਭਿਆਨਕ ਹੈ। ਤਕੰਮਾ ਨੇ ਪੁੱਛਿਆ, "ਅੱਜ ?"

ਕੇਸ਼ਵ ਪਿੱਲੈ ਨੇ ਕਾਹਲ ਨਾਲ ਕਿਹਾ, "ਨਹੀਂ, ਕੱਲ੍ਹ।"

ਜਦ 'ਕੱਲ੍ਹ' ਸ਼ਬਦ ਮੂੰਹੋਂ ਨਿਕਲਿਆ ਤਾਂ ਉਸ ਨੇ ਮਨ ਵਿਚ ਕਿਹਾ ਕਿ ਦੋ ਦਿਨ ਹੋਰ ਵਧਾ ਦੇਣੇ ਚਾਹੀਦੇ ਸਨ।

ਚੀਫ਼ ਸੈਕਟਰੀ ਅਤੇ ਉਸ ਦੀ ਪਤਨੀ ਨੇ ਕੇਸ਼ਵ ਪਿੱਲੇ ਦੀ ਹੌਸਲਾ ਅਫਜ਼ਾਈ ਕੀਤੀ। ਪੂਜਾ ਬਹੁਤ ਸ਼ਾਨਦਾਰ ਰਹੀ। ਖੀਰ ਬਹੁਤ ਸਵਾਦੀ ਸੀ। ਕੰਮ ਦੇ ਲੱਛਣ ਵੀ ਚੰਗੇ ਸਨ।

ਉਸ ਦਿਨ ਕੇਸ਼ਵ ਪਿੱਲੈ ਨੂੰ ਬਹੁਤ ਉਤਸ਼ਾਹ ਮਿਲਿਆ। ਦੂਸਰੀ ਰਾਤ ਕੇਸ਼ਵ ਪਿੱਲੈ ਤਕੰਮਾ ਨੂੰ ਮਿਲਿਆ। ਉਸ ਨੂੰ ਕਿਸੇ ਨਾ ਕਿਸੇ ਤਰ੍ਹਾਂ ਵਸ ਵਿਚ ਕਰਨਾ ਹੀ ਪਵੇਗਾ। ਉਸ ਵਿਚ ਘ੍ਰਿਣਾ ਪੈਦਾ ਕਰਨ ਦੀ ਭਾਵਨਾ, ਮੂਰਖਤਾ ਹੈ।

ਪਾਰਕਵਿਯੂ ਦੀ ਨੌਕਰੀ ਬਹੁਤ ਮੁਸ਼ਕਿਲ ਹੈ। ਗਿਆਰਾਂ ਵਜੇ ਸਰਕਾਰੀ ਕਰਮਚਾਰੀ ਵਾਂਗ ਦਫ਼ਤਰ ਜਾਣਾ, ਠੀਕ ਪੰਜ ਵਜੇ ਉਥੋਂ ਤੁਰ ਪੈਣਾ ਹੀ ਕਾਫ਼ੀ ਨਹੀਂ। ਛੇ ਵਜੇ ਫਿਰ ਉੱਥੇ ਪਹੁੰਚਣਾ ਤੇ ਰਾਤੀ ਦੋ ਵਜੇ ਹੀ ਸਹੀ ਰੂਪ ਵਿਚ ਉਹ ਵਾਪਸ ਆ ਸਕਦਾ ਹੈ। ਕੇਸ਼ਵ ਪਿੱਲੈ ਨੇ ਨਜ਼ਦੀਕ ਦੇ ਇਕ ਹੋਟਲ ਵਿਚ ਰਹਿਣਾ ਸ਼ੁਰੂ ਕਰ ਦਿੱਤਾ। ਹੁਣ ਉਹ ਪਾਰਕਵਿਯੂ ਵਿਚ ਇਕ ਕਰਮਚਾਰੀ ਹੈ। ਇਸ ਲਈ ਪਹਿਲਾਂ ਵਾਂਗ ਘੱਟ ਕੀਮਤੀ ਲੂੰਗੀ ਪਹਿਨਣਾ ਠੀਕ ਨਹੀਂ। ਕੇਸ਼ਵ ਪਿੱਲੈ ਨੂੰ ਇਕ ਲਾਭ ਹੋਇਆ। ਪਾਰਕਵਿਯੂ ਦੇ ਥੋਕ ਵਿਕ੍ਰੇਤਾ ਨੇ ਵਧੀਆ ਛੇ ਕਮੀਜ਼ਾਂ ਤੇ ਛੇ ਲੂੰਗੀਆਂ ਦਾ ਕੱਪੜਾ ਕੇਸ਼ਵ ਪਿੱਲੈ ਨੂੰ ਦਿੱਤਾ। ਉਸ ਦੀ ਕੀਮਤ ਉਸ ਨੂੰ ਨਹੀਂ ਦੇਣੀ ਪਈ।

ਭਗਤੀ ਵਿਲਾਸ ਤੇ ਰਾਜ ਗ੍ਰਿਹ ਵਿਚ ਉਹ ਜਾਣਿਆ ਜਾਂਦਾ ਹੈ। ਸਾਰੇ ਸੈਕਟਰੀ ਵੀ ਉਸ ਦੇ ਵਾਕਿਫ਼ ਨੇ। ਵਾਕਿਫ਼ ਹੋਣ ਦਾ ਭਾਵ ਉਹ ਦਿਖਾਂਦੇ ਵੀ ਨੇ। ਇਕ ਦਿਨ ਰਾਮਚੰਦਰਨ ਨਾਇਰ ਪਾਰਕਵਿਯੂ ਵਿਚ ਆਇਆ। ਰਾਮਚੰਦਰਨ ਨਾਇਰ ਹੁਣ ਵਿਯਾਪੁਰੀ ਪਿੱਲੈ ਦੀ ਥਾਂ ਸੁਪਰਨਟੈਂਡੇਂਟ ਹੈ। ਕੇਸ਼ਵ ਪਿੱਲੇ ਨੇ ਇਕ ਉੱਚ ਕਰਮਚਾਰੀ ਵਾਂਗ ਉਸ ਦਾ ਸਤਿਕਾਰ ਕੀਤਾ। ਤਦ ਰਾਮਚੰਦਰਨ ਨਾਇਰ ਨੇ ਕਿਹਾ,

''ਕਿਉਂ ਮਜ਼ਾਕ ਉਡਾ ਰਹੇ ਹੋ, ਜੇ ਹੋਰ ਕੁਝ ਨਹੀਂ, ਤਾਂ ਇਕੱਠੇ ਬੈਠ ਕੇ ਤਾਂ ਅਸੀਂ ਪੜ੍ਹੇ ਹਾਂ।''

ਇਥੋਂ ਤਕ ਤਾਂ ਹੋ ਗਿਆ। ਰਾਮਚੰਦਰਨ ਆਪਣੇ ਮਾਮੇ ਦੇ ਕੰਮ ਦੀ ਸਫ਼ਲਤਾ ਲਈ ਆਇਆ ਹੈ। ਉਸ ਕੰਮ ਵਿਚ ਜਲਦੀ ਸਫ਼ਲਤਾ ਮਿਲਣ ਲਈ ਕੇਸ਼ਵ ਪਿੱਲੈ ਦੀ ਸਹਾਇਤਾ ਦੀ ਜ਼ਰੂਰਤ ਹੈ। ਇਹ ਇਕ ਇਤਫਾਕੀਆ ਘਟਨਾ ਸੀ।

ਕੇਸ਼ਵ ਪਿੱਲੈ ਦਾ ਕੰਮ ਸਿਰਫ਼ ਘਰ ਦਾ ਕੰਮ ਹੀ ਨਹੀਂ, ਸਰਕਾਰੀ ਕੰਮ ਵੀ ਹੈ। ਪਾਰਕਵਿਯੂ ਵਿਚ ਚੀਫ਼ ਸੈਕਟਰੀ ਕੋਲ ਪਹੁੰਚਾਣ ਵਾਲੀਆਂ ਬਹੁਤ ਜ਼ਰੂਰੀ ਫਾਈਲਾਂ ਉਸ ਨੂੰ ਲੈ ਜਾਣੀਆਂ ਚਾਹੀਦੀਆਂ ਹਨ। ਇਕ ਗਧੇ ਵਾਂਗ ਢੋਣਾ ਹੀ ਨਹੀਂ ਸਗੋਂ ਠੀਕ ਤਰ੍ਹਾਂ ਅਧਿਅਨ ਵੀ ਚਾਹੀਦਾ ਹੈ। ਜੇ ਕੋਈ ਸ਼ੱਕ-ਸੁਭਾ ਪੁੱਛਿਆ ਜਾਵੇ ਤਾਂ ਜਵਾਬ ਦੇਣ ਦੀ ਸਮਰੱਥਾ ਵੀ ਹੋਣੀ ਚਾਹੀਦੀ ਹੈ।

ਇਕ ਮਹੀਨਾ ਕੋਂਚਮਾ ਤੇ ਚੀਫ਼ ਸੈਕਟਰੀ ਨੇ ਕੇਸ਼ਵ ਪਿੱਲੈ ਦੀ ਜਾਂਚ-ਪੜਤਾਲ ਕੀਤੀ। ਕਿਸ ਤਰ੍ਹਾਂ ਦਾ ਆਦਮੀ ਹੈ ਕੇਸ਼ਵ ਪਿੱਲੈ—ਸਿਰਫ਼ ਇਹੋ ਜਾਨਣ ਲਈ। ਕੇਸ਼ਵ ਪਿੱਲੈ ਇਹ ਸਮਝ ਗਿਆ। ਉਹ ਚੇਤਨ ਰਿਹਾ।

ਉਸ ਇਕ ਮਹੀਨੇ ਵਿਚ ਕੇਸ਼ਵ ਪਿੱਲੈ ਨੇ ਬਹੁਤ ਕੁਝ ਦੇਖਿਆ ਵੀ। ਲਵਲਿੰਗ ਕੰਪਨੀ ਦੇ ਪ੍ਰਤੀਨਿਧ ਚਾਰ ਵਾਰ ਉੱਥੇ ਆਏ। ਇਕ ਬਹੁਤ ਅਮੀਰ ਆਦਮੀ, ਪਹਾੜ ਦੇ ਅਲੇਖਨ ਲਈ ਉੱਥੇ ਆਇਆ। ਉਸ ਦੇ ਜਾਣ ਮਗਰੋਂ ਕੋਂਚਮਾ ਨੇ ਕੇਸ਼ਵ ਪਿੱਲੈ ਨੂੰ ਬੁਲਾ ਕੇ, ਉਸ ਦਿਨ ਮਾਲਕ ਦੇ ਆਉਣ ਸਮੇਂ ਤਕ ਉਨ੍ਹਾਂ ਲੋਕਾਂ ਦੀ ਫ਼ਾਈਲ ਮੇਜ ਤੇ ਰੱਖਣ ਲਈ ਕਿਹਾ। ਅਤੇ ਇਹ ਵੀ ਕਿਹਾ, ''ਡਰਨਾ ਨਹੀਂ, ਇਹ ਫ਼ਾਈਲ ਮੇਜ ਤੇ ਰੱਖਣ ਕਾਰਨ ਮਾਲਕ ਨਰਾਜ਼ ਨਹੀਂ ਹੋਣਗੇ।''

ਉਸ ਨੇ ਉਸੇ ਤਰ੍ਹਾਂ ਕੀਤਾ। ਫ਼ਾਈਲ ਰੱਖਦੇ ਵਕਤ, ਮਾਲਿਕ ਨੇ ਉਸ ਨੂੰ ਦੇਖ ਕੇ "ਹੂੰ...ਹੂੰ" ਕਿਹਾ। ਕੇਸ਼ਵ ਪਿੱਲੈ ਡਰ ਨਾਲ ਕੰਬ ਗਿਆ। ਪਰ ਤਦ ਤਕ ਕੋਂਚਮਾ ਉੱਥੇ ਪਹੁੰਚ ਗਈ। ਬੱਸ ਦੇ ਇਕ ਮਾਲਿਕ ਦਵਾਰਾ ਦਿੱਤੀ ਗਈ ਕਾਰ ਵਿਚ ਚੀਫ਼ ਸੈਕਟਰੀ ਸੈਰ ਕਰਦੇ ਨੇ। ਇਕ ਪ੍ਰਮੁੱਖ ਸੜਕ ਤੇ ਸਿਰਫ਼ ਉਸ ਦੀ ਬੱਸ ਚੱਲੇਗੀ; ਇਹੋ ਐਲਾਨ ਕੀਤਾ ਗਿਆ।

ਉਸ ਮਗਰੋਂ ਵੀ ਉਸ ਨੇ ਕਈ ਕੁਝ ਦੇਖਿਆ। ਦਿਨ ਦੇ ਦੋ ਵਜੇ ਮਗਰੋਂ ਦੀਵਾਨ ਜੀ ਦੇ ਪ੍ਰਾਈਵੇਟ ਸੈਕਟਰੀ ਅਕਸਰ ਆਇਆ ਕਰਦੇ ਸਨ। ਸਿਰਫ਼ ਮਾਲਿਕ ਦੇ ਨਾਲ ਕੀਤੀ ਜਾਣ ਵਾਲੀ ਸੈਰ ਬਾਰੇ ਉਸ ਨੂੰ ਕੁਝ ਨਹੀਂ ਪਤਾ। ਜੋ ਕੁਝ ਪਤਾ ਹੈ, ਉਸ ਬਾਰੇ ਉਹ ਦੇਖਿਆ—ਸਮਝਿਆ ਪ੍ਰਗਟ ਨਹੀਂ ਕਰਦਾ।

ਇਕ ਮਹੀਨੇ ਤੋਂ ਅਧਿਕ ਹੋ ਜਾਣ ਤੇ ਵੀ ਸ਼ੇਖਰ ਪਿੱਲੈ ਤੇ ਤਕੰਮਾ ਵਿਚੋਂ ਕਿਸੇ ਨੂੰ ਵੀ ਉਸ ਨੇ ਉੱਥੇ ਨਹੀਂ ਦੇਖਿਆ। ਕਿਹਾ ਜਾਂਦਾ ਹੈ ਕਿ ਚੀਫ਼ ਸੈਕਟਰੀ ਸ਼ੇਖਰ ਪਿੱਲੈ ਦੇ ਸਕੇ ਭਰਾ ਨੇ। ਉਸ ਨੂੰ ਹੈਰਾਨੀ ਹੋਈ ਕਿ ਇਹ ਗੱਲ ਕੀ ਹੈ? ਕੇਸ਼ਵ ਪਿੱਲੈ ਨੂੰ ਸ਼ੱਕ ਹੋਇਆ ਕਿ ਇਨ੍ਹਾਂ ਦੇ ਰਿਸ਼ਤੇ ਵਿਚ ਕੁਝ ਗੜਬੜ ਹੈ।

ਇਕ ਦਿਨ ਦੁਪਹਿਰੇ ਰਸੋਈਏ ਨੇ ਆ ਕੇ ਕਿਹਾ ਕਿ ਉਸ ਨੂੰ ਕੋਂਚਮਾ ਬੁਲਾ ਰਹੀ ਹੈ।

ਅਰਾਮ ਕੁਰਸੀ ਤੇ ਕੋਚਮਾ ਬੈਠੀ ਹੋਈ ਹੈ ।

ਕੋਚਮਾ ਨੇ ਪੁੱਛਿਆ, ''ਤੁਹਾਡੇ ਵਿਆਹ ਬਾਰੇ ਕੀ ਗੱਲ ਹੋਈ ?''

ਇਕ ਪਲ ਕੇਸ਼ਵ ਪਿੱਲੈ ਘਬਰਾ ਗਿਆ । ਉਹ ਨਹੀਂ ਜਾਣਦਾ ਕਿ ਕੀ ਉੱਤਰ ਦੇਣਾ ਚਾਹੀਦਾ ਹੈ । ਪਰ ਜਵਾਬ ਦੇਣਾ ਵੀ ਜ਼ਰੂਰੀ ਹੈ ।

''ਕੋਸ਼ੀ ਗੱਲ ਨਹੀਂ ਹੋਈ ।''

''ਇੱਥੇ ਆਉਣ ਤੋਂ ਪਹਿਲਾਂ ਹੀ ਸਭ ਨਿਸਚਿਤ ਕਰ ਲਿਆ ਸੀ ?''

''ਨਹੀਂ ।''

''ਓ ਹੋ ! ਵਿਆਹ ਨਿਸਚਿਤ ਕਰਨ ਤੋਂ ਪਹਿਲਾਂ ਤੇਰੇ ਲਈ ਛੋਟੇ ਭਰਾ ਨੇ ਸਿਫ਼ਾਰਸ਼ ਕੀਤੀ ਸੀ ?''

ਇਸ ਪ੍ਰਸ਼ਨ ਪਿੱਛੇ ਕੋਂਚਮਾ ਦੀ ਸ਼ੇਖਰ ਪਿੱਲੈ ਪ੍ਰਤੀ ਨਿਰਾਸ਼ਾ ਦਿਖਾਈ ਦਿੰਦੀ ਸੀ । ਅਜਿਹਾ ਸੀ ਉਸ ਦਾ ਲਹਿਜਾ ।

ਕੇਸ਼ਵ ਪਿੱਲ ਕੁਝ ਨਾ ਬੋਲਿਆ ।

ਕੋਂਚਮਾ ਨੇ ਫਿਰ ਕਿਹਾ, ''ਤੂੰ ਵਿਆਹ ਕਰਨ ਦੀ ਸਹਿਮਤੀ ਦੇ ਦਿੱਤੀ ਹੈ ਕੀ ?''

ਇਸ ਦਾ ਜਵਾਬ ਕੇਸ਼ਵ ਪਿੱਲੈ ਦੇ ਸਕਦਾ ਹੈ । ਪਰ ਜਵਾਬ ਦਾ ਅਸਰ ਕੀ ਹੋਵੇਗਾ, ਇਸ ਦਾ ਉਸ ਨੂੰ ਵਿਸ਼ਵਾਸ ਨਹੀਂ । ਕੀ ਉਹ ਉਸ ਦੀ ਵਾਸਤਵਿਕ ਸਥਿਤੀ ਜਾਨਣ ਲਈ ਪੁੱਛ ਰਹੀ ਹੈ ? ਜੋ ਵੀ ਹੋਵੇ, ਤਕੰਮਾ ਇਨ੍ਹਾਂ ਦੇ ਭਰਾ ਦੀ ਧੀ ਹੈ । ਖ਼ੂਨ ਦਾ ਪ੍ਰਭਾਵ ਤਾਂ ਜ਼ਰੂਰ ਹੋਵੇਗਾ ਹੀ । ਉਹ ਝੂਠ ਕਹੇਗਾ ਜਾਂ ਸੱਚ—ਇਹ ਪਤਾ ਕਰਨ ਲਈ ਆਵਾਜ਼ ਅਤੇ ਭਾਵ ਬਦਲ ਕੇ ਗੱਲ ਕਰ ਰਹੀ ਹੋਵੇਗੀ ।

ਉਸ ਨੇ ਜਵਾਬ ਦਿੱਤਾ, ''ਅੱਜ ਤਕ ਕੁਝ ਨਹੀਂ ਕਿਹਾ ।''

''ਤੂੰ ਉਸ ਆਦਮੀ ਨੂੰ ਕੁਝ ਕਿਹਾ ਵੀ ਨਹੀਂ ਅਤੇ ਉਸ ਨੇ ਤੇਰੇ ਕੋਲੋਂ ਕੁਝ ਪੁੱਛਿਆ ਵੀ ਨਹੀਂ ?''

ਕੇਸ਼ਵ ਪਿੱਲੈ ਨੇ ਸਪੱਸ਼ਟ ਉੱਤਰ ਦਿੱਤਾ, ''ਨਹੀਂ ।''

ਕੋਂਚਮਾ ਕੁਝ ਦੇਰ ਚੁੱਪ ਰਹੀ । ਇਹ ਸਪੱਸ਼ਟ ਸੀ ਕਿ ਉਸ ਨੇ ਬਹੁਤ ਕੁਝ ਕਹਿਣਾ ਹੈ ।

ਕੋਂਚਮਾ ਨੇ ਬੇਰੁਖੀ ਨਾਲ ਕਿਹਾ, ''ਕੇਸ਼ਵ ਪਿੱਲੈ, ਉਹ ਬਹੁਤ ਬੁਰੇ ਨੇ, ਬਹੁਤ ਬੁਰੇ । ਮੈਨੂੰ ਪਤਾ ਹੈ ਕਿ ਮੈਂ ਆਪਣੇ ਵੰਸ ਦੀ ਖੁਦ ਹੀ ਬੁਰਾਈ ਕਰ ਰਹੀ ਹਾਂ । ਪ੍ਰਤਿੱਭਾ ਤੇ ਸਵੈਅਭਿਮਾਨ ਤੋਂ ਰਹਿਤ ਹਨ ਉਹ । ਤੇਰੇ ਪ੍ਰਤੀ ਮਾਲਿਕ ਦੇ ਦਿਲ ਵਿਚ ਬਹੁਤ ਸਤਿਕਾਰ ਹੈ । ਉਨ੍ਹਾਂ ਨਾਲ ਸੰਬੰਧ ਸਥਾਪਤ ਕਰਕੇ ਤੂੰ ਮਿੱਟੀ ਵਿਚ ਮਿਲ ਜਾਂਏਗਾ ।''

ਕੇਸ਼ਵ ਪਿੱਲੈ ਦੀ ਜ਼ੁਬਾਨ ਤੋਂ, 'ਜੀ ਹਜ਼ੂਰ' ਸ਼ਬਦ ਨਿਕਲ ਗਿਆ ।

ਕੋਂਚਮਾ ਨੇ ਆਪਣੀ ਗੱਲ ਜਾਰੀ ਰੱਖੀ, ''ਉਸ ਵਿਆਹ ਕਾਰਨ ਹੀ ਇੱਥੇ ਨਿਯੁੱਕਤ ਹੋਈ ਹੈ । ਜਦੋਂ ਮੈਨੂੰ ਪਤਾ ਲੱਗਿਆ ਕਿ ਤੂੰ ਚੰਗਾ ਆਦਮੀ ਏਂ, ਤਦ ਹੀ ਮੈਂ ਇਹ ਸਭ ਕੁਝ ਕਿਹਾ ਹੈ । ਹੁਣ ਤੂੰ ਖੁਦ ਹੀ ਸੋਚ ਲੈ ।

ਉਸ ਨੇ ਫਿਰ 'ਜੀ ਹਜ਼ੂਰ' ਕਿਹਾ ।

ਫਿਰ ਕੋਂਚਮਾ ਨੇ ਉਸ ਨੂੰ ਵਿਦਾ ਕਰ ਦਿੱਤਾ ।

ਕੇਸ਼ਵ ਪਿੱਲੈ ਦੀ ਸਾਰੀ ਵਿਚਾਰਧਾਰਾ ਭ੍ਰਸ਼ਟ ਹੋ ਗਈ । ਉਸ ਨੂੰ ਸ਼ੱਕ ਹੋਇਆ, ਕਿ ਜੋ ਉਸ ਨੇ ਸੁਣਿਆ ਸੀ, ਸਭ ਠੀਕ ਹੀ ਨਿਕਲਿਆ ।

ਕੁਝ ਦੇਰ ਮਗਰੋਂ ਉਸ ਦੀ ਵਿਚਾਰਧਾਰਾ ਨੂੰ ਪ੍ਰਕਾਸ਼ ਮਿਲਿਆ । ਕੋਂਚਮਾ ਦਾ ਕਹਿਣਾ ਹੈ ਕਿ ਤਕੰਮਾ ਨਾਲ ਵਿਆਹ ਨਾ ਕਰਨਾ । ਜੇ ਵਿਆਹ ਕੀਤਾ ਤਾਂ ਬਰਬਾਦ ਹੋ ਜਾਉਗੇ । ਉਸ ਦਾ ਅਰਥ ਹੋਇਆ ਕਿ ਇਥੋਂ ਚਲੇ ਜਾਣਾ ਚਾਹੀਦਾ ਹੈ, ਕਿਉਂ ?

ਇਕ ਗੱਲ ਉਸ ਨੂੰ ਸਪੱਸ਼ਟ ਹੋ ਗਈ । ਪਾਰਕਵਿਯੂ ਵਿਚ ਉਹ ਸਥਿਰ ਹੋ ਗਿਆ । ਜੇ ਤਕੰਮਾ ਨਾਲ ਵਿਆਹ ਨਾ ਕਰੇ, ਸ਼ਾਇਦ ਤਦ ਵੀ ਉਸ ਨੂੰ ਇਥੋਂ ਕੱਢਿਆ ਨਹੀਂ ਜਾਵੇਗਾ ।

ਅਜਿਹਾ ਸੰਭਵ ਹੋ ਸਕੇਗਾ ? ਅਜਿਹਾ ਕੇਸ਼ਵ ਪਿੱਲੈ ਨੇ ਕਦੇ ਨਹੀਂ ਸੀ ਸੋਚਿਆ । ਜੇ ਵਿਆਹ ਨਾ ਹੋਇਆ ਤਾਂ ਨੌਕਰੀ ਛੁੱਟ ਜਾਏਗੀ, ਅਜਿਹਾ ਸੀ ਉਸ ਦਾ ਡਰ । ਵਿਆਹ ਕੀਤਾ ਤਾਂ ਉਸ ਦੀ ਨੌਕਰੀ ਚਲੀ ਜਾਵੇਗੀ, ਅਜਿਹੀ ਅਵਸਥਾ ਵੀ ਹੈ ।

ਕਿੰਨਾ ਵਿਸ਼ਵਾਸ ਹੈ ! ਉਦੋਂ ਹੀ ਕਿੱਟੂ ਮਾਮੇ ਦੇ ਸ਼ਬਦ ਉਸ ਦੇ ਕੰਨਾਂ ਵਿਚ ਗੂੰਜਣ ਲੱਗੇ, "ਉਹ ਭਾਗਾਂ ਵਾਲੀ ਹੈ ।"

ਉਸ ਦਿਨ ਉਸ ਨੇ ਘਰ ਲਈ ਚਿੱਠੀ ਲਿਖੀ, ਕਿ ਉਹ ਕਿੱਥੇ ਹੈ ਤੇ ਉਸ ਦਾ ਕੰਮ ਕੀ ਹੈ । ਪਰ ਇਹ ਨਹੀਂ ਲਿਖਿਆ ਕਿ ਉਸ ਨੂੰ ਕਿਸ ਤਰ੍ਹਾਂ ਇਹ ਨੌਕਰੀ ਪ੍ਰਾਪਤ ਹੋਈ, ਇਹ ਲਿਖਣ ਵਾਲੀ ਗੱਲ ਵੀ ਤਾਂ ਨਹੀਂ । ਉਸ ਚਿੱਠੀ ਵਿਚ ਕਾਤਰਯਨੀ ਬਾਰੇ ਵਿਸ਼ੇਸ ਰੂਪ ਵਿਚ ਲਿਖਿਆ ਸੀ । ਹੁਣ ਤਕ ਦੀ ਜ਼ਿੰਦਗੀ ਵਿਚ ਉਸ ਨੇ ਪਹਿਲੀ ਵੇਰ ਆਪਣੀ ਪਤਨੀ ਬਾਰੇ ਪੁੱਛਿਆ ਸੀ । ਉਹ ਭਾਗਾਂ ਵਾਲੀ ਹੈ ਨਾ ? ਉਸ ਨੇ ਕਾਤਰਯਨੀ ਦੇ ਰੂਪ ਦਾ ਮਨ ਵਿਚ ਹੀ ਅੰਦਾਜ਼ਾ ਲਾਉਣ ਦਾ ਯਤਨ ਕੀਤਾ । ਪਰ ਉਹ ਸਪੱਸ਼ਟ ਨਹੀਂ ਹੋ ਰਿਹਾ ਹੈ । ਅਜੇ ਤਕ ਉਸ ਨੇ ਚੰਗੀ ਤਰ੍ਹਾਂ ਉਸ ਨੂੰ ਦੇਖਿਆ ਵੀ ਤਾਂ ਨਹੀਂ ।

ਉਸ ਦਿਨ ਕੇਸ਼ਵ ਪਿੱਲੈ ਵਿਸ਼ੇਸ਼ ਰੂਪ ਵਿਚ ਸੰਤੁਸ਼ਟੀ ਮਹਿਸੂਸ ਕਰ ਰਿਹਾ ਸੀ । ਇਕ ਤਰ੍ਹਾਂ ਦਾ ਮਾਨਸਿਕ ਸੁਖ ਵੀ, ਅਜਿਹਾ ਸੁਖ ਉਸ ਨੂੰ ਕਦੀ ਨਹੀਂ ਸੀ ਅਨੁਭਵ ਹੋਇਆ । ਉਸ ਦਿਨ ਮਾਤੇਵਨ ਪਿੱਲੈ, ਗੋਵਿੰਦਨ ਨਾਇਰ ਦੀ ਇਕ ਚਿੱਠੀ ਲੈ ਕੇ ਪਾਰਕਵਿਯੂ ਵਿਚ ਆਇਆ । ਕੇਸ਼ਵ ਪਿੱਲੈ ਨੇ ਚਿੱਠੀ ਪੜ੍ਹੀ । ਉਸ ਵਿਚ ਲਿਖਿਆ ਸੀ ਕਿ ਅਗਲੇ ਦਿਨ ਪੰਜ ਵਜੇ ਪਾਰਕ ਵਿਚ ਮਿਲਣਾ । ਇਕ ਬਹੁਤ ਜ਼ਰੂਰੀ ਗੱਲ ਕਰਨੀ ਹੈ । ਵਿਭਾਗ ਦੀਆਂ ਸਾਰੀਆਂ ਗੱਲਾਂ ਕੇਸ਼ਵ ਪਿੱਲੈ ਤੋਂ ਪੁੱਛੀਆਂ । ਮਾਤੇਵਨ ਪਿੱਲੈ ਦਾ ਕਹਿਣਾ ਸੀ ਕਿ ਨਵੇਂ ਸੁਪਰਨਟੈਂਡੈਂਟ ਰਾਮਚੰਦਰਨ ਨਾਇਰ ਦਾ ਪ੍ਰਬੰਧ ਬਹੁਤ ਸਖਤ ਹੈ । ਤਕੰਮਾ ਨੂੰ ਘੰਟੇ ਵਿਚ ਚਾਲੀ ਵੇਰ ਕਮਰੇ ਵਿਚ ਬੁਲਾ ਕੇ ਡਾਂਟਦਾ-ਫਟਕਾਰਦਾ ਹੈ । ਹੁਣ ਕੁਝ ਨਰਮ ਹੈ । ਸਾਰਿਆਂ ਨਾਲ ਇਸੇ ਤਰ੍ਹਾਂ ਜ਼ੁਲਮ ਹੋ ਰਿਹਾ ਹੈ ।

ਕੇਸ਼ਵ ਪਿੱਲੈ ਨੇ ਫਿਰ ਉਹ ਚਿੱਠੀ ਪੜ੍ਹੀ । ਉਸ ਨੇ ਕੋਈ ਗੰਭੀਰ ਗੱਲ ਕਹਿਣੀ

ਹੋਵੇਗੀ। ਉਸ ਨੇ ਸੋਚਿਆ ਕਿ ਅਜਿਹੀ ਕਿਹੜੀ ਗੱਲ ਹੋ ਸਕਦੀ ਹੈ। ਪਰ ਉਸਦੀ ਸਮਝ ਵਿਚ ਕੁਝ ਨਾ ਆਇਆ।

ਅਗਲੇ ਦਿਨ ਸਾਰਾ ਕੰਮ ਚਾਰ ਵਜੇ ਹੀ ਖਤਮ ਕਰਕੇ ਕੇਸ਼ਵ ਪਿੱਲੈ ਆਗਿਆ ਲੈ ਕੇ ਚਲੇ ਗਿਆ। ਗੋਵਿੰਦਨ ਨਇਰ ਸਾਢੇ ਪੰਜ ਵਜੇ ਪਾਰਕ ਵਿਚ ਆਇਆ। ਕੇਸ਼ਵ ਪਿੱਲੈ ਉਸ ਦੀਆਂ ਗੱਲਾਂ ਸੁਣਨ ਲਈ ਵਿਆਕੁਲ ਹੋਇਆ ਇੰਤਜ਼ਾਰ ਕਰ ਰਿਹਾ ਸੀ। ਗੋਵਿੰਦਨ ਨਾਇਰ ਨੇ ਸਧਾਰਨ ਰੂਪ ਵਿਚ ਗੱਲ ਸ਼ੁਰੂ ਕੀਤੀ, ਜਿਵੇਂ ਕੋਈ ਖਾਸ ਗੱਲ ਨਾ ਹੋਵੇ।

"ਤੂੰ ਇੰਨੀ ਜਲਦੀ ਸਾਨੂੰ ਭੁੱਲ ਗਿਆ ਦੋਸਤਾ! ਚੰਗਾ ਸਾਥੀ ਏਂ!"

ਕੇਸ਼ਵ ਪਿੱਲੈ ਨੇ ਆਪਣੇ ਕੰਮਾਂ ਦੀ ਵਿਆਖਿਆ ਕੀਤੀ। ਐਤਵਾਰੀਂ ਵੀ ਛੁੱਟੀ ਨਹੀਂ ਮਿਲਦੀ। ਫਿਰ ਉਸ ਨੇ ਪੁੱਛਿਆ ਕਿ ਉਸ ਨੇ ਕੀ ਕਹਿਣਾ ਸੀ।

"ਕੁਝ ਨਹੀਂ। ਦੱਸ ਦਿਆਂਗਾ। ਗੋਵਿੰਦਨ ਨਾਇਰ ਨੇ ਇੰਜ ਕਿਹਾ। ਜ਼ਰੂਰ ਹੀ ਉਸ ਨੇ ਕੋਈ ਖਾਸ ਗੱਲ ਕਹਿਣੀ ਹੈ। ਪਰ ਕੇਸ਼ਵ ਪਿੱਲੈ ਨੂੰ ਲੱਗਿਆ ਜਿਵੇਂ ਉਸ ਲਈ ਉਹ ਪ੍ਰੇਸ਼ਾਨ ਹੋ ਰਿਹਾ ਹੈ।

ਗੋਵਿੰਦਨ ਨਾਇਰ ਨੇ ਸਾਧਾਰਨ ਰੂਪ ਨਾਲ ਪੁੱਛਿਆ, "ਵਿਆਹ ਦਾ ਫੈਸਲਾ ਕੀਤਾ?"

ਹੌਸਲਾ ਕਰਕੇ ਕੇਸ਼ਵ ਪਿੱਲੈ ਨੇ ਕਿਹਾ, "ਨਹੀਂ। ਕਿਉਂ ਪੁੱਛਿਆ?"

"ਕੁਝ ਨਹੀਂ। ਇੰਨਾ ਸਮਾਂ ਬੀਤ ਗਿਆ, ਇਸ ਲਈ ਪੁੱਛਿਆ।"

ਬਿਲਕੁਲ ਬੇਕਾਰ ਸਵਾਲ ਨਹੀਂ ਸੀ ਇਹ। ਜਿਹੜਾ ਵੀ ਕਹਿੰਦਾ ਹੈ, ਸ਼ੱਕ ਨਾਲ ਹੀ ਕਹਿੰਦਾ ਹੈ। ਫਿਰ ਉਸ ਦੀ ਗੱਲ ਸੁਨਣ ਲਈ ਕੇਸ਼ਵ ਪਿੱਲੈ ਵਿਆਕੁਲ ਹੋ ਗਿਆ। ਗੋਵਿੰਦਨ ਨਾਇਰ ਨੇ ਕਿਹਾ—

"ਠੀਕ ਨਹੀਂ ਲੱਗੇਗਾ, ਪਰ ਠੀਕ ਲੱਗੇ ਜਾਂ ਨਾ, ਦੱਸਣਾ ਸਾਡਾ ਫ਼ਰਜ਼ ਹੈ। ਸਾਡੇ ਵਿਚੋਂ ਕਿਸੇ ਨੂੰ ਵੀ ਇਹ ਪਸੰਦ ਨਹੀਂ ਕਿ ਤੂੰ ਤਕੰਮਾ ਨਾਲ ਵਿਆਹ ਕਰੇਂ। ਸਾਨੂੰ ਪਤਾ ਹੈ ਕਿ ਸਾਡੀ ਇੱਛਾ ਦਾ ਇਸ ਨਾਲ ਕੋਈ ਸਰੋਕਾਰ ਨਹੀਂ। ਤੂੰ ਨੌਕਰੀ ਵਿਚ ਉਨਤੀ ਕਰਕੇ ਕੁਝ ਵੀ ਬਣ ਜਾ ਪਰ ਵਿਆਹ ਠੀਕ ਨਹੀਂ। ਉਸ ਨਾਲੋਂ ਤਾਂ ਇੰਜ ਹੀ ਰਹਿਣਾ ਠੀਕ ਹੈ।"

ਇਹ ਇਕ ਭਾਸ਼ਨ ਸੀ। ਉਹ ਮੋਹ ਨਾਲ ਕਹਿ ਰਿਹਾ ਸੀ। ਬਗੈਰ ਕਿਸੇ ਭਾਵ-ਭੇਦ ਤੋਂ ਕੇਸ਼ਵ ਪਿੱਲੈ ਸੁਣ ਰਿਹਾ ਸੀ। ਉਸ ਭਾਸ਼ਨ ਦੇ ਪਹਿਲੇ ਪੜਾਅ ਮਗਰੋਂ ਕੇਸ਼ਵ ਪਿੱਲੈ ਨੇ ਪੁੱਛਿਆ, "ਆਖਰ ਗੱਲ ਕੀ ਹੈ, ਦੱਸੋ?"

"ਤੈਨੂੰ ਤਕੰਮਾ ਨਾਲ ਵਿਆਹ ਨਹੀਂ ਕਰਨਾ ਚਾਹੀਦਾ ਇਹੀ ਅਸੀਂ ਕਹਿੰਦੇ ਹਾਂ।"

"ਉਸ ਕਾਰਨ ਇੰਨੀਆਂ ਸਹੂਲਤਾਂ ਮਿਲੀਆਂ। ਫਿਰ ਨਾ ਕਰਨਾ, ਕਹਿੰਦੇ..."

ਕੇਸ਼ਵ ਪਿੱਲੈ ਦੀ ਗੱਲ ਪੂਰੀ ਹੋਣ ਤੋਂ ਪਹਿਲਾਂ ਹੀ ਗੋਵਿੰਦਨ ਨਾਇਰ ਨੇ ਕਿਹਾ, "ਤੂੰ ਅੱਜ ਕੱਲ੍ਹ ਉਸ ਨੂੰ ਦੇਖਦਾ ਵੀ ਏਂ? ਕਦੇ ਉੱਥੇ ਜਾਂਦਾ ਵੀ ਏਂ?"

"ਨਹੀਂ।"

"ਉਹ ਪਹਿਲਾਂ ਵਾਲੀ ਤਕੰਮਾ ਨਹੀਂ ਹੈ। ਜਿਹੜੀ ਕੁੜੀ ਅਸੀਂ ਵੇਖੀ ਸੀ, ਉਹ, ਉਹ ਨਹੀਂ ਹੈ। ਉਹ ਬਹੁਤ ਭਿਆਨਕ ਹੈ।"

ਅਸਹਿਮਤੀ ਪ੍ਰਗਟ ਕਰਦੇ ਹੋਏ ਕੇਸ਼ਵ ਪਿੱਲੈ ਨੇ ਪੁੱਛਿਆ :

"ਉਸ ਨੂੰ ਕੀ ਹੋ ਗਿਆ। ਕੀ ਤਬਦੀਲੀ ਆ ਗਈ ?"

ਕੋਈ ਮਹਾਨ ਭੇਦ ਬਾਹਰ ਕੱਢਣ ਵਾਂਗ ਗੋਵਿੰਦਨ ਨਾਇਰ ਨੇ ਗੰਭੀਰਤਾ ਨਾਲ ਕਿਹਾ, "ਉਹ ਹੁਣ ਰਾਮਚੰਦਰਨ ਨਾਇਰ ਦੀ ਪ੍ਰੇਮਿਕਾ ਹੈ।"

ਗੋਵਿੰਦਨ ਨਾਇਰ ਨੇ ਸੋਚਿਆ, ਕੇਸ਼ਵ ਪਿੱਲੈ ਬੇਹੋਸ਼ ਹੋ ਕੇ ਗਿਰ ਜਾਵੇਗਾ। ਚੀਕੇਗਾ, ਜਾਂ ਵਾਲ ਪੁੱਟਦਾ ਹੋਇਆ ਦੌੜ ਜਾਵੇਗਾ। ਉਸ ਦੋਸਤ ਨੇ ਸੋਚਿਆ ਕਿ ਇਕ ਬਿਜਲੀ ਵਾਂਗ ਇਹ ਖ਼ਬਰ ਉਸ ਤੇ ਗਿਰੇਗੀ।

ਪਰ ਕੇਸ਼ਵ ਪਿੱਲੈ ਨਿਰਵਿਕਾਰ ਭਾਵ ਨਾਲ ਮੌਨ ਖੜ੍ਹਾ ਰਿਹਾ। ਗੋਵਿੰਦਨ ਨਾਇਰ ਨੂੰ ਵਹਿਮ ਹੋਇਆ ਕਿ ਉਸ ਸਾਹਮਣੇ ਖੜ੍ਹਾ ਇਹ ਕੇਸ਼ਵ ਪਿੱਲੈ ਹੀ ਹੈ। ਉਹ ਹੈਰਾਨ ਸੀ, ਇਹ ਕੇਸ਼ਵ ਪਿੱਲੈ ਨਹੀਂ।

ਗੋਵਿੰਦਨ ਨਾਇਰ ਨੇ ਪੁੱਛਿਆ, "ਤੂੰ ਇਹ ਗੱਲ ਪਹਿਲਾਂ ਤੋਂ ਹੀ ਜਾਣਦਾ ਸੀ।"

"ਨਹੀਂ।"

"ਫਿਰ ?"

"ਫਿਰ ਕਿਉਂ ?"

"ਤੂੰ ਇੰਜ ਖੜ੍ਹਾ ਏਂ...?"

"ਤਾਂ ਮੈਨੂੰ ਕੀ ਕਰਨਾ ਚਾਹੀਦਾ ਹੈ ?"

ਗੋਵਿੰਦਨ ਨਾਇਰ ਨੇ ਨੀਵੀਂ ਪਾ ਲਈ। ਕੀ ਕੇਸ਼ਵ ਪਿੱਲੈ ਦਾ ਕਹਿਣਾ ਠੀਕ ਵੀ ਹੈ ? ਉਸ ਨੇ ਪੁੱਛਿਆ :

"ਤੂੰ ਉਸ ਨੂੰ ਪਿਆਰ ਕਰਦਾ ਸੀ ਨਾ ?"

ਉਸ ਦਾ ਜੁਆਬ ਇਕ ਹੋਰ ਪ੍ਰਸ਼ਨ ਸੀ :

"ਪਿਆਰ ਕੀਤਾ ਤਾਂ ?"

ਗੋਵਿੰਦਨ ਨਾਇਰ ਲਾਜੁਆਬ ਹੋ ਗਿਆ। ਕੁਝ ਦੇਰ ਮਗਰੋਂ ਉਸ ਨੇ ਪੁੱਛਿਆ, "ਤੂੰ ਉਸ ਨਾਲ ਵਿਆਹ ਕਰੇਂਗਾ ?"

ਕੇਸ਼ਵ ਪਿੱਲੈ ਨੇ ਜੁਆਬ ਦਿੱਤਾ, "ਵਿਆਹ ਦੀ ਗੱਲ ਰਹਿਣ ਦੇ। ਇਹ ਮਗਰੋਂ ਸੋਚਾਂਗਾ। ਤੈਨੂੰ ਇਹ ਕਿਵੇਂ ਪਤਾ ਲੱਗਿਆ ?"

ਉਹ ਸਮੁੱਚੀ ਕਹਾਣੀ ਗੋਵਿੰਦਨ ਨਾਇਰ ਨੇ ਬਿਆਨ ਕੀਤੀ। ਜਿਸ ਦਿਨ ਰਾਮਚੰਦਰਨ ਨਾਇਰ ਨੇ ਚਾਰਜ ਲਿਆ; ਉਸ ਦਿਨ ਤਕੰਮਾ ਦੇ ਕੰਮ ਵਿਚ ਗਲਤੀਆਂ ਸਨ। ਇਕ ਦਿਨ ਵਿਚ ਸੌ ਵੇਰ ਕਮਰੇ ਵਿਚ ਬੁਲਾਇਆ ਸੀ। ਫਿਰ ਕੰਮ ਹੋ ਗਿਆ। ਪਹਿਲੋਂ ਪਹਿਲ ਉਹ ਹੋ ਕੇ ਵਾਪਸ ਆਉਂਦੀ ਸੀ। ਉਹ ਖੂਬ ਡਾਂਟਦੇ ਸਨ। ਹੁਣ ਉਹ ਤੇ ਸੁਪਰਨਟੈਂਡੇਟ ਜਲਦੀ ਦਫ਼ਤਰ ਆ ਜਾਂਦੇ ਨੇ। ਉਸ ਦੇ ਘਰ ਅੱਗੋਂ ਜਾਂਦੀ

ਸੜਕ 'ਤੇ ਜਾਂਦੇ ਹੋਏ ਰਾਤਾਂ ਨੂੰ ਸੁਪਰਨਟੈਂਡੈਂਟ ਨੂੰ ਮੈਂ ਤਿੰਨ ਚਾਰ ਵਾਰ ਦੇਖਿਆ ਹੈ। ਇਹ ਸੀ ਗੋਵਿੰਦਨ ਨਾਇਰ ਦਵਾਰਾ ਦੱਸੀ ਗਈ ਕਹਾਣੀ।

ਕੇਸ਼ਵ ਪਿੱਲੈ ਨੇ ਸੋਚਿਆ ਕਿ ਉਸ ਦਵਾਰਾ ਚੜੀ ਅਤੇ ਉਤਰੀ ਪੌੜੀ ਤੋਂ ਰਾਮਚੰਦਰਨ ਚੜਦਾ ਅਤੇ ਉਤਰਦਾ ਹੋਵੇਗਾ। ਫਿਰ ਕੇਸ਼ਵ ਪਿੱਲੈ ਨੇ ਅਪਣਾ ਅਨੁਭਵ ਯਾਦ ਕੀਤਾ। ਸ਼ਾਇਦ ਉਸ ਨੇ ਖ਼ੁਦ ਨੂੰ ਚੰਗਾ ਲੱਗਣ ਵਾਲਾ ਆਦਮੀ ਲੱਭ ਲਿਆ ਹੋਵੇਗਾ।

ਅਤੇ ਅਹਿਲ ਖੜ੍ਹਾ ਕੇਸ਼ਵ ਪਿੱਲੈ ਗੋਵਿੰਦਨ ਨਾਇਰ ਲਈ ਇਕ ਸਮੱਸਿਆ ਸੀ।

"ਕੋਈ ਗੱਲ ਸਮਝ ਵਿਚ ਨਹੀਂ ਆਉਂਦੀ।" ਗੋਵਿੰਦਨ ਨਾਇਰ ਨੇ ਸਪੱਸ਼ਟ ਕੀਤਾ, "ਤੁਸੀਂ ਨਿਸਚਿੰਤ ਹੋ ਕੇਸ਼ਵ ਪਿੱਲੈ।"

"ਕੀ ਉਸ ਨਾਲ ਤੁਸੀਂ ਇਹ ਸਭ ਨਾਟਕ ਕੀਤਾ ਸੀ ?"

ਕੇਸ਼ਵ ਪਿੱਲੈ ਨੇ ਕੁਝ ਗੰਭੀਰਤਾ ਨਾਲ ਪੁੱਛਿਆ, "ਤੂੰ ਕਰੇਂਗਾ ਜਾਣ ਕੇ ?"

"ਤੂੰ ਉਸ ਨੂੰ ਧੋਖਾ ਦਿੱਤਾ।"

ਕੇਸ਼ਵ ਪਿੱਲੈ ਨੇ ਬਹੁਤ ਗੰਭੀਰਤਾ ਨਾਲ ਕਿਹਾ, "ਭਾਈ ਇਹ ਸਭ ਪੁੱਛਣਾ ਬੇਕਾਰ ਹੈ। ਇਹ ਸਭ ਮੇਰੇ ਮਨ ਦਾ ਕੰਮ ਹੈ।"

ਗੋਵਿੰਦਨ ਨਾਇਰ ਨੇ ਕਿਹਾ—"ਠੀਕ ਹੈ, ਮੈਂ ਤਾਂ ਦਿਲੀ ਪਿਆਰ ਕਾਰਨ ਇੱਥੇ ਆ ਕੇ ਪੁੱਛਿਆ। ਜਿਨ੍ਹਾਂ ਨੇ ਮੈਨੂੰ ਇੱਥੇ ਭੇਜਿਆ ਹੈ, ਉਨ੍ਹਾਂ ਨੂੰ ਮੈਂ ਤੁਹਾਡੇ ਨਾਲ ਕੀਤੀਆਂ ਗੱਲਾਂ ਬਾਰੇ ਦੱਸਾਂਗਾ। ਫਿਰ ਕਦੇ ਭਵਿੱਖ ਵਿਚ ਇੰਜ ਆ ਕੇ ਕੁ: ਨਹੀਂ ਪੁੱਛਾਂਗਾ।"

ਅਜਿਹੀਆਂ ਭਾਵਨਾਵਾਂ ਲੈ ਕੇ ਗੋਵਿੰਦਨ ਨਾਇਰ ਜਾਵੇਗਾ, ਅਜਿਹਾ ਸੋਚ ਕੇ ਕੇਸ਼ਵ ਪਿੱਲੈ ਨੂੰ ਸ਼ੱਕ ਹੋਇਆ ਕਿ ਇਹ ਉੱਥੇ ਜਾ ਕੇ ਸਾਰਿਆਂ ਨੂੰ ਕਹੇਗਾ ਕਿ ਮੈਂ ਤਾਂ ਨਾਟਕ ਖੇਡ੍ਹਿਆ ਸੀ। ਉਸ ਨੂੰ ਧੋਖਾ ਦਿੱਤਾ ਸੀ ਆਦਿ। ਕੱਲ੍ਹ ਪੂਰਾ ਸ਼ਹਿਰ ਜਾਣ ਜਾਵੇਗਾ। ਇਹ ਗੱਲ ਇਸ ਤਰ੍ਹਾਂ ਸਭ ਨੂੰ ਨਹੀਂ ਪਤਾ ਹੋਣੀ ਚਾਹੀਦੀ। ਤਕੰਮਾ ਤਾਂ ਅਪਰਾਧੀ ਸਿੱਧ ਹੋ ਹੀ ਚੁੱਕੀ ਹੈ। ਪਰ ਕੇਸ਼ਵ ਪਿੱਲੈ ਨੂੰ ਲੱਗਿਆ ਕਿ ਉਹ ਕੁਝ ਵਧੇਰੇ ਹੀ ਬੋਲ ਗਿਆ ਹੈ।"

ਉਸ ਨੇ ਕਿਹਾ, "ਭਰਾਵਾ ਉੱਥੇ ਜਾ ਕੇ ਅਜਿਹਾ ਨਾ ਕਹਿਣਾ।"

"ਫਿਰ ਮੈਨੂੰ ਕੀ ਕਹਿਣਾ ਚਾਹੀਦਾ ਹੈ ? ਮੇਰੇ ਸਾਥੀਆਂ ਨੇ ਮੈਨੂੰ ਭੇਜਿਆ ਹੈ।"

"ਕੁਝ ਹੋਰ ਕਹਿ ਦੇਣਾ।"

ਗੋਵਿੰਦਨ ਨਾਇਰ ਨੇ ਕਿਹਾ, "ਮੈਨੂੰ ਸਭ ਕੁਝ ਪਤਾ ਲੱਗ ਗਿਆ ਹੈ। ਮੇਰੀ ਸਮਝ ਵਿਚ ਜੋ ਕੁਝ ਵੀ ਆਏਗਾ, ਮੈਂ ਆਪਣੇ ਸਾਥੀਆਂ ਨੂੰ ਦੱਸਾਂਗਾ। ਹੋਰ ਕੁਝ ਕਹਿ ਹੀ ਨਹੀਂ ਸਕਾਂਗਾ।"

ਕੇਸ਼ਵ ਪਿੱਲੈ ਨੇ ਹੱਸ ਕੇ ਕਿਹਾ, "ਵੀਰਿਆ ਪਦ ਪ੍ਰੀਵਰਤਨ ਦਾ ਵਕਤ ਆ ਗਿਆ ਹੈ।"

ਗੋਵਿੰਦਨ ਨਾਇਰ ਹੱਕਾਬੱਕਾ ਰਹਿ ਗਿਆ। ਡਰ ਨਾਲ ਨਹੀਂ, ਸਗੋਂ ਕੇਸ਼ਵ ਪਿੱਲੈ ਵਿਚ ਤਬਦੀਲੀ ਦੇਖ ਕੇ।

ਗੋਵਿੰਦਨ ਨਾਇਰ ਚੁੱਪਚਾਪ ਵਾਪਸ ਆ ਗਿਆ।

ਕੇਸ਼ਵ ਪਿੱਲੈ ਨੂੰ ਨਹੀਂ ਪਤਾ ਕਿ ਉਹ ਵਿਭਾਗ ਵਿਚ ਪਹੁੰਚ ਕੇ ਕੀ ਕੀ ਕਹੇਗਾ। ਤਕੰਮਾ ਸਭ ਸਮਝ ਜਾਵੇਗੀ, ਉਹ ਕੁਝ ਪਹਿਲਾਂ ਹੀ ਸਮਝ ਜਾਵੇਗੀ, ਬਸ ਇੰਨਾ ਹੀ। ਕੇਸ਼ਵ ਪਿੱਲੈ ਨੇ ਸੋਚਿਆ, ਉਹ ਜੋ ਕੁਝ ਵੀ ਸਮਝੇ ਉਸ ਨੂੰ ਸਮਝਣ ਦਿਉ। ਇਸ ਤਰ੍ਹਾਂ ਉਸ ਨੇ ਖੁਦ ਨੂੰ ਸੰਤੁਸ਼ਟ ਕੀਤਾ।

## 11

ਕੇਸ਼ਵ ਪਿੱਲੈ ਦੀ ਸਥਿਤੀ ਸੁਰੱਖਿਅਤ ਹੋ ਰਹੀ ਹੈ। ਮਾਲਕ ਅਤੇ ਕੌਂਚਮਾ ਦੋਵੇਂ ਹੀ ਉਸ ਤੋਂ ਖੁਸ਼ ਹਨ। ਤਕੰਮਾ ਨਾਲ ਵਿਆਹ ਨਾ ਕਰਨ ਤੇ ਕੋਈ ਨੁਕਸਾਨ ਨਹੀਂ ਹੋਵੇਗਾ। ਜੇ ਅਜਿਹਾ ਪੁੱਛਿਆ ਗਿਆ ਕਿ ਉਨਤੀ ਕਾਰਨ ਤਕੰਮਾ ਨੂੰ ਕਿਉਂ ਛੱਡ ਦਿੱਤਾ ਗਿਆ, ਤਾਂ ਇਸ ਦਾ ਜੁਆਬ ਵੀ ਉਸ ਕੋਲ ਹੈ। ਉਹ ਚੰਗੇ ਸੁਭਾਅ ਵਾਲੀ ਨਹੀਂ ਹੈ। ਤਕੰਮਾ ਦੇ ਇਸ ਸੁਭਾਅ ਨੂੰ ਉਹ ਚੰਗੀ ਤਰ੍ਹਾਂ ਜਾਣਦਾ ਹੈ। ਕੇਸ਼ਵ ਪਿੱਲੈ ਨੂੰ ਤਕੰਮਾ ਬਾਰੇ ਸੱਭ ਪਤਾ ਹੈ। ਜੇ ਨਾ ਪਤਾ ਹੁੰਦਾ ਤਾਂ ਹੈਰਾਨੀ ਦੀ ਗੱਲ ਹੁੰਦੀ। ਉਸ ਨੂੰ ਹਮੇਸ਼ਾਂ ਇਕ ਮਰਦ ਚਾਹੀਦਾ ਹੈ।

ਦਫ਼ਤਰ ਦੇ ਕੰਮਾਂ ਵਿਚ ਕੇਸ਼ਵ ਪਿੱਲੈ ਬਹੁਤ ਹੁਸ਼ਿਆਰ ਹੋ ਗਿਆ ਹੈ। ਮਾਲਕ ਦੀ ਮਰਜ਼ੀ ਉਹ ਚੰਗੀ ਤਰ੍ਹਾਂ ਸਮਝ ਗਿਆ ਹੈ। ਉਸ ਨੂੰ ਮਨ ਵਿਚ ਰੱਖ ਕੇ ਉਹ ਹੁਕਮ ਲਈ ਫਾਈਲਾਂ ਮੇਜ ਤੇ ਰੱਖਦਾ ਹੈ। ਮੇਜ ਤੇ ਸਿਰਫ਼ ਫਾਈਲ ਹੀ ਨਹੀਂ ਰੱਖਦਾ ਸਗੋਂ ਕੰਮ ਵੀ ਪੂਰੀ ਤਰ੍ਹਾਂ ਸਪੱਸ਼ਟ ਕਰਦਾ ਹੈ। ਚੀਫ਼ ਸੈਕਟਰੀ ਨੂੰ ਦਫ਼ਤਰ ਦੇ ਕੰਮ ਤੇ ਪੂਰਾ ਭਰੋਸਾ ਹੈ। ਚੀਫ਼ ਸੈਕਟਰੀ ਦਫ਼ਤਰ ਵਿਚ ਕੋਈ ਵਧੇਰੇ ਕੰਮ ਨਹੀਂ ਕਰਦਾ।

ਕੇਸ਼ਵ ਪਿੱਲੈ ਨੂੰ ਖੁਸ਼ੀ ਹੈ। ਉਸਦੀ ਬੁੱਧੀ ਵਿਚ ਰੋਸ਼ਨੀ ਹੈ। ਇੰਨਾ ਹੋਣ ਤੇ ਵੀ ਉਸ ਨੂੰ ਵਿਸ਼ਵਾਸ ਨਹੀਂ ਕਿ ਉਸ ਦਾ ਅਸਤਿਤਵ ਪੂਰੇ ਰੂਪ ਵਿਚ ਦ੍ਰਿੜ੍ਹ ਹੋ ਗਿਆ ਹੈ ਜਾਂ ਅਜੇ ਦ੍ਰਿੜ੍ਹ ਹੋਣਾ ਹੈ। ਇਸ ਦਾ ਕਾਰਨ ਵੀ ਹੈ। ਅੱਜ ਕੱਲ ਚੀਫ਼ ਸੈਕਟਰੀ ਦੀ ਸਥਿਤੀ ਵੀ ਤਾਂ ਸੁਰੱਖਿਅਤ ਨਹੀਂ ਹੈ। ਇਸ ਵਿਚ ਸ਼ੱਕ ਨਹੀਂ। ਫਿਰ ਕੇਸ਼ਵ ਪਿੱਲੈ ਕਿਵੇਂ ਦ੍ਰਿੜ੍ਹ ਹੋਵੇਗਾ ?

ਚੀਫ਼ ਸੈਕਟਰੀ ਹਰ ਰੋਜ ਡਰਦਾ ਹੈ। ਉਸ ਨੂੰ ਡਰਾਇਆ ਗਿਆ ਹੈ। ਪਤਾ ਨਹੀਂ ਕਿਉਂ ? ਕਿਸੇ ਵੀ ਪਲ ਆਪਣੀ ਕੁਰਸੀ ਤੋਂ ਹਟਾਇਆ ਜਾ ਸਕਦਾ ਹੈ, ਉਸ ਨੂੰ ਅਜਿਹਾ ਹੀ ਲੱਗਦਾ ਹੈ। ਰੋਜ ਹੀ ਭਗਤੀ ਵਿਲਾਸ ਵਲੋਂ ਚੀਫ਼ ਸੈਕਟਰੀ ਨੂੰ ਹੁਕਮ ਆਉਂਦਾ ਹੈ। ਰੀਪੋਰਟ ਲੈ ਕੇ, ਉਥੋਂ ਉਹ ਹਮੇਸ਼ਾਂ ਹੀ ਉਦਾਸ ਮੁੜਦਾ ਹੈ, ਰੋਜ ਉਹ ਇਕੋ ਗੱਲ ਕਹਿੰਦਾ ਹੈ :

"ਮੈਨੂੰ ਇਹ ਤਰੱਕੀ ਨਹੀਂ ਚਾਹੀਦੀ।"

ਕ੍ਰਿਸ਼ਨਨ ਨਾਇਰ ਨੂੰ ਇਸ ਜ਼ਿੰਦਗੀ ਤੋਂ ਨਫ਼ਰਤ ਹੋ ਗਈ ਹੈ।

ਇਹ ਸੁਣ ਕੇ ਇਕ ਦਿਨ ਕੋਂਚਮਾ ਨੇ ਘ੍ਰਿਣਾ ਨਾਲ ਪੁੱਛਿਆ, "ਫਿਰ ਕਿਉਂ ਇੰਨੀ ਰਿਸ਼ਵਤ ਦੇ ਕੇ ਇਹ ਝੰਜਟ ਗਲ ਪਾਇਆ ਸੀ ?"

ਚੀਫ਼ ਸੈਕਟਰੀ ਨੇ ਬੇਰੁਖੀ ਨਾਲ ਪਤਨੀ ਵੱਲ ਦੇਖਿਆ ਅਤੇ ਗੁੱਸੇ ਹੋ ਕੇ ਪੁੱਛਿਆ, "ਤੂੰ ਮੈਨੂੰ ਤੰਗ ਕਰਕੇ, ਸਾਰੀ ਸੰਪਤੀ ਰਿਸ਼ਵਤ ਵਿਚ ਦੇ ਕੇ ਹੁਣ ਇਹ ਕਹਿੰਦੀ ਏਂ ? ਤੂੰ ਹੀ ਤਾਂ ਦਿੱਤੀ ਸੀ ਨਾ ? ਤੈਨੂੰ ਹੀ ਚੀਫ਼ ਸੈਕਟਰੀ ਦੀ ਪਤਨੀ ਹੋਣ ਦੀ ਅਭਿਲਾਸ਼ਾ ਸੀ ਨਾ ?"

ਕੋਂਚਮਾ ਨੇ ਗੱਲ ਨਾ ਛੱਡੀ :

"ਇਸੇ ਲਈ ਤਾਂ ਕਹਿੰਦੀ ਹਾਂ ਕਿ ਡਰਨ ਦੀ ਕਿਹੜੀ ਗੱਲ ਹੈ। ਚੰਗਾ ਪੈਸਾ ਦਿੱਤਾ ਹੈ। ਹਿੰਮਤ ਚਾਹੀਦੀ ਹੈ। ਕਾਇਰ ਹੋ ਇਸ ਲਈ ਡਰ ਰਹੇ ਹੋ।"

ਚੀਫ਼ ਸੈਕਟਰੀ ਦਾ ਦਿਲ ਕਾਹਲਾ ਪੈ ਗਿਆ। ਗੁੱਸਾ ਅਤੇ ਦੁੱਖ ਸਹਿਨ ਨਾ ਕਰ ਸਕਿਆ। ਉੱਧਰ ਉਹ ਭਿਆਨਕ ਆਦਮੀ ਰੋਜ਼ਾਨਾ ਅਯੋਗ ਕਹਿ ਕੇ ਡਰਾ ਰਿਹਾ ਹੈ। ਇੱਧਰ ਪਤਨੀ ਵੀ ਕਾਇਰ ਕਹਿ ਕੇ ਆਲੋਚਨਾ ਕਰ ਰਹੀ ਹੈ। ਕੁਝ ਵੀ ਕਹੇ ਬਗੈਰ ਉਹ ਕੁਝ ਦੇਰ ਤਕ ਬੈਠੇ ਰਹੇ।

ਕੋਂਚਮਾ ਅਜੇ ਵੀ ਆਪਣੇ ਪਤੀ ਦੀ ਕਾਇਰਤਾ ਦੀ ਕਰੜੀ ਆਲੋਚਨਾ ਕਰ ਰਹੀ ਸੀ।

ਕ੍ਰਿਸ਼ਨਨ ਨਾਇਰ ਨੇ ਕ੍ਰੋਧ ਵਿਚ ਕਿਹਾ, "ਸੁਣ ! ਅੱਜ ਜਲ-ਬਿਜਲੀ ਯੋਜਨਾ ਦੀ ਇਕ ਫਾਈਲ ਬਾਰੇ ਗੱਲ ਹੋਈ। ਨਿਯਮ ਮੁਤਾਬਿਕ ਉਸ ਤੇ ਰਾਜਪਾਲ ਦਾ ਹੁਕਮ ਚਾਹੀਦਾ ਸੀ। ਦੀਵਾਨ ਜੀ ਨੇ ਉਸ ਨੂੰ ਰਾਜਭਵਨ ਵਿਚ ਨਾ ਭੇਜ ਕੇ ਆਪਣੀ ਵਲੋਂ ਇਜਾਜ਼ਤ ਦੇ ਕੇ ਉਸ ਤੇ ਤੁਰੰਤ ਕਾਰਵਾਈ ਕਰਨ ਲਈ ਇੱਥੇ ਭੇਜ ਦਿੱਤਾ। ਮੈਂ ਉਨ੍ਹਾਂ ਨੂੰ ਬਸ ਇੰਨਾ ਹੀ ਕਿਹਾ ਕਿ ਆਗਿਆ ਚਾਹੀਦੀ ਹੈ। ਪਰ ਮੈਨੂੰ ਜੁਆਬ ਮਿਲਿਆ ਕਿ ਮੈਨੂੰ ਪਦ ਤੋਂ ਹਟਾ ਦਿੱਤਾ ਜਾਵੇਗਾ। ਫਿਰ ਕਿਹਾ ਕਿ ਇਸ ਤੇ ਜਲਦੀ ਕਾਰਵਾਈ ਕਰਨੀ ਚਾਹੀਦੀ ਹੈ।"

ਅਗਲੇ ਪਲ ਕ੍ਰਿਸ਼ਨਨ ਨਾਇਰ ਨੇ ਕਿਹਾ, "ਉਨ੍ਹਾਂ ਦੇ ਵਚਨਾ ਮੁਤਾਬਿਕ ਹੁਣ ਮੈਂ ਪਦ ਅਵਨਤੀ ਦੀ ਲਾਈਨ ਵਿਚ ਖੜ੍ਹਾ ਹਾਂ। ਕੱਲ ਜੇ ਲਿਖਤੀ ਹੁਕਮ ਆ ਗਿਆ ਤਾਂ ? ਇਹ ਨਾ ਸੋਚੀਂ ਕਿ ਨਹੀਂ ਆਏਗਾ।"

ਫਿਰ ਉਨ੍ਹਾਂ ਨੇ ਪੁੱਛਿਆ, "ਮੈਨੂੰ ਕਿਸ ਤਰ੍ਹਾਂ ਦੀ ਹਿੰਮਤ ਦਿਖਾਣੀ ਚਾਹੀਦੀ ਹੈ। ਹੁਣ ਤੂੰ ਹੀ ਦੱਸ, ਜੇ ਉਹ ਇਸ ਤਰ੍ਹਾਂ ਕਰਨ ਤਾਂ ਪੁੱਛਣ ਵਾਲਾ ਕੌਣ ਹੈ ?"

ਕੁਝ ਨਾ ਸਮਝ ਆਉਣ ਦੇ ਭਾਵ ਨਾਲ ਕੋਂਚਮਾ ਨੇ ਕਿਹਾ, "ਇਹ ਸਭ ਪਹਿਲਾਂ ਹੀ ਹਿੰਮਤ ਨਾ ਦਿਖਾਉਣ ਕਾਰਨ ਹੋਇਆ ਹੈ। ਉਨ੍ਹਾਂ ਨੇ ਸੋਚਿਆ ਹੋਵੇਗਾ ਕਿ ਬਸ ਇੰਨਾ ਹੀ ਹੈ। ਹੁਣ ਕੀ ਕਰੋਗੇ ?"

ਉਦਾਸ ਹੋ ਕੇ ਚੀਫ਼ ਸੈਕਟਰੀ ਨੇ ਕਿਹਾ, "ਤੂੰ ਤਾਂ ਅਜਿਹਾ ਕਹਿ ਸਕਦੀ ਏਂ। ਪਰ ਉਹ ਮਹਾਰਾਜਾ ਦੀ ਗੱਲ ਵੀ ਨਾ ਮੰਨਣ ਵਾਲਾ ਆਦਮੀ ਹੈ। ਪੈਸੇ ਦੇਣ ਦੀ

ਹਿੰਮਤ ਜੇ ਦਿਖਾਉਂਦਾ, ਤਾਂ ਇਸੇ ਵਕਤ ਵਿਦਾ ਹੋ ਕੇ ਜਾਣਾ ਪੈਂਦਾ।"

ਕ੍ਰਿਸ਼ਨਨ ਨਾਇਰ ਦਾ ਜੁਆਬ ਕੋਂਚਮਾ ਦੀ ਸਮਝ ਵਿਚ ਨਾ ਆਇਆ। ਪਰ ਉਸ ਨੂੰ ਲੱਗਿਆ ਕਿ ਇੰਜ ਡਰਨਾ ਠੀਕ ਨਹੀਂ ਕਿਵੇਂ ਉਨ੍ਹਾਂ ਨੂੰ ਇਸ ਤਰ੍ਹਾਂ ਕੰਬਣੀ ਲਿਆ ਕੇ ਖੜ੍ਹਾ ਕਰ ਦਿੱਤਾ ਗਿਆ ਹੈ। ਪੈਸਿਆਂ ਦੀ ਗੱਲ ਹੋਵੇ, ਉਹ ਤਾਂ ਅਸੀਂ ਅਜੇ ਵੀ ਦੇਂਦੇ ਆ ਰਹੇ ਹਾਂ।

ਦੋ ਦਿਨਾਂ ਮਗਰੋਂ, ਦੁਪਹਿਰ ਦੋ ਵਜੇ, ਇਕ ਕਾਰ ਅਚਾਨਕ ਬਾਹਰ ਆ ਕੇ ਰੁਕੀ। ਕਾਰ ਵਿਚੋਂ ਦੀਵਾਨ ਜੀ ਦਾ ਪ੍ਰਾਈਵੇਟ ਸੈਕਟਰੀ ਉਤਰਿਆ। ਕੇਸ਼ਵ ਪਿੱਲੈ ਨਮਸਕਾਰ ਕਰਕੇ ਜਰਾ ਹਟ ਕੇ ਖੜ੍ਹਾ ਹੋਇਆ। ਪ੍ਰਾਈਵੇਟ ਸੈਕਟਰੀ ਨੇ ਕਿਹਾ, "ਕਿਵੇਂ ਹੋ ਕੇਸ਼ਵ ਪਿੱਲੈ ?" ਇੰਜ ਹਾਲ ਪੁੱਛ ਕੇ ਉਹ ਅੰਦਰ ਚਲਾ ਗਿਆ।

ਕੇਸ਼ਵ ਪਿੱਲੈ ਫਾਈਲ ਪੜ੍ਹ ਰਿਹਾ ਹੈ। ਉਸ ਨੂੰ ਇੰਜ ਲੱਗਿਆ ਜਿਵੇਂ ਕੋਈ ਸਾਹਮਣੇ ਖੜ੍ਹਾ ਹੈ। ਸਿਰ ਉਪਰ ਚੁੱਕ ਕੇ ਦੇਖਿਆ, ਸਾਹਮਣੇ ਸ਼ੇਖਰ ਪਿੱਲੈ ਖੜ੍ਹਾ ਹੈ। ਪਾਰਕਵਿਯੂ ਵਿਚ ਆਉਣ ਮਗਰੋਂ ਉਹ ਪਹਿਲੀ ਵੇਰ ਸ਼ੇਖਰ ਪਿੱਲੈ ਨੂੰ ਇੱਥੇ ਦੇਖ ਰਿਹਾ ਹੈ। ਇਹ ਇਤਫਾਕੀਆ ਸੀ। ਕੇਸ਼ਵ ਪਿੱਲੈ ਥੋੜ੍ਹਾ ਜਿਹਾ ਘਬਰਾ ਗਿਆ। ਉਸ ਨੂੰ ਡਰ ਸੀ, ਕਿ ਵਿਆਹ ਦੀ ਗੱਲ ਕਰਨ ਆਇਆ ਹੋਵੇਗਾ। ਜੇ ਇੰਜ ਹੀ ਹੈ, ਤਾਂ ਉਸ ਸਵਾਲ ਦਾ ਜੁਆਬ ਦੇਵੇਗਾ। ਕੁਝ ਵੀ ਤਾਂ ਨਹੀਂ ਸੋਚਿਆ। ਉਹ ਝੁੰਜਲਾਇਆ ਕਿ ਖਾਮਖਾਹ ਦੀ ਆਫਤ ਸਿਰ ਤੇ ਪਈ ਹੈ। ਪਹਿਲਾਂ ਹੀ ਸਭ ਕੁਝ ਸੋਚ ਵਿਚਾਰ ਕੇ ਰੱਖਣਾ ਚਾਹੀਦਾ ਸੀ।

ਕੁਝ ਵੀ ਹੋਵੇ ਉਹ ਬਨਾਵਟੀ ਹਾਸਾ ਹੱਸਦਾ ਹੋਇਆ ਉੱਠਿਆ। ਸ਼ੇਖਰ ਪਿੱਲੈ ਨੇ ਪੁੱਛਿਆ—ਕਿਉਂ ਕੇਸ਼ਵ ਪਿੱਲੈ ਹੁਣ ਕਿਵੇਂ ਹੋ ?"

"ਠੀਕ ਹੈ, ਸਭ ਠੀਕ ਬੈਠੋ।"

ਸ਼ੇਖਰ ਪਿੱਲੈ ਬੈਠ ਗਿਆ। ਫਿਰ ਪੁੱਤਰ ਪਿਆਰ ਨਾਲ ਭਰ ਕੇ ਸਿਰ ਤੋਂ ਪੈਰਾਂ ਤਕ ਉਸ ਨੇ ਕੇਸ਼ਵ ਪਿੱਲੈ ਨੂੰ ਦੇਖਿਆ।

ਕ੍ਰਿਸ਼ਨਨ ਤੇਰੇ ਵਲੋਂ ਬਹੁਤ ਸੰਤੁਸ਼ਟ ਹੈ। ਦੋ ਤਿੰਨ ਵੇਰ ਇੱਥੇ ਆ ਕੇ ਮੈਂ ਉਸ ਨੂੰ ਮਿਲਿਆ। ਉਦੋਂ ਤੂੰ ਇੱਥੇ ਨਹੀਂ ਸੀ ਮੇਰੀ ਪਤਨੀ ਤੇਰੇ ਬਾਰੇ ਖਾਸ ਤੌਰ ਤੇ ਪੁੱਛ ਰਹੀ ਸੀ।"

ਅਜੇ ਵੀ ਕੇਸ਼ਵ ਪਿੱਲੈ ਬਨਾਵਟੀ ਹਾਸਾ ਹੱਸਦਾ ਹੋਇਆ ਖੜ੍ਹਾ ਸੀ। ਉਹ ਡਰ ਰਿਹਾ ਸੀ, ਕਿ ਸ਼ੇਖਰ ਪਿੱਲੈ ਵਿਆਹ ਦੀ ਗੱਲ ਕਦੋਂ ਬਾਹਰ ਕੱਢਦਾ ਹੈ। ਸ਼ੇਖਰ ਪਿੱਲੈ ਨੇ ਪੁੱਛਿਆ :

"ਭਗਵਤੀ ਕੁੱਟੀ ਇੱਥੇ ਨਹੀਂ ਹੈ ?"

ਭਾਗਵਤੀ ਕੁੱਟੀ, ਕੋਂਚਮਾ ਦਾ ਨਾਂ ਹੈ। ਕੇਸ਼ਵ ਪਿੱਲੈ ਕੁਝ ਪ੍ਰੇਸ਼ਾਨ ਹੋ ਗਿਆ, ਫਿਰ ਵੀ ਉਸ ਨੇ ਕਿਹਾ, "ਹੈ।"

ਉਹ ਆਦਮੀ ਮਾਲਕ ਦਾ ਭਰਾ ਹੈ। ਸਿੱਧਾ ਘਰ ਵਿਚ ਘੁਸਣ ਦਾ ਅਧਿਕਾਰ ਰੱਖਣ ਵਾਲਾ ਆਦਮੀ। ਕੇਸ਼ਵ ਪਿੱਲੈ ਨੇ ਸੋਚਿਆ ਕਿ ਜੇਕਰ ਉਹ ਅੰਦਰ ਚਲੇ ਤਾਂ ਉਸ ਦੇ ਬਾਰੇ ਉਨ੍ਹਾਂ ਤੇ ਕੀ ਪ੍ਰਭਾਵ ਪਵੇਗਾ। ਉਸ ਦਿਨ ਤਕ ਕਮਾਇਆ ਹੋਇਆ

ਸਾਰਾ ਸਤਿਕਾਰ-ਮਾਣ ਚਲਾ ਜਾਏਗਾ। ਸ਼ੇਖਰ ਪਿੱਲੈ ਨੂੰ ਜਾਣ ਬੁਝ ਕੇ ਭੇਜ ਦਿੱਤਾ ਹੈ, ਇਹੋ ਸੋਚਣਗੇ। ਸ਼ੇਖਰ ਪਿੱਲੈ ਅਤੇ ਉਸ ਦੇ ਪਰਿਵਾਰ ਤੋਂ ਕੋਂਚਮਾ ਨੂੰ ਸਖਤ ਨਫ਼ਰਤ ਹੈ। ਉਹ ਉਸ ਨੂੰ ਵੀ ਸ਼ੇਖਰ ਪਿੱਲੈ ਦੇ ਸਮੂਹ ਵਿਚ ਹੀ ਕਹੇਗੀ। ਕਿਉਂਕਿ ਤਕੰਮਾ ਨਾਲ ਵਿਆਹ ਕਰਨ ਲਈ ਨਿਸਚਿਤ ਕੀਤਾ ਹੋਇਆ ਆਦਮੀ ਹੈ। ਇਹ ਨੌਕਰੀ ਸ਼ੇਖਰ ਪਿੱਲੈ ਨੇ ਹੀ ਤਾਂ ਦਿੱਤੀ ਹੈ। ਅਜਿਹੇ ਆਦਮੀ ਨੂੰ ਅੰਦਰ ਜਾਣ ਤੋਂ ਰੋਕਣਾ ਕੀ ਠੀਕ ਹੈ? ਅਜਿਹੀ ਅਵਸਥਾ ਵਿਚ ਜੇ ਸ਼ੇਖਰ ਪਿੱਲੈ ਅੰਦਰ ਜਾਵੇ ਤਾਂ ਰੋਕਣਾ ਠੀਕ ਹੈ? ਇੱਥੇ ਸ਼ੇਖਰ ਪਿੱਲੈ ਦੇ ਕਾਰਨ ਹੀ ਉਹ ਬੈਠ ਸਕਿਆ ਹੈ।

ਇਕਦਮ ਕੇਸ਼ਵ ਪਿੱਲੈ ਨੇ ਕਿਹਾ :

"ਸੌਂ ਰਹੇ ਨੇ।"

"ਅੱਛਾ ਠੀਕ ਹੈ।"

ਕੇਸ਼ਵ ਪਿੱਲੈ ਨੂੰ ਲੱਗਿਆ, ਕਿ ਸ਼ੇਖਰ ਪਿੱਲੈ ਉਠ ਕੇ ਨਹੀਂ ਜਾਵੇਗਾ।

ਸ਼ੇਖਰ ਪਿੱਲੈ ਨੇ ਕਿਹਾ, "ਦਿਨ ਵਿਚ ਔਰਤਾਂ ਦੇ ਸੌਣ ਨਾਲ ਐਸ਼ੋਇਸ਼ਰਤ ਵਿਚ ਕਮੀ ਹੋ ਜਾਂਦੀ ਹੈ। ਅੱਜ ਕਲ ਦੀਆਂ ਔਰਤਾਂ ਨੂੰ ਇਸ ਵਿਚ ਵਿਸ਼ਵਾਸ ਨਹੀਂ। ਮੈਂ ਆਪਣੇ ਘਰ ਵਿਚ ਇਸ ਦੀ ਆਗਿਆ ਨਹੀਂ ਦੇਵਾਂਗਾ।"

ਸ਼ੇਖਰ ਪਿੱਲੈ ਨੇ ਹੌਲੀ ਆਵਾਜ਼ ਵਿਚ, ਆਪਣੇ ਨਿਜੀ ਆਦਮੀ ਨੂੰ ਕਹਿਣ ਵਾਂਗ ਕਿਹਾ, "ਮਾਲਕਣ ਹੈ ਨਾ! ਉਨ੍ਹਾਂ ਨੂੰ ਕੰਮ ਹੀ ਕੀ ਹੈ? ਖਾਣਾ ਅਤੇ ਸੌਣਾ। ਘਰ ਵਿਚ ਕੰਮ ਹੋਵੇ ਤਾਂ ਨੀਂਦ ਨਹੀਂ ਆਏਗੀ। ਚੰਗੀ ਤਰ੍ਹਾਂ ਥੱਕਿਆ ਹੋਇਆ ਹੋਵੇ ਤਾਂ ਵੀ ਅੱਖ ਨਹੀਂ ਲੱਗੇਗੀ।

ਕੇਸ਼ਵ ਪਿੱਲੈ ਬਨਾਵਟੀ ਹਾਸਾ ਹੱਸਦਾ ਹੋਇਆ ਖੜ੍ਹਾ ਰਿਹਾ। ਸ਼ੇਖਰ ਪਿੱਲੈ ਨੇ ਕੇਸ਼ਵ ਪਿੱਲੈ ਨੂੰ ਬੈਠਣ ਲਈ ਕਿਹਾ। ਕੇਸ਼ਵ ਪਿੱਲੈ ਬੈਠਿਆ ਨਹੀਂ। ਉਸ ਨੇ ਬੈਠਣ ਲਈ ਜ਼ਿਦ ਕੀਤੀ—

"ਬੈਠੋ ਪਿੱਲੈ, ਬੈਠੋ, ਅਜਿਹਾ ਨਾ ਸੋਚੋ, ਬੈਠੋ!"

ਸ਼ੇਖਰ ਪਿੱਲੈ ਨੇ ਦਮਾਦ ਨੂੰ ਕਹਿਣ ਵਾਂਗ ਕਿਹਾ ਸੀ।

"ਨਹੀਂ ਮੈਂ ਖੜ੍ਹਾ ਰਹਾਂਗਾ।"

"ਇਹ ਕੀ ਪਿੱਲੈ, ਬੈਠਣ ਵਿਚ ਕੀ ਦੋਸ਼ ਹੈ। ਗੁਰੂਤਵ ਦੀ ਕਮੀ ਨਹੀਂ ਹੋਵੇਗੀ, ਬੈਠੋ।"

ਫਿਰ ਵੀ ਕੇਸ਼ਵ ਪਿੱਲੈ ਨਾ ਬੈਠਿਆ, ਇਸ ਨਾਲ ਸ਼ੇਖਰ ਪਿੱਲੈ ਨੂੰ ਸੰਤੁਸ਼ਟੀ ਮਿਲੀ। ਉਸ ਨੇ ਆਪਣੇ ਮਨ ਵਿਚ ਕਿਹਾ—

"ਅੱਜ ਕਲ ਅਜਿਹੇ ਲੜਕੇ ਨਹੀਂ ਲੱਭਦੇ। ਚੰਗਾ ਹੈ।"

ਫਿਰ ਸ਼ੇਖਰ ਪਿੱਲੈ ਨੇ ਕੇਸ਼ਵ ਪਿੱਲੈ ਨੂੰ ਕਿਹਾ, "ਤਕੰਮਾ ਦੀ ਮਾਂ ਅਜਿਹਾ ਕੋਈ ਵੀ ਨਾਖੁਸ਼ਗਵਾਰ ਕੰਮ ਨਹੀਂ ਕਰੇਗੀ।"

ਚੁੱਪਚਾਪ ਖੜ੍ਹੇ ਕੇਸ਼ਵ ਪਿੱਲੈ ਨੂੰ ਕੁਝ ਤਾਂ ਬੋਲਣਾ ਚਾਹੀਦਾ ਹੈ। ਇਹ ਸੋਚ ਕੇ ਉਸ ਨੇ ਕਿਹਾ, "ਹਾਂ।"

ਸ਼ੇਖਰ ਪਿੱਲੈ ਨੂੰ ਤਕੰਮਾ ਦੇ ਬਾਰੇ ਵੀ ਕੁਝ ਕਹਿਣਾ ਚਾਹੀਦਾ ਹੈ।

"ਤਕੰਮਾ ਵੀ ਕੋਈ ਨਾਖੁਸ਼ਗਵਾਰ ਕੰਮ ਨਹੀਂ ਕਰੇਗੀ। ਅਸੀਂ ਉਸ ਦਾ ਪਾਲਣ ਪੋਸ਼ਣ ਹੀ ਇੰਜ ਕੀਤਾ ਹੈ। ਇਹ ਤ੍ਰਿਵੇਂਦਰਮ ਦੇ ਰਿਵਾਜ ਮੁਤਾਬਿਤ ਪਾਲਣ ਨਹੀਂ ਕੀਤਾ ਗਿਆ। ਇੱਥੇ ਸਚਾਈ ਤੇ ਧਰਮ ਕੁਝ ਵੀ ਨਹੀਂ। ਫੈਸ਼ਨ ਹੈ ਨਾ। ਮਹੀਨੇ ਮਗਰੋਂ ਇੱਕਲੀ ਬੈਠਣਾ ਆਦਿ ਸਭਿਆਚਾਰ ਤੇ ਉਸ ਦੀ ਮਾਂ ਨੂੰ ਬਹੁਤ ਵਿਸ਼ਵਾਸ ਹੈ। ਤੁਸੀਂ ਉੱਤਰੀ ਰਿਵਾਜਾਂ ਵਿਚ ਪਲੇ ਹੋ। ਗੰਦਗੀ, ਜੂਠ ਆਦਿ ਸੁੱਟ ਦੇਣਾ, ਸਚਾਈ ਤੇ ਸਫ਼ਾਈ ਨਾਲ ਰਹਿਣ ਦੀ ਸਿੱਖਿਆ ਉਸ ਨੂੰ ਦਿੱਤੀ ਗਈ ਹੈ। ਉਸ ਦੀ ਸਾਦਗੀ ਤਾਂ ਦੇਖੋ।"

ਇਸ ਦਾ ਵੀ ਕੇਸ਼ਵ ਪਿੱਲੈ ਨੇ "ਹਾਂ" ਵਿਚ ਜੁਆਬ ਦਿੱਤਾ। ਸ਼ਾਇਦ ਉਦੋਂ ਸਿੱਧੀ-ਸਾਦੀ, ਵਿਸ਼ਵਾਸ ਭਰੀ ਸਾਦਗੀ, ਸਚਾਈ ਵਾਲੀ ਕੁੜੀ ਤਕੰਮਾ ਨੂੰ ਉਹ ਯਾਦ ਕਰਨ ਲੱਗਿਆ ਹੋਵੇਗਾ। ਨਹੀਂ ਤਾਂ ਬੇਟੀ ਬਾਰੇ ਬਾਪ ਨੂੰ ਕੀ ਪਤਾ।

ਕੁਝ ਦੇਰ ਤਕ ਦੋਵਾਂ ਵਿਚੋਂ ਕੋਈ ਵੀ ਨਾ ਬੋਲਿਆ। ਸ਼ੇਖਰ ਪਿੱਲੈ ਨੇ ਦਿਲ ਖੋਲ੍ਹ ਕੇ ਕੁਝ ਗੱਲਾਂ ਕਹਿਣੀਆਂ ਹਨ। ਉਹ ਕੁਝ ਯਾਦ ਕਰ ਰਿਹਾ ਹੈ। ਉਹ ਕੀ ਹੋਵੇਗਾ? ਹੁਣੇ ਦੀਵਾਨ ਜੀ ਦਾ ਸੈਕਟਰੀ ਵਾਪਸ ਆਵੇਗਾ, ਜੇ ਉਦੋਂ ਤਕ ਇਹ ਬੁੱਢਾ ਇੱਥੇ ਬੈਠਾ ਰਿਹਾ ਤਾਂ—ਉਹ ਸੋਚੀਂ ਪੈ ਗਿਆ। ਅੰਦਰ ਜਾ ਕੇ ਇਸ ਬੁੱਢੇ ਦੇ ਆਗਮਨ ਦੀ ਸੂਚਨਾ ਵੀ ਨਹੀਂ ਦੇ ਸਕਿਆ।

ਸ਼ੇਖਰ ਪਿੱਲੈ ਨੇ ਕਿਹਾ, "ਮੈਂ ਬੈਠਾ ਬੈਠਾ ਇਹੋ ਸੋਚ ਰਿਹਾ ਸੀ ਕਿ ਅਜੇ ਤਾਂ ਕ੍ਰਿਸ਼ਨਨ ਇੱਥੇ ਬੈਠਾ ਹੈ। ਉਹ ਕੱਲ੍ਹ ਭਗਤੀ ਵਿਲਾਸ ਵਿਚ ਪਹੁੰਚ ਜਾਵੇਗਾ। ਕਈ ਵਰ੍ਹੇ ਪਹਿਲਾਂ ਉੱਥੇ ਬਾਪ-ਦਾਦਾ ਚੌਕੀਦਾਰੀ ਕਰਦੇ ਸਨ। ਉਦੋਂ ਅਸੀਂ ਬੱਚੇ ਸਾਂ। ਮੈਂ ਇਸ ਵਕਤ ਉਸ ਘਰ ਨੂੰ ਯਾਦ ਕਰ ਰਿਹਾ ਸੀ ਜਿਸ ਵਿਚ ਸਾਡਾ ਪਾਲਣ ਪੋਸ਼ਣ ਹੋਇਆ। ਉਸ ਵਕਤ ਤੇ ਆਪਣੇ ਮਾਂ ਬਾਪ ਨੂੰ ਯਾਦ ਕਰ ਰਿਹਾ ਸਾਂ। ਕ੍ਰਿਸ਼ਨਨ ਨਾਇਰ ਜਿੱਥੇ ਜਿੱਥੇ ਰਿਹਾ ਹੈ, ਉੱਥੇ ਉਹ ਕਿਵੇਂ ਪਹੁੰਚਿਆ ਮੈਨੂੰ ਸਭ ਕੁਝ ਯਾਦ ਹੈ। ਵਿਚਾਰੀ ਮਾਂ ਨੇ ਬਹੁਤ ਤਕਲੀਫ਼ਾਂ ਸਹਿਨ ਕੀਤੀਆਂ ਸਨ। ਅੱਜ ਉਹ ਇਹ ਸਭ ਕੁਝ ਦੇਖਣ ਲਈ ਜ਼ਿੰਦਾ ਨਹੀਂ ਰਹੇ। ਜੇ ਸਾਡਾ ਬਾਪ ਇਸ ਕ੍ਰਿਸ਼ਨਨ ਦੀ ਉਨਤੀ ਹੁੰਦੀ ਦੇਖਦਾ ਤਾਂ! ਇਸ ਸੁਖ ਨੂੰ ਉਨ੍ਹਾਂ ਨੇ ਭੋਗਿਆ ਨਹੀਂ।"

ਸ਼ੇਖਰ ਪਿੱਲੈ ਭਾਵੁਕ ਹੋ ਗਿਆ। ਉਸ ਦੀਆਂ ਅੱਖਾਂ ਭਰ ਆਈਆਂ। ਉਸ ਦੇ ਭਾਵ ਪ੍ਰੀਵਰਤਨ ਨੂੰ ਕੇਸ਼ਵ ਪਿੱਲੈ ਨੇ ਦੇਖਿਆ। ਉਹ ਸਮਝ ਗਿਆ ਕਿ ਇਹ ਮਾਂ ਬਾਪ ਦੀ ਯਾਦ ਹੈ। ਮਾਂ-ਬਾਪ ਨੂੰ ਉਹ ਬਹੁਤ ਪਿਆਰ ਕਰਦਾ ਹੈ। ਉਸ ਨੇ ਕਿਹਾ, "ਕੀ ਜ਼ਿੰਦਗੀ ਭਰ ਮਾ ਬਾਪ ਜਿੰਦਾ ਰਹਿਣਗੇ?"

ਸਹਿਮਤ ਹੁੰਦੇ ਹੋਏ ਸ਼ੇਖਰ ਪਿੱਲੈ ਨੇ ਅੱਖਾਂ ਪੂੰਝਦੇ ਹੋਏ ਕਿਹਾ, "ਨਹੀਂ ਪਿੱਲੈ ਨਹੀਂ, ਮੈਂ ਮੰਨਦਾ ਹਾਂ। ਪਰ ਮਾਂ ਬਾਪ ਚਾਹੇ ਕਿੰਨੀ ਹੀ ਉਮਰ ਵਿਚ ਮਰਨ, ਫਿਰ ਵੀ ਦੁੱਖ ਤਾਂ ਹੁੰਦਾ ਹੀ ਹੈ। ਉਨ੍ਹਾਂ ਨੂੰ ਯਾਦ ਕਰਕੇ ਅੱਖਾਂ ਭਰ ਹੀ ਆਉਂਦੀਆਂ ਹਨ।"

"ਇਹ ਤਾਂ ਠੀਕ ਹੈ। ਪਰ ਇਸ ਤਰ੍ਹਾਂ ਨਿਰਾਸ਼ ਹੋਣ ਨਾਲ ਕੋਈ ਫ਼ਾਇਦਾ ਵੀ ਤਾਂ ਨਹੀਂ," ਕੇਸ਼ਵ ਪਿੱਲੈ ਨੇ ਕਿਹਾ।

ਸ਼ੇਖਰ ਪਿੱਲੈ ਨੇ ਕਿਹਾ, "ਪਰਸੋਂ ਮਾਂ ਦਾ ਸਰਾਧ ਹੈ। ਇਹ ਕ੍ਰਿਸ਼ਨਨ

ਨਾਇਰ ਨੂੰ ਯਾਦ ਦਿਲਾਣ ਆਇਆ ਸੀ। ਹਵਨ ਕਰਨਾ ਚਾਹੁੰਣ ਤਾਂ, ਹਵਨ ਕਰਨ। ਪਰ ਉਹ ਕਰੇਗਾ। ਨਹੀਂ। ਮੈਨੂੰ ਪਤਾ ਹੈ। ਬਹੁਤ ਸਾਲ ਹੋ ਗਏ ਉਸ ਲਈ ਹਵਨ ਕੀਤਿਆਂ। ਉਹ ਵੱਡਾ ਅਫ਼ਸਰ ਹੈ ਨਾ। ਇਹ ਸਭ ਭੁੱਲ ਗਿਆ ਹੋਵੇਗਾ। ਉਸ ਦੀ ਲੋੜ ਹੈ ਯਾਦ ਰੱਖਣ ਦੀ ?''

ਉਦਾਸ ਵੇਦਨਾ ਨਾਲ ਸ਼ੇਖਰ ਪਿੱਲੈ ਨੇ ਗੱਲ ਖਤਮ ਕੀਤੀ।

''ਇਨ੍ਹਾਂ ਲੋਕਾਂ ਦਾ ਖਿਆਲ ਹੈ ਕਿ ਇੰਜ ਹੀ ਪੈਦਾ ਹੋ ਗਏ। ਇਸ ਪਦ ਦੇ ਪਹੁੰਚਣ ਲਈ ਉਨ੍ਹਾਂ ਵਿਚਾਰਿਆ ਨੇ ਕਿੰਨੀਆਂ ਤਕਲੀਫ਼ਾਂ ਸਹਿਨ ਕੀਤੀਆਂ ਸਨ, ਇਹਨੂੰ ਕੀ ਪਤਾ। ਇਹ ਤਾਂ ਯਾਦ ਵੀ ਨਹੀਂ ਕਰਦਾ।''

ਕੇਸ਼ਵ ਪਿੱਲੈ ਨੇ ਇਕ ਪਲ ਲਈ ਆਪਣੇ ਮਾਂ ਬਾਪ ਨੂੰ ਯਾਦ ਕੀਤਾ। ਮਾਂ ਬਾਪ ਦਵਾਰਾ ਝੱਲੀਆਂ ਮੁਸੀਬਤਾਂ ਨੂੰ ਭੁੱਲ ਨਹੀਂ ਜਾਣਾ ਚਾਹੀਦਾ। ਫਿਰ ਵੀ ਕੇਸ਼ਵ ਪਿੱਲੈ ਨੂੰ ਲੱਗਿਆ ਕਿ ਆਪਣੇ ਮਾਲਕ ਲਈ ਕੋਈ ਨਾ ਕੋਈ ਜੁਆਬ ਤਾਂ ਦੇਣਾ ਹੀ ਚਾਹੀਦਾ ਹੈ।

''ਮਾਲਕ ਨੂੰ ਹੁਣ ਕੰਮ ਹੀ ਬਹੁਤ ਨੇ। ਜਰਾ ਭਰ ਫ਼ੁਰਸਤ ਨਹੀਂ। ਰਾਜ ਵਿਚ ਵੀ ਤਾਂ ਸ਼ਾਂਤੀ ਨਹੀਂ। ਸਭ ਚੀਫ਼ ਸੈਕਟਰੀ ਦੇ ਸਿਰ ਹੈ। ਪਹਿਲਾ ਨਾਇਰ ਸਾਹਿਬ ਤਾਂ ਸਰਕਾਰ ਦੇ ਹੱਕ ਵਿਚ ਬਹੁਤ ਘੱਟ ਸੀ। ਹੁਣ ਕੋਈ ਨਹੀਂ ਹੈ। ਬਹੁਤ ਮੁਸਕਿਲਾਂ ਦਾ ਵਕਤ ਹੈ।''

ਸ਼ੇਖਰ ਪਿੱਲੈ ਨੇ ਕਿਹਾ, ''ਇਸੇ ਕਾਰਨ ਮਾਂ ਲਈ ਹਵਨ ਕਰਨ ਦੀ ਵਿਹਲ ਨਹੀਂ ਮਿਲਦੀ ?''

ਕੇਸ਼ਵ ਪਿੱਲੈ ਫਿਰ ਮਾਲਕ ਦੀਆਂ ਸਮੱਸਿਆਵਾਂ ਦਾ ਜ਼ਿਕਰ ਕਰਨ ਲੱਗਿਆ। ਕੇਸ਼ਵ ਪਿੱਲੈ ਨੂੰ ਵਿਸ਼ਵਾਸ ਹੈ, ਕਿ ਸ਼ੇਖਰ ਪਿੱਲੈ ਠੀਕ ਕਹਿ ਰਿਹਾ ਹੈ। ਇਸ ਲਈ ਚੀਫ਼ ਸੈਕਟਰੀ ਦੇ ਪੱਖ ਵਿਚ ਬੋਲਣਾ ਸ਼ੁਰੂ ਕੀਤਾ ਸੀ। ਉਚੀ ਆਵਾਜ਼ ਤੇ ਕ੍ਰੋਧ ਵਿਚ ਸ਼ੇਖਰ ਪਿੱਲੈ ਨੇ ਕਹਿਣਾ ਸ਼ੁਰੂ ਕੀਤਾ :

''ਬੇਕਾਰ ਦੀ ਗੱਲ ਨਾ ਕਰੋ, ਪਿੱਲੈ। ਤੁਹਾਨੂੰ ਆਪਣੇ ਮਾਲਕ ਦਾ ਪੱਖ ਲੈਣਾ ਹੀ ਚਾਹੀਦਾ ਹੈ। ਇਹੋ ਤੁਹਾਡਾ ਫਰਜ਼ ਹੈ ਜੇ ਤੁਸੀਂ ਅਜਿਹਾ ਨਹੀਂ ਕਰਦੇ, ਤਾਂ ਠੀਕ ਨਹੀਂ ਹੈ। ਇਹ ਸਭ ਸੁਣ ਕੇ ਮੈਨੂੰ ਗੁੱਸਾ ਆ ਜਾਏਗਾ। ਉਹ ਵੱਡਾ ਅਫ਼ਸਰ ਹੈ। ਪਰ ਅਪਣੀ ਔਕਾਤ ਨੂੰ ਭੁੱਲ ਗਿਆ ਹੈ। ਨਿੱਕਾ ਹੁੰਦਾ ਵੀ ਅਜਿਹਾ ਹੀ ਸੀ। ਆਪਣਾ ਹੀ ਰਾਗ ਅਲਾਪਦਾ ਰਹਿੰਦਾ ਸੀ। ਮਾ ਬਾਪ ਨਾਲ ਉਸ ਨੂੰ ਕੋਈ ਖਾਸ ਮੋਹ ਨਹੀਂ ਸੀ। ਪਰ ਉਨ੍ਹਾਂ ਦੀ ਤਾਂ ਇਹੋ ਜ਼ਿੰਦਗੀ ਸੀ, ਸਵਰਗ ਵੀ ਇਹੋ ਸੀ।''

ਕੇਸ਼ਵ ਪਿੱਲੈ ਨੇ ਜੋ ਵੀ ਕਹਿਣਾ ਸੀ, ਸਭ ਕੁਝ ਉਗਲ ਦਿੱਤਾ। ਉਸ ਦੀ ਆਵਾਜ਼ ਵੀ ਕੁਝ ਉਚੀ ਹੋ ਗਈ। ਕੇਸ਼ਵ ਪਿੱਲੈ ਫਿਕਰਮੰਦ ਹੋਇਆ। ਇਹ ਆਵਾਜ਼ ਦੂਸਰੇ ਪਾਸੇ ਵੀ ਸੁਣੀ ਜਾ ਸਕਦੀ ਹੈ। ਬਾਹਰ ਕੋਈ ਹੈ, ਅੰਦਰ ਵਾਲੇ ਸਮਝ ਜਾਣਗੇ। ਪ੍ਰਾਈਵੇਟ ਸੈਕਟਰੀ ਛੇਤੀ ਨਾਲ ਬਾਹਰ ਨਹੀਂ ਆਏਗਾ।

ਸ਼ੇਖਰ ਪਿੱਲੈ ਨੇ ਆਪਣੀ ਗੱਲ ਪਰਿਪੱਕ ਕਰਦੇ ਹੋਏ ਜ਼ੋਰ ਨਾਲ ਕਿਹਾ, ''ਮੈਂ ਉਸ ਤੋਂ ਪੰਦਰਾਂ ਸਾਲ ਵੱਡਾ ਹਾਂ। ਮਾਂ-ਬਾਪ ਤੇ ਮੈਂ ਉਸ ਨੂੰ ਤਕਲੀਫ਼ਾਂ ਸਹਿ ਕੇ

ਪੜ੍ਹਾਇਆ । ਮੇਰੇ ਬਚਪਨ ਦੀ ਕੋਸ਼ਿਸ਼ ਹੀ ਇਹੋ ਸੀ । ਉਸ ਦੀ ਪੜ੍ਹਾਈ ਖਤਮ ਹੋਣ ਤੇ ਹੀ ਮੈਂ ਆਪਣਾ ਵਿਆਹ ਕੀਤਾ । "ਬਾਪੂ ਨੂੰ ਪੈਨਸ਼ਨ ਮਿਲਣ ਲੱਗੀ । ਉਮਰ ਵੀ ਬਹੁਤ ਹੋ ਗਈ ਸੀ । ਫਿਰ ਉਹ ਕਰਦੇ ਵੀ ਕੀ । ਪਰਿਵਾਰ ਦਾ ਗੁਜਰ ਤਾਂ ਚਲਣਾ ਹੀ ਚਾਹੀਦਾ ਸੀ । ਉਸ ਨੂੰ ਪੜ੍ਹਾਇਆ ਵੀ ਸੀ । ਮੈਂ ਉਸ ਲਈ ਹੀ ਹਰ ਕੋਸ਼ਿਸ਼ ਕੀਤੀ ।"

ਵੱਡੇ ਭਰਾ ਦੀਆਂ ਸ਼ਕਾਇਤਾਂ ਇਕ ਇਕ ਕਰਕੇ ਬਾਹਰ ਨਿਕਲ ਆਈਆਂ । ਸ਼ੇਖਰ ਪਿੱਲੈ ਨੇ ਅੱਗੋਂ ਕਿਹਾ :

"ਤੁਹਾਨੂੰ ਇਕ ਗੱਲ ਕਹਾਂਗਾ । ਪਿੱਲੈ ਨੂੰ ਮਹਿਸੂਸ ਹੋਣਾ ਵੀ ਚਾਹੀਦਾ ਹੈ । ਅੱਜ ਕੱਲ ਹਾਲਾਤ ਖਸਤਾ ਹੀ ਹਨ । ਤੁਸੀਂ ਹੀ ਸੋਚੋ, ਉਸ ਦਾ ਇਸ ਤਰ੍ਹਾਂ ਵੱਡਾ ਅਫ਼ਸਰ ਬਣ ਜਾਣ ਨਾਲ ਮੈਨੂੰ ਕੀ ਲਾਭ ? ਕੁਝ ਨਹੀਂ । ਮੈਂ ਕੁਝ ਮੰਗਦਾ ਵੀ ਨਹੀਂ । ਮੈਂ ਬਹੁਤ ਮੁਸ਼ਕਿਲ ਨਾਲ ਗੁਜ਼ਰ ਕਰ ਰਿਹਾ ਹਾਂ । ਮੈਨੂੰ ਦੰਮੜੀ ਦਾ ਵੀ ਲਾਭ ਨਹੀਂ । ਜਦ ਮਾਂ ਬਾਪ ਨੂੰ ਹੀ ਉਹ ਭੁੱਲ ਗਿਆ ਤਾਂ ਮੈਂ ਕਿਸ ਗਿਣਤੀ ਵਿਚ ਹੁੰਦਾ ਹੈ ।"

ਪਲ ਕੁ ਮਗਰੋਂ ਆਵਾਜ਼ ਹੌਲੀ ਕਰਕੇ ਸ਼ੇਖਰ ਪਿੱਲੈ ਨੇ ਕਿਹਾ :

"ਪਿੱਲੈ ਪਤਾ ਹੈ ਨਾ, ਮੇਰੇ ਤਿੰਨ ਬੱਚੇ ਹਨ । ਦੋ ਪੁੱਤਰਾਂ ਨੂੰ ਸਰਕਾਰੀ ਨੌਕਰੀ ਨਹੀਂ ਮਿਲੀ । ਇਕ ਵਕੀਲ ਦਾ ਮੁਨੀਮ ਹੈ । ਦੂਸਰਾ ਕਟਪੁਰਤ ਫੈਕਟਰੀ ਵਿਚ ਹੈ । ਇਨ੍ਹਾਂ ਦੋਵਾਂ ਨੂੰ ਕ੍ਰਿਸ਼ਨਨ ਨਾਇਰ ਤੋਂ ਕੋਈ ਫਾਇਦਾ ਨਹੀਂ ਹੋਇਆ । ਨਹੀਂ ਤਾਂ ਕੀ ਉਨ੍ਹਾਂ ਨੂੰ ਸਰਕਾਰੀ ਨੌਕਰੀ ਨਾ ਮਿਲਦੀ ? ਸੱਚ ਹਾਂ, ਤਕੰਮਾ ਨੂੰ ਨੌਕਰੀ ਦਿਲਾਣ ਵਾਲਾ ਪੇਸ਼ਕਾਰ ਵਟਿਵੇਲ ਪਿੱਲੈ ਹੈ । ਫਿਰ ਕ੍ਰਿਸ਼ਨਨ ਨਾਇਰ ਦਵਾਰਾ ਉਸ ਨੇ ਸਕੱਤਰੇਤ ਵਿਚ ਪਰਵੇਸ਼ ਕੀਤਾ । ਉਸ ਨੂੰ ਨੌਕਰੀ ਮਿਲਣ ਦੀ ਵੀ ਇਕ ਕਹਾਣੀ ਹੈ । ਜਦ ਵਟਿਵੇਲ ਪਿੱਲੈ ਸਕੱਕਤਰੇਤ ਵਿਚ ਕਲਰਕ ਸੀ ਤਾਂ ਤੰਪਾਨੂਰ ਵਿਚ ਰਹਿੰਦਾ ਸੀ । ਉਸੇ ਥਾਂ ਮੇਰੀ ਪਾਨ ਦੀ ਦੁਕਾਨ ਸੀ । ਜਦ ਉਹ ਪੇਸ਼ਕਾਰ ਲੈਣ ਗਿਆ ਤਾਂ ਮੇਰੇ ਕਹਿਣ ਤੇ ਉਸ ਨੇ ਤਕੰਮਾ ਨੂੰ ਨੌਕਰੀ ਦੇ ਦਿੱਤੀ । ਉਦੋਂ ਕ੍ਰਿਸ਼ਨਨ ਨਾਇਰ ਸੈਕਟਰੀ ਸੀ । ਮੈਂ ਉਦੋਂ ਵੀ ਉਸ ਨੂੰ ਜਾ ਕੇ ਨਾ ਕਿਹਾ । ਤਕੰਮਾ ਦੇ ਕਹਿਣ ਤੇ ਹੀ ਉਸ ਨੇ ਉਸ ਨੂੰ ਸਕੱਤਰੇਤ ਨਿਯੁਕਤ ਕੀਤਾ ।

ਮਾਲਕ ਅਤੇ ਉਸ ਦੇ ਭਰਾ ਬਾਰੇ ਅਤੇ ਉਨ੍ਹਾਂ ਦੇ ਸੁਭਾ ਬਾਰੇ ਕੇਸ਼ਵ ਪਿੱਲੈ ਨੂੰ ਜਾਣਨਾ ਜ਼ਰੂਰੀ ਹੈ । ਇਸੇ ਭਾਵਨਾ ਨਾਲ ਕੇਸ਼ਵ ਪਿੱਲੈ ਸ਼ੇਖਰ ਪਿੱਲੈ ਦੀ ਗੱਲ ਉਤਸ਼ਾਹ ਨਾਲ ਸੁਣਾ ਰਿਹਾ ਸੀ । ਉਸ ਨੂੰ ਲੱਗਿਆ ਕਿ ਸ਼ੇਖਰ ਪਿੱਲੈ ਤੋਂ ਇੰਨਾ ਜ਼ਿਆਦਾ ਡਰਨ ਵਾਲੀ ਕੋਈ ਗੱਲ ਨਹੀਂ ਹੈ ।

ਸ਼ੇਖਰ ਪਿੱਲੈ ਨੂੰ ਹੋਰ ਵੀ ਕਈ ਸ਼ਕਾਇਤਾਂ ਹਨ । ਕ੍ਰਿਸ਼ਨਨ ਨਾਇਰ ਤੋਂ ਵੀ ਵਧੇਰੇ ਉਸ ਨੂੰ ਕੁੱਟੀ ਮਾਮਾ ਬਾਰੇ ਸ਼ਕਾਇਤ ਹੈ । ਸ਼ੇਖਰ ਪਿੱਲੈ, ਆਪਣੇ ਘਰ ਵਿਚ ਪਹਿਲੀ ਵੇਰ ਆਏ ਜਵਾਈ ਵਾਂਗ ਕੇਸ਼ਵ ਪਿੱਲੈ ਨੂੰ ਕਹਿ ਰਿਹਾ ਸੀ । ਸ਼ੇਖਰ ਪਿੱਲੈ ਅਤੇ ਉਸ ਦੇ ਪਰਿਵਾਰ ਦਾ ਆਪਣੇ ਘਰ ਵਿਚ ਆਉਣਾ ਕੋਂਚਮਾ ਨੂੰ ਕਤਈ ਪਸੰਦ ਨਹੀਂ ਹੈ । ਇਸ ਨਾਲ ਉਨ੍ਹਾਂ ਦੀ ਬੇਇੱਜ਼ਤੀ ਹੁੰਦੀ ਹੈ । ਭਰਾ ਅਤੇ ਭਾਬੀ ਕਹਿ ਕੇ

ਉਨ੍ਹਾਂ ਦੇ ਘਰ ਜਾਣਾ, ਉਨ੍ਹਾਂ ਲਈ ਅਪਮਾਨਜਨਕ ਹੈ। ਸ਼ੇਖਰ ਪਿੱਲੈ ਨੇ ਗੱਲ ਜਾਰੀ ਰੱਖੀ :

"ਮੇਰੀ ਘਰ ਵਾਲੀ ਤਕੰਮਾ ਦੀ ਮਾਂ ਵੀ ਇਨ੍ਹਾਂ ਦੀ ਪਰਵਾਹ ਨਹੀਂ ਕਰਦੀ। ਉਹ ਵੀ ਇਕ ਖਾਂਦੇ-ਪੀਂਦੇ ਘਰ ਦੀ ਧੀ ਹੈ। ਵਟਿਯੁਰਕਾਵ ਵਿਚ ਪੰਨਕੁਰਲ ਪਰਿਵਾਰ ਸੁਣਿਐ ? ਉਨ੍ਹਾਂ ਦੀ ਧੀ ਹੈ। ਉਸ ਪਰਿਵਾਰ ਦੇ ਆਦਮੀ ਫ਼ੌਜ ਵਿਚ ਉਚ ਅਹੁਦਿਆਂ ਤੇ ਰਹੇ ਹਨ। ਉਸ ਨੂੰ ਇਸ ਘਰ ਵਿਚ ਪ੍ਰਵੇਸ਼ ਕੀਤੇ ਪੰਦਰਾਂ ਸਾਲ ਹੋ ਗਏ ਨੇ। ਉਹ ਜੋ ਵੱਡੀ ਹੈ ਤਾਂ ਆਪਣੇ ਲਈ, ਇਹੋ ਮੇਰੇ ਘਰ ਵਾਲੀ ਕਹਿੰਦੀ ਹੈ।"

ਇਹ ਖਤਮ ਕਰਕੇ ਸ਼ੇਖਰ ਪਿੱਲੈ ਨੇ ਇਕ ਸ਼ਬਦ ਹੋਰ ਕਿਹਾ, "ਉਸ ਦੇ ਹੰਕਾਰ ਬਾਰੇ ਨਾ ਕਹਿਣਾ ਹੀ ਬਿਹਤਰ ਹੈ।

ਉਨ੍ਹਾਂ ਦਿਨਾਂ ਦੀਆਂ ਔਰਤਾਂ ਦੀਆਂ ਇਕ ਦੋ ਕਹਾਣੀਆਂ ਵੀ ਸ਼ੇਖਰ ਪਿੱਲੈ ਨੇ ਸੁਣਾਈਆਂ।

ਚੀਫ਼ ਸੈਕਟਰੀ ਦੀ ਪਤਨੀ ਨੇ ਸ਼ੇਖਰ ਪਿੱਲੈ ਦੀ ਪਤਨੀ ਨੂੰ ਦੁਰਕਾਰ ਕੇ ਕੱਢਿਆ ਹੈ।

ਗੱਲਾਂ ਵੱਧ ਤੋਂ ਵੱਧ ਸਪੱਸ਼ਟ ਹੁੰਦੀਆਂ ਜਾ ਰਹੀਆਂ ਸਨ ਕਿ ਕੇਸ਼ਵ ਪਿੱਲੈ ਜਿੱਥੇ ਖੜ੍ਹਾ ਹੈ, ਉਹ ਜ਼ਮੀਨ ਮਜ਼ਬੂਤ ਹੈ। ਇਸ ਖਿਚਾਅ ਵਿਚ ਉਸ ਨੂੰ ਇਹ ਥਾਂ ਕਿਵੇਂ ਮਿਲ ਗਈ, ਸੋਚ ਕੇ ਹੈਰਾਨ ਸੀ। ਆਪਸ ਵਿਚ ਇਸ ਤਰ੍ਹਾਂ ਲੜਾਈ ਹੋਣ ਤੇ ਵੀ ਉਸ ਦੀ ਇਹ ਨਿਯੁਕਤੀ ਕਿਵੇਂ ਹੋ ਗਈ ? ਉਦੋਂ ਹੀ ਕਿੱਟੂ ਮਾਮੇ ਦੇ ਸ਼ਬਦ ਉਸ ਦੇ ਕੰਨਾਂ ਵਿਚ ਗੂੰਜਣ ਲੱਗੇ :

"ਉਹ ਭਾਗਾਂਵਾਲੀ ਹੈ।"

ਸ਼ੇਖਰ ਪਿੱਲੈ ਨੇ ਅੱਗੇ ਕਿਹਾ :

"ਇੰਨਾ ਹੁੰਦੇ ਹੋਏ ਵੀ ਅਸੀਂ ਦੋਵਾਂ ਭਰਾਵਾਂ ਦੇ ਮਿਲਣ ਸਮੇਂ ਕ੍ਰਿਸ਼ਨਨ ਨਾਇਰ ਦੀ ਪਤਨੀ ਨੂੰ ਉੱਥੇ ਨਹੀਂ ਹੋਣਾ ਚਾਹੀਦਾ। ਉਹ ਡਰ ਜਾਂਦਾ ਹੈ। ਅਸੀਂ ਦੋਵੇਂ ਇਕੋ ਮਾਂ ਦੇ ਪੇਟ ਤੋਂ ਪੈਦਾ ਹੋਏ ਹਾਂ। ਇਕ ਮਾਂ ਦਾ ਦੁੱਧ ਪੀਤਾ ਹੈ ਅਸੀਂ। ਨਿੱਕੇ ਭਰਾ ਨੂੰ ਗੋਦ ਵਿਚ ਚੁੱਕ ਕੇ ਖਿਡਾਣ ਦੀ ਪੀੜ ਅਜੇ ਵੀ ਮੇਰੀ ਕਮਰ ਵਿਚ ਹੈ। ਮੈਂ ਆਪਣਾ ਸਭੋ ਕੁਝ ਸਮਝ ਕੇ ਉਸ ਦਾ ਪਾਲਣ ਪੋਸ਼ਣ ਕੀਤਾ ਹੈ। ਉਹ ਆਪਣੀ ਪਤਨੀ ਸਾਂਹਵੇ ਭਿੱਜੀ ਬਿੱਲੀ ਬਣ ਜਾਂਦਾ ਹੈ। ਇਹੋ ਮੁਸ਼ਕਲ ਹੈ।"

ਫਿਰ ਸ਼ੇਖਰ ਪਿੱਲੇ ਨੇ ਇਕ ਹੋਰ ਕਹਾਣੀ ਸ਼ੁਰੂ ਕੀਤੀ। ਕੇਸ਼ਵ ਪਿੱਲੇ ਨੂੰ ਇਹ ਨੌਕਰੀ ਮਿਲਣ ਦੀ ਕਹਾਣੀ। ਪੁੱਤ ਨੂੰ ਪਿਆਰ ਕਰਨ ਵਾਲੇ ਪਿਤਾ ਵਾਂਗ ਉਸ ਦੀ ਕਹਾਣੀ ਇੰਜ ਸ਼ੁਰੂ ਹੋਈ।

"ਮੈਂ ਤੁਹਾਨੂੰ ਸਪੱਸ਼ਟ ਰੂਪ ਵਿਚ ਇਹ ਕਹਿ ਰਿਹਾ ਹਾਂ ਤੁਸੀਂ ਵੀ ਮੇਰੇ ਪੁੱਤਰ ਹੋ। ਮੇਰੇ ਦੋ ਲੜਕੇ ਵੀ ਨੇ। ਉਹ ਵੀ ਮੈਨੂੰ ਪਸੰਦ ਨੇ। ਫਿਰ ਵੀ ਮੈਨੂੰ ਧੀ ਨਾਲ ਵਧੇਰੇ ਪਿਆਰ ਹੈ। ਉਸ ਦੀ ਦੇਖ ਭਾਲ ਬਹੁਤ ਚੰਗੀ ਤਰ੍ਹਾਂ ਕੀਤੀ ਗਈ ਹੈ। ਉਹ ਮੇਰੀ ਜਿੰਦ ਜਾਨ ਹੈ। ਉਹ ਰੁੱਸ ਜਾਵੇਗੀ ਤਾਂ ਮੇਰੇ ਘਰ ਵਿਚ ਅਨ੍ਹੇਰਾ ਹੋ ਜਾਵੇਗਾ। ਜਦ ਉਹ ਹੱਸਦੀ ਹੈ ਤਾਂ ਘਰ ਵਿਚ ਰੋਸ਼ਨੀ ਹੋ ਜਾਂਦੀ ਹੈ। ਪਿੱਲੈ ਉਸ

ਨੂੰ ਦੁੱਖੀ ਨਾ ਕਰਨਾ। ਪਿਆਰ ਕਰਨਾ। ਉਸ ਤੇ ਰਹਿਮ ਕਰਨਾ, ਪਿੱਲੈ।"

ਉਹ ਬੁੱਢਾ ਪਿਤਾ ਕੇਸ਼ਵ ਪਿੱਲੈ ਦੀ ਮਿੰਨਤ ਕਰ ਰਿਹਾ ਹੈ। ਉਸ ਦੀਆਂ ਬੁੱਢੀਆਂ ਅੱਖਾਂ ਵਿਚ ਧੀ-ਪਿਆਰ ਵਹਿ ਰਿਹਾ ਹੈ।

"ਸਾਡੇ ਕੁਟੰਭ ਦੇ ਚਿਹਰਾ ਤੁਸੀਂ ਹੀ ਹੋ।"

ਉਸ ਦਾ ਪਿਆਰ ਬਰਫ਼ ਦੇ ਰੂਪ ਵਿਚ ਬਾਹਰ ਫੈਲਣ ਲੱਗਿਆ। ਸ਼ੇਖਰ ਪਿੱਲੈ ਨੇ ਉੱਠ ਕੇ ਕੇਸ਼ਵ ਪਿੱਲੈ ਨੂੰ ਪਿਆਰ ਨਾਲ ਸਹਿਲਾਇਆ। ਕੇਸ਼ਵ ਪਿੱਲੈ ਨੀਵੀ ਪਾਈ ਖੜ੍ਹਾ ਹੈ। ਸ਼ੇਖਰ ਪਿੱਲੈ ਦੀਆਂ ਅੱਖਾਂ ਵਿਚੋਂ ਦੋ ਹੰਝੂ ਡਿੱਗ ਪਏ। ਕੁਝ ਬੇਚੈਨੀ ਨਾਲ ਸ਼ੇਖਰ ਪਿੱਲੈ ਨੇ ਕਿਹਾ:

"ਮੈਨੂੰ ਪਤਾ ਹੈ ਕਿ ਤੁਸੀਂ ਮੇਰੀ ਧੀ ਨੂੰ ਦੁੱਖੀ ਨਹੀਂ ਕਰੋਗੇ।

ਕੇਸ਼ਵ ਪਿੱਲੈ ਡਰ ਗਿਆ, ਕਿ ਸ਼ੇਖਰ ਪਿੱਲੈ ਵਿਆਹ ਦਾ ਵਚਨ ਮੰਗੇਗਾ। ਕੁਝ ਵੀ ਹੋਵੇ, ਪਰ ਅਜਿਹਾ ਨਾ ਹੋਇਆ।

ਅੱਖਾਂ ਸਾਫ਼ ਕਰਕੇ ਉਹ ਬੁੱਢਾ ਕੁਰਸੀ ਤੇ ਬੈਠ ਗਿਆ ਤੇ ਬੋਲਿਆ, "ਕਹਿਣ ਦਾ ਭਾਵ ਹੈ ਕਿ ਤਕੰਮਾ ਤੁਹਾਨੂੰ ਬਹੁਤ ਪਿਆਰ ਕਰਦੀ ਹੈ। ਉਸ ਨੇ ਮੈਨੂੰ ਆਰਾਮ ਨਾਲ ਬੈਠਣ ਨਾ ਦਿੱਤਾ। ਮੈਂ ਕਸਮ ਖਾਧੀ ਸੀ ਕਿ ਕ੍ਰਿਸ਼ਨਨ ਨਾਇਰ ਨੂੰ ਕੋਈ ਕੰਮ ਲਈ ਨਹੀਂ ਕਹਾਂਗਾ। ਪਰ ਤਕੰਮਾ ਰੋਣ ਲੱਗੀ। ਉਸ ਦਾ ਰੋਣਾ ਦੇਖ ਕੇ ਮੇਰਾ ਦਿਲ ਪਸੀਜ਼ ਗਿਆ। ਉਹ ਰੋਂਦੀ ਹੀ ਰਹੀ। ਮੈਂ ਦਫ਼ਤਰ ਜਾ ਕੇ ਕ੍ਰਿਸ਼ਨਨ ਨਾਇਰ ਨਾਲ ਤੁਹਾਡੇ ਬਾਰੇ ਗੱਲ ਕੀਤੀ। ਇੱਥੇ ਆ ਕੇ ਕਹਿਣ ਨਾਲ ਗੱਲ ਨਹੀਂ ਬਣੇਗੀ, ਇਹ ਮੈਂ ਜਾਣਦਾ ਸੀ ਕ੍ਰਿਸ਼ਨਨ ਨਾਇਰ ਨੇ ਕਿਹਾ ਕਿ ਉਹ ਸਹਿਮਤ ਨਹੀਂ ਹੋਵੇਗੀ। ਉਸ ਦੇ ਚਿਹਰੇ ਤੋਂ ਕੁਝ ਪ੍ਰੇਸ਼ਾਨੀ ਪ੍ਰਗਟ ਹੋਈ। ਜੇ ਕਰ ਉਹ ਕਹਿ ਦੇਂਦਾ ਕਿ ਨਹੀਂ ਹੋਵੇਗਾ" ਤਾਂ ਵੀ ਮੈਂ ਕੁਝ ਗੱਲਾਂ ਉਸ ਨੂੰ ਸੁਣਾ ਦੇਣ ਲਈ ਮਨ ਪੱਕਾ ਕਰਕੇ ਗਿਆ ਸੀ। ਜੇ ਉਹ ਮੈਨੂੰ ਚਪੜਾਸੀ ਦਵਾਰਾ ਬਾਹਰ ਵੀ ਕੱਢ ਦੇਂਦਾ ਤਾਂ ਵੀ ਮੈਂ ਇਸ ਲਈ ਤਿਆਰ ਸੀ। ਉਸ ਦਾ ਚਿਹਰਾ ਪ੍ਰੇਸ਼ਾਨ ਦੇਖ ਕੇ ਮੈਂ ਬਹੁਤ ਕੁਝ ਕਹਿਣਾ ਸ਼ੁਰੂ ਕੀਤਾ। ਸਭ ਸੁਣਨ ਪਿੱਛੋਂ ਉਸ ਨੇ ਕਿਹਾ, "ਵੀਰ ਤੈਨੂੰ ਕੀ ਚਾਹੀਦਾ ਹੈ? ਮੈਂ ਕੇਸ਼ਵ ਪਿੱਲੈ ਨੂੰ ਨਿਯੁੱਕਤ ਕਰਾਗਾ। ਮੈਂ ਹੋਰ ਕੁਝ ਨਾ ਕਿਹਾ। ਇਸ ਤਰ੍ਹਾਂ ਤੁਹਾਨੂੰ ਇੱਥੇ ਨਿਯੁੱਕਤ ਕੀਤਾ ਗਿਆ। ਉਸ ਦਿਨ ਤਕੰਮਾ ਖੁਸ਼ੀ ਵਿਚ ਪਾਗਲ ਹੋ ਰਹੀ ਸੀ।"

ਇਕ ਵੱਡੇ ਭਰਾ ਦੀ ਜ਼ਿੰਦਗੀ ਦੇ ਸਾਰੇ ਯਤਨ, ਸ਼ੇਖਰ ਪਿੱਲੈ ਦੇ ਕਹਿਣ ਅਨੁਸਾਰ ਹੋਣ, ਤਾਂ ਇਹ ਛੋਟੇ ਭਰਾ ਦੀ ਭਲਾਈ ਲਈ ਹੀ ਸਨ। ਉਸ ਵੱਡੇ ਭਰਾ ਨੇ ਉਸ ਦਾ ਪ੍ਰਤੀਫਲ ਪ੍ਰਾਪਤ ਕਰ ਲਿਆ। ਪਰ ਕੀ ਇਹ ਪ੍ਰਤੀਫਲ ਉਹ ਭੋਗ ਵੀ ਸਕੇਗਾ?"

ਕੇਸ਼ਵ ਪਿੱਲੈ ਹੈਰਾਨ ਖੜ੍ਹਾ ਹੈ। ਉਸ ਬੁੱਢੇ ਦਾ ਧੀ—ਪਿਆਰ, ਕੇਸ਼ਵ ਪਿੱਲੈ ਦੇ ਦਿਲ ਨਾ ਲੱਗਿਆ ਹੋਵੇ, ਅਜਿਹੀ ਗੱਲ ਨਹੀਂ। ਕੇਸ਼ਵ ਪਿੱਲੈ ਨੂੰ ਲੱਗਿਆ ਜਿਵੇਂ ਇਹ ਬੁੱਢਾ ਪੂਰੀ ਜ਼ਿੰਦਗੀ ਉਸ ਦੇ ਪਿੱਛੇ ਪਿਆ ਰਹੇਗਾ। ਜੇ ਉਹ ਮਰ ਵੀ ਗਿਆ, ਤਦ ਵੀ ਉਸ ਦੀ ਆਤਮਾ ਉਸ ਦਾ ਪਿੱਛਾ ਨਹੀਂ ਛੱਡੇਗੀ। ਭਰੀਆਂ ਅੱਖਾਂ ਨਾਲ

ਸ਼ੇਖਰ ਪਿੱਲੈ ਨੇ ਕੇਸ਼ਵ ਪਿੱਲੈ ਨੂੰ ਅਸੀਸ ਦਿੱਤੀ ਤੇ ਕਿਹਾ, "ਮੇਰੀ ਇੱਛਾ ਹੈ ਕਿ ਤੁਸੀਂ ਦੋਵੇਂ ਅਨੰਦ ਨਾਲ ਮਿਲਜੁਲ ਕੇ ਰਹੋ, ਬਸ ।"

ਕੇਸ਼ਵ ਪਿੱਲੈ ਨੂੰ ਇਹ ਸੁਣ ਕੇ ਦਿਲ ਵਿਚ ਅੱਗ ਲੱਗ ਗਈ ।

ਕੋਂਚਮਾ ਉੱਥੇ ਆ ਗਈ । ਉਸ ਦੇ ਚਿਹਰੇ ਤੇ ਨਫ਼ਰਤ ਫੈਲ ਚੁੱਕੀ ਸੀ ।

ਸ਼ੇਖਰ ਪਿੱਲੈ ਨੇ ਉਸ ਨੂੰ ਕਿਹਾ, "ਕੱਲ ਸਾਡੀ ਮਾਂ ਦੀ ਬਰਸੀ ਹੈ, ਇਹ ਉਸ ਨੂੰ ਕਹਿ ਦੇਣਾ ।"

ਸ਼ੇਖਰ ਪਿੱਲੈ ਖੂੰਟੀਂ ਚੁੱਕ ਕੇ ਉਥੋਂ ਚਲਾ ਗਿਆ ।

ਕੋਂਚਮਾ ਨੇ ਕੇਸ਼ਵ ਪਿੱਲੈ ਨੂੰ ਪੁੱਛਿਆ, "ਕੀ ਉਹ ਇੱਥੇ ਬਹੁਤ ਦੇਰ ਤੋਂ ਆਇਆ ਹੋਇਆ ਸੀ ।"

"ਕੁਝ ਦੇਰ ਹੋ ਗਈ ।"

"ਆਵਾਜ਼ ਤਾਂ ਸੁਣੀ ਸੀ ।" ਕੁਝ ਦੇਰ ਮਗਰੋਂ ਕੋਂਚਮਾ ਨੇ ਪੁੱਛਿਆ, "ਉਹ ਇੱਥੇ ਹੀ ਨੇ, ਕੀ ਇਹ ਤੂੰ ਦੱਸਿਆ ਸੀ ?"

"ਨਹੀਂ, ਨਹੀਂ ਦੱਸਿਆ ।"

"ਠੀਕ ਕੀਤਾ । ਅਸੀਂ ਕੈਰਮ ਖੇਡ੍ਹ ਰਹੇ ਸੀ । ਕੀ ਤੂੰ ਉਸ ਨੂੰ ਚਲੇ ਜਾਣ ਲਈ ਨਹੀਂ ਸੀ ਕਹਿ ਸਕਦਾ ?"

ਕੇਸ਼ਵ ਪਿੱਲੈ ਥੋੜ੍ਹਾ ਜਿਹਾ ਝਿਜਕਿਆ ।

"ਮੈਂ ਕਹਿਣ ਲਈ ਸੋਚਿਆ ਵੀ ਸੀ । ਫਿਰ ਖਿਆਲ ਆਇਆ ਕਿ ਸ਼ਾਇਦ ਅਜਿਹਾ ਕਹਿਣ ਤੇ ਤੁਹਾਨੂੰ ਅਤੇ ਮਾਲਕ ਨੂੰ..."

ਕੋਂਚਮਾ ਨੇ ਕੇਸ਼ਵ ਪਿੱਲੈ ਦੀ ਗੱਲ ਕਰਦੀ ਹੋਈ ਨੇ ਕਿਹਾ :

"ਮੈਨੂੰ ਕੁਝ ਵੀ ਬੁਰਾ ਨਹੀਂ ਲੱਗੇਗਾ । ਉਨ੍ਹਾਂ ਨੂੰ ਵੀ ਨਹੀਂ ਲੱਗੇਗਾ । ਉਸ ਨੂੰ ਫੜ ਕੇ ਬਾਹਰ ਕੱਢ ਦੇਣਾ ਸੀ । ਇਹ ਲੋਕ ਬਹੁਤ ਭੈੜੇ ਨੇ ।"

ਕੇਸ਼ਵ ਪਿੱਲੈ ਕੁਝ ਨਾ ਬੋਲਿਆ । ਕੋਂਚਮਾ ਨੇ ਪੁੱਛਿਆ,

"ਕੀ ਵਿਆਹ ਬਾਰੇ ਕੁਝ ਪੁੱਛਿਆ ?"

ਉਹ ਸੱਚ ਤਾਂ ਕਹਿ ਹੀ ਸਕਦਾ ਹੈ, "ਨਹੀਂ ।"

ਕੋਂਚਮਾ ਨੇ ਆਪਣੀ ਪਹਿਲੀ ਚਿਤਾਵਨੀ ਫਿਰ ਦੁਹਰਾਈ :

"ਤੂੰ ਉਨ੍ਹਾਂ ਲੋਕਾਂ ਕੋਲ ਨਾ ਫਸ ਜਾਵੀਂ ।"

ਇਕ ਵਧੀਆ ਮੌਕਾ ਛੁੱਟ ਜਾਣ ਵਾਂਗ ਉਸ ਨੇ ਕਿਹਾ :

"ਜੇ ਅੱਜ ਉਸ ਨੂੰ ਇਥੋਂ ਕੱਢ ਦਿੱਤਾ ਜਾਂਦਾ ਤਾਂ ਫਿਰ ਕਦੇ ਉਹ ਵਿਆਹ ਲਈ ਗੱਲ ਕਰਨ ਨਾ ਆਉਂਦਾ ।"

ਉਸੇ ਵਕਤ ਪ੍ਰਾਈਵੇਟ ਸੈਕਟਰੀ ਉੱਥੇ ਆਇਆ । ਉਸ ਨੇ ਮੁਸਕਰਾਂਦਿਆਂ ਪੁੱਛਿਆ, "ਕਿਵੇਂ ਹੋ ਕੇਸ਼ਵ ਪਿੱਲੈ ?"

"ਕੁਝ ਨਹੀਂ ਹਜ਼ੂਰ ।"

ਪ੍ਰਾਈਵੇਟ ਸੈਕਟਰੀ ਨੇ ਭਗਵਤੀ ਕੁੱਟੀ ਅੰਮਾਂ ਵੱਲ ਮੁੜ ਕੇ ਕਿਹਾ, "ਕੇਸ਼ਵ ਪਿੱਲੈ ਫਾਈਲ ਖੂਬ ਮਨ ਲਾ ਕੇ ਪੜ੍ਹਦਾ ਹੈ, ਮੈਨੂੰ ਚੀਫ਼ ਸੈਕਟਰੀ ਨੇ ਕਿਹਾ ਹੈ । ਉਸ ਜਲ-

ਬਿਜਲੀ ਯੋਜਨਾ ਦੇ ਚੀਫ਼ ਇੰਜਨੀਅਰ ਦੀ ਰਿਪੋਰਟ ਕੇਸ਼ਵ ਪਿੱਲੈ ਨੇ ਲੱਭੀ ਸੀ। ਜੇ ਨਾ ਮਿਲਦੀ ਤਾਂ ਲਵਲਿੰਗ ਕੰਪਨੀ ਨੂੰ ਆਗਿਆ ਨਾ ਮਿਲਦੀ। ਪਿੱਲੇ ਨੇ ਦਦਦ ਕੀਤੀ।''

ਕੋਂਚਮਾ ਨੇ ਪੁੱਛਿਆ, ''ਚੀਫ਼ ਇੰਜਨੀਅਰ ਬਾਰੇ ਕੀ ਕੀਤਾ ?''

''ਉਸਨੂੰ ਇਥੋਂ ਦੌੜਾਨਾ ਹੈ। ਉਸਦੇ ਬਾਰੇ ਵਿਚ ਸੋਚ ਰਿਹਾ ਹਾਂ। ਉਹ ਲਵਲਿੰਗ ਦਾ ਦੁਸ਼ਮਣ ਹੈ। ਉਸ ਨੇ ਹੋਰਨਾ ਤੋਂ ਰਿਸ਼ਵਤ ਲਈ ਹੈ।''

ਭਗਵਤੀ ਕੁੱਟੀ ਅੰਮਾਂ ਦਾ ਕਹਿਣਾ ਹੈ ਕਿ ਉਹ ਇਕ ਪ੍ਰਭਾਵਸ਼ਾਲੀ ਆਦਮੀ ਹੈ।

''ਅੱਛਾ ਕੇਸ਼ਵ ਪਿੱਲੈ ਠੀਕ ਤਰ੍ਹਾਂ ਕੰਮ ਕਰਨਾ। ਦੀਵਾਨ ਜੀ ਵੀ ਤੇਰੇ ਤੇ ਖੁਸ਼ ਨੇ।''

ਪ੍ਰਾਈਵੇਟ ਸੈਕਟਰੀ ਵਿਦਾ ਹੋ ਗਿਆ।

ਕੋਂਚਮਾ ਨੇ ਕੁਝ ਕਹਿਣਾ ਹੈ। ਸ਼ਾਇਦ ਪ੍ਰਾਈਵੇਟ ਸੈਕਟਰੀ ਦੇ ਇੱਥੇ ਆਉਣ ਦੀ ਗੱਲ, ਕਿਸੇ ਨੂੰ ਨਾ ਦੱਸਣ ਬਾਰੇ।

## 12

ਕਿਸ਼ਤੀ ਤੋਂ ਕੁਰਮਾਟੀ ਉਤਰ ਕੇ, ਇਕ ਕੁਲੀ ਕੋਲ ਆਪਣੀ ਗੰਠੜੀ ਚੁਕਾ ਕੇ ਕੇਸ਼ਵ ਪਿੱਲੈ ਘਰ ਆਇਆ। ਰਾਹ ਵਿਚ ਸਭ ਘਰਾਂ ਦੀਆਂ ਔਰਤਾਂ ਬਾਹਰ ਨਿਕਲ ਆਈਆਂ। ਬੁੱਢਿਆਂ ਨੇ ਸੁਖ-ਸਾਂਦ ਪੁੱਛੀ, ''ਹੁਣੇ ਆ ਰਹੇ ਹੋ ?'' ''ਗੰਠੜੀ ਵਿਚ ਕੀ ਹੈ ?'' ਬੁੱਢੀਆਂ ਨੇ ਉਤਸੁਕਤਾ ਨਾਲ ਤੇ ਪਿਆਰ ਨਾਲ ਉਸ ਨੂੰ ਚੰਗੀ ਤਰ੍ਹਾਂ ਦੇਣ ਲਈ ਕਿਹਾ, ''ਜਰਾ ਰੁਕ ਜਾ, ਦੇਖ ਤਾਂ ਲਈਏ।'' ਕੇਸ਼ਵ ਪਿੱਲੈ ਦੇ ਆਉਣ ਦੀ ਗੱਲ ਪਿੰਡ ਵਿਚ ਚਰਚਾ ਦਾ ਵਿਸ਼ਾ ਬਣ ਗਈ। ਉੱਥੇ ਪੈਦਾ ਹੋਏ ਇਕ ਕਰਮਚਾਰੀ ਦੇ ਕਾਰਨ ਹੀ ਨਹੀਂ, ਸਗੋਂ ਵਿਆਹ ਮਗਰੋਂ ਪਹਿਲੀ ਵੇਰ ਆਉਣ ਕਾਰਨ ਵੀ। ਕੇਸ਼ਵ ਪਿੱਲੈ ਦੇ ਆਉਣ ਦੀ ਖਬਰ ਨਾਣੀ ਕੁੱਟੀ ਨੇ ਦੋੜ ਕੇ ਕਾਤਰਯਨੀ ਨੂੰ ਦੱਸੀ।

ਸਭ ਕਹਿੰਦੇ ਨੇ ਕਿ ਕੇਸ਼ਵ ਪਿੱਲੈ ਖੂਬਸੂਰਤ ਹੋ ਗਿਐ। ਉਸ ਵਿਚ ਇਕ ਕਰਮਚਾਰੀ ਦੀ ਚੇਤਨਤਾ ਤੇ ਯੋਗਤਾ ਆ ਗਈ ਹੈ। ਉਸ ਦੀ ਭਾਸ਼ਾ ਵਿਚ ਆਦਰ-ਮਾਣ ਆ ਗਿਆ ਹੈ। ਸ੍ਰੀ ਪੰਗਨਾਭ ਦੇ ਦਸ ਪੈਸੇ ਲੈਣ ਵਕਤ, ਕੋਈ ਵੀ ਮੂਰਖ ਵਿਅਕਤੀ ਦੀ ਬੁਰਾਈ ਛੁਪ ਜਾਂਦੀ ਹੈ। ਕੇਸ਼ਵ ਪਿੱਲੈ ਵਿਚ ਤਾਂ ਪਹਿਲੋਂ ਵੀ ਥੋੜ੍ਹੀ ਬਹੁਤ ਚੇਤਨਤਾ ਸੀ।

ਕੁੱਟੀ ਅੰਮਾਂ ਦਰਵਾਜ਼ੇ ਤੇ ਹੀ ਕੇਸ਼ਵ ਪਿੱਲੈ ਤੇ ਅਸ਼ੀਰਵਾਦ ਦੀ ਬਰਖਾ ਕਰਨ ਲੱਗੀ। ਉਸ ਵਕਤ ਕਿੱਟੂ ਮਾਮਾ ਵੀ ਉੱਥੇ ਹੀ ਸੀ। ਮਾਂ-ਬਾਪ-ਕਿੱਟੂ ਮਾਮਾ, ਭੈਣ ਸਭ ਦੌੜ ਕੇ ਦਰਵਾਜ਼ੇ ਵਿਚ ਆ ਗਏ। ਕੁੱਟੀ ਅੰਮਾਂ ਨੇ ਆਪਣੀ ਸੁੱਧ-ਬੁੱਧ ਭੁਲ ਕੇ ਉਤਸ਼ਾਹ ਨਾਲ ਕਿਹਾ, ''ਮੇਰਾ ਸੋਨੇ ਦਾ ਲਾਲ ਆ ਗਿਆ। ਇਥੋਂ ਦੇ ਚੁਗਲਖੋਰਾਂ ਨੇ ਕੀ ਕੀ ਅਫਵਾਹਾਂ ਫੈਲਾਈਆਂ ਸਨ।''

ਪੱਪੂ ਪਿੱਲੈ ਨੇ ਕਿਹਾ—

"ਤੇਰਾ ਸਿਰ ਫਿਰ ਗਿਆ ਹੈ । ਜ਼ੁਬਾਨ ਨੂੰ ਤਾਲਾ ਨਹੀਂ ।"

ਕੁੱਟੀ ਅੰਮਾਂ ਨੇ ਵੀ ਗੱਲ ਨਾ ਛੱਡੀ—

"ਮੈਂ ਕੀ ਕਿਹਾ ? ਇਹ ਵੀ ਚੰਗਾ ਤਮਾਸ਼ਾ ਹੈ ।"

ਕੇਸ਼ਵ ਪਿੱਲੈ ਨੇ ਦੇਖਿਆ ਕਿ ਕਾਤਰਯਨੀ ਦਰਵਾਜ਼ੇ ਓਹਲੇ ਹੈ ਕਿ ਨਹੀਂ । ਉਸ ਨੂੰ ਕਿਧਰੇ ਵੀ ਦੇਖ ਕੇ ਉਸ ਨੂੰ ਸ਼ੱਕ ਹੋਇਆ ਕਿ ਕਿਤੇ ਆਪਣੇ ਘਰ ਤਾਂ ਨਹੀਂ ਚਲੇ ਗਈ ? ਕੀ ਇਹ ਕੋਈ ਪੁੱਛਣ ਵਾਲੀ ਗੱਲ ਹੈ ? ਕੁੱਟੀ ਅੰਮਾਂ ਗੰਠੜੀ ਖੋਲ੍ਹ ਕੇ ਦੇਖ ਰਹੀ ਹੈ । ਪਿਤਾ ਦੀ ਨਜ਼ਰ ਪੁੱਤਰ ਦਵਾਰਾ ਲਿਆਂਦੇ ਗਏ ਕਾਲੇ ਤਮਾਖੂ ਤੇ ਹੈ । ਬਹੁਤ ਕੱਪੜੇ ਲਿਆਇਆ ਹੈ । ਪਿਤਾ ਲਈ ਲੰਗੀ ਤੇ ਕਾਲੀ ਕਿਨਾਰੀ ਵਾਲਾ ਕੁੜਤਾ ਹੈ । ਭੈਣ ਤੇ ਮਾਂ ਲਈ ਵੀ ਕੱਪੜੇ ਲਿਆਇਆ ਹੈ । ਕਿੱਟੂ ਮਾਮੇ ਲਈ ਵੀ ਲੂੰਗੀ ਤੇ ਕਿਨਾਰੀਦਾਰ ਕੁੜਤਾ ਹੈ । ਇਸ ਤੋਂ ਇਲਾਵਾ ਇਕ ਖਾਸ ਪੈਕਟ ਹੋਰ ਵੀ ਹੈ । ਉਸ ਵਿਚ ਜਰੀ ਵਾਲੀ ਕਢਾਈ ਦੀਆਂ ਤਿੰਨ ਲੂੰਗੀਆ ਹਨ, ਜਿਨ੍ਹਾਂ ਵਿਚ ਚਾਰ ਉਂਗਲ ਚੌੜੀ ਜਰੀ ਦੀ ਕਿਨਾਰੀ ਲੱਗੀ ਹੋਈ ਹੈ । ਇਹ ਕਿਸ ਲਈ ਲਿਆਇਆ ਹੈ, ਇਹ ਪੁੱਛ ਵਾਲੀ ਗੱਲ ਨਹੀਂ । ਕੁੱਟੀ ਅੰਮਾਂ ਨੇ ਖੁਦ ਨੂੰ ਭੁਲਦੀ ਹੋਈ ਨੇ ਜੋਸ਼ ਵਿਚ ਆਵਾਜ਼ ਦਿੱਤੀ—

"ਕਾਤਰਯਨੀ, ਬੇਟੀ ਇੱਥੇ ਆ, ਇਹ ਦੇਖ ।" ਪੱਪੂ ਪਿੱਲੈ ਬੱਚਿਆਂ ਵਾਂਗ ਕੁੱਟੀ ਅੰਮਾਂ ਦਾ ਸ਼ੋਰ ਸੁਣ ਕੇ ਬੋਲੇ, "ਕੀ ਤੂੰ ਪਾਗਲ ਹੋ ਗਈ ਏਂ ?"

ਕਾਤਰਯਨੀ ਨਹੀਂ ਆਈ । ਪੱਪੂ ਪਿੱਲੈ ਦੇ ਕਹਿਣ ਦੀ ਕੁੱਟੀ ਅੰਮਾਂ ਨੇ ਕੋਈ ਪਰਵਾਹ ਨਾ ਕੀਤੀ । ਉਸ ਨੇ ਫਿਰ ਆਵਾਜ਼ ਦਿੱਤੀ :

"ਇਹ ਰਸੋਈ 'ਚੋਂ ਬਾਹਰ ਨਹੀਂ ਨਿਕਲਦੀ । ਨਹਾਉਂਦੀ-ਧੋਂਦੀ ਨਹੀਂ ਇੰਜ ਹੀ ਪਾਗਲ-ਜਿਹੀ ਰਸੋਈ ਦੇ ਕੋਨੇ ਵਿਚ ਬੈਠੀ ਰਹਿੰਦੀ ਹੈ । ਅਜਿਹੀ ਵੀ ਕੋਈ ਹੋਵੇਗੀ ।"

ਪੱਪੂ ਪਿੱਲੈ ਨੇ ਕਾਤਰਯਨੀ ਦੇ ਉਸ ਸੁਭਾਅ ਲਈ ਕੁੱਟੀ ਅੰਮਾਂ ਨੂੰ ਕਸੂਰਵਾਰ ਠਹਿਰਾਇਆ । ਕੁੱਟੀ ਅੰਮਾਂ ਨੇ ਕਿਹਾ :

"ਮੈਂ ਕੀ ਕਰਾਂ ? ਤਲਾ ਤੇ ਇਸ ਪਿੰਡ ਦੀਆਂ ਔਰਤਾਂ ਜਾਣ ਨਹੀਂ ਦੇਂਦੀਆਂ । ਦੋਸ਼ ਲਾਉਂਦੀਆਂ ਨੇ । ਉਹ ਕੀ ਕਰੇ ? ਜੇ ਉਹ ਪਿਛਵਾੜੇ ਖੜ੍ਹੀ ਹੁੰਦੀ ਹੈ, ਤਦ ਵੀ ਸਾਰੀਆ ਔਰਤਾਂ ਦੌੜ ਆਉਂਦੀਆਂ ਨੇ । ਇਸੇ ਕਾਰਨ ਰਸੋਈ 'ਚੋਂ ਹੀ ਨਹੀਂ ਨਿਕਲਦੀ । ਇਸ ਵਿਚ ਮੇਰਾ ਕੀ ਦੋਸ਼ ?"

ਕਿੱਟੂ ਮਾਮੇ ਨੇ ਕਿਹਾ—

"ਉਹ ਖ਼ਾਨਦਾਨੀ ਲੜਕੀ ਹੈ । ਕਾਰਨ ਇਹੋ ਹੈ ।"

ਰਸੋਈ ਵਿਚ ਕਾਤਰਯਨੀ ਕੰਮ ਲੱਗੀ ਹੋਈ ਸੀ । ਮਦਦ ਲਈ ਕੋਚਨਾਣੀ ਵੀ ਉੱਥੇ ਹੀ ਹੈ । ਪਤੀ ਆਇਆ ਹੈ; ਅਜਿਹੇ ਮੌਕੇ ਵਧੀਆ ਖਾਣਾ ਬਣਾ ਕੇ ਦੇਣਾ ਚਾਹੀਦਾ ਹੈ । ਕਾਤਰਯਨੀ ਨੇ ਸੁਣਿਆ ਹੈ ਕਿ ਹੋਟਲ ਵਿਚ ਖਾਣਾ ਚੰਗਾ ਨਹੀਂ ਮਿਲਦਾ । ਕਿੰਨਾ ਸਮੇਂ ਤੋਂ ਉਹ ਅਜਿਹਾ ਖਾਣਾ ਖਾ ਰਿਹਾ ਹੈ । ਕੇਸ਼ਵ ਪਿੱਲੈ ਦੇ ਪਸੰਦ ਦੇ

ਭੋਜਨ ਬਾਰੇ ਕਾਤਰਯਨੀ ਨੇ ਕੁੱਟੀ ਅੰਮਾਂ ਤੋਂ ਸੁਣ ਰੱਖਿਆ ਹੈ। ਉਹ ਪਤੀ ਲਈ ਵਧੀਆ ਭੋਜਨ ਤਿਆਰ ਕਰਨ ਵਿਚ ਲੱਗੀ ਹੋਈ ਹੈ।

ਫਿਰ ਵੀ, ਉਸ ਪੈਕਟ ਵਿਚ ਕੀ ਹੈ, ਇਹ ਜਾਣਨ ਦੀ ਕਾਤਰਯਨੀ ਦੀ ਪਰਬਲ ਇੱਛਾ ਹੈ। ਆਪਣੇ ਲਈ ਲਿਆਂਦੀ ਚੀਜ਼ ਨੂੰ ਦੇਖਣ ਦੀ ਬੜੀ ਅਭਿਲਾਸ਼ਾ ਹੈ। ਤ੍ਰਿਵੇਂਦਰਮ ਤੋਂ ਲਿਆਂਦੀ ਚੀਜ਼ ਦੇਖਣ ਦੀ ਉਸ ਦੀ ਭਲਾਂ ਖਾਹਿਸ਼ ਨਹੀਂ ਹੋਵੇਗੀ ? ਉਹ ਪ੍ਰਬਲ ਇੱਛਾ ਹੋਣ ਤੇ ਵੀ, ਸ਼ਰਮ ਦੀ ਮਾਰੀ ਉੱਥੇ ਨਾ ਗਈ।

ਕੁੱਟੀ ਅੰਮਾਂ ਖੁਦ ਉਹ ਜਰੀਦਾਰ ਕੱਪੜੇ ਰਸੋਈ ਵਿਚ ਲੈ ਗਈ। ਸੱਚੀਂ, ਕਾਤਰਯਨੀ ਦੀਆਂ ਅੱਖਾਂ ਚੁੰਧਿਆ ਗਈਆਂ। ਉਸ ਨੇ ਇੰਨੇ ਚੰਗੇ ਕੱਪੜੇ ਕਦੇ ਨਹੀਂ ਸਨ ਦੇਖੇ। ਨਾਣੀ ਕੁੱਟੀ ਵੀ ਦੇਖ ਕੇ ਖੜ੍ਹੀ ਦੀ ਖੜ੍ਹੀ ਰਹਿ ਗਈ। ਇੰਨੇ ਚੰਗੇ ਕੱਪੜੇ ਨਾਣੀ ਕੁੱਟੀ ਨੇ ਵੀ ਅੱਜ ਤਕ ਨਹੀਂ ਸੀ ਦੇਖੇ। ਵਿਆਹ ਮਗਰੋਂ ਕੇਸ਼ਵ ਅੱਜ ਪਹਿਲੀ ਵੇਰ ਆਇਆ ਹੈ। ਤਾਂ ਕੀ ਹੋਇਆ ? ਘਾਟਾ ਕਿਸ ਚੀਜ਼ ਦਾ ਹੈ।

ਕੁੱਟੀ ਅੰਮਾਂ ਨੇ ਕਿਹਾ, "ਭੈਣ ਤੇ ਮੇਰੇ ਲਈ ਵੀ ਕੱਪੜੇ ਲਿਆਇਆ ਹੈ। ਇਹ ਮੇਰੀ ਧੀ ਲਈ ਹੈ।"

ਉਸ ਕਥਨ ਦਾ ਇਕ ਵਿਸ਼ੇਸ਼ ਅਰਥ ਸੀ। ਸ਼ਾਇਦ ਕਾਤਰਯਨੀ ਨੇ ਅੱਜ ਤਕ ਜੋ ਸਮਝਿਆ ਹੈ ਉਹ ਗ਼ਲਤ ਹੈ, ਇਹੋ ਸਮਝਣਾ ਚਾਹੀਦਾ ਹੈ। ਕੁਝ ਦੇਰ ਮਗਰੋਂ ਕੁੱਟੀ ਅੰਮਾਂ ਨੇ ਨਾਣੀ ਕੁੱਟੀ ਨੂੰ ਸਪੱਸ਼ਟ ਕਹਿ ਦਿੱਤਾ।

"ਇਨ੍ਹਾਂ ਧਰੋਹੀ ਤਰੀਮਤਾਂ ਨੇ ਕੀ ਕੀ ਨਹੀਂ ਕਿਹਾ। ਉਹ ਨਹੀਂ ਆਏਗਾ, ਉਸ ਨੂੰ ਪਤਨੀ ਦੀ ਲੋੜ ਨਹੀਂ। ਤ੍ਰਿਵੇਂਦਰਮ ਵਿਚ ਪ੍ਰੇਮਿਕਾ ਹੈ। ਹੋਰ ਪਤਾ ਨਹੀਂ ਕੀ ਕੀ ਕਿਹਾ ਸੀ। ਹੁਣ ਉਹ ਦੇਖਣ ਆ ਕੇ।"

ਉਸ ਵਕਤ ਕਿੱਟੂ ਮਾਮਾ ਪੰਚਾਂਗਾ ਵਿਚ ਚੰਗਾ ਦਿਨ ਦੇਖ ਰਹੇ ਸਨ। ਕੇਸ਼ਵ ਪਿੱਲੇ ਨੂੰ ਵੀ ਨਹੀਂ ਸੀ ਪਤਾ ਕਿ ਉਹ ਉਸ ਦਿਨ ਘਰ ਪਹੁੰਚੇਗਾ। ਬਹੁਤ ਮੁਸ਼ਕਿਲ ਨਾਲ ਦੋ ਦਿਨਾਂ ਦੀ ਛੁੱਟੀ ਲੈ ਕੇ ਆਇਆ ਹੈ। ਕਿੱਟੂ ਮਾਮੇ ਨੂੰ ਪੰਚਾਗਾ ਦੇਖਦੇ ਹੋਏ ਦੇਖ ਕੇ ਕੇਸ਼ਵ ਪਿੱਲੈ ਨੇ ਹੋਏ ਕਿਹਾ :

"ਮੈਂ ਜੋਤਿਸ਼ੀ ਤੋਂ ਚੰਗਾ ਦਿਨ ਪੁੱਛ ਕੇ ਹੀ ਆਇਆ ਹਾਂ।" ਕਿੱਟੂ ਮਾਮੇ ਨੂੰ ਬਹੁਤ ਖੁਸ਼ੀ ਹੋਈ।

"ਤਾਂ ਭਾਣਜੇ ਨੂੰ ਜੋਤਿਸ਼ ਵਿਚ ਯਕੀਨ ਹੋ ਗਿਆ ਹੈ ਨਾ ? ਇਹ ਚੰਗਾ ਹੀ ਹੋਇਆ। ਮਾੜਾ ਵਕਤ ਆਉਣ ਤੇ ਹੁਸ਼ਿਆਰ ਰਹਿ ਸਕੋਗੇ। ਅਜਿਹਾ ਹੋਣਾ ਵੀ ਚਾਹੀਦਾ ਹੈ। ਕੋਈ ਵੀ ਕੰਮ ਕਰਨ ਸਮੇਂ ਰੱਬ ਵਿਚ ਵਿਸ਼ਵਾਸ ਤੇ ਚੰਗੇ ਵਕਤ ਦਾ ਪਤਾ ਹੋਣਾ ਹੀ ਚਾਹੀਦਾ ਹੈ।"

ਕੇਸ਼ਵ ਪਿੱਲੈ ਨੇ ਤ੍ਰਿਵੇਂਦਰਮ ਦੀਆਂ ਖਬਰਾਂ ਦੱਸਦੇ ਹੋਏ ਕਿਹਾ, "ਉੱਥੇ ਤਾਂ ਸਿਪਾਹੀ ਤੋਂ ਲੈ ਕੇ ਦੀਵਾਨ ਜੀ ਤਕ ਜੋਤਿਸ਼ ਵਿਚ ਵਿਸ਼ਵਾਸ ਰੱਖਦੇ ਹਨ। ਹਰ ਇਕ ਦਾ ਆਪਣਾ ਜੋਤਿਸ਼ੀ ਹੈ। ਹਰ ਮਹੀਨੇ ਦਾ ਫਲ ਪਹਿਲੋਂ ਹੀ ਪਤਾ ਕਰ ਲੈਂਦੇ ਨੇ।"

"ਸਰਕਾਰੀ ਨੌਕਰੀ ਹੈ ਨਾ ਕਿੱਟੂ ਮਾਮੇ ? ਕਿਹੜੇ ਵਕਤ ਪਤਾ ਨਹੀਂ ਕਿਹੜਾ ਹੁਕਮ ਆ ਜਾਵੇ; ਕੁਝ ਪਤਾ ਨਹੀਂ। ਇਸ ਲਈ ਚੰਗਾ ਤੇ ਭੈੜਾ ਸਮਾਂ ਪਹਿਲਾਂ ਹੀ ਵੇਖ ਲੈਂਦੇ ਨੇ।"

ਕਿੱਟੂ ਮਾਮੇ ਦਾ ਕਹਿਣਾ ਹੈ ਕਿ ਉਨ੍ਹਾਂ ਲੋਕਾਂ ਦਾ ਅਜਿਹਾ ਕਰਨ ਦਾ ਕਾਰਨ ਇਹੋ ਹੈ ਕਿ ਉਹ ਪੜ੍ਹੇ ਲਿਖੇ ਤੇ ਬੁੱਧੀਵਾਨ ਨੇ। ਹੁਣੇ ਹੁਣੇ ਤ੍ਰਿਵੇਂਦਰਮ ਵਿਚ ਇਕ ਹੋਰ ਗੱਲ ਦਾ ਪ੍ਰਚਾਰ ਹੈ, ਕੇਸ਼ਵ ਪਿੱਲੈ ਨੇ ਕਿਹਾ :

"ਜਦੋਂ ਮੈਂ ਪੜ੍ਹਦਾ ਸੀ, ਤਾਂ ਸਬਰੀਮਲਾ ਜਾਣ ਦਾ ਕੋਈ ਪ੍ਰਚਾਰ ਨਹੀਂ ਸੀ। ਉਦੋਂ ਕੋਈ ਵੀ ਸਬਰੀਮਲਾ ਨਹੀਂ ਸੀ ਜਾਂਦਾ। ਅੱਜ ਕੱਲ੍ਹ ਸਕੱਤਰੇਤ ਦੇ ਅੱਧੇ ਲੋਕ ਕਾਲੀ ਮਾਲਾ ਪਹਿਨ ਕੇ ਦਾੜ੍ਹੀ ਵਧਾ ਰਹੇ ਦਿਖਾਈ ਪੈਂਦੇ ਨੇ। ਇਸ ਸਾਲ ਦੀਵਾਨ ਜੀ ਵੀ ਜਾ ਰਹੇ ਨੇ। ਇਸ ਲਈ ਤ੍ਰਿਵੇਂਦਰਮ ਦੇ ਸਾਰੇ ਲੋਕ ਇਸ ਸਾਲ ਮਕਰ ਸਕਰਾਂਤੀ ਨੂੰ ਸਬਰੀਮਲਾ ਪਹੁੰਚ ਰਹੇ ਨੇ।"

ਕਿੱਟੂ ਮਾਮੇ ਲਈ ਇਹ ਇਕ ਵੱਡੀ ਖ਼ਬਰ ਸੀ। ਅੱਜ ਉਹ ਘਰ ਘਰ ਇਹ ਗੱਲ ਦੱਸਣਗੇ ਕਿ ਸਰਕਾਰ ਨੌਕਰੀ ਵੀ ਅਧਅੱਪਾ ਦੇ ਭਗਤ ਬਣ ਗਏ ਨੇ। ਕੇਸ਼ਵ ਪਿੱਲੈ ਨੇ ਅੱਗੋਂ ਕਿਹਾ, "ਇਕ ਗੱਲ ਜ਼ਰੂਰ ਹੈ, ਸਬਰੀਮਲਾ ਜਾਣ ਵਿਚ ਵਿਸ਼ਵਾਸ ਹੋਣਾ ਜ਼ਰੂਰੀ ਹੈ।"

ਕਿੱਟੂ ਮਾਮਾ ਉਸ ਨਾਲ ਸਹਿਮਤ ਹੋ ਗਏ। "ਇਸ ਵਿਚ ਕੀ ਸ਼ੱਕ ਹੈ। ਉਥੋਂ ਇੰਜ ਹੀ ਹੈ ਨਾ।"

ਕੇਸ਼ਵ ਪਿੱਲੈ ਨੇ ਦੋ ਤਿੰਨ ਕਰਮਚਾਰੀਆਂ ਦੇ ਅਨੁਭਵ ਦੀ ਗੱਲ ਕਹੀ। ਇਕ ਆਦਮੀ ਨੇ ਕਿਹਾ ਜੇ ਤਰੱਕੀ ਮਿਲੀ ਤਾਂ ਉਹ ਸਬਰੀਮਲਾ ਜਾਵੇਗਾ। ਤਰੱਕੀ ਮਿਲੀ। ਚੰਗੀ ਤਰ੍ਹਾਂ ਨਾਲ ਪੂਜਾ ਕਰਕੇ ਉਹ ਸਬਰੀਮਲਾ ਗਿਆ। ਇਕ ਹੋਰ ਆਦਮੀ ਨੂੰ ਪਦ ਤੋਂ ਹੇਠਾਂ ਲਾਹ ਦਿੱਤਾ ਗਿਆ। ਉਹ ਵੀ ਸਬਰੀਮਲਾ ਗਿਆ। ਵਾਪਸ ਆਉਂਦੇ ਹੀ ਉਸ ਨੂੰ ਫਿਰ ਤਰੱਕੀ ਮਿਲ ਗਈ। ਸ਼ਿਕਾਇਤਾਂ, ਉਚ ਅਧਿਕਾਰੀਆਂ ਦਾ ਅਵਿਸ਼ਵਾਸ ਅਤੇ ਵਿਰੋਧੀ ਕੰਮ ਕਰਨ ਤੇ ਕੋਈ ਪ੍ਰਭਾਵ ਨਾ ਪੈਣ ਦੀਆਂ ਵੀ ਕਹਾਣੀਆਂ ਹਨ। ਕੇਸ਼ਵ ਪਿੱਲੈ ਨੇ ਕਿਹਾ :

"ਸਰਕਾਰੀ ਨੌਕਰੀ ਹੈ ਨਾ ਕਿੱਟੂ ਮਾਮੇ ! ਖ਼ਰਚ ਪੂਰਾ ਨਾ ਹੋਣ ਤੇ ਕੁਝ ਲੋਕ ਰਿਸ਼ਵਤ ਲੈ ਲੈਂਦੇ ਨੇ। ਇਹ ਸਭ ਨੂੰ ਪਤਾ ਹੈ। ਉਹ ਇੰਜ ਹੀ ਕਰਨ ਲੱਗਣ ਤਾਂ ਦੂਸਰੇ ਲੋਕ ਸਰਾਪ ਦੇ ਦੇਣਗੇ। ਅਜਿਹਾ ਨਾ ਹੋਣ ਤੇ ਅਤੇ ਬਦ-ਦੁਆਵਾਂ ਤੋਂ ਬਚਣ ਲਈ ਸਵਾਮੀ ਦੀ ਸ਼ਰਨ ਲੈਂਦੇ ਨੇ।"

ਕਿੱਟੂ ਮਾਮੇ ਨੇ ਕਿਹਾ, "ਤੈਨੂੰ ਵੀ ਸਬਰੀਮਲਾ ਜਾਣਾ ਚਾਹੀਦੈ।

ਕੇਸ਼ਵ ਪਿੱਲੈ ਨੇ ਕਿਹਾ, "ਮੈਂ ਜਾਵਾਂਗਾ। ਚੰਗਾ ਪਦ ਮਿਲਣ ਤੇ ਹੀ। ਮੈਂ ਜ਼ਰੂਰ ਜਾਵਾਂਗਾ। ਪ੍ਰਾਰਥਨਾ ਕਰ ਰਿਹਾ ਹਾਂ।"

"ਪਰ ਉਸ ਲਈ ਦਾਅਵਤ ਅਤੇ ਪੂਜਾ ਕਰਨੀ ਹੈ। ਨਾਲ ਹੀ ਇਕ ਗਹਿਰੀ ਗੰਢ ਬੰਨ੍ਹਣੀ ਹੈ। ਇਹ ਸਭ ਕਿੱਥੇ ਹੋਵੇਗਾ ?"

"ਇਹ ਤ੍ਰਿਵੇਂਦਰਮ ਵਿਚ ਹੋਣਾ ਚਾਹੀਦਾ ਹੈ। ਮਾਲਕ ਸੈਕਟਰੀ ਅਤੇ ਦੀਵਾਨ

ਜੀ ਦਾ ਪ੍ਰਾਈਵੇਟ ਸੈਕਟਰੀ ਸਭ ਉੱਥੇ ਜਾਣਗੇ। ਸ਼ਾਇਦ ਦੀਵਾਨ ਜੀ ਵੀ ਜਾਣ।"

ਕਿੱਟੂ ਮਾਮਾ ਹੈਰਾਨੀ ਨਾਲ ਮੂੰਹ ਖੋਲ੍ਹੀ ਬੈਠਾ ਰਿਹਾ।

"ਤਾਂ ਭਾਣਜੇ ਦੀ ਦੀਵਾਨ ਜੀ ਨਾਲ ਵਾਕਫ਼ੀ ਹੈ।"'

ਕੇਸ਼ਵ ਪਿੱਲੈ ਨੇ ਮੱਧਮ ਮੁਸਕਾਨ ਨਾਲ ਸਵੀਕਾਰ ਕੀਤਾ। ਹੁਣ ਉਨ੍ਹਾਂ ਨੂੰ ਘਰੋ-ਘਰੀਂ ਜਾ ਕੇ ਕਹਿਣ ਲਈ ਇਕ ਹੋਰ ਗੱਲ ਮਿਲ ਗਈ। ਇੰਨਾ ਹੀ ਨਹੀਂ, ਇਸ ਵਿਚ ਉਨ੍ਹਾਂ ਨੂੰ ਚਾਰ ਪੰਜ ਦਿਨ ਲੱਗ ਜਾਣਗੇ। ਉਹ ਹਰ ਘਰ ਵਿਚ ਕਹਿਣਗੇ, ਕਿ ਕੇਸ਼ਵ ਪਿੱਲੈ ਸਾਰੇ ਪਰਿਵਾਰ ਲਈ ਕੱਪੜੇ ਲਿਆਇਆ ਹੈ। ਨਾਲ ਹੀ ਉਸ ਲਈ ਲਿਆਂਦੇ ਕੱਪੜੇ ਦਿਖਾਉਣਗੇ। ਕੇਸ਼ਵ ਪਿੱਲੈ ਦੀ ਦੀਵਾਨ ਜੀ ਨਾਲ ਵਾਕਫ਼ੀ ਹੈ। ਇਸ ਲਈ ਸਬਰੀਮਲਾ ਜਾਣ ਲਈ ਗੰਠੜੀ ਤ੍ਰਿਵੇਂਦਰਮ ਵਿਚ ਹੀ ਬੰਨ੍ਹੇਗਾ—ਇਸ ਤਰ੍ਹਾਂ ਪਤਾ ਨਹੀਂ ਉਹ ਕੀ ਕੀ ਕਹਿਣਗੇ।

ਕੇਸ਼ਵ ਪਿੱਲੈ ਨੇ ਜਦੋਂ ਕਿਹਾ ਸੀ ਕਿ ਦੀਵਾਨ ਜੀ ਨਾਲ ਉਸ ਦੀ ਜਾਣ ਪਹਿਚਾਣ ਹੈ ਤਾਂ ਕਿੱਟੂ ਮਾਮੇ ਨੇ ਇਕ ਗੱਲ ਕਹਿਣੀ ਸੀ।

"ਇਹ ਉਸੇ ਦੀ ਹਿੰਮਤ ਹੈ। ਉਸੇ ਦੀ।"

ਉਤਸ਼ਾਹ ਭਰੀ ਨਾਣੀ ਕੁੱਟੀ ਸਾਰੀਆਂ ਗੱਲਾਂ ਦੌੜ ਦੌੜ ਕੇ ਸੁਣ ਜਾਂਦੀ ਸੀ। ਕੇਸ਼ਵ ਪਿੱਲੈ ਤੇ ਕਿੱਟੂ ਮਾਮੇ ਦਾ ਚੰਗੇ ਵਕਤ ਬਾਰੇ ਗੱਲ ਕਰਨਾ ਨਾਣੀ ਕੁੱਟੀ ਨੇ ਲੁਕ ਕੇ ਸੁਣਿਆ। ਉਸ ਦੀ ਸਮਝ ਵਿਚ ਕੁਝ ਗੱਲਾਂ ਹੀ ਆ ਸਕੀਆਂ। ਕੁਝ ਗੱਲਾਂ ਹੀ ਧਿਆਨ ਨਾਲ ਸੁਣ ਸਕੀ। ਉਸ ਨੇ ਜਾ ਕੇ ਕਾਤਰਯਨੀ ਨੂੰ ਦੱਸਿਆ :

"ਅੱਜ ਚੰਗਾ ਦਿਨ ਹੈ।"

ਕਾਤਰਯਨੀ ਦੀ ਸਮਝ ਵਿਚ ਨਾ ਆਇਆ।

"ਨਹਾ ਕੇ ਚੰਗੀ ਤਰ੍ਹਾਂ ਸੱਜ-ਧਜ ਕੇ ਰਹੀਂ।"

ਕਾਤਰਯਨੀ ਸ਼ਰਮੀਲੀ ਹੈ, ਇਹ ਨਾਣੀ ਕੁੱਟੀ ਨੇ ਮਜ਼ਾਕ ਵਿਚ ਕਿਹਾ।

ਨਾਣੀ ਕੁੱਟੀ ਨੇ ਉਸ ਦੇ ਕੰਨ ਵਿਚ ਕੁਝ ਕਿਹਾ—ਫਿਰ ਉਹ ਜਾਣਿਆ-ਪਛਾਣਿਆ ਉਪਦੇਸ਼ ਦੇਣ ਲੱਗੀ।

ਉਦੋਂ ਹੀ ਰਸੋਈ ਵਿਚ ਕਾਤਰਯਨੀ ਨੇ ਰਾਈ ਭੁੰਨ ਕੇ ਸਬਜ਼ੀ ਤੁੜਕੀ। ਉਸ ਦੀ ਸੁਗੰਧ ਬਾਹਰ ਵੀ ਫੈਲ ਗਈ।

ਤੀਸਰਾ ਪਹਿਰ। ਮਾਂ ਗਵਾਂਢੀਆਂ ਦੇ ਘਰ ਗਈ ਸੀ। ਗੌਰੀ ਨਹਾਣ ਗਈ ਸੀ। ਪਿਤਾ ਬਾਹਰ ਸੌਂ ਰਹੇ ਸਨ। ਕਾਤਰਯਨੀ ਨੂੰ ਉਸ ਵਕਤ ਵੀ ਰਸੋਈ 'ਚੋਂ ਨਿਕਲਣ ਦੀ ਫ਼ੁਰਸਤ ਨਾ ਮਿਲੀ। ਉਹ ਸ਼ਾਮ ਦੇ ਕੰਮ ਦੀ ਤਿਆਰੀ ਵਿਚ ਲੱਗੀ ਰਹੀ। ਕੇਸ਼ਵ ਪਿੱਲੈ ਬਿੱਲੀ ਵਾਂਗ ਬਗੈਰ ਖੜਾਕ ਕੀਤੇ ਰਸੋਈ ਵਿਚ ਜਾ ਵੜਿਆ।

ਉਸ ਦਿਨ ਕੇਸ਼ਵ ਪਿੱਲੈ ਨੇ ਕਾਤਰਯਨੀ ਨੂੰ ਬਿਜਲੀ ਵਾਂਗ ਦੌੜਦੀ ਹੋਈ ਨੂੰ ਇਕ ਦੋ ਵੇਰ ਹੀ ਬਸ ਦੇਖਿਆ ਸੀ।

ਕੇਸ਼ਵ ਪਿੱਲੈ ਦਾ ਰਸੋਈ ਵਿਚ ਆਉਣਾ ਕਾਤਰਯਨੀ ਨਾ ਜਾਣ ਸਕੀ। ਉਹ ਕੌਫ਼ੀ ਦੇ ਬੀਜ ਤਲ ਰਹੀ ਸੀ। ਉਸ ਦਾ ਧਿਆਨ ਤਲਣ ਵਿਚ ਸੀ। ਅਚਾਨਕ ਉਸ

ਨੇ ਮੁੜ ਕੇ ਦੇਖਿਆ, ਕੇਸ਼ਵ ਪਿੱਲੈ ਖੜ੍ਹਾ ਸੀ। ਉਹ ਵੀ ਅੱਧਾ ਤੁਰ ਕੇ ਰੁਕ ਗਿਆ ਸੀ।

ਕਾਤਰਯਨੀ ਦੇ ਕੱਪੜੇ ਰਸੋਈ ਦੇ ਕੰਮ ਵਿਚ ਕਾਲੇ ਹੋ ਗਏ ਸਨ। ਬਲਾਊਜ਼ ਦੇ ਪਿੱਛੇ ਵਾਲਾਂ ਦੇ ਤੇਲ ਦਾ ਨਿਸ਼ਾਨ ਲੱਗ ਗਿਆ ਸੀ। ਗਲ੍ਹ ਤੇ ਕਾਲਖ਼ ਲੱਗੀ ਹੋਈ ਸੀ। ਸਿਰ ਵਿਚ ਰਾਖ ਭਰੀ ਪਈ ਸੀ। ਅੱਗ ਅੱਗੇ ਬੈਠੀ ਹੋਣ ਕਾਰਨ ਪਸੀਨੇ ਨਾਲ ਤਰ ਹੋਈ ਪਈ ਸੀ।

ਸ਼ਰਮ ਨਾਲ ਕਾਤਰਯਨੀ ਦਾ ਕੜਛੀ ਫੇਰਨਾ ਬੰਦ ਹੋ ਗਿਆ। ਉਸ ਦਾ ਸਿਰ ਝੁਕ ਗਿਆ। ਕੇਸ਼ਵ ਪਿੱਲੈ ਨੂੰ ਪਤਾ ਨਹੀਂ ਸੀ ਲੱਗ ਰਿਹਾ ਕਿ ਕੀ ਕਹੇ। ਉਸ ਨੇ ਪੁੱਛਿਆ :

"ਕੜ੍ਹਾਈ ਵਿਚ ਕੀ ਹੈ ?"

ਕਾਤਰਯਨੀ ਕੁਝ ਨਹਾਂ ਬੋਲੀ। ਉਸ ਨੂੰ ਹਾਸਾ ਆ ਰਿਹਾ ਸੀ।

ਉਸ ਦਾ ਦੂਸਰਾ ਪ੍ਰਸ਼ਨ ਸੀ—"ਰਸੋਈ 'ਚੋਂ ਕਦੋਂ ਨਿਕਲੇਗੀ।

ਉਸ ਦਾ ਕੋਈ ਜੁਆਬ ਨਹੀਂ।

"ਤੂੰ ਨਹਾਉਂਦੀ-ਧੋਂਦੀ ਨਹੀਂ ?"

"ਚੁੱਪ।"

ਮਨ ਲਉ ਕਿ ਉਹ ਇਕ ਸ਼ਹਿਰੀ ਕੁੜੀ ਹੈ। ਤਕੰਮਾ ਨਾ ਸਹੀ। ਰਸੋਈ ਵਿਚ ਜਾ ਕੇ, ਅੱਖਾਂ ਸਾਹਮਣੇ ਕਾਤਰਯਨੀ ਨੂੰ ਦੇਖਣ ਤੇ ਖੁੱਲ੍ਹੇ ਹੋਏ ਗੋਡਿਆਂ ਤਕ ਲੰਬੇ ਵਾਲ ਇਕ ਲਟ ਨਾਲ ਬੰਨ੍ਹ ਕੇ ਪਿੱਠ ਤੇ ਸੁੱਟ ਕੇ, ਬਿੰਦੀ ਲਾ ਕੇ, ਕਾਲੀ ਕਿਨਾਰੀ ਵਾਲੀ ਸਾੜ੍ਹੀ ਪਹਿਨੀ ਤਕੰਮਾ ਦਾ ਰੂਪ ਅੱਖਾਂ ਅੱਗੇ ਪ੍ਰਤੱਖ ਦਿਖਾਈ ਨਹੀਂ ਪਵੇਗਾ ? ਜੋ ਵੀ ਹੋਵੇ, ਛੱਡ ਪਰੇ। ਤਕੰਮਾ ਤੋਂ ਇਲਾਵਾ ਕੋਈ ਹੋਰ ਕੁੜੀ ਹੈ, ਅਜਿਹਾ ਸਮਝ ਲਿਆ ਜਾਵੇ ਤਾਂ ਕੀ। ਉਸ ਦਿਨ ਉਹ ਕਿਵੇਂ ਖੜ੍ਹੀ ਹੋਵੇਗੀ।

ਜਦ ਕੋਈ ਨਹੀਂ ਸੀ ਤਾਂ ਕੇਸ਼ਵ ਤਕੰਮਾ ਕੋਲ ਗਿਆ ਹੀ ਕਿਉਂ ? ਕੀ ਬਾਹਾਂ 'ਚ ਲੈਣ ਲਈ ਗਿਆ ਹੋਵੇਗਾ ? ਇਕ ਚੁੰਮਣ ਲੈਣ ਜਾਂ ਦੇਣ ਲਈ ਗਿਆ ਹੋਵੇਗਾ ? ਜਾਂ ਰਾਜੀ-ਖੁਸ਼ੀ ਪੁੱਛਣ ਗਿਆ ਹੋਵੇਗਾ ? ਉਹ ਗਲਵਕੜੀ ਕਿਵੇਂ ਪਾਵੇਗਾ। ਕਾਲਕ, ਮਿੱਟੀ ਅਤੇ ਪਸੀਨੇ ਭਰੇ ਮੂੰਹ ਦਾ ਚੁੰਮਣ ਲੈ ਲਵੇ ਵੀ ਤਾਂ ਉਸ ਦਾ ਮੂੰਹ ਵੀ ਕਾਲਾ ਹੋ ਜਾਵੇਗਾ। ਫਿਰ ਸਾਬਣ ਦੀ ਟਿੱਕੀ ਨਾਲ ਨਹਾਣਾ ਪਵੇਗਾ।

ਕੀ ਸੁਹਾਗ ਰਾਤ ਵਾਲੇ ਦਿਨ ਕਿਸੇ ਵਹੁੱਟੀ ਨੂੰ ਇੰਜ ਰਹਿਣਾ ਚਾਹੀਦਾ ਹੈ ? ਕੀ ਪਤਾ ਕਦੋਂ ਪਤੀ ਦੇਵ ਪਹਿਲਾਂ ਚੁੰਮਣ ਲੈਣ ਲਈ ਆ ਜਾਵੇ। ਕੀ ਉਸ ਨੂੰ ਫੁੱਲ ਟੁੰਗ ਕੇ ਨਹੀਂ ਖੜ੍ਹੀ ਹੋਣਾ ਚਾਹੀਦਾ। ਚੰਗੀ ਲੂੰਗੀ ਅਤੇ ਜੰਪਰ ਪਹਿਨ ਕੇ ਖੜ੍ਹੀ ਹੋਣਾ ਚਾਹੀਦਾ ਹੈ। ਬਿੰਦੀ ਵੀ ਲਾਉਣੀ ਚਾਹੀਦੀ ਹੈ।

ਉਸ ਦਾ ਜੋਸ਼ ਇਕਦਮ ਠੰਢਾ ਪੈ ਗਿਆ। ਹਿਰਦਾ ਤੜਪ ਉੱਠਿਆ। ਉਸ ਦਾ ਅਜਿਹਾ ਰੂਪ। ਇਸ ਲਈ ਉਹ ਉਸ ਕੋਲ ਨਾ ਜਾ ਕੇ ਰਸੋਈ ਦੀ ਸਰਦਲ ਤੇ ਹੀ ਖੜ੍ਹਾ ਹੋ ਗਿਆ।

ਉਸ ਪੇਂਡੂ ਮੁਟਿਆਰ ਦੀ ਭਾਵਨਾ ਹੋਵੇਗੀ ਕਿ ਚੰਗਾ ਖਾਣਾ ਬਣਾ ਕੇ ਦੇਣਾ

ਚਾਹੀਦਾ ਹੈ, ਬਸ ! ਇਸ ਤੋਂ ਇਲਾਵਾ ਜੋ ਕੁਝ ਹੋਰ ਹੋਣਾ ਹੈ ਉਹ ਦਿਨ ਵਿਚ ਹੀ ਹੋਵੇਗਾ, ਅਜਿਹਾ ਉਸ ਨੇ ਨਹੀਂ ਸੋਚਿਆ ਹੋਵੇਗਾ। ਉਸ ਨੇ ਕਲਪਨਾ ਵੀ ਨਹੀਂ ਕੀਤੀ ਹੋਵੇਗੀ ਕਿ ਕੇਸ਼ਵ ਪਿੱਲੈ ਇਕ ਵੀ ਸ਼ਬਦ ਕਹੇ ਬਿਨਾਂ ਰਸੋਈ ਵਿਚ ਆਵੇਗਾ।

ਗੁਆਂਢੀਆਂ ਦੇ ਕਹਿਣ ਅਨੁਸਾਰ ਕਾਤਰਯਨੀ ਨੂੰ ਪਤਾ ਲੱਗਿਆ ਸੀ ਕਿ ਪਤੀ ਨੇ ਬਗ਼ੈਰ ਮਰਜ਼ੀ ਦੇ ਵਿਆਹ ਕੀਤਾ ਹੈ। ਪਤੀ ਨੂੰ ਵਸ ਵਿਚ ਕਰਨ ਦੀ ਹਰ ਕੁੜੀ ਦੀ ਇੱਛਾ ਤਾਂ ਹੁੰਦੀ ਹੀ ਹੈ ਨਾ ! ਮਜ਼ਾਕ ਕਰਨ ਦੀ ਗੱਲ ਤਾਂ ਰਹਿਣ ਹੀ ਦਿਉ। ਇਹ ਕੁਝ ਵਧੇਰੇ ਹੀ ਹੈ, ਇਹੋ ਮੰਨ ਲਓ। ਫਿਰ ਵੀ ਕੁਝ ਉਤਸਾਹ ਪ੍ਰਗਟ ਕਰੇਗੀ। ਸੱਜ ਧੱਜ ਕੇ ਰਹੇਗੀ, ਇਹ ਇੱਛਾ ਹਰ ਤਰੀਮਤ ਵਿਚ ਸੁਭਾਵਕ ਹੈ।

ਅਜਿਹਾ ਲੱਗਦਾ ਹੈ, ਜਿਵੇਂ ਕੇਸ਼ਵ ਪਿੱਲੈ ਨਫ਼ਰਤ ਨਾਲ ਖੜ੍ਹਾ ਹੈ। ਉਸ ਦਾ ਪ੍ਰਸ਼ਨ ਹੀ ਅਜਿਹਾ ਸੀ। ਇੰਨੀ ਭੈੜੀ ਕੁੜੀ ਨਾਲ ਜ਼ਿੰਦਗੀ ਕੱਟਣੀ ਹੈ। ਘ੍ਰਿਣਾ ਜ਼ਰੂਰੀ ਹੈ। ਜੇ ਉਹ ਕਦੇ ਕਦੇ ਨਾ ਆਵੇ ਤਾਂ ਹੈਰਾਨੀ ਵਾਲੀ ਕੋਈ ਗੱਲ ਨਹੀਂ।

ਇਸ ਵਕਤ ਨਾਣੀ ਕੁੱਟੀ, ਅੰਮਾਂ ਕੋਲ ਜਾ ਕੇ ਕੋਈ ਗੰਭੀਰ ਗੱਲ ਕਹਿ ਰਹੀ ਸੀ। ਕੇਸ਼ਵ ਪਿੱਲੈ ਰਸੋਈ ਵਿਚ ਹੋਵੇਗਾ, ਇਹ ਜਾਣੇ ਬਗੈਰ ਕੁੱਟੀ ਅੰਮਾਂ ਨੇ ਰਸੋਈ ਵਿਚ ਪ੍ਰਵੇਸ਼ ਕੀਤਾ। ਕੇਸ਼ਵ ਪਿੱਲੈ ਰਸੋਈ ਤੋਂ ਬਾਹਰ ਆ ਗਿਆ। ਅੰਮਾ ਕਾਤਰਯਨੀ ਨੂੰ ਦੋਸ਼ੀ ਕਰਾਰ ਦੇਣ ਲੱਗੀ।

"ਅਜਿਹੀ ਗੰਵਾਰ, ਬੇਵਕੂਫ ਕੁੜੀ ਮੈਂ ਕਦੇ ਨਹੀਂ ਦੇਖੀ। ਮੈਂ ਸਵੇਰ ਤੋਂ ਨਹਾਉਣ ਲਈ ਕਹਿ ਰਹੀ ਹਾਂ ਅਤੇ ਇਹ ਖਾਣਾ ਬਣਾਉਣ ਵਿਚ ਮਗਨ ਹੈ।"

ਮਾਂ ਰਸੋਈ ਵਿਚ ਆਈ। ਕੇਸ਼ਵ ਪਿੱਲੈ ਦੇ ਜਾਣ ਬਾਰੇ ਕਾਤਰਯਨੀ ਨੂੰ ਪਤਾ ਸੀ। ਉਹ ਕੜਾਹੀ ਵਿਚ ਕੌਫੀ ਦੇ ਬੀਜ ਪਾਈ ਗੋਡਿਆਂ ਤੇ ਕੂਹਣੀ ਰੱਖੀ ਬੈਠੀ ਹੈ। ਕੁੱਟੀ ਅੰਮਾਂ ਨੇ ਕਿਹਾ :

"ਤੂੰ ਇੰਜ ਕਿਉਂ ਬੈਠੀ ਏਂ ?"

ਕਾਤਰਯਨੀ ਨੇ ਸਿਰ ਉਪਰ ਚੁੱਕਿਆ ਕੌਫੀ-ਬੀਜ ਜਲ ਚੁੱਕੇ ਸਨ।

"ਨੀਂ ਕੌਫੀ-ਬੀ ਕਿਸੇ ਕੰਮ ਦਾ ਨਹੀਂ ਰਿਹਾ। ਕੀ ਹੋਇਆ ਧੀਏ।"

ਕਾਤਰਯਨੀ ਕੁਝ ਨਾ ਬੋਲੀ—ਆਪ ਬੀਤੀ ਕਿਵੇਂ ਕਹੇ ?

ਉਸ ਨੇ ਕੋਈ ਕਸੂਰ ਨਹੀਂ ਕੀਤਾ, ਫਿਰ ਵੀ ਕਹਿ ਨਹੀਂ ਸਕਦੀ।

"ਤੂੰ ਬੇਹੋਸ਼ ਹੋ ਗਈ ਸੀ, ਧੀਏ ?"

"ਕੁੱਟੀ ਅੰਮਾਂ ਨੇ ਧਿਆਨ ਨਾਲ ਚਿਹਰਾ ਨਿਹਾਰਿਆ। ਬੇਹੋਸ਼ੀ ਨਹੀਂ ਸੀ। ਉਸ ਦੇ ਚਿਹਾਰੇ ਦੀ ਮੁਸਕਾਨ ਖਤਮ ਨਹੀਂ ਸੀ ਹੋਈ।,

ਕੁੱਟੀ ਅੰਮਾਂ ਨੇ ਕੁਝ ਅਨੁਮਾਨ ਲਾਇਆ।

"ਮੇਰੀ ਧੀ, ਨਹਾ ਲੈ। ਤੇਰਾ ਸਿਰ ਬਹੁਤ ਗੰਦਾ ਹੈ। ਸਿਰ ਧੋ ਕੇ ਨਹਾ ਲੈ। ਜਾਹ ਮੇਰੀ ਚੰਗੀ ਧੀ !"

ਉਦੋਂ ਨਾਣੀ ਕੁੱਟੀ ਵੀ ਉੱਥੇ ਆ ਗਈ।

ਹੌਲੀ ਆਵਾਜ਼ ਵਿਚ ਕੁੱਟੀ ਅੰਮਾ ਨੇ ਕਿਹਾ, "ਉਸ ਨੂੰ ਤੇਰੇ ਜਿਸ਼ਮ 'ਚੋਂ ਬੂ ਆਏਗੀ।"

"ਇੰਜ ਕਿਉਂ ਖੜ੍ਹੀ ਏਂ ?"

"ਕੁੱਟੀ ਅੰਮਾਂ ਨੇ ਕਾਤਰਯਾਨੀ ਨੂੰ ਸਾਬਣ ਦਿੱਤਾ। ਬੇਸਣ ਵੀ ਦਿੱਤਾ। ਉਸ ਦਾ ਦਿਲ ਕਰਦਾ ਹੈ ਕਿ ਉਹ ਖੁਦ-ਬਹੂ ਨੂੰ ਨਹਾਏ। ਨਾਣੀ ਕੁੱਟੀ ਨੇ ਉਸ ਨੂੰ ਨਹਾਉਣ ਦੀ ਜ਼ਿਮੇਦਾਰੀ ਲੈ ਲਈ।

ਤ੍ਰਿਕਾਲੀਂ ਪਿਛਵਾੜੇ, ਕੇਸ਼ਵ ਪਿੱਲੈ ਘੁੰਮ ਰਿਹਾ ਸੀ। ਉਹ ਖ਼ਾਨਦਾਨੀ ਮੰਦਰ ਦਾ ਮੈਦਾਨ ਹੈ। ਉੱਥੇ ਇਕ ਵੱਡਾ ਅੰਬਾਂ ਦਾ ਰੁੱਖ ਹੈ। ਟੁੱਟੇ ਹੋਏ ਗੰਧਰਵ ਦੇ ਮੰਦਰ ਸਾਹਮਣੇ ਇਕ ਵੱਡਾ ਬਰੋਟੇ ਦਾ ਰੁੱਖ ਹੈ। ਉਸ ਉੱਤੇ ਇਕ ਚੰਮੇਲੀ ਦੀ ਵੇਲ ਫੈਲੀ ਹੋਈ ਹੈ। ਬਚਪਨ ਵਿਚ ਕੇਸ਼ਵ ਪਿੱਲੈ ਨੇ ਟੋਕਰੀ ਭਰ ਭਰ ਕੇ ਕਲੀਆਂ ਤੋੜੀਆਂ ਸਨ। ਅੱਜ ਵੀ ਉਸੇ ਦਾ ਰਾਜ ਹੈ। ਉਸ ਨੂੰ ਦੇਖਣ ਤੋਂ ਪਤਾ ਲੱਗਦਾ ਹੈ ਕਿ ਕਿਸੇ ਨੇ ਇਕ ਵੀ ਕਲੀ ਨਹੀਂ ਤੋੜੀ। ਹਰ ਰੋਜ਼ ਉਸ ਰੁੱਖ ਹੇਠਾਂ ਬਹੁਤ ਚੰਮੇਲੀ ਦੇ ਫੁੱਲ ਡਿੱਗ ਜਾਂਦੇ ਨੇ। ਮੁਰਝਾਏ ਤੇ ਸੁੱਕੇ ਚੰਮੇਲੀ ਦੇ ਫੁੱਲ ਉਸ ਹੇਠ ਵਿਛੇ ਦਿਖਾਈ ਦੇਣਗੇ। ਆਹ ਇਕ ਵੀ ਕੁੜੀ ਇਸ ਦੇ ਫੁੱਲਾਂ ਦੀ ਮਾਲਾ ਬਣਾ ਕੇ ਨਹੀਂ ਪਹਿਨਦੀ।

ਘਰ ਵਿਚ ਕੁੱਟੀ ਅੰਮਾਂ ਵਹੁਟੀ ਨਾਲ ਝਗੜਾ ਕਰ ਰਹੀ ਹੈ। ਕਾਤਰਯਨੀ ਦੇ ਨਹਾਉਣ ਮਗਰੋਂ ਕੁੱਟੀ ਅੰਮਾਂ ਨੇ ਉਸ ਦੇ ਵਾਲ ਬੰਨ ਦਿੱਤੇ। ਕੁੱਟੀ ਅੰਮਾਂ ਦਾ ਕਹਿਣਾ ਹੈ ਕਿ ਨਹਾਉਣ ਮਗਰੋਂ ਵੀ ਉਸ ਦੇ ਸਿਰ ਵਿਚੋਂ ਗੰਦਗੀ ਤੇ ਤੇਲ ਪੂਰੀ ਤਰ੍ਹਾਂ ਨਹੀਂ ਗਿਆ। ਗਰਦਨ ਦੇ ਪਿੱਛੇ ਅਜੇ ਵੀ ਮੈਲ ਹੈ, ਉਹ ਚੰਗੀ ਤਰ੍ਹਾਂ ਨਹੀਂ ਨਹਾਈ।

ਕੁੱਟੀ ਅੰਮਾਂ ਦੇ ਦੁੱਖ ਨਾਲ ਕਿਹਾ, "ਹੇ ਭਗਵਾਨ ਕੀ ਕਰਾਂ ? ਇਹ ਕੁੜੀ ਅਜਿਹੀ ਹੈ।"

ਉਸ ਦਿਨ ਵਹੁਟੀ ਨੂੰ ਕੇਸ਼ਵ ਪਿੱਲੈ ਦੀ ਲਿਆਂਦੀ ਜਰੀ ਦੀ ਕਿਨਾਰੀ ਵਾਲੀ ਲੁੰਗੀ ਅਤੇ ਜੰਪਰ ਪਹਿਨਾਇਆ ਗਿਆ। ਕੁੱਟੀ ਅੰਮਾਂ ਨੇ ਦੇਖਿਆ ਕਿ ਕੇਸ਼ਵ ਪਿੱਲੈ ਪਿਛਵਾੜੇ ਦੇ ਵਿਹੜੇ ਵਿਚ ਇਕੱਲਾ ਖੜ੍ਹਾ ਹੈ। ਕੀ ਉਹ ਕਾਤਰਯਨੀ ਨੂੰ ਕੇਸ਼ਵ ਪਿੱਲੈ ਕੋਲ ਜਾਣ ਲਈ ਕਹਿ ਸਕੇਗੀ ? ਕਾਤਰਯਨੀ ਨੂੰ ਖੁਦ ਹੀ ਉਸ ਕੋਲ ਜਾਣਾ ਚਾਹੀਦਾ ਹੈ। ਇੰਜ ਉਸ ਨੂੰ ਆਪਣੇ ਪਤੀ ਦਾ ਦਿਲ ਵਸ ਵਿਚ ਕਰਨਾ ਚਾਹੀਦਾ ਹੈ ਨਾ। ਗੁਆਂਢਣ ਦੇਵਕੀ ਤੋਂ ਕੁੱਟੀ ਅੰਮਾਂ ਨੇ ਕਹਿਲਵਾਇਆ ਸੀ ਪਰ ਕਾਤਰਯਨੀ ਨੇ ਦੇਵਕੀ ਨੂੰ ਬਹੁਤ ਝਾੜਿਆ। ਫਿਰ ਉਸ ਦਿਨ ਤ੍ਰਿਕਾਲਾਂ ਕੁੱਟੀ ਅੰਮਾਂ ਨੇ ਕਾਤਰਯਨੀ ਨੂੰ ਰਸੋਈ ਵਿਚ ਨਹੀਂ ਜਾਣ ਦਿੱਤਾ। ਗੌਰੀ ਨੇ ਹੀ ਖਾਣਾ ਬਣਨ ਦਾ ਸਾਰਾ ਕੰਮ ਕੀਤਾ।

ਉੱਤਰੀ ਬਾਹੀ ਵਾਲੇ ਇਕ ਛੋਟੇ ਜਿਹੇ ਕਮਰੇ ਵਿਚ ਪਹਿਲਾਂ ਕੇਸ਼ਵ ਸੌਂਦਾ ਹੁੰਦਾ ਸੀ। ਰਾਤ ਦੇ ਖਾਣੇ ਮਗਰੋਂ ਕੇਸ਼ਵ ਉੱਥੇ ਸੌਣ ਲਈ ਚਲੇ ਗਿਆ। ਕਮਰੇ ਵਿਚ ਮੱਧਮ ਜਿਹੀ ਰੋਸ਼ਨੀ ਹੈ। ਦਰਵਾਜ਼ਾ ਅੱਧਾ ਬੰਦ ਕੀਤਾ ਹੋਇਆ ਹੈ। ਦਰਵਾਜ਼ਾ ਖੋਲ੍ਹ ਕੇ ਕੇਸ਼ਵ ਪਿੱਲੈ ਅੰਦਰ ਗਿਆ। ਪੁਰਾਣੇ ਪਲੰਘ ਤੇ ਬਿਸਤਰ ਵਿਛਾ ਕੇ ਇਕ ਨਵਾਂ ਸਰਾਹਣਾ ਰੱਖਿਆ ਹੋਇਆ ਸੀ। ਸਫੇਦ ਚਾਦਰ ਵੀ ਵਿਛਾਈ ਗਈ ਸੀ। ਫਰਸ਼ ਤੇ ਚਟਾਈ ਵਿਛਾ ਕੇ ਇਕ ਤੇਲ ਲਿਬੜਿਆ ਤਕੀਆ ਰੱਖਿਆ ਹੋਇਆ ਸੀ। ਪਹਿਲੀ

ਨਜ਼ਰੇ ਉੱਥੇ ਕੋਈ ਦਿਖਾਈ ਨਹੀਂ ਦਿੱਤਾ । ਇਹ ਹੈ ਉਸ ਦਾ ਸੁਹਾਗ ਕਮਰਾ । ਇਸੇ ਤਰ੍ਹਾਂ ਉਹ ਸੁਹਾਗ ਕਮਰਾ ਸਜਾਇਆ ਗਿਆ ਸੀ । ਛੱਤ ਤੇ ਮੱਕੜੀ ਦੇ ਜਾਲੇ ਨਹੀਂ, ਅਜਿਹੀ, ਗੱਲ ਨਹੀਂ । ਉਸ ਕਮਰੇ ਵਿਚੋਂ ਕਿਸੇ ਸੁਗੰਧੀ ਦੀ ਖ਼ੁਸ਼ਬੂ ਨਹੀਂ ਆ ਰਹੀ । ਪਲੰਗ ਤੇ ਫੁੱਲ ਨਹੀਂ ਵਿਛਾਏ ਗਏ । ਸਿਰਫ਼ ਪਾਣੀ ਦਾ ਭਰਿਆ ਗੜਵਾ ਪਿਆ ਹੈ । ਕੋਨੇ ਵਿਚ ਹਟ ਕੇ, ਦਿਵਾਰ ਵੱਲ ਦੇਖਦੀ ਹੋਈ ਕਾਤਰਯਨੀ ਖੜ੍ਹੀ ਹੈ । ਕੇਸ਼ਵ ਪਿੱਲੈ ਨੇ ਦਰਵਾਜ਼ਾ ਬੰਦ ਕਰਕੇ ਕੁੰਡੀ ਲਾ ਦਿੱਤੀ । ਫਿਰ ਪਲੰਘ ਤੇ ਬੈਠ ਕੇ ਹੌਲੀ ਜਿਹੀ ਕਾਤਰਯਨੀ ਨੂੰ ਬੁਲਾਇਆ ।

"ਇੱਧਰ ਆਓ ।"

ਉਹ ਉਸੇ ਤਰ੍ਹਾਂ ਚੁੱਪਚਾਪ ਖੜ੍ਹੀ ਰਹੀ ।

"ਇੱਧਰ ਆਓ ।"

ਫਿਰ ਵੀ ਉਹ ਨਾ ਹਿੱਲੀ ।

ਕੇਸ਼ਵ ਪਿੱਲੈ ਨੇ ਉੱਠ ਕੇ ਕਾਤਰਯਨੀ ਨੂੰ ਪਕੜਨ ਲਈ ਹੱਥ ਵਧਾਇਆ । ਪਰ ਪਕੜੀ ਨਹੀਂ । ਉਸਨੇ ਸੁਭਾਵਕ ਹੀ ਹੱਥ ਖਿਚ ਲਿਆ । ਸ਼ਾਇਦ ਪਹਿਲਾਂ ਵਾਲੀ ਘ੍ਰਿਣਾ ਕਾਰਨ ।

ਕੇਸ਼ਵ ਪਿੱਲੈ ਨੇ ਕਾਤਰਯਨੀ ਨੂੰ ਪਕੜ ਕੇ ਪਲੰਘ ਤੇ ਬਿਠਾਇਆ । ਉਹ ਨਿੱਕੀ ਬੱਚੀ ਵਾਂਗ ਨਿਰਛਲ ਹਾਸਾ ਹੱਸ ਰਹੀ ਹੈ । ਉਸ ਨੂੰ ਉਸ ਦੇ ਗਲ ਵਿਚ ਬਾਹ ਪਾਉਣ ਤੋਂ ਸੰਕੋਚ ਹੋਇਆ ।

ਕੇਸ਼ਵ ਪਿੱਲੈ ਨੇ ਫਿਰ ਪੁੱਛਿਆ, "ਤੂੰ ਨਹਾਉਂਦੀ ਕਿਉਂ ਨਹੀਂ ?"

ਉਦੋਂ ਵੀ ਉਹ ਹੱਸਦੀ ਰਹੀ ।

ਤ੍ਰਿਵੇਂਦਰਮ ਤੋਂ ਆਉਂਦੇ ਵਕਤ ਕੇਸ਼ਵ ਡਰ ਰਿਹਾ ਸੀ ਕਿ ਵਹੁਟੀ ਹਜ਼ਾਰਾਂ ਸਵਾਲ ਪੁੱਛੇਗੀ । ਉਹ ਸਵਾਲ ਜਿਹੜੇ ਪੁੱਛਣ ਦਾ ਉਸ ਨੂੰ ਅਧਿਕਾਰ ਹੈ । ਜਿਨ੍ਹਾਂ ਦਾ ਜੁਆਬ ਉਹ ਦੇ ਨਹੀਂ ਸੀ ਸਕਦਾ, ਉਨ੍ਹਾਂ ਦਾ ਜੁਆਬ ਵੀ ਉਸ ਨੇ ਤਿਆਰ ਕਰ ਲਿਆ ਸੀ । ਤ੍ਰਿਵੇਂਦਰਮ ਵਿਚ ਉਸ ਦੀ ਕੋਈ ਸੁੰਦਰੀ ਹੈ ? ਉਸ ਦੇ ਪੁੱਛਣ ਯੋਗ ਸਵਾਲ ਹੈ । ਆਏ ਕਿਉਂ ਨਹੀਂ ? ਉਸ ਨਾਲ ਪਿਆਰ ਹੈ ? ਇਸ ਤਰ੍ਹਾਂ ਦੇ ਹਜ਼ਾਰਾਂ ਸਵਾਲ । ਉਸ ਨੇ ਕੁਝ ਵੀ ਤਾਂ ਨਹੀਂ ਪੁੱਛਿਆ । ਪੁੱਛਣ ਦਾ ਲੱਛਣ ਵੀ ਦਿਖਾਈ ਨਹੀਂ ਦੇਂਦਾ ।

ਅਗਲੇ ਦਿਨ ਸਵੇਰੇ ਕਾਤਰਯਨੀ ਨੇ ਕੇਸ਼ਵ ਪਿੱਲੈ ਨੂੰ ਕੌਫ਼ੀ ਦਿੱਤੀ । ਦੁਪਹਿਰ ਦਾ ਖਾਣਾ ਵੀ ਕਾਤਰਯਨੀ ਨੇ ਹੀ ਪਰੋਸਿਆ । ਕੇਸ਼ਵ ਦੇ ਖਾ ਚੁੱਕਣ ਮਗਰੋਂ, ਉਸੇ ਥਾਲੀ ਵਿਚ ਕਾਤਰਯਨੀ ਨੇ ਆਪਣੀ ਲਈ ਭਾਤ ਪਾਇਆ । ਉਦੋਂ ਕੇਸ਼ਵ ਪਿੱਲੈ ਨੇ ਪੁੱਛਿਆ :

"ਜੂਠੀ ਥਾਲੀ ਵਿਚ ਕਿਉਂ ਖਾਂਦੀ ਏਂ ਥਾਲੀ ਧੋ ਕੇ ਨਹੀਂ ਖਾ ਸਕਦੀ ।"

ਉਸ ਸਵਾਲ ਦਾ ਕਾਤਰਯਨੀ ਨੇ ਉੱਤਰ ਦਿੱਤਾ—

"ਅੰਮਾ ਜੀ ਪਿਤਾ ਜੀ ਦੀ ਜੂਠੀ ਥਾਲੀ ਵਿਚ ਖਾਂਦੇ ਨੇ ।"

ਕੁੱਟੀ ਅੰਮਾਂ ਨੂੰ ਸੁਖ ਦਾ ਸਾਹ ਮਿਲਿਆ। ਉਸ ਨੇ ਪਤੀ ਨੂੰ ਕਿਹਾ, "ਉਨ੍ਹਾਂ ਦੋਵਾਂ ਵਿਚ ਪਿਆਰ ਹੈ, ਬਹੁਤ ਪਿਆਰ।"

ਪੱਪੂ ਪਿੱਲੈ ਨੂੰ ਸ਼ਾਂਤੀ ਮਿਲੀ। ਸਾਰੇ ਪੜੋਸੀਆਂ ਵਿਚ ਨਾਣੀ ਕੁੱਟੀ ਨੇ ਜਾ ਕੇ ਕਹਿ ਦਿੱਤਾ ਕਿ ਉਨ੍ਹਾਂ ਦੋਵਾਂ ਵਿਚ ਬਹੁਤ ਪਿਆਰ ਹੈ।

ਅਗਲੀ ਸ਼ਾਮ, ਪਿਛਵਾੜੇ ਦੇ ਵਿਹੜੇ ਵਿਚ ਜਾਦੇ ਵਕਤ ਕੇਸ਼ਵ ਪਿੱਲੈ ਕਾਤਰਯਨੀ ਨੂੰ ਵੀ ਨਾਲ ਲੈ ਗਿਆ। ਕਾਤਰਯਨੀ ਨੂੰ ਬਹੁਤ ਕੰਮ ਸੀ ਫਿਰ ਵੀ ਉਹ ਨਾਲ ਚਲੀ ਗਈ।

ਕੁਝ ਪੜੋਸੀਆਂ ਨੇ ਉਨ੍ਹਾਂ ਨੂੰ ਦੇਖਿਆ।

ਉਸ ਨੇ ਪੁੱਛਿਆ, "ਇਸ ਤਰ੍ਹਾਂ ਬਗੈਰ ਨਹਾਏ ਗੰਦੀ ਕਿਉਂ ਰਹਿੰਦੀ ਏਂ ?"

ਕਾਤਰਯਨੀ ਨੇ ਜੁਆਬ ਦਿੱਤਾ, "ਉਂਜ ਹੀ, ਨਹਾਇਆ ਵੀ ਕਿਉਂ ਜਾਵੇ ?"

ਕੇਸ਼ਵ ਪਿੱਲੈ ਨੇ ਚੰਮੇਲੀ ਦੇ ਫੁੱਲਾਂ ਦੀ ਇਕ ਮਾਲਾ ਬਣਾ ਕੇ ਕਾਤਰਯਨੀ ਨੂੰ ਦਿੱਤੀ ਤੇ ਕਿਹਾ, "ਇਹ ਪਹਿਨ ਲਓ।"

"ਓ ! ਕਿਉਂ ?"

ਕੇਸ਼ਵ ਪਿੱਲੈ ਕੀ ਕਹਿੰਦਾ ਹੈ ?

ਸਹੇਲੀ ਨਾਣੀ ਕੁੱਟੀ ਨੇ ਪਿਛਲੀ ਰਾਤ ਦੀਆਂ ਸਾਰੀਆਂ ਗੱਲਾਂ ਵਿਸਥਾਰ ਨਾਲ ਪੁੱਛੀਆਂ। ਜਗਿਆਸਾ ਨਾਲ ਨਹੀਂ, ਸਗੋਂ ਇਹ ਜਾਨਣ ਲਈ ਕਿ ਕੇਸ਼ਵ ਪਿੱਲੈ ਨੂੰ ਕਾਤਰਯਨੀ ਨਾਲ ਪਿਆਰ ਵੀ ਹੈ। ਖੁਸ਼ ਹੋ ਕੇ ਕਾਤਰਯਨੀ ਨੇ ਪੁੱਛਿਆ :

"ਕੀ ਤੂੰ ਇਹ ਸਭ ਉਸ ਦਿਨ ਮੈਨੂੰ ਦੱਸਿਆ ਸੀ ?"

"ਤੂੰ ਮੇਰੇ ਤੋਂ ਪੁੱਛਿਆ ਹੀ ਨਹੀਂ। ਫਿਰ ਵੀ ਮੈਂ ਤਾਂ ਦੱਸਿਆ ਹੀ ਸੀ।"

"ਤਾਂ ਫਿਰ ਅਜੇ ਦੱਸਣ ਲਈ ਮੇਰਾ ਮਨ ਨਹੀਂ ਕਰਦਾ।"

"ਜਰਾ ਦੱਸ ਦੇ ਕਾਤਰਯਨੀ।"

"ਤਾਂ—ਤਾਂ, ਬਸ ਤੇਰੇ ਵਾਂਗ ਹੀ।"

ਕਾਤਰਯਨੀ ਸ਼ਰਮਾ ਕੇ ਹੱਸ ਪਈ।

ਉਸ ਦਿਨ ਵੀ ਕਾਤਰਯਨੀ ਨੇ ਕੋਈ ਸਵਾਲ ਨਹੀਂ ਪੁੱਛਿਆ। ਲਗਦੈ ਕਦੇ ਪੁੱਛੇਗੀ ਵੀ ਨਹੀਂ। ਉਸ ਦਿਨ ਪਲੰਘ ਤੇ ਉਸ ਨੇ ਚੰਮੇਲੀ ਦੇ ਫੁੱਲ ਵਿਛਾਏ ਸਨ।

ਅਗਲੇ ਦਿਨ ਸਵੇਰੇ ਕੇਸ਼ਵ ਪਿੱਲੈ ਚਲਾ ਗਿਆ। ਦਰਵਾਜ਼ੇ ਵਿਚ ਖੜ੍ਹੀ ਕਾਤਰਯਨੀ ਦੇਖਦੀ ਰਹੀ। ਕੇਸ਼ਵ ਪਿੱਲੈ ਨੇ ਨਜ਼ਰਾਂ ਨਾਲ ਵੀ ਵਿਦਾ ਨਹੀਂ ਮੰਗੀ। ਉਸ ਦੀ ਵਹੁਟੀ ਇੱਥੇ ਹੈ, ਅਜਿਹਾ ਭਾਵ ਵੀ ਪ੍ਰਗਟ ਨਹੀਂ ਕੀਤਾ।

ਉਸ ਦਿਨ ਸ਼ਾਮੀ ਖਾਣਾ ਖਾਂਦੇ ਵਕਤ ਕਾਤਰਯਨੀ ਨੇ ਕੁੱਟੀ ਅੰਮਾਂ ਨੂੰ ਪੁੱਛਿਆ, "ਕਦੋਂ ਆਉਣ ਲਈ ਕਿਹਾ ਹੈ, ਅੰਮਾਂ ?"

ਕੁੱਟੀ ਅੰਮਾਂ ਨੇ ਗੁੱਸੇ ਨਾਲ ਕਿਹਾ, "ਜਾਹ ਮੂਰਖ ?

ਤੈਨੂੰ ਖੁਦ ਪੁੱਛਣਾ ਚਾਹੀਦਾ ਸੀ।"

ਉਸ ਨੇ ਕਿਹਾ, "ਮੈਂ ਨਹੀਂ ਪੁੱਛਿਆ, ਉਨ੍ਹਾਂ ਨੇ ਮੈਨੂੰ ਦੱਸਿਆ ਵੀ ਨਹੀਂ।"

ਕੁੱਟੀ ਅੰਮਾਂ ਨੇ ਕਿਹਾ, "ਬਹੁਤ ਖੂਬ। ਚੰਗੀ ਪਤਨੀ ਹੈ।

# 13

ਸਕੱਤਰੇਤ ਵਿਚ ਜਾਣ ਪਿੱਛੋਂ ਕੇਸ਼ਵ ਪਿੱਲੈ ਨੇ ਬਸ ਦੋ ਤਿੰਨ ਵੇਰ ਹੀ ਤਕੰਮਾ ਨੂੰ ਦੇਖਿਆ ਹੈ । ਇਕ ਵੇਰ ਫੁੱਲ ਚੜ੍ਹਾਉਣ ਦੀ ਰਸਮ ਵੇਲੇ, ਫਿਰ ਗੋਵਿੰਦਨ ਨਾਇਰ ਤੋਂ ਤਕੰਮਾ ਅਤੇ ਸੁਪਰਨਟੈਂਡੈਂਟ ਰਾਮਚੰਦਰਨ ਨਾਇਰ ਦੇ ਸੰਬੰਧਾਂ ਬਾਰੇ ਪਤਾ ਲੱਗਣ ਮਗਰੋਂ, ਦੋ ਵਾਰ ਵੀ ਉਸ ਨੇ ਉਸ ਨੂੰ ਦੇਖਿਆ ਹੈ । ਇਨ੍ਹਾਂ ਮੌਕਿਆਂ ਤੇ ਉਸ ਨੂੰ ਗੱਲਬਾਤ ਕਰਨ ਦਾ ਮੌਕਾ ਨਹੀਂ ਮਿਲ ਸਕਿਆ । ਸਿਰਫ਼ ਦਰਸ਼ਨ ਹੀ ਹੋਏ । ਤਕੰਮਾ ਦੇ ਵਤੀਰੇ ਤੋਂ ਪਤਾ ਲੱਗਦਾ ਸੀ ਕਿ ਉਸ ਨੇ ਕੇਸ਼ਵ ਪਿੱਲੈ ਨੂੰ ਕੁਝ ਵੀ ਨਹੀਂ ਕਹਿਣਾ । ਉਸ ਨੇ ਵੀ ਤਾਂ ਕੁਝ ਨਹੀਂ ਸੀ ਕਹਿਣਾ । ਉਹ ਜੇਕਰ ਕਹਿਣਾ ਸ਼ੁਰੂ ਕਰੇ ਵੀ, ਤਾਂ ਉਸ ਕੋਲ ਵੀ ਕਹਿਣ ਲਈ ਅਨੇਕਾਂ ਗੱਲਾਂ ਹੋਣਗੀਆਂ । ਇਹ ਰਿਸ਼ਤਾ ਤਾਂ ਜ਼ਿੰਦਗੀ ਦੇ ਖਤਮ ਹੋਏ ਅਧਿਆਏ ਵਾਂਗ ਸੀ । ਅਜੇ ਉਸ ਦਾ ਕੁਝ ਹਿਸਾਬ ਕਰਨਾ ਬਾਕੀ ਹੈ । ਕੀ ਇਸ ਤੋਂ ਇਲਾਵਾ ਕੁਝ ਹੋਰ ਵੀ ਹੈ ? ਉਹ ਵੀ ਉਸ ਨੂੰ ਸਵੀਕਾਰ ਕਰ ਚੁੱਕੀ ਹੈ, ਕਿ ਨਹੀਂ ? ਖਤਮ ਹੋ ਚੁੱਕਿਆ ਹੈ, ਅਜਿਹਾ ਹੀ ਸਮਝਣਾ ਚਾਹੀਦਾ ਹੈ ।

ਕਦੇ ਕਦੇ ਕੇਸ਼ਵ ਪਿੱਲੈ ਆਪਣੇ ਸੰਬੰਧਾਂ ਦੇ ਬਾਰੇ ਯਾਦ ਕਰਦਾ ਹੈ । ਉਹ ਨਾਲ ਰਹਿ ਕੇ ਗੁਜ਼ਾਰੇ ਪਲਾਂ ਦੀਆਂ ਯਾਦਾਂ ਪੂਰੀ ਤਰ੍ਹਾਂ ਭੁਲਾ ਨਹੀਂ ਸਕਿਆ, ਸ਼ਾਇਦ ਕਦੇ ਭੁਲਾ ਵੀ ਨਹੀਂ ਸਕੇਗਾ । ਇਨ੍ਹਾਂ ਸਾਰੀਆਂ ਦੀ ਨੀਂਹ ਤਕੰਮਾ ਹੀ ਹੈ, ਅਜਿਹਾ ਵੀ ਤਾਂ ਕਿਹਾ ਨਹੀਂ ਜਾ ਸਕਦਾ । ਮੇਰੇ ਤੇ ਕਾਤਰਯਨੀ ਦੇ ਸੰਜੋਗਾਂ ਨਾਲ ਉਸ ਦਾ ਅਵੇਸ਼ ਹੋਇਆ ਹੈ । ਧੀ-ਮਮਤਾ ਵਾਲੇ ਸ਼ੇਖਰ ਪਿੱਲੈ ਨੇ ਸ਼ੁਕਰਚਾਰੀਆ ਵਾਂਗ ਜੋ ਕੁਝ ਕੀਤਾ, ਉਸ ਨੂੰ ਨਾ ਮਾਤਰ ਹੀ ਫ਼ਾਇਦਾ ਹੋਇਆ । ਅਜਿਹੀ ਹੈ ਨਾ ਇਹ ਕਹਾਣੀ । ਇਸ ਪ੍ਰਸਥਿਤੀ ਵਿਚ ਕੇਸ਼ਵ ਪਿੱਲੈ ਆਪਣੇ ਸੰਬੰਧਾਂ ਨੂੰ ਦੇਖਦਾ ਹੈ । ਫਿਰ ਵੀ ਸ਼ੇਖਰ ਪਿੱਲੈ ਪਿਆਰਾ ਬੰਦਾ ਹੈ । ਉਹ ਉਸ ਨੂੰ ਇਕ ਵਧੀਆ ਮਨੁੱਖ ਵਾਂਗ ਦੇਖਦਾ ਹੈ ।

ਸਕੱਤਰੇਤ ਦੀ ਉਸ ਕੁਰਸੀ ਤੇ ਚੁੱਪਚਾਪ ਬੈਠਣ ਵਾਲੀ ਉਹ ਕੁੜੀ, ਕਦੇ ਕਦੇ ਕੇਸ਼ਵ ਪਿੱਲੈ ਸਾਹਵੇਂ ਇਕ ਅਣਜਾਣਾ ਸਵਾਲ ਬਣ ਕੇ ਆ ਖੜ੍ਹੀ ਹੁੰਦੀ ਹੈ । ਤਕੰਮਾ ਨੇ ਕੇਸ਼ਵ ਪਿੱਲੈ ਨੂੰ ਠੁਕਰਾ ਦਿੱਤਾ ਇਸ ਦਾ ਵਿਸ਼ੇਸ਼ ਕਾਰਨ ਹੈ । ਅਤ੍ਰਿਪਤ ਤ੍ਰੀਮਤ ਹੀ ਇਸ ਦਾ ਕਾਰਨ ਹੈ, ਇਸ ਨੂੰ ਇੰਜ ਹੀ ਸਮਝਣਾ ਚਾਹੀਦਾ ਹੈ । ਕੇਸ਼ਵ ਪਿੱਲੈ ਲਈ ਇਹ ਸਮਝਣਾ ਬਹੁਤ ਮੁਸ਼ਕਲ ਹੈ ਕਿ ਤਕੰਮਾ ਸਾਰੀਆਂ ਗੱਲਾਂ ਭੁੱਲ ਕੇ ਰਾਮਚੰਦਰਨ ਕੋਲ ਚਲੀ ਗਈ ਹੈ । ਇਸ ਦਾ ਜੇ ਜੁਆਬ ਵੀ ਮਿਲ ਜਾਵੇ ਤਾਂ ਵੀ ਉਸ ਦਾ ਭਵਿੱਖ ਕਿਦਾਂ ਦਾ ਹੋਵੇਗਾ ? ਕੀ ਰਾਮਚੰਦਰਨ ਤਕੰਮਾ ਨਾਲ ਵਿਆਹ ਕਰ ਲਵੇਗਾ ? ਕੀ ਰਾਮਚੰਦਰਨ ਉਸ ਨੂੰ ਆਪਣੇ ਵਸ ਵਿਚ ਰੱਖ ਸਕੇਗਾ ? ਜੇ ਰਾਮਚੰਦਰਨ, ਤਕੰਮਾ ਨਾਲ ਵਿਆਹ ਕਰਨ ਲਈ ਤਿਆਰ ਵੀ ਹੋਵੇ, ਤਾਂ ਕੀ ਸ਼ੇਖਰ ਪਿੱਲੈ ਦੀ ਅਸ਼ੀਰਵਾਦ ਮਿਲੇਗੀ ? ਸਵੀਕ੍ਰਿਤੀ ਮਿਲੇਗੀ ? ਇਸ ਗੱਲ ਦਾ ਕੇਸ਼ਵ ਪਿੱਲੈ ਨੂੰ ਸ਼ੱਕ ਹੈ । ਸ਼ੇਖਰ ਪਿੱਲੈ ਇਹ ਸਵੀਕਾਰ ਨਹੀਂ ਕਰੇਗਾ । ਸ਼ਾਇਦ ਸਵੀਕਾਰ ਕਰ ਵੀ ਲਵੇ, ਕਿਉਂਕਿ

ਤਕੰਮਾ ਪਿਤਾ ਤੋਂ ਪ੍ਰਵਾਨਗੀ ਲੈ ਹੀ ਲਵੇਗੀ। ਪਰ ਉਸ ਦਾ ਭਾਵੀ ਜੀਵਨ ਕਿਦਾਂ ਦਾ ਹੋਵੇਗਾ।

ਉਸ ਦਾ ਹਿਸਾਬ ਚੁਕਦਾ ਕਰਨ ਲਈ ਇਕ ਵੇਰ ਤਕੰਮਾ ਨੂੰ ਮਿਲਣਾ ਚਾਹੀਦਾ ਹੈ। ਉਸ ਦਾ ਹਿਸਾਬ ਖਤਮ ਨਾ ਕਰਨ ਦੀ ਸੂਰਤ ਵਿਚ ਲੋਕੀਂ ਉਸ ਨੂੰ ਉਸ ਦੇ ਹੋਣ ਵਾਲੇ ਪਤੀ ਦੇ ਰੂਪ ਵਿਚ ਦੇਖਣਗੇ। ਇਸ ਦ੍ਰਿਸ਼ਟੀਕੋਨ ਵਿਚ ਪ੍ਰੀਵਰਤਨ ਕਰਨਾ ਜ਼ਰੂਰੀ ਹੈ। ਸ਼ਾਇਦ ਉਹ ਵੀ ਆਪਣਾ ਹਿਸਾਬ ਚੁਕਤਾ ਕਰਨ ਦਾ ਇੰਤਜਾਰ ਕਰਦੀ ਹੋਵੇਗੀ। ਉਸ ਨੇ ਵੀ ਤਾਂ ਲੋਕਾਂ ਦੇ ਦ੍ਰਿਸ਼ਟੀਕੋਨ, ਕਿ ਇਹ ਕੇਸ਼ਵ ਪਿੱਲੈ ਦੀ ਹੋਣ ਵਾਲੀ ਪਤਨੀ, ਵਿਚ ਪ੍ਰੀਵਰਤਨ ਕਰਨਾ ਹੈ।

ਪਾਰਕਵਿਯੂ ਵਿਚ ਕੇਸ਼ਵ ਪਿੱਲੈ ਦੀ ਮੌਜੂਦਗੀ ਸਭ ਨਾਲੋ ਅਧਿਕ ਸੁਰੱਖਿਅਤ ਹੋ ਰਹੀ ਹੈ। ਉਸ ਵਿਚ ਹੁਣ ਲਵਲਿੰਗ ਕੰਪਨੀ ਜਿਹੇ ਲੋਕਾਂ ਨਾਲ ਸਿੱਧੀ ਗੱਲਬਾਤ ਕਰਨ ਦੀ ਯੋਗਤਾ ਹੈ। ਚੀਫ਼ ਸੈਕਟਰੀ ਲਈ ਹੀ ਨਹੀਂ ਸਗੋਂ ਦੀਵਾਨ ਜੀ ਦੇ ਪ੍ਰਾਈਵੇਟ ਸੈਕਟਰੀ ਲਈ ਵੀ ਉਹ ਗੱਲ ਕਰਦਾ ਹੈ। ਉਸ ਦਾ ਸੰਪਤਕ ਮਾਲਕ ਤੇ ਮਾਲਕਨ ਨੂੰ ਪਸੰਦ ਹੈ। ਵੱਡੇ ਵੱਡੇ ਕੰਮ ਕੇਸ਼ਵ ਪਿੱਲੈ ਦੁਆਰਾ ਹੀ ਪੂਰੇ ਹੁੰਦੇ ਹਨ। ਚੰਗੇ ਢੰਗ ਨਾਲ ਫ਼ਾਈਲਾਂ ਸੰਭਾਲਣਾ-ਦੇਖਣਾ ਕੇਸ਼ਵ ਪਿੱਲੈ ਨੇ ਸਿੱਖ ਲਿਆ ਹੈ।

ਪਰ ਸ਼ੱਕ, ਵਿਰੋਧ ਜਾ ਬੇਇਮਾਨੀ ਲਈ ਕੇਸ਼ਵ ਪਿੱਲੈ ਨੇ ਕਦੇ ਸਹੂਲਤ ਨਹੀਂ ਦਿੱਤੀ। ਉਸ ਨੇ ਕਦੇ ਰਿਸ਼ਵਤ ਨਹੀਂ ਲਈ। ਕੋਈ ਕੁਝ ਵੀ ਦੇਵੇ ਤਾ ਕੇਸ਼ਵ ਪਿੱਲੈ ਅਣਜਾਣ ਹੀ ਲੈ ਲਵੇਗਾ। ਆਪਣੇ ਕਿਸੇ ਕੰਮ ਲਈ ਉਹ ਮਾਲਕ ਕੋਲ ਨਹੀਂ ਗਿਆ।

ਪਾਰਕਵਿਯੂ ਅਤੇ ਭਗਤੀ ਵਿਲਾਸ ਵਿਚ ਕੇਸ਼ਵ ਪਿੱਲੈ ਨੂੰ ਆਜ਼ਾਦੀ ਹੈ। ਪਰ ਉਸਨੂੰ ਪਦ ਉੱਨਤੀ ਮਿਲੀ। ਜਦੋਂ ਮਾਲਕ ਖੁਸ਼ ਦੇਖਿਆ ਤਾ ਇਹ ਗੱਲ ਕਹਿਣ ਲਈ ਕੇਸ਼ਵ ਪਿੱਲੈ ਨੇ ਕਈ ਵੇਰ ਸੋਚਿਆ। ਪਰ ਕਹਿ ਨਾ ਸਕਿਆ।

ਇਕ ਦਿਨ ਕੋਂਚਮਾ ਨੇ ਇਕ ਖੁਸ਼ਖਬਰੀ ਕੇਸ਼ਵ ਪਿੱਲੈ ਨੂੰ ਦਿੱਤੀ। ਉਸ ਦੇ ਚਿਹਰੇ ਤੇ ਵੀ ਖੁਸ਼ੀ ਫੈਲੀ ਸੀ। ਤਕੰਮਾ ਘਰੋਂ ਨਰਾਜ਼ ਹੋ ਕੇ ਪਲਕੁਲਗੜੇ ਜਾਂ ਪੋਰੰਤਾਨੀ ਵਿਚ ਇਕੱਲੀ ਰਹਿੰਦੀ ਹੈ। ਫਿਰ ਕੋਂਚਮਾ ਨੇ ਕਿਹਾ, "ਰਾਮਚੰਦਰਨ ਸੁਪਰਨਟੈਂਡੇਟ ਉਸ ਨਾਲ ਵਿਆਹ ਕਰੇਗਾ। ਉਹ ਤੇਰੇ ਕੋਲੋਂ ਵਿਆਹ ਕਰਨ ਦੀ ਮੰਗ ਕਰਨ ਨਹੀਂ ਆਏਗੀ।"

ਪੂਰੀ ਕਹਾਣੀ ਜਾਨਣ ਦੀ ਕੇਸ਼ਵ ਪਿੱਲੈ ਦੀ ਇੱਛਾ ਸੀ। ਕੋਂਚਮਾ ਨੂੰ ਸਭ ਕੁਝ ਪਤਾ ਹੋਵੇਗਾ, ਪਰ ਪੁੱਛੇ ਤਾਂ, ਕਿਵੇਂ ਪੁੱਛੇ?

ਕੋਂਚਮਾ ਨੇ ਅੱਗੋਂ ਕਿਹਾ, "ਮਰਿਯਾਦਾ, ਅਤੇ ਮਾਣ-ਇੱਜ਼ਤ ਦੀ ਪਰਵਾਹ ਨਾ ਕਰਨ ਵਾਲਾ ਕੋੜਮਾ ਹੈ ਇਹ। ਕੇਸ਼ਵ ਪਿੱਲੈ! ਖੁਸ਼ਕਿਸਮਤੀ ਨਾਲ ਤੇਰੇ ਗਲੋਂ ਬਲਾ ਟਲੀ। ਠੀਕ ਅਰਥਾਂ 'ਚ ਤੂੰ ਕਿਸਮਤ ਵਾਲਾ ਏਂ। ਨਹੀਂ ਤਾਂ ਉਸ ਨੀਚ ਕੋੜਮੇ 'ਚ ਫਸ ਕੇ ਤੂੰ ਬਰਬਾਦ ਹੋ ਜਾਂਦਾ। ਇੱਧਰ ਮਾਲਕ ਨੂੰ ਭਰਾ ਸ਼ੇਖਰ ਪਿੱਲੈ ਤੋਂ ਬਹੁਤ ਡਰ ਹੈ। ਉਹ ਆ ਕੇ ਜੇ ਜ਼ੋਰ ਪਾਵੇ, ਤਾਂ ਉਹ ਸਭ ਕੁਝ ਸਵੀਕਾਰ ਕਰ ਲੈਣਗੇ। ਮੈਂ ਕੋਲ ਹੋਵਾਂ ਤਾਂ ਕੋਈ ਗੜਬੜੀ ਨਹੀਂ ਹੋਵੇਗੀ। ਕਿਸੇ ਦਿਨ ਇਨਾਂ ਦਾ ਭਰਾ ਜੇ ਆ

ਕੇ ਇਨਾਂ ਨੂੰ ਕਹਿੰਦਾ ਕਿ, ਤੈਨੂੰ ਕਹਿਣ ਕਿ ਤੂੰ ਤਕੰਮਾ ਨਾਲ ਵਿਆਹ ਕਰ ਲੈ, ਤਾਂ ਮਾਲਕ ਤੈਨੂੰ ਜ਼ਰੂਰ ਕਹਿੰਦੇ। ਤੂੰ ਇਨਕਾਰ ਨਾ ਕਰ ਸਕਦਾ। ਬਸ ਮੁਸ਼ਕਿਲ 'ਚ ਫਸ ਜਾਂਦਾ। ਹੁਣ ਤੂੰ ਸੁਰੱਖਿਅਤ ਏਂ।"

ਇਸ ਵਿਚ ਕੋਂਚਮਾ ਦਾ ਹੱਥ ਹੈ। ਸ਼ਾਇਦ ਇਹ ਸੰਭਵ ਹੀ ਹੋਵੇ। ਪਾਰਕਵਿਯੂ ਵਿਚ ਸ਼ੇਖਰ ਪਿੱਲੈ ਨੇ ਨੌਕਰੀ ਦਿਲਾਈ ਹੈ ਨਾ?' ਉਸ ਬੁੱਢੇ ਨੇ ਇੰਜ ਹੀ ਤਾਂ ਕਿਹਾ ਹੈ।

ਕੇਸ਼ਵ ਪਿੱਲੈ ਬਹੁਤ ਉਤਸੁਕ ਹੋ ਗਿਆ। ਤਕੰਮਾ ਦੇ ਘਰ ਵਿਚ ਜੋ ਕੁਝ ਵੀ ਹੋਇਆ ਹੈ, ਉਸ ਨੂੰ ਪਤਾ ਹੈ ਕਿ ਇਸ ਬਾਰੇ ਪੁੱਛਣਾ ਠੀਕ ਨਹੀਂ। ਪਰ ਵੇਗ ਵਿਚ ਆਇਆ ਪੁੱਛ ਹੀ ਬੈਠਿਆ :

"ਕੀ ਪਤਾ ਤਕੰਮਾ ਨਰਾਜ਼ ਹੋ ਗਈ ਹੋਵੇ। ਪਿਤਾ ਜੀ ਨਾਲ ਉਸ ਨੂੰ ਬਹੁਤ ਪਿਆਰ ਸੀ।"

ਕੋਂਚਮਾ ਨੇ ਬਹੁਤ ਨਫ਼ਰਤ ਨਾਲ ਕਿਹਾ, "ਕਿਉਂ, ਕਿਵੇਂ, ਮੈਂ ਨਹੀਂ ਕਹਿ ਸਕਦੀ। ਸ਼ਰਮ ਆਉਣੀ ਚਾਹੀਦੀ ਹੈ। ਬੇਸ਼ਰਮ। ਉਹ ਮੂਰਖ ਦੀ ਧੀ ਹੈ ਨਾ? ਪਾਗ਼ਲ ਲੋਕ।"

ਇਸ ਗੱਲ ਦਾ ਕਿਵੇਂ ਨਾ ਕਿਵੇਂ ਪਤਾ ਕਰਨਾ ਹੀ ਚਾਹੀਦਾ ਹੈ। ਕੇਸ਼ਵ ਪਿੱਲੈ ਫਿਕਰਾਂ 'ਚ ਲਹਿ ਗਿਆ।

ਕੋਂਚਮਾ ਨੇ ਮੁਸਕਰਾ ਕੇ ਕਿਹਾ, "ਤੂੰ ਉਸ ਗੰਦੇ ਚਿੱਕੜ ਵਿਚ ਫਸਣ ਲਾਇਕ ਨਹੀਂ ਏਂ, ਤੇਰੇ ਲਈ, ਇੱਜ਼ਤ ਵਾਲੀ ਖ਼ਾਨਦਾਨੀ ਕੁੜੀ ਅਸੀਂ ਲੱਭਾਂਗੇ।"

ਕੇਸ਼ਵ ਪਿੱਲੈ ਸਤੰਭ ਬਣ ਕੇ ਰਹਿ ਗਿਆ। ਸਾਰੀਆਂ ਰੁਕਾਵਟਾਂ ਹਟ ਕੇ ਜਦ ਰਸਤਾ ਸਾਫ਼ ਹੋਇਆ ਤਾਂ ਇਕ ਕਾਲੀ-ਬੋਲੀ ਅੱਗੋਂ ਆ ਰਹੀ ਹੈ। ਇਸੇ ਲਈ ਪਹਿਲਾਂ, ਤਕੰਮਾ ਪ੍ਰਤੀ ਸੰਕੋਚ ਕਰਨ ਲਈ ਕਹਿਣ ਦਾ ਮੂਲ ਕਾਰਨ ਇਹੋ ਸੀ। ਇਹ ਬਹੁਤ ਭਿਆਨਕ ਗੱਲ ਹੈ। ਇਨ੍ਹਾਂ ਦੇ ਮਨ ਵਿਚ ਕੋਈ ਕੁੜੀ ਹੈ। ਕੇਸ਼ਵ ਪਿੱਲੈ ਦਾ ਦਿਲ ਕੀਤਾ ਕਿ ਸਾਰੀ ਗੱਲ ਸਪੱਸ਼ਟ ਕਰ ਦੇਵੇ ਇਹੋ ਠੀਕ ਹੋਵੇਗਾ ਨਾ? ਹੁਣ ਮੈਂ ਵਿਆਹਿਆ ਹੋਇਆ ਹਾਂ, ਕੀ ਇਸ ਨਾਲ ਮੇਰੇ ਪ੍ਰਤੀ ਵਤੀਰਾ ਨਹੀਂ ਬਦਲ ਜਾਵੇਗਾ? ਕੋਂਚਮਾ ਦਾ ਅਜਿਹਾ ਵਤੀਰਾ, ਉਸ ਦੀ ਮਨਪਸੰਦ ਕੁੜੀ ਨਾਲ ਵਿਆਹ ਕਰਨ ਦਾ ਹੈ ਨਾ? ਕੁੱਲ ਮਿਲਾ ਕੇ ਮਨ ਪਰੇਸ਼ਾਨੀਆਂ ਨਾਲ ਭਰ ਗਿਆ। ਇਹੋ ਨਹੀਂ, ਜੇ ਕਹਾਂ ਕਿ ਵਿਆਹ ਕਰ ਲਿਆ, ਤਾਂ ਕਦੋਂ, ਕਿਸ ਨਾਲ, ਅਜਿਹੇ ਅਨੇਕਾਂ ਸਵਾਲ ਉੱਠਣਗੇ। ਇਨ੍ਹਾਂ ਸਵਾਲਾਂ ਵਿਚ ਕਿਸ ਦਿਨ ਅਤੇ ਕਦੋਂ ਦੀ ਬਹੁਤ ਅਹਿਮੀਅਤ ਹੈ। ਜੇ ਇੱਥੇ ਆਉਣ ਤੋਂ ਪਹਿਲਾਂ ਵਿਆਹ ਹੋਇਆ ਕਹਾਂ, ਤਾਂ ਤਕੰਮਾ ਅਤੇ ਸ਼ੇਖਰ ਪਿੱਲੈ ਨੂੰ ਧੋਖਾ ਦੇਣ ਵਾਲਾ ਬਣ ਜਾਵਾਂਗਾ। ਵਿਵਹਾਰ ਨੂੰ ਦੇਖੇ ਬਗੈਰ ਸਭ ਚੋਰ ਕਹਿਣਗੇ। ਮੇਰੇ ਪ੍ਰਤੀ ਪਿਆਰ ਖਤਮ ਹੋ ਜਾਵੇਗਾ; ਫਿਰ ਵੀ ਇਸ ਵਕਤ ਕਹਿਣਾ ਠੀਕ ਹੈ ਨਾ? ਪਰ ਇਕ ਪਦ-ਉੱਨਤੀ ਮਿਲਣ ਮਗਰੋਂ ਕਹਿਣਾ ਠੀਕ ਰਹੇਗਾ?

ਜੇ ਇਕ ਪਲ ਵੀ ਕੋਂਚਮਾ ਹੋਰ ਰੁੱਕ ਜਾਂਦੀ ਤਾਂ ਸ਼ਾਇਦ ਉਹ ਸਭ ਕੁਝ ਕਹਿ

ਹੀ ਬੈਠਦਾ। ਪਰ ਉਦੋਂ ਤਕ ਕੋਂਚਮਾ ਕਿਸੇ ਗਾਣੇ ਦੀ ਧੁੰਨ ਤੇ ਸੀਟੀ ਵਜਾਉਂਦੀ ਹੋਈ ਚਲੇ ਗਈ।

ਕੁਝ ਦੇਰ ਕੇਸ਼ਵ ਪਿੱਲੈ ਪੱਥਰ ਦੀ ਮੂਰਤੀ ਬਣੀ ਬੈਠਾ ਰਿਹਾ। ਉਸ ਦੀ ਸੋਚਣ-ਸਕਤੀ ਘੱਟ ਹੋ ਗਈ।

ਉਦੋਂ ਹੀ ਉਸ ਨੇ ਦੇਖਿਆ ਕਿ ਗੋਪਾਲਨ ਨਾਇਰ ਇਕ ਪ੍ਰੇਤ ਵਾਂਗ ਉਸ ਸਾਹਮਣੇ ਖੜ੍ਹਾ ਹੈ। ਪੁਲਿਸ ਤੋਂ ਅੱਖ ਬਚਾ ਕੇ ਉਹ ਕਿਵੇਂ ਅੰਦਰ ਆਇਆ ? ਕਿੰਨਾ ਭਿਆਨਕ ਰੂਪ ਹੈ ਇਹ ! ਫਟੀ ਹੋਈ ਲੂੰਗੀ ਅਤੇ ਬੁਰਸ਼ਟ ਪਹਿਨੀ ਹੋਈ ਹੈ। ਉਹ ਵੀ ਬਹੁਤ ਮੈਲੀ ਹੋਈ ਹੈ। ਅੰਦਰ ਵੱਲ ਧੱਸੀਆਂ ਉਸਦੀਆਂ ਅੱਖਾਂ ਚਮਕ ਰਹੀਆਂ ਹਨ। ਉਸ ਦੇ ਅਵਾਰਾ ਵਾਲ ਚਿਪਕ ਕੇ ਮੋਟੀਆਂ ਮੋਟੀਆਂ ਲਿਟਾਂ 'ਚ ਬਦਲ ਗਏ ਨੇ। ਉਸ ਦੇ ਹੱਥ ਵਿਚ ਪੁਰਾਣੀ ਛੱਤਰੀ ਅਤੇ ਕਾਗਜ਼ ਹਨ। ਉਹ ਬਿਲਕੁਲ ਭੂਤ ਦੇ ਰੂਪ ਵਿਚ ਵਟ ਗਿਆ ਹੈ। ਦੇਖਣ ਵਿਚ ਪਾਗਲ ਲੱਗ ਰਿਹਾ ਹੈ। ਹਾਂ, ਪਾਗਲ ਹੀ। ਇਸ ਵਿਚ ਕੋਈ ਸੰਦੇਹ ਨਹੀਂ। ਕੇਸ਼ਵ ਪਿੱਲੈ ਉਸ ਦੀਆਂ ਨਜ਼ਰਾਂ ਤੋਂ ਡਰ ਗਿਆ। ਉਸ ਨੇ ਸੋਚਿਆ ਕੇ ਜਾ ਕੇ ਗੇਟ ਤੇ ਖੜ੍ਹੇ ਸਿਪਾਹੀ ਨੂੰ ਪੁੱਛੇ ਕਿ ਉਸ ਨੇ ਇਸ ਪਾਗਲ ਨੂੰ ਅੰਦਰ ਕਿਉਂ ਆਉਣ ਦਿੱਤਾ। ਮੇਜ ਤੇ ਪਈ ਫਾਈਲ ਨੂੰ ਝਪਟਨ ਤੇ ਫਾੜਨ ਤੋਂ ਪਹਿਲਾਂ ਪੁਲਿਸ ਨੂੰ ਬੁਲਾਉਣ ਨਾਲ ਕੀ ਹੋਵੇਗਾ...? ਦੇਖੋਂ ਕਿੰਨੀ ਭਿਆਨਕਤਾ ਨਾਲ ਉਹ ਸਾਹ ਲੈ ਰਿਹਾ ਹੈ। ਉਹ ਹੱਸ ਰਿਹਾ ਹੈ। ਨਹੀਂ, ਇਹ ਮਨੁੱਖੀ ਹਾਸਾ ਨਹੀਂ, ਪਾਗਲ ਦਾ ਹਾਸਾ ਹੈ। ਉਸ ਦੇ ਜਿਸਮ 'ਚੋਂ ਬੂ ਆ ਰਹੀ ਹੈ। ਉਸ ਦਿਨ ਤੋਂ ਭੁੱਲਿਆ ਭਟਕਿਆ ਆਦਮੀ ਹੈ ਇਹ।

ਕੇਸ਼ਵ ਪਿੱਲੈ ਨੇ ਪੁੱਛਿਆ, "ਤੈਨੂੰ ਕੀ ਚਾਹੀਦਾ ਹੈ ?" ਉਸ ਨੇ ਨਿਮਰਤਾ ਭਾਵ ਨਾਲ ਸਲਾਮ ਕਰਦੇ ਹੋਏ ਕਿਹਾ, "ਇਹ ਫਾਈਲ ਅਸਿਸਟੈਂਟ ਸੈਕਟਰੀ ਕੋਲ ਪਈ ਹੈ।"

ਨਹੀਂ ਇਹ ਪਾਗਲ ਨਹੀਂ ਹੈ।

ਕੇਸ਼ਵ ਪਿੱਲੈ ਨੇ ਪੁੱਛਿਆ, ਤਾਂ ਮੈਂ ਕੀ ਕਰਾਂ ?"

ਉਸ ਨੇ ਜੁਆਬ ਨਾ ਦਿੱਤਾ, ਫਿਰ ਕੁਝ ਦੇਰ ਮਗਰੋਂ ਕਿਹਾ :

"ਮੇਰਾ ਘਰ ਨਿਲਾਮੀ ਤੇ ਹੈ। ਦੋ ਬੱਚੇ ਭੁੱਖੇ ਮਰ ਗਏ। ਮੈਂ ਉੱਥੇ ਨਹੀਂ ਗਿਆ। ਕਹਿੰਦੇ ਨੇ, ਇਹ ਰੁਪਿਆ ਮਿਲ ਸਕਦਾ ਹੈ। ਚੀਫ਼ ਸੈਕਟਰੀ ਨੂੰ ਮਿਲਣਾ ਹੀ ਕਾਫੀ ਹੈ।"

ਕੇਸ਼ਵ ਪਿੱਲੈ ਨੇ ਖਿਝ ਕੇ ਕਿਹਾ, "ਕੀ ਅਸਿਸਟੈਂਟ ਸੈਕਟਰੀ ਤੋਂ ਮੈਂ ਉਹ ਫਾਈਲ ਜਬਰੀ ਖੋਹ ਲਿਆਵਾਂ ?"

ਇਹ ਸਵਾਲ ਕੁਝ ਗੰਭੀਰਤਾ ਨਾਲ ਪੁੱਛਿਆ ਗਿਆ ਹੈ, ਇੰਜ ਸੋਚ ਕੇ ਉਸ ਨੇ ਕਿਹਾ :

"ਨਹੀਂ, ਇੰਜ ਨਹੀਂ, ਮੈਂ ਤਾਂ ਐਂਵੇਂ ਹੀ ਕਿਹਾ ਹੈ।"

ਪਿਛਲੇ ਡੇਢ ਸਾਲ ਵਿਚ ਨਾਇਰ ਉਹ ਫਾਈਲ ਉਥੋਂ ਨਾ ਨਿਕਲਵਾ ਸਕਿਆ। ਉਹ ਮਿਲਣ ਵਾਲਿਆਂ ਨੂੰ ਮਿਲਿਆ ਨਹੀਂ, ਅਜਿਹਾ ਨਹੀਂ ਹੈ। ਗਿਆ ਨਹੀਂ,

ਅਜਿਹਾ ਵੀ ਨਹੀਂ ਹੈ। ਉਹ ਸਾਰੇ ਲੋਕਾਂ ਨੂੰ ਕਹਿੰਦਾ ਹੋਇਆ ਘੁੰਮ ਰਿਹਾ ਹੈ। ਉਸ ਕੋਲ ਹੋਰ ਕੋਈ ਕੰਮ ਹੀ ਨਹੀਂ। ਫਿਰ ਉਸ ਨੇ ਅੱਗੋਂ ਕਿਹਾ :

"ਨਿਲਾਮੀ ਹੈ, ਨਿਲਾਮੀ, ਨਿਲਾਮੀ, ਦੋ ਤੀਹ ਦਿਨਾਂ ਅੰਦਰ ਪੈਸਾ ਜਮ੍ਹਾ ਕਰਵਾਣਾ ਕਾਫੀ ਹੈ।"

ਕੇਸ਼ਵ ਪਿੱਲੈ ਨੇ ਦੋ ਰੁਪੈ ਮੇਜ ਹੇਠੋਂ ਕੱਢ ਕੇ ਉਸ ਵੱਲ ਸਰਕਾਏ। ਕੇਸ਼ਵ ਪਿੱਲੈ ਨੇ ਬਹੁਤ ਪਹਿਲਾਂ ਇਹ ਰੁਪੈ ਗੋਪਾਲਨ ਨਾਇਰ ਤੋਂ ਲਏ ਸੀ। ਪੱਲ ਕੁ ਮਗਰੋਂ ਹੀ, ਸੂਦ ਵਾਂਗ ਅਠੱਨੀ ਹੋਰ ਜੋੜ ਕੁਲ ਢਾਈ ਰੁਪੈ ਉਸ ਵੱਲ ਵਧਾਏ।

ਗੋਪਾਲਨ ਨਾਇਰ ਨੇ ਕਿਹਾ—"ਨਹੀਂ-ਨਹੀਂ, ਮੈਨੂੰ ਨਹੀਂ ਚਾਹੀਦੇ ਮੈਨੂੰ ਨਹੀਂ ਚਾਹੀਦੇ। ਮੇਰੀ ਫਾਈਲ ਇੱਥੇ..."

ਲਗਦਾ ਹੈ ਉਹ ਪਾਗਲ ਹੁੰਦਾ ਜਾ ਰਿਹਾ ਹੈ। ਗੱਲਬਾਤ ਵੀ ਅਜਿਹੀ ਹੀ ਹੈ। ਕੇਸ਼ਵ ਪਿੱਲੈ ਨੂੰ ਲੱਗਿਆ ਜਿਵੇਂ ਉਸ ਦੀਆਂ ਨਜ਼ਰਾਂ ਵਿਚ ਤਰਲਾ ਹੈ। ਉਸ ਦੀਆਂ ਨਜ਼ਰਾਂ ਦ੍ਰਿੜ ਨਹੀਂ ਹਨ। ਅਚਾਨਕ ਇਹ ਵੱਧ ਸਕਦਾ ਹੈ।

ਕੇਸ਼ਵ ਪਿੱਲੇ ਨੇ ਕਿਹਾ, "ਸਭ ਠੀਕ ਕਰ ਦਿਆਂਗਾ। ਇਹ ਲੈ ਲਉ।"

"ਓ...ਓ।"

ਗੋਪਾਲਨ ਨਾਇਰ ਚਲੇ ਗਿਆ। ਉਸ ਨੇ ਰੁਪੈ ਨਹੀਂ ਲਏ।

ਉਸ ਦੇ ਜਾਣ ਮਗਰੋਂ ਕੇਸ਼ਵ ਪਿੱਲੈ ਨੇ ਗੇਟ ਤੇ ਖੜ੍ਹੇ ਚੌਕੀਦਾਰ ਤੋਂ ਪੁੱਛਿਆ, "ਇਹ ਆਦਮੀ ਅੰਦਰ ਕਿਵੇਂ ਆਇਆ?"

ਚੌਕੀਦਾਰ ਘਬਰਾ ਗਿਆ। ਕੇਸ਼ਵ ਪਿੱਲੈ ਨੇ ਕੁਝ ਗੰਭੀਰਤਾ ਨਾਲ ਪੁੱਛਿਆ ਸੀ।

ਦੋਸ਼ੀ ਸਿਪਾਹੀ ਨੇ ਕਿਹਾ, "ਉਸ ਨੇ ਬਹੁਤ ਰੋ ਕੇ ਕਿਹਾ ਸੀ—ਕਿ ਤੁਹਾਨੂੰ ਮਿਲਣ ਨਾਲ ਉਸ ਦਾ ਕੰਮ ਹੋ ਜਾਵੇਗਾ। ਇਸੇ ਲਈ ਮੈਂ ਉਸ ਨੂੰ ਜਾਣ ਦਿੱਤਾ।"

"ਉਹ ਪਾਗਲ ਹੈ।"

"ਮੈਨੂੰ ਪਤਾ ਨਹੀਂ ਸੀ।"

"ਹੂੰ।"

ਕੇਸ਼ਵ ਪਿੱਲੈ ਨੇ ਸਿਰ ਹਿਲਾ ਕੇ ਕਿਹਾ, "ਫਿਰ ਕਦੇ ਉਸ ਨੂੰ ਅੰਦਰ ਨਹੀਂ ਆਉਣ ਦੇਣਾ।"

"ਨਹੀਂ।"

ਲੱਗਦਾ ਹੈ ਕਿ ਕਦੇ ਪਹਿਲੋਂ, ਵਾਰ ਵਾਰ ਗੇਟ ਤੇ ਆ ਕੇ ਚੀਫ਼ ਸੈਕਟਰੀ ਨੂੰ ਮਿਲਣ ਦੇ ਯਤਨ ਕੇਸ਼ਵ ਪਿੱਲੈ ਭੁੱਲ ਗਿਆ ਹੈ।

ਖੋਜ ਕਰਨ ਤੋਂ ਪਤਾ ਲੱਗਿਆ ਕਿ ਤਕੰਮਾ ਪਲਕੁਲਗੜੇ ਵਿਚ ਰਹਿ ਰਹੀ ਹੈ। ਸ਼ਾਇਦ ਅਜ਼ਾਦੀ ਨਾਲ ਮਿਲਣ ਲਈ ਹੀ ਰਾਮਚੰਦਰਨ ਨੇ ਉਸ ਨੂੰ ਕਿਹਾ ਹੋਵੇਗਾ। ਉਹ ਕੁੜੀ ਪਿਆਰ ਪਿੱਛੇ ਸਭ ਕੁਝ ਕਰਨ ਵਾਲੀ ਹੈ। ਇਹ ਗੱਲ ਕੇਸ਼ਵ ਪਿੱਲੈ ਵੀ ਜਾਣਦਾ ਹੈ। ਪਰ ਬਹੁਤ ਸਾਰੀਆਂ ਗੱਲਾਂ ਉਸ ਨੂੰ ਠੀਕ ਠੀਕ ਪਤਾ ਨਾ ਲੱਗ ਸਕੀਆਂ। ਬਹੁਤ ਕੁਝ ਸੁਣਿਆ ਹੈ। ਪਰ ਅਸਲੀਅਤ ਕੀ ਹੈ, ਕਿਸੇ ਨੂੰ ਵੀ ਪਤਾ ਨਹੀਂ ਤਕੰਮਾ ਘਰੋਂ ਨਰਾਜ਼ ਹੋ ਕੇ ਅਲੱਗ ਰਹਿੰਦੀ ਹੈ, ਇਹ ਤਾਂ ਠੀਕ ਹੈ।

ਇਕ ਦਿਨ ਸ਼ੇਖਰ ਪਿੱਲੈ ਦੀ ਇਕ ਚਿੱਠੀ ਕੇਸ਼ਵ ਪਿੱਲੇ ਨੂੰ ਮਿਲੀ। ਚਿੱਠੀ ਵਿਚ ਲਿਖਿਆ ਸੀ ਕਿ ਸੁਚੇਤ ਰੂਪ ਵਿਚ ਕਿਸੇ ਦਿਨ ਉਸ ਨੂੰ ਚੇਟਕੁਲਹਾੜੇ ਵਿਚ ਉਸ ਦੇ ਘਰ ਉਸ ਨੂੰ ਪਹੁੰਚਣਾ ਚਾਹੀਦਾ ਹੈ। ਵਕਤ ਨਹੀਂ ਸੀ ਲਿਖਿਆ। ਉਸ ਦੀ ਤਬੀਅਤ ਠੀਕ ਨਹੀਂ ਹੈ, ਇਸ ਲਈ ਮਿਲਣ ਨਹੀਂ ਆ ਸਕਿਆ। ਕੋਈ ਖਾਸ ਗੱਲ ਸ਼ੇਖਰ ਪਿੱਲੈ ਨੇ ਕਰਨੀ ਹੈ।

ਇਹ ਕਿਹੜੀ ਗੱਲ ਹੋਵੇਗੀ, ਇਸ ਬਾਰੇ ਕੇਸ਼ਵ ਪਿੱਲੇ ਜਾਣਦਾ ਹੈ। ਤਕੰਮਾ ਨਾਲ ਵਿਆਹ ਕਰਨ ਦੀ ਪ੍ਰਵਾਨਗੀ ਮੰਗੇਗਾ ? ਜੇ ਮੰਗੇਗਾ, ਤਾਂ ਉਹ ਸਪੱਸ਼ਟ ਕਹਿ ਦੇਵੇਗਾ, "ਕਰ ਨਹੀਂ ਸਕਾਂਗਾ" ਇੰਜ ਕਹਿਣ ਦੇ ਅਨੇਕਾਂ ਹੀ ਕਾਰਨ ਹਨ।

ਕੇਸ਼ਵ ਪਿੱਲੈ ਉਸ ਦਿਨ ਨਹੀਂ ਜਾ ਸਕਿਆ। ਉਸ ਨੇ ਅਗਲੇ ਦਿਨ ਜਾਣ ਦਾ ਇਰਾਦਾ ਕੀਤਾ। ਅਗਲੇ ਦਿਨ ਦੁਪਹਿਰ ਮਗਰੋਂ ਕੁਝ ਵਕਤ ਮਿਲੇਗਾ। ਕੇਸ਼ਵ ਪਿੱਲੈ ਤੁਰ ਪਿਆ। ਉਸ ਨੂੰ ਲੱਗਿਆ ਕਿ ਉਹ ਕੋਈ ਹਿਸਾਬ ਚੁਕਤਾ ਕਰਨ ਜਾ ਰਿਹਾ ਹੈ। ਜ਼ਿੰਦਗੀ ਦਾ ਇਕ ਅਧਿਆਏ ਖਤਮ ਕਰਨ ਲਈ। ਇੰਨਾ ਵਿਸ਼ਵਾਸ ਹੋਣ ਤੇ ਵੀ ਉਸ ਬੁੱਢੇ ਪ੍ਰਤੀ ਦੁੱਖ ਮਹਿਸੂਸ ਹੋਇਆ।

ਉਸ ਘਰ ਵਿਚ ਉਹ ਕਈ ਰਾਤਾਂ ਗੁਜ਼ਾਰ ਚੁੱਕਿਆ ਸੀ। ਵਰਾਂਡੇ ਵਿਚ ਸ਼ੇਖਰ ਪਿੱਲੈ ਬੈਠਾ ਸੀ। ਸ਼ੇਖਰ ਪਿੱਲੈ ਨੂੰ ਦੇਖਿਆਂ ਸਾਲ ਨਹੀਂ ਬੀਤ ਗਏ। ਪਰ ਹੁਣ ਦੇਖਿਆਂ ਦਸ ਸਾਲ ਵਧੇਰੇ ਲੱਗਦੇ ਨੇ। ਇਹ ਸਪੱਸ਼ਟ ਹੈ, ਕਿ ਇਹ ਅੰਤਰ ਕਿਵੇਂ ਆ ਗਿਆ।

ਕੇਸ਼ਵ ਪਿੱਲੈ ਨੂੰ ਆਉਂਦਾ ਦੇਖ ਕੇ ਬੁੱਢਾ-ਫੁੱਟ ਕੇ ਰੋਣ ਲੱਗ ਪਿਆ। ਉਸ ਦਾ ਗੱਲ ਰੁਕ ਗਿਆ। ਉਸ ਨੇ ਜੋ ਵੀ ਕਹਿਣਾ ਹੈ ਉਸ ਤੋਂ ਕਿਹਾ ਨਾ ਗਿਆ। ਉਸ ਦਾ ਹਿਰਦਾ ਫਟਿਆ ਜਾ ਰਿਹਾ ਸੀ। ਕਿਸੇ ਨਾ ਕਿਸੇ ਤਰ੍ਹਾਂ ਉਸ ਨੇ ਕੁਝ ਸ਼ਬਦ ਪੂਰੇ ਕੀਤੇ।

"ਉਸ ਧਰੋਹੀ ਨੇ ਸਾਨੂੰ ਧੋਖਾ ਦਿੱਤਾ, ਉਸ ਨੂੰ ਕਦੇ ਵੀ ਸੁਖ ਨਹੀਂ ਮਿਲੇਗਾ।" ਉਦੋਂ ਤਕ ਤਕੰਮਾ ਦੀ ਮਾਂ ਵੀ ਦਰਵਾਜ਼ੇ ਪਿੱਛੇ ਆ ਕੇ ਖੜ੍ਹੀ ਹੋ ਗਈ। ਸ਼ੇਖਰ ਪਿੱਲੈ ਨੂੰ ਸਹਾਰਾ ਦੇਣ ਲਈ ਕੇਵਸ਼ ਪਿੱਲੈ ਨੇ ਕਿਹਾ, "ਮਾਮੇ ਹੌਸਲਾ ਕਰੋ। ਇਸ ਤਰ੍ਹਾਂ ਰੋਣ ਲੱਗੇ ਤਾਂ !"

ਕੁਝ ਦੇਰ ਮਗਰੋਂ ਸ਼ੇਖਰ ਪਿੱਲੈ ਦਾ ਰੋਣ ਬੰਦ ਹੋਇਆ। ਰੁਮਾਲ ਨਾਲ ਮੂੰਹ ਤੇ ਅੱਖਾਂ ਪੂੰਝਦੇ ਹੋਏ ਸ਼ੇਖਰ ਪਿੱਲੈ ਨੇ ਕਿਹਾ, "ਮੈਂ ਹੁਣ ਪੁੱਤਰ ਦਾ ਮੂੰਹ ਕਿਸ ਤਰ੍ਹਾਂ ਦੇਖ ਸਕਾਂਗਾ ? ਉਸ ਨੇ ਮੇਰਾ ਹੀ ਨਹੀਂ ਪੁੱਤਰ ਦਾ ਮੂੰਹ ਵੀ ਕਾਲਾ ਕੀਤਾ ਹੈ। ਬਹੁਤ ਦੁਸ਼ਟ ਨਿਕਲੀ ! ਪੁੱਤਰਾ, ਮੈਂ ਤਾਂ ਆਪਣੇ ਪੁੱਤਰਾਂ ਨੂੰ ਵੀ ਇੰਨਾ ਪਿਆਰ ਨਹੀਂ ਸੀ ਕੀਤਾ। ਉਨ੍ਹਾਂ ਦੀ ਪਰਵਾਹ ਵੀ ਨਹੀਂ ਕੀਤੀ। ਮੇਰਾ ਸਵਰਗ ਉਹੋ ਸੀ।"

ਸ਼ੇਖਰ ਪਿੱਲੈ ਨੇ ਲੰਬਾ ਸਾਹ ਭਰਿਆ। ਕੇਸ਼ਵ ਪਿੱਲੈ ਨੂੰ ਲੱਗਿਆ ਜਿਵੇਂ ਭਗੀਰਥੀ ਅੰਮਾਂ ਉਸ ਨੂੰ ਇਕ ਟੱਕ ਦੇਖ ਰਹੀ ਹੈ। ਸ਼ਾਇਦ ਉਸ ਦੇ ਚਿਹਰੇ ਦੇ ਹਾਵ-ਭਾਵ ਦੇਖ ਰਹੀ ਹੋਵੇਗੀ। ਭਗੀਰਥੀ ਅੰਮਾਂ ਨੇ ਪਤੀ ਨੂੰ ਕਿਹਾ, "ਇਨ੍ਹਾਂ ਨੂੰ ਪੁਛੋਂ ਕਿ, ਇੰਨਾ ਦਾ ਆਪਸ ਵਿਚ ਕਿਦਾਂ ਦਾ ਸੰਬੰਧ ਸੀ ?"

ਸ਼ੇਖਰ ਪਿੱਲੈ ਨੇ ਕਿਹਾ, "ਤੂੰ ਕਿਉਂ ਛੁਪ ਕੇ ਖੜ੍ਹੀ ਏਂ। ਹੁਣ ਇਸ ਤਰ੍ਹਾਂ ਖੜ੍ਹੀ ਹੋਣ ਦੀ ਕੀ ਜ਼ਰੂਰਤ ਹੈ ?"

ਸ਼ੇਖਰ ਪਿੱਲੈ ਫਿਰ ਫੁੱਟ-ਫੁੱਟ ਕੇ ਰੋ ਪਿਆ। ਭਗੀਰਥੀ ਅੰਮਾਂ ਵੀ ਰੋ ਰਹੀ ਸੀ। ਸ਼ੇਖਰ ਪਿੱਲੈ ਨੇ ਅੱਗੋਂ ਕਿਹਾ, "ਅਜੇ ਵੀ ਕੇਸ਼ਵ ਪਿੱਲੈ ਸਾਡਾ ਪੁੱਤਰ ਹੈ। ਇਕ ਧੀ ਜਾਣ ਮਗਰੋਂ ਇਕ ਪੁੱਤਰ ਮਿਲ ਗਿਆ ਹੈ। ਦਾਮਦ ਨਹੀਂ, ਇਹ ਪੁੱਤਰ ਹੈ। ਤੂੰ ਬਾਹਰ ਆ।"

ਪਤੀ ਦਾ ਕਹਿਣਾ ਮਨ ਕੇ ਭਗੀਰਥੀ ਦਰਵਾਜ਼ੇ ਵਿਚ ਆਈ। ਭਗੀਰਥੀ ਅੰਮਾਂ ਨੇ ਆਪਣਾ ਸਵਾਲ ਕੇਸ਼ਵ ਪਿੱਲੈ ਤੋਂ ਪੁੱਛਿਆ :

"ਬੇਟੇ ਤੁਹਾਡੇ ਦੋਵਾਂ ਵਿਚ ਕੋਈ ਲੜਾਈ ਹੋਈ ਸੀ ?"

"ਨਹੀਂ, ਸਾਡੀ ਆਪਸ ਵਿਚ ਕੋਈ ਲੜਾਈ ਨਹੀਂ ਹੋਈ। ਨਾ ਹੀ ਇਕ ਦੂਸਰੇ ਨਾਲ ਕੋਈ ਨਰਾਜਗੀ।"

ਭਗੀਰਥੀ ਅੰਮਾਂ ਹੈਰਾਨ ਹੋਈ, "ਫਿਰ ਅਜੇਹਾ ਕਿਵੇਂ ਸੰਭਵ ਹੋਇਆ :

ਮਾਂ ਬਾਪ ਨੂੰ ਹੈਰਾਨ ਕਰਨ ਵਾਲੀ ਗੱਲ ਸੀ ਇਹ, ਪਰ ਕੇਸ਼ਵ ਪਿੱਲੈ ਨੂੰ ਕੋਈ ਹੈਰਾਨੀ ਨਹੀਂ ਸੀ। ਇਹ ਗੱਲ ਕਿਵੇਂ ਸੰਭਵ ਹੋਈ; ਉਹ ਸਮਝ ਸਕਦਾ ਸੀ "ਘਰੋਂ ਨਿਕਲ ਜਾਹ" ਵਾਲੀ ਕਹਾਣੀ ਹੀ ਉਸ ਨੇ ਜਾਨਣੀ ਹੈ। ਮਾਂ ਨੇ ਅੱਗੋਂ ਕਿਹਾ, "ਪਿੱਲੈ ਨਾਲ ਉਸ ਨੂੰ ਕਿੰਨਾ ਪਿਆਰ ਸੀ, ਉਸ ਨੇ ਕਿੰਨੇ ਦਿਨ ਆਪਣੇ ਪਿਤਾ ਨੂੰ ਚੈਨ ਨਾਲ ਬੈਠਣ ਨਹੀਂ ਸੀ ਦਿੱਤਾ। ਇਹ ਪਰੀਵਰਤਨ ਕਿਵੇਂ ਹੋਇਆ ? ਇਹੋ ਸੋਚ ਰਹੀ ਹਾਂ। ਮੇਰੀ ਧੀ ਤੇ ਕਿਸੇ ਨੇ ਜਾਦੂ-ਟੂਣਾ ਕਰਕੇ ਧੋਖਾ ਦਿੱਤਾ ਹੈ। ਨਹੀਂ ਤਾਂ ਅਜਿਹਾ ਸੰਭਵ ਨਹੀਂ ਸੀ। ਇਹ ਤਬਦੀਲੀ ਅਚਾਨਕ ਆਈ ਨਾ ?"

ਕੇਸ਼ਵ ਪਿੱਲੈ ਨੇ ਪੁੱਛਿਆ, "ਹੋਇਆ ਕੀ ਸੀ ?"

ਸ਼ੇਖਰ ਪਿੱਲੈ ਨੇ ਜੁਆਬ ਦਿੱਤਾ, "ਪਿੱਲੈ ਮੈਂ ਦੱਸਦਾ ਹਾਂ", ਇਸ ਤਰ੍ਹਾਂ ਉਸ ਨੇ ਕਹਾਣੀ ਸੁਨਾਣੀ ਸ਼ੁਰੂ ਕੀਤੀ, "ਕਿੰਨੇ ਦਿਨਾਂ ਤੋਂ ਤਕੰਮਾ ਤੇਰੇ ਬਾਰੇ ਕੋਈ ਗੱਲ ਹੀ ਨਹੀਂ ਸੀ ਕਰਦੀ। ਉਸ ਦੀ ਜ਼ਿੰਦਗੀ ਵਿਚ ਸਿਰਫ਼ ਕੇਸ਼ਵ ਪਿੱਲੈ ਸੀ। ਪਰ ਅਚਾਨਕ ਇਕ ਹੀ ਦਿਨ ਵਿਚ ਉਹ ਕੇਸ਼ਵ ਪਿੱਲੈ ਨੂੰ ਭੁੱਲ ਗਈ। (ਉਹ ਦਿਨ ਕਿਹੜਾ ਹੈ ਕੇਸ਼ਵ ਪਿੱਲੈ ਨੂੰ ਪਤਾ ਹੈ, ਤਕੰਮਾ ਦੀ ਜ਼ਿੰਦਗੀ ਵਿਚੋਂ ਉਹ ਮਿਟਾ ਦਿੱਤਾ ਹੋਵੇਗਾ) ਜਦ ਕੋਈ, ਕਿਸੇ ਵੀ ਕਾਰਨ ਤੇਰੇ ਬਾਰੇ ਗੱਲ ਕਰਦਾ ਤਾਂ ਤਕੰਮਾ ਵਿਸ਼ਾ ਹੀ ਬਦਲ ਦੇਂਦੀ; ਨਹੀਂ ਤਾ ਉਥੋਂ ਉਠ ਕੇ ਚਲੀ ਜਾਂਦੀ। ਇਸ ਤੇ ਕਿਸੇ ਨੇ ਧਿਆਨ ਨਾ ਦਿੱਤਾ। ਫਿਰ ਉਸ ਨੇ ਰਾਮਚੰਦਰਨ ਨਾਇਰ ਦੇ ਬਾਰੇ ਵਿਚ ਬੋਲਣਾ ਸੁਰੂ ਕੀਤਾ। ਪਹਿਲਾਂ ਨੌਕਰੀ ਵਿਚ ਰਾਮਚੰਦਰਨ ਨਾਇਰ ਤਕੰਮਾ ਦੇ ਕੰਮ ਵਿਚ ਨੁਕਸ ਕੱਢਦਾ ਸੀ। ਉਹ ਕੁਝ ਵੀ ਕਰੇ, ਸਭ ਵਿਚ ਦੋਸ਼। ਫਿਰ ਉਸ ਨੇ ਕਹਿਣਾ ਸ਼ੁਰੂ ਕੀਤਾ ਕਿ ਰਾਮਚੰਦਰਨ ਨਾਇਰ ਬਹੁਤ ਹੁਸ਼ਿਆਰ ਕਰਮਚਾਰੀ ਹੈ। ਇਨ੍ਹਾਂ ਕੁਝ ਦਿਨਾਂ ਵਿਚ ਹੀ ਰਾਮਚੰਦਰਨ ਨਾਇਰ ਉਸ ਦੀ ਜ਼ਿੰਦਗੀ ਤੇ ਛਾ ਗਿਆ। ਫਿਰ ਹਰ ਸਮੇਂ ਉਸ ਬਾਰੇ ਹੀ ਗੱਲਾਂ ਕਰਦੀ ਰਹਿੰਦੀ।"

ਇਥੋਂ, ਫਿਰ ਭਗੀਰਥੀ ਅੰਮਾਂ ਨੇ ਕਹਾਣੀ ਸ਼ੁਰੂ ਕੀਤੀ :

"ਸੁਣ ਪੁੱਤਰ ! ਜਦ ਉਸ ਨੇ ਇਸ ਤਰ੍ਹਾਂ ਰਾਮਚੰਦਰਨ ਦੇ ਬਾਰੇ ਕਹਿਣਾ ਸ਼ੁਰੂ ਕੀਤਾ ਤਾਂ ਮੈਨੂੰ ਦੁੱਖ ਹੋਇਆ। ਮੈਂ ਉਸ ਨੂੰ ਇਕ ਦਿਨ ਹੌਲੀ ਜਿਹੇ ਪੁੱਛਿਆ, "ਤੂੰ ਰਾਮਚੰਦਰਨ ਬਾਰੇ ਪਾਗਲਾਂ ਵਾਂਗ ਗੱਲਾਂ ਕਿਉਂ ਕਰਦੀ ਏਂ ? ਇਹ ਗੱਲ ਜੇ ਕੇਸ਼ਵ ਪਿੱਲੈ ਨੂੰ ਪਤਾ ਲੱਗ ਗਈ ਤਾਂ ਪਤਾ ਕਿੰਨਾ ਨੁਕਸਾਨ ਹੋਵੇਗਾ, ਤੈਨੂੰ ਇਸ ਦਾ ਇਲਮ ਹੈ ?" ਤਦ ਮੇਰੀਆਂ ਗੱਲਾਂ ਤੋਂ ਪ੍ਰਭਾਵਿਤ ਹੋ ਕੇ ਉਸ ਨੇ ਪੁੱਛਿਆ, "ਕਿਉਂ ਨੁਕਸਾਨ ਹੋਵੇਗਾ ?" ਮੈਂ ਸੋਚਿਆ ਕਿ ਅਨਜਾਣੇ ਹੀ ਕਹਿੰਦੀ ਹੋਵੇਗੀ। ਫਿਰ ਵੀ ਰਾਮਚੰਦਰਨ ਦੀ ਪ੍ਰਸ਼ੰਸਾ ਹੀ ਪ੍ਰਸ਼ੰਸਾ। ਵਾਸਤਵ ਵਿਚ ਮੈਨੂੰ ਡਰ ਲੱਗਣ ਲੱਗਿਆ। ਮੈਂ ਉਸ ਨੂੰ ਡਾਂਟਿਆ। ਤਦ ਉਸ ਨੇ ਕਿਹਾ, "ਰਾਮਚੰਦਰਨ ਨਾਇਰ ਚੰਗਾ ਆਦਮੀ ਹੈ। ਉਸ ਵਿਚ ਕੀ ਦੋਸ਼ ਹੈ ?" ਮੈਂ ਕਿਹਾ, "ਇਹ ਠੀਕ ਨਹੀਂ ਹੈ।" ਇਹ ਸਾਰੀਆ ਗੱਲਾ ਉਸ ਦੇ ਪਿਤਾ ਨੂੰ ਨਹੀਂ ਸੀ ਪਤਾ। ਕੀ ਇਹ ਗੱਲਾਂ ਆਦਮੀਆਂ ਨੂੰ ਕਹਿਣ ਵਾਲੀਆਂ ਨੇ ?"

ਅੱਗੋਂ ਕਹਾਣੀ ਸ਼ੇਖਰ ਪਿੱਲੈ ਨੇ ਵਰਨਣ ਕੀਤੀ। ਉਸ ਨੂੰ ਕੁਝ ਵੀ ਨਹੀਂ ਸੀ ਪਤਾ। ਸ਼ੇਖਰ ਪਿੱਲੈ ਦਾ ਕਹਿਣਾ ਹੈ ਕਿ ਜੇ ਉਸ ਨੂੰ ਪਤਾ ਲੱਗ ਜਾਂਦਾ ਤਾਂ ਸਾਰੀਆਂ ਬੁਰਾਈਆਂ ਨੂੰ ਜੜ ਤੋਂ ਉਖਾੜ ਕੇ ਸੁੱਟ ਦੇਂਦਾ। "ਇਸ ਪਗਲੀ ਨੂੰ ਕੁਝ ਪਤਾ ਵੀ ਹੈ ?"

ਭਗੀਰਥੀ ਅੰਮਾਂ ਨੇ ਜੁਆਬ 'ਚ ਕਿਹਾ, "ਮੈਂ ਕਦੇ ਸੋਚਿਆ ਵੀ ਨਹੀਂ ਸੀ ਕਿ ਇਹ ਕੁੜੀ ਅਜਿਹੀ ਨਿਕਲੇਗੀ ! ਵਿਚਾਰੀ ਕੁੜੀ ! ਉਸ ਨੂੰ ਤਾਂ ਜਾਦੂ-ਟੂਣਾ ਕੀਤਾ ਗਿਆ ਹੈ। ਇਕ ਦਿਨ ਉਸ ਨੇ ਮੈਨੂੰ ਕਿਹਾ ਕਿ ਰਾਮਚੰਦਰਨ ਨਾਇਰ ਕਹਿੰਦਾ ਹੈ, ਕਿ ਉਹ ਮੇਰੇ ਨਾਲ ਵਿਆਹ ਕਰੇਗਾ। ਉਹ ਚੰਗਾ ਆਦਮੀ ਹੈ ਉਹ ਜੰਗਲਾਤ ਦੇ ਅਫ਼ਸਰ ਦਾ ਪੁੱਤਰ ਹੈ। ਸੁਪਰਨਟੈਂਡੈਂਟ ਹੈ। ਮੈਂ ਕਿਹਾ, "ਤੂੰ ਕੀ ਕਹਿੰਦੀ ਏ ਕੁੜੀ ਏ ? ਕੀ ਤੂੰ ਪਾਗਲ ਹੋ ਗਈ ਏਂ ?" ਤਦ ਉਹ ਹੱਸ ਪਈ। ਉਸ ਦਾ ਉਹ ਹਾਸਾ ਮੇਰੀਆਂ ਨਜ਼ਰਾਂ ਤੋਂ ਅਜੇ ਵੀ ਨਹੀਂ ਹਟਦਾ। ਇਕ ਭਿਆਨਕ ਹਾਸਾ ! ਇਸੇ ਲਈ ਮੈਂ ਕਹਿੰਦੀ ਹਾਂ ਕਿ ਉਸ ਤੇ ਕਿਸੇ ਨੇ ਜਾਦੂ-ਟੂਣਾ ਕੀਤਾ ਹੈ। ਕਿੰਨਾ ਸੁੰਦਰ ਹਾਸਾ ਸੀ ਮੇਰੀ ਧੀ ਦਾ। ਪਰ ਉਹ ਹਾਸਾ ਅਜਿਹਾ ਨਹੀਂ ਸੀ। ਇਕ ਭਿਆਨਕ ਹਾਸਾ ! ਉਸ ਵਕਤ ਸਾਰਿਆਂ ਨੂੰ, ਉਸ ਨੂੰ ਦੇਖਣਾ ਚਾਹੀਦਾ ਸੀ। ਉਹ ਕਹਿ ਰਹੀ ਸੀ, 'ਮੈਂ ਮਜ਼ਾਕ ਵਿਚ ਕਿਹਾ ਹੈ।" ਫਿਰ ਉਸ ਨੇ ਕਿਹਾ ਕਿ ਰਾਮਚੰਦਰਨ ਨਾਇਰ ਨੇ ਉਸ ਨੂੰ ਪੁੱਛਿਆ ਹੈ ਕਿ ਉਹ ਉਸ ਨਾਲ ਵਿਆਹ ਕਰੇਗੀ ? ਮੈਂ ਕਿਹਾ, "ਧੀਏ ਸੁਪਨੇ ਵਿਚ ਵੀ ਇਹ ਗੱਲ ਨਾ ਸੋਚੀਂ। ਉਹ ਪਿੱਲੈ ਚੰਗਾ ਆਦਮੀ ਹੈ, ਪਿਆਰ ਕਰਨ ਵਾਲਾ ਹੈ ! ਉਸ ਨੂੰ ਜੇ ਇਹ ਗੱਲ ਪਤਾ ਲੱਗ ਗਈ ਉਹ ਮਰ ਜਾਵੇਗਾ। ਖ਼ੂਬਸੂਰਤ ਵਿਅਕਤੀ ਦੇਖ ਕੇ ਉਸ ਨੂੰ ਬਾਪ ਕਹਿਣਾ, ਇਹ ਸਾਡੇ ਪਰਿਵਾਰ ਦਾ ਰਿਵਾਜ਼ ਨਹੀਂ ਹੈ। ਸਾਡੇ ਪਰਿਵਾਰ ਦੀ ਕਿਸੇ ਕੁੜੀ ਨੇ ਦੂਸਰਾ ਵਿਆਹ ਨਹੀਂ ਕੀਤਾ ਮੇਰੀ ਬੇਟੀ, ਇੰਜ ਨਾ ਸੋਚ।"

ਤਦ ਸ਼ੇਖਰ ਪਿੱਲੈ ਨੇ ਟੋਕਦੇ ਹੋਏ ਕਿਹਾ, "ਪਿੱਲੈ ਅਜਿਹੀ ਘਟਨਾ ਘਟਦੇ ਵਕਤ

ਇਸ ਨੂੰ, ਮੈਨੂੰ ਦੱਸਣਾ ਨਹੀਂ ਸੀ ਚਾਹੀਦਾ ? ਮੈਂ ਮਾਰ ਕੇ ਜਾਂ ਘੂਰ ਕੇ ਠੀਕ ਕਰ ਲੈਂਦਾ ।''

ਫਿਰ ਬਾਕੀ ਕਹਾਣੀ ਸ਼ੇਖਰ ਪਿੱਲੈ ਨੇ ਬਿਆਨ ਕੀਤੀ, ''ਇਕ ਦਿਨ (ਮਹੀਨਾ ਅਤੇ ਤਾਰੀਖ ਤਕ ਸ਼ੇਖਰ ਪਿੱਲੈ ਨੇ ਦੱਸੀ) ਰਾਤੀਂ ਬਹੁਤ ਗਰਮੀ ਸੀ । ਨੀਂਦ ਨਾ ਆਈ । ਬਹੁਤ ਰਾਤ ਬੀਤ ਗਈ । ਮੈਂ ਚਬੂਤਰੇ ਤੇ ਆਇਆ । ਉਦੋਂ ਇਕ ਆਦਮੀ ਵਿਹੜੇ ਵਿਚ ਆਇਆ, ਉਥੇ ਕੋਈ ਹੋਰ ਵੀ ਖੜ੍ਹਾ ਸੀ । ਦੋਵੇਂ ਘਰ ਦੇ ਪਿਛਵਾੜੇ ਚਲੇ ਗਏ । ਕੌਣ ਹੈ, ਕਹਿੰਦਾ ਹੋਇਆ ਮੈਂ ਦੌੜ ਕੇ ਕੋਲ ਗਿਆ । ਮੈਂ ਇਕ ਥੱਪੜ ਮਾਰਿਆ । ਤਕੰਮਾ ਨੂੰ ਵੀ ਮਾਰ ਪਈ । ਉਸ ਨੂੰ ਮਾਰ ਨਾ ਪਵੇ, ਇਸ ਲਈ ਤਕੰਮਾ ਉਸ ਦੇ ਸਾਹਮਣੇ ਆ ਗਈ । ਉਸੇ ਵਕਤ ਭਗੀਰਥੀ ਅੰਮਾਂ ਲੈਂਪ ਲੈ ਕੇ ਆ ਗਈ । ਮੈਂ ਕਰੋਧ ਵਿਚ ਸੁੱਧ-ਬੁੱਧ ਗੁਆ ਬੈਠਾ ਸਾਂ । ਮੈਂ ਉਸ ਨੂੰ ਬਹੁਤ ਮਾਰਿਆ, ਪਰ ਇਕ ਵੀ ਥੱਪੜ ਰਾਮਚੰਦਰਨ ਤੇ ਨਾ ਪਿਆ ।'' ਸ਼ੇਖਰ ਪਿੱਲੈ ਨੇ ਫਿਰ ਕਿਹਾ, ''ਉਸ ਨੇ ਉਸ ਨੂੰ ਮਾਰ ਤੋਂ ਬਚਾਣ ਲਈ ਕੀ ਕੀ ਯਤਨ ਨਾ ਕੀਤਾ, ਮੈਨੂੰ ਪਤਾ ਹੈ । ਉਸ ਦਾ ਮੋੜ-ਤੋੜ ਦੇਖਣ ਲਾਇਕ ਸੀ । ਤਦ ਮੇਰਾ ਕ੍ਰੋਧ ਵਧ ਗਿਆ । ਮੈਂ ਲਗਾਤਾਰ ਉਸ ਨੂੰ ਬਹੁਤ ਮਾਰਿਆ । ਬਹੁਤ ਹੋ ਜਾਣ ਤੇ ਉਸ ਨੇ ਚੀਕ ਕੇ ਕਿਹਾ, ''ਹੁਣ ਨਾ ਮਾਰਨ । ਇਕ ਵਾਰ ਵੀ ਉਸ ਦੇ ਸਰੀਰ ਤੇ ਹੋਰ ਮਾਰਿਆ ਤਾਂ...।'' ਮੈਂ ਪੁੱਛਿਆ, ''ਤੂੰ ਕੀ ਕਰੇਗੀ ?'' ਉਸ ਨੇ ਮੇਰੇ ਚਿਹਰੇ ਵੱਲ ਦੇਖ ਕੇ ਕਿਹਾ, ''ਮੈਂ ਵੀ ਮਾਰਾਂਗੀ । ਮੈਂ ਇਹ ਨਹੀਂ ਸੋਚਾਂਗੀ ਕਿ ਪਿਤਾ ਹੈ ।'' ਪਿੱਲੈ, ਫਿਰ ਮੈਂ ਨਾ ਮਾਰਿਆ । ਮੈਂ ਅੰਦਰ ਚਲਾ ਗਿਆ । ਦੂਸਰੇ ਦਿਨ ਤ੍ਰਿਕਾਲੀ ਉਹ ਆਪਣਾ ਸਮਾਨ ਲੈ ਕੇ ਚਲੀ ਗਈ ।''

ਕੇਸ਼ਵ ਪਿੱਲੈ ਕੁਝ ਸੋਚ ਰਿਹਾ ਸੀ । ਭਗੀਰਥੀ ਅੰਮਾਂ ਕੁਝ ਨਾ ਬੋਲੀ । ਉਸ ਦਾ ਬੈਠਣਾ ਦਰਦਨਾਕ ਹੈ । ਉਸ ਦੀ ਜ਼ਿੰਦਗੀ ਵਿਚ ਧੀ ਹੀ ਛਾਈ ਹੋਈ ਸੀ । ਉਸ ਨੇ ਹੀ ਉਸ ਦੀਆਂ ਭਾਵਨਾਵਾਂ ਨੂੰ ਤੋੜ ਸੁੱਟਿਆ । ਅਜੇ ਚੁੱਪ ਹੈ । ਯਾਦ ਕਰਕੇ ਹੁਣੇ ਹੀ ਫੁੱਟ-ਫੁੱਟ ਕੇ ਰੋਣ ਲੱਗ ਪਵੇਗਾ । ਹੁਣ ਉਸ ਦੀ ਸਾਰੀ ਹਿੰਮਤ ਤੇ ਸਾਰੀ ਸ਼ਕਤੀ ਨਸ਼ਟ ਹੋ ਚੁੱਕੀ ਹੈ । ਉਹ ਟੁੱਟ ਚੁੱਕਿਆ ਹੈ ।

ਭਗੀਰਥੀ ਅੰਮਾਂ ਨੇ ਕਿਹਾ, ''ਇੰਜ ਸੋਚਣ ਦਾ ਕੀ ਲਾਭ ? ਵਿਅਰਥ ਦਾ ਸਭ ਬਾਹਰ ਨਿਕਲ ਜਾਣ ਦੇਉ । ਮੈਂ ਸਮਝ ਲਵਾਂਗੀ ਕਿ ਮੈਂ ਦੋ ਹੀ ਪੈਦਾ ਕੀਤੇ ਸਨ ।''

ਸ਼ੇਖਰ ਪਿੱਲੈ ਨੇ ਉਸ ਦੀ ਗੱਲ ਸੁਣੀ ਹੋਵੇਗੀ । ਪਰ ਉਸ ਵੱਲ ਧਿਆਨ ਨਾ ਦਿੱਤਾ । ਉਸ ਨੇ ਭਰੀਆਂ ਅੱਖਾਂ ਨਾਲ ਕੇਸ਼ਵ ਪਿੱਲੈ ਨੂੰ ਦੇਖਦੇ ਹੋਏ ਕਿਹਾ, ''ਮਾਫ਼ ਕਰੀਂ ਪੁੱਤਰ, ਇਸ ਬੁੱਢੇ ਨੂੰ ਮਾਫ਼ ਕਰੀਂ ।''

ਕੇਸ਼ਵ ਪਿੱਲੈ ਨੇ ਸ਼ੇਖਰ ਪਿੱਲੈ ਨੂੰ ਹੌਸਲਾ ਦੇਂਦੇ ਹੋਏ ਕਿਹਾ :

''ਤੁਸੀਂ ਤਾ ਮੇਰੇ ਪ੍ਰਤੀ ਕੋਈ ਗਲਤੀ ਨਹੀਂ ਕੀਤੀ ।''

''ਅਜਿਹਾ ਨਹੀਂ ।'' ਇਸ ਭਾਵ ਨਾਲ ਸ਼ੇਖਰ ਪਿੱਲੈ ਨੇ ਸਿਰ ਹਿਲਾਇਆ । ਉਸ ਨੇ ਕਿਹਾ, ''ਪੁੱਤਰ ਦਾ ਮੂੰਹ ਮੈਂ ਕਾਲਾ ਕੀਤਾ । ਉਸ ਦਾ ਅਪਮਾਨ ਕੀਤਾ ਹੈ ।''

''ਮਾਮਾ ਜੀ, ਇਸ ਬਾਰੇ ਸੋਚ ਕੇ ਦੁੱਖੀ ਨਾ ਹੋਵੋ ।''

ਸ਼ੇਖਰ ਪਿੱਲੈ ਦੀ ਇਕ ਪ੍ਰਾਰਥਨਾ ਹੈ। ਉਸ ਨੇ ਕਿਹਾ, "ਮੇਰਾ ਇਸ ਜਨਮ ਵਿਚ ਇਕ ਹੀ ਦਾਮਾਦ ਹੈ। ਉਹ ਤੂੰ ਹੀ ਏਂ।"

ਬੁੱਢੇ ਨੇ ਫਿਰ ਕਿਹਾ, "ਹੋਰ ਕੋਈ ਨਹੀਂ। ਮਹੀਨੇ ਵਿਚ ਇਕ ਵੇਰ ਆ ਕੇ ਮੈਨੂੰ ਮਿਲ ਜਾਇਆ ਕਰਨਾ। ਬਹੁਤੀ ਦੇਰ ਨਹੀਂ ਆਉਣਾ ਪਵੇਗਾ। ਤੂੰ ਕੁਝ ਵੀ ਬਣ ਜਾਵੇਂ, ਕਿੰਨਾ ਵੀ ਕੰਮ ਵਿਚ ਰੁੱਝਿਆ ਹੋਵੇਂ ਪਰ ਵਕਤ ਕੱਢ ਕੇ ਜ਼ਰੂਰ ਆਉਣਾ। ਮੈਨੂੰ ਕੁਝ ਨਾ ਦੇਣਾ। ਮੈਂ ਸਭ ਦੁੱਖ ਸਹਿ ਲਵਾਂਗਾ। ਤੂੰ ਮੈਨੂੰ ਆ ਕੇ ਮਿਲ ਜਾਇਆ ਕਰੀਂ, ਬਸ।"

ਕੁਝ ਦੇਰ ਮਗਰੋਂ ਬੁੱਢੇ ਨੇ ਫੁੱਟ-ਫੁੱਟ ਕੇ ਰੋਂਦੇ ਹੋਏ ਕਿਹਾ :

"ਮੇਰੇ ਪੁੱਤਰ, ਇਕ ਕੰਮ ਤੂੰ ਹੋਰ ਕਰਨਾ ਹੈ। ਆਖ਼ਰੀ ਵਕਤ ਇਸ ਬੁੱਢੇ ਦੀਆਂ ਅੱਖਾਂ ਬੰਦ ਹੋਣ ਸਮੇਂ ਇਕ ਬੂੰਦ ਪਾਣੀ ਮੂੰਹ ਵਿਚ ਪਾ ਦੇਂਵੀ। ਇਹ ਇਸ ਬੁੱਢੇ ਦੀ ਇੱਛਾ ਹੈ। ਉਸ ਵਕਤ ਤੂੰ ਕਿਧਰੇ ਵੀ ਹੋਵੇਂ—ਦੌੜ ਕੇ ਆ ਜਾਵੀਂ।"

ਸ਼ੇਖਰ ਪਿੱਲੈ ਰੋਂਦਾ-ਰੋਂਦਾ ਡਿੱਗਣ ਲੱਗਿਆ। ਕੇਸ਼ਵ ਪਿੱਲੈ ਨੇ ਉਸ ਨੂੰ ਸਹਾਰਾ ਦਿੱਤਾ।

ਕੇਸ਼ਵ ਪਿੱਲੈ ਨੂੰ ਜਿਹੜੀ ਉੱਨਤੀ ਮਿਲੇਗੀ ਉਸ ਦਾ ਆਧਾਰ ਸ਼ੇਖਰ ਪਿੱਲੈ ਹੀ ਹੋਵੇਗਾ। ਇਸ ਵੱਡੇ ਕਰਜ ਦਾ ਬਦਲਾ ਸਿਰਫ ਇਕ ਬੂੰਦ ਪਾਣੀ ਹੈ। ਕੇਸ਼ਵ ਪਿੱਲੈ ਜ਼ਰੂਰ ਹੀ ਇਸ ਲਈ ਤਿਆਰ ਹੈ। ਬਹੁਤ ਅਧਿਕ ਦੇਣਦਾਰ ਦਾ ਕਰਜਦਾਰ ਹੈ ਉਹ। ਬੱਦਲਾਂ ਨਾਲ ਭਰੇ ਅਕਾਸ਼ ਤੋਂ ਬੱਦਲ ਹਟ ਜਾਣ ਵਾਂਗ ਸਭ ਕੁਝ ਸਪੱਸ਼ਟ ਹੋ ਗਿਆ। ਉਸ ਦਿਨ ਵਾਂਗ ਕੇਸ਼ਵ ਪਿੱਲੈ ਨੂੰ ਕਦੇ ਮਾਨਸਿਕ ਸ਼ਾਂਤੀ ਨਹੀਂ ਮਿਲੀ।

ਜਾਂਦੇ ਵਕਤ ਉਸ ਦੇ ਕੰਨਾਂ ਵਿਚ ਕਿੱਟੂ ਮਾਮੇ ਦੇ ਸ਼ਬਦ ਗੂੰਜਣ ਲੱਗੇ, "ਉਹ ਭਾਗਾਂਵਾਲੀ ਹੈ।"

ਗੰਦੀ ਅਤੇ ਪਸੀਨੇ ਨਾਲ ਤਰ ਰਹਿਣ ਵਾਲੀ ਉਹ ਕੁੜੀ! ਨਾਣੀ ਕੁੱਟੀ ਦੀ ਸਹੇਲੀ!

## 14

ਇੰਨੇ ਦਿਨਾਂ ਦੇ ਕੰਮ ਵਿਚ ਅਜੇ ਤਕ, ਜਿਨ੍ਹਾਂ ਫਾਈਲਾਂ ਨੂੰ ਕੇਸ਼ਵ ਪਿੱਲੈ ਨੇ ਹੱਥ ਨਹੀਂ ਸੀ ਲਾਇਆ ਉਹ ਫਾਈਲਾਂ ਵੀ, ਹੁਣ ਉਸ ਕੋਲ ਆਉਣ ਲੱਗੀਆਂ। ਉਨ੍ਹਾਂ ਵਿਚੋਂ ਬਹੁਤੀਆਂ ਫਾਈਲਾਂ ਸਕੱਤਰੇਤ ਤੋਂ ਹੋ ਕੇ ਨਹੀਂ ਆਉਂਦੀਆਂ। ਉਹ ਜਲਦੀ ਵਾਪਸ ਭੇਜਣ ਵਾਲੀਆਂ ਅਤੇ ਗੁਪਤ ਵੀ ਹਨ। ਕੇਸ਼ਵ ਪਿੱਲੈ ਫ਼ੈਸਲਾ ਨਹੀਂ ਕਰ ਸਕਿਆ ਕਿ ਉਨ੍ਹਾਂ ਫਾਈਲਾਂ ਨਾਲ ਕਿਵੇਂ ਨਿਪਟਣਾ ਚਾਹੀਦਾ ਹੈ। ਹੁਣ ਕੇਸ਼ਵ ਪਿੱਲੈ ਦਾ ਕੰਮ ਅਸਿਸਟੈਂਟ ਸੈਕਟਰੀ ਦੇ ਨੋਟਸ ਪੜ੍ਹ ਕੇ ਚੀਫ਼ ਸੈਕਟਰੀ ਨੂੰ ਸੁਣਾ ਦੇਣਾ ਹੈ। ਸਹੀ ਗੱਲ ਦਾ ਜੇ ਉਸ ਨੋਟਸ ਵਿਚ ਅੰਤਰ ਹੈ ਤਾਂ ਉਹ ਚੀਫ਼ ਸੈਕਟਰੀ ਦੇ ਨੋਟਸ ਵਿਚ ਲਿਆਣ ਦਾ ਕਸ਼ਵ ਪਿੱਲੈ ਨੂੰ ਅਧਿਕਾਰ ਹੈ। ਕੇਸ਼ਵ ਪਿੱਲੈ ਦੀ ਯੋਗਤਾ ਤੇ

ਚੀਫ਼ ਸੈਕਟਰੀ ਨੂੰ ਪੂਰਾ ਵਿਸ਼ਵਾਸ ਸੀ। ਸਥਿਤੀ ਵਿਚ ਕੇਸ਼ਵ ਪਿੱਲੈ ਦੀ ਸਹਿਮਤੀ ਜਾਂ ਅਸਹਿਮਤੀ ਦਾ ਪ੍ਰਭਾਵ ਵੀ ਉਸ ਦੇ ਆਦੇਸ਼ਾਂ ਵਿਚ ਲਿਖਤੀ ਰੂਪ ਵਿਚ ਆਇਆ। ਸੈਕਟਰੀ ਦੀ ਸਿਫ਼ਾਰਸ਼ ਦਾ ਵਿਰੋਧ ਇਕ ਵਾਰ ਨਹੀਂ ਅਨੇਕਾਂ ਵਾਰ ਹੋਇਆ ਹੈ। ਅੱਜ ਕੱਲ੍ਹ ਦੀਆਂ ਫਾਈਲਾਂ ਬਾਰੇ ਕੇਸ਼ਵ ਪਿੱਲੈ ਨੂੰ ਕੁਝ ਵੀ ਗਿਆਨ ਨਹੀਂ।

ਉੱਤਰਦਾਈ ਰਾਜ ਦੀ ਮੰਗ ਲਈ ਪ੍ਰਦੇਸ ਕਾਂਗਰਸ ਨੇ ਨਿਸ਼ਾਨੇ ਦੀ ਪ੍ਰਾਪਤੀ ਲਈ ਇਕ ਜੰਗੀ ਹੜਤਾਲ ਸ਼ੁਰੂ ਕੀਤੀ। ਸਰਕਾਰ ਉਸ ਹੜਤਾਲ ਦਾ ਸਾਹਮਣਾ ਕਰ ਰਹੀ ਹੈ। ਉਸ ਨਾਲ ਸੰਬੰਧਿਤ ਫਾਈਲਾਂ ਨੇ ਉਹ। ਕੇਸ਼ਵ ਪਿੱਲੈ ਨੂੰ ਪਤਾ ਨਹੀਂ ਕਿ ਇਹ ਫਾਈਲਾਂ ਹੂਬਹੂ ਚੀਫ਼ ਸੈਕਟਰੀ ਸਾਹਮਣੇ ਰੱਖਣ ਤੋਂ ਪਹਿਲਾਂ ਕੀ ਕਰਨਾ ਹੈ। ਉਸ ਫਾਈਲ ਨੂੰ ਪੜ੍ਹਨ ਦੀ ਕੇਸ਼ਵ ਪਿੱਲੈ ਨੇ ਬਹੁਤ ਕੋਸ਼ਿਸ਼ ਕੀਤੀ। ਕੁਝ ਗੱਲਾਂ ਉਸ ਦੀ ਸਮਝ ਵਿਚ ਆਈਆਂ ਪਰ ਪੂਰੀ ਤਰ੍ਹਾਂ ਨਹੀਂ। ਲੱਗਦਾ ਹੈ ਕਿ ਚੀਫ਼ ਸੈਕਟਰੀ ਵੀ ਫ਼ੈਸਲਾ ਨਹੀਂ ਕਰ ਸਕਿਆ ਕਿ ਕੀ ਕਰਨਾ ਹੈ। ਫਾਈਲ ਖੋਲ੍ਹ ਕੇ ਸਾਹਮਣੇ ਰੱਖ ਕੇ ਕੇਸ਼ਵ ਪਿੱਲੈ ਚੁੱਪਚਾਪ ਖੜ੍ਹਾ ਹੋ ਗਿਆ।

"ਇਹ ਕੀ ਹੈ ?"

ਚੀਫ਼ ਸੈਕਟਰੀ ਦਾ ਸਵਾਲ ਹੈ। ਪਹਿਲਾਂ ਇਸ ਤਰ੍ਹਾਂ ਦਾ ਸਵਾਲ ਨਹੀਂ ਸੀ ਹੁੰਦਾ! ਫਾਈਲ ਖੋਲ੍ਹਦੇ ਵਕਤ ਹੀ ਉਸ ਫਾਈਲ ਦਾ ਸਾਰਾ ਬਿਊਰਾ ਇਕ-ਇਕ ਨੋਟ ਦੇ ਕੇ ਸਾਰੰਸ਼ ਕੇਸ਼ਵ ਪਿੱਲੈ ਰੋਜ਼ ਹੀ ਕਹਿ ਜਾਂਦਾ ਸੀ। ਫਿਰ ਸਤਿਕਾਰ ਨਾਲ ਹੌਲੀ ਆਵਾਜ਼ ਵਿਚ ਕਹਿੰਦਾ ਕਿ ਇੰਜ ਕਰਨਾ ਕਾਫੀ ਹੈ। ਅਜਿਹੀ ਉਨ੍ਹਾਂ ਦੀ ਆਦਤ ਹੋ ਗਈ ਹੈ। ਅੱਜ ਚੀਫ਼ ਸੈਕਟਰੀ ਅਸੰਤੋਸ਼ ਨਾਲ ਪੁੱਛਦਾ ਹੈ : ਇਹ ਕੀ ਹੈ ?"

ਕੇਸ਼ਵ ਪਿੱਲੈ ਨੇ ਕੁਝ ਨਹੀਂ ਕਹਿਣਾ। ਫਾਈਲ ਉਸ ਨੇ ਪੜ੍ਹੀ ਹੈ। ਕੀ ਕਰਨਾ ਚਾਹੀਦਾ ਹੈ, ਇਹ ਉਸ ਨੂੰ ਨਹੀਂ ਪਤਾ। ਫਿਰ ਵੀ ਕੇਸ਼ਵ ਪਿੱਲੈ ਨੇ ਕਿਹਾ :

"ਕਾਂਗਰਸ ਕਾਰਜਕਾਰਨੀ ਸੰਮਿਤੀ ਦੇ ਮੈਂਬਰਾਂ ਦਾ ਪੁਰਾਣਾ ਇਤਹਾਸ ਹੈ।"

ਚੀਫ਼ ਸੈਕਟਰੀ ਨੇ ਪੁੱਛਿਆ :

"ਫਿਰ ?"

ਕੇਸ਼ਵ ਪਿੱਲੈ ਲਾਜਵਾਬ ਹੋ ਗਿਆ।

ਚੀਫ਼ ਸੈਕਟਰੀ ਨੂੰ ਕ੍ਰੋਧ ਆ ਗਿਆ। ਉਸ ਨੇ ਡਾਂਟਿਆ :

"ਤੇਰੀ ਨਿਯੁਕਤੀ ਕਿਸ ਲਈ ਹੋਈ ਹੈ ?"

ਉਸ ਨੇ ਕੇਸ਼ਵ ਪਿੱਲੈ ਨੂੰ ਗੁੱਸੇ ਭਰੀਆਂ ਨਜ਼ਰਾਂ ਨਾਲ ਦੇਖਿਆ।

ਕੇਸ਼ਵ ਪਿੱਲੈ ਪਸੀਨਾ ਪਸੀਨਾ ਹੋ ਗਿਆ। ਕੀ ਜਵਾਬ ਦੇਵੇ ? ਕੀ ਸੱਚ ਕਹਿਣਾ ਚਾਹੀਦਾ ਹੈ ਕਿ ਇਹ ਫਾਈਲ ਪੜ੍ਹ ਕੇ ਉਸ ਦੀ ਸਮਝ ਵਿਚ ਕੁਝ ਨਹੀਂ ਆਇਆ। ਜੇ ਇੰਜ ਕਹੇ, ਤਾਂ ਇਸ ਦਾ ਮਤਲਬ ਇਹ ਹੋਵੇਗਾ ਕਿ ਉਸ ਵਿਚ ਯੋਗਤਾ ਨਹੀਂ ਹੈ। ਮਾਲਕ ਕ੍ਰੋਧ ਵਿਚ ਬੈਠੇ ਨੇ। ਉਸ ਫਾਈਲ ਦੇ ਕਾਗ਼ਜ਼ ਉਲਟ ਪਲਟ ਕੇ ਦੇਖ ਰਹੇ ਨੇ। ਉਨ੍ਹਾਂ ਨੇ ਮੁੜ ਕੇ ਕ੍ਰੋਧ ਨਾਲ ਪੁੱਛਿਆ :

"ਨਹਿਸ਼ ਆਦਮੀ ਇਹ ਕੀ ਹੈ ? ਤੂੰ ਰੁੱਖ ਵਾਂਗ ਖੜ੍ਹਾ ਏਂ ?"

ਉਦੋਂ ਕੇਸ਼ਵ ਪਿੱਲੈ ਨੂੰ ਕੰਬਣੀ ਆ ਗਈ। ਦੋ ਤਿੰਨ ਵਾਕ ਉਸ ਦੇ ਮੂੰਹੋ ਅਣ-ਜਾਣੇ ਹੀ ਨਿਕਲੇ :

ਕਾਂਗਰਸ ਦੇ ਪ੍ਰਧਾਨ ਨੇ ਜੱਜ ਦੇ ਪਦ ਲਈ ਕਈ ਵਾਰ ਬੇਨਤੀ ਕੀਤੀ ਹੈ। ਫਿਰ ਮੈਂਬਰਾਂ ਨੇ ਰਿਣ ਅਤੇ ਨੌਕਰੀ ਲਈ ਕਈ ਵਾਰ ਪ੍ਰਾਰਥਨਾ ਕੀਤੀ ਹੈ। ਇਹੋ ਹੈ ਸਭ ਕੁਝ।"

ਚੀਫ ਸੈਕਟਰੀ ਚੀਕਿਆ, "ਹਾਂ, ਤਾਂ ਫਿਰ ?"

ਘਬਰਾਹਟ ਵਿਚ ਉਸ ਨੇ ਫਿਰ ਇਹੋ ਜੁਆਬ ਦਿੱਤਾ :

"ਨੋਟਸ ਨਹੀਂ ਹੈ।"

ਕੇਸ਼ਵ ਪਿੱਲੈ ਦਾ ਕੰਮ ਸਪੱਸ਼ਟ ਕਰਨ ਵਾਲਾ ਇਕੋ ਜੁਆਬ ਸੀ ਇਹ। ਪਰ ਉਹ ਮਾਲਕ ਦੀ ਸਮਝ ਵਿਚ ਨਹੀਂ ਆਇਆ।

ਚੀਫ ਸੈਕਟਰੀ ਫਿਰ ਵੀ ਕਾਗ਼ਜ਼ ਪਲਟ ਰਹੇ ਸਨ। ਉਨ੍ਹਾਂ ਨੇ ਉਹ ਕੇਵਲ ਪਲਟ ਕੇ ਹੀ ਦੇਖੇ ਸਨ। ਉਸ ਗੜਬੜ ਵਾਲੀ ਫਾਈਲ ਨੂੰ ਉਨ੍ਹਾਂ ਨੇ ਜ਼ਮੀਨ ਤੇ ਸੁੱਟ ਦਿੱਤਾ। ਕੇਸ਼ਵ ਪਿੱਲੈ ਨੇ ਫਾਈਲ ਚੁੱਕ ਕੇ ਅਲੱਗ ਰੱਖ ਦਿੱਤੀ।

ਮਾਲਕ ਨੇ ਦੂਸਰੀ ਫਾਈਲ ਮੰਗੀ :

"ਹੂੰ, ਇਹ ਕੀ ਹੈ ?"

ਕੇਸ਼ਵ ਪਿੱਲੈ ਨੂੰ ਉਸ ਬਾਰੇ ਪਤਾ ਸੀ। ਉਸ ਨੇ ਉਸ ਨੂੰ ਠੀਕ ਤਰ੍ਹਾਂ ਪੜ੍ਹ ਕੇ ਸਮਝਾ ਦਿੱਤਾ। ਉਹ ਚੰਗੀ ਤਰ੍ਹਾਂ ਅਧਿਕਾਰਪੂਰਨ ਨੋਟਸ ਬਣਾ ਕੇ ਲਿਆਇਆ ਸੀ। ਪਰ ਉਸ ਘਬਰਾਹਟ ਵਿਚ ਕਹਿਣ ਲਈ ਸ਼ਬਦ ਨਾ ਮਿਲ ਸਕੇ।

ਚੀਫ਼ ਸੈਕਟ : ਨੇ ਪੁੱਛਿਆ :

"ਤੂੰ ਇੱਥੇ ਕਰ ਕੀ ਰਿਹਾ ਸੀ ?"

ਉਦੋਂ ਇਕ ਜੁਆਬ ਅਹੁੜਿਆ :

ਇਹ ਕਰਜ ਜਮਾ ਕਰਨ ਵਾਲੀ ਫਾਈਲ ਹੈ। ਯੀਨਚਲ ਦੇ ਕਾਂਗਰਸੀਆਂ ਨੇ ਇਕ ਵੱਡੀ ਰਕਮ ਸਰਕਾਰ ਨੂੰ ਦੇਣੀ ਹੈ। ਇਹ ਸਾਰੀ ਤੁਰੰਤ ਹੀ ਵਸੂਲ ਕਰਨ ਲਈ ਭਗਤੀ ਵਿਲਾਸ ਦੇ ਨਿਦੇਸ਼ਨ ਵਿਚ ਜਲਦੀ ਕਾਰਵਾਈ ਜਾਰੀ ਕਰਨ ਲਈ ਹੈ।" ਕੇਸ਼ਵ ਪਿੱਲੈ ਨੇ ਚੰਗੀ ਤਰ੍ਹਾਂ ਵਰਨਣ ਕਰਕੇ ਕਿਹਾ :

"ਇਸ ਤਰ੍ਹਾਂ ਕਾਂਗਰਸ ਤੇ ਅੱਜ ਤਿੰਨ ਚਾਰ ਮੁਕੱਦਮੇ ਹਨ।'

ਉਸ ਫਾਈਲ ਤੇ ਹੁਕਮ ਦੇਣ ਲਈ ਚੀਫ਼ ਸੈਕਟਰੀ ਨੂੰ ਕੋਈ ਪ੍ਰੇਸ਼ਾਨੀ ਨਹੀਂ ਹੋਈ। ਮਾਲਕ ਦਾ ਕ੍ਰੋਧ ਕੁਝ ਘਟਿਆ। ਪਰ ਉਹ ਮੁਸ਼ਕਿਲ ਵਿਚ ਫਸਿਆ ਹੋਇਆ ਹੈ ਉਸ ਨੂੰ ਸੰਤੋਸ਼ ਨਹੀਂ ਮਿਲਿਆ।

ਇਕ ਫਾਈਲ ਹੋਰ। ਕੇਸ਼ਵ ਪਿੱਲੈ ਨੇ ਕੰਬਦੇ ਹੱਥਾਂ ਨਾਲ ਇਕ ਹੋਰ ਫਾਈਲ ਖੋਲ੍ਹੀ। ਉਸ ਵਿਚ ਅਜੇ ਕੁਝ ਕਹਿਣ ਦੀ ਹਿੰਮਤ ਬਾਕੀ ਸੀ। ਚੀਫ਼ ਸੈਕਟਰੀ ਨੇ ਆਪਣੀ ਆਦਤ ਅਨੁਸਾਰ ਫਿਰ ਪ੍ਰਸ਼ਨ ਕੀਤਾ। ਕੇਸ਼ਵ ਪਿੱਲੈ ਨੇ ਕਿਹਾ :

"ਇਹ ਉਨ੍ਹਾਂ ਬੈਂਕ ਵਾਲਿਆਂ ਦੇ ਮੁਤੱਲਕ ਫਾਈਲ ਹੈ ਜਿਹੜੇ ਹੁਣ ਕਾਂਗਰਸ ਵਿਚ ਨੇ।"

"ਫਿਰ ।"

"ਇਸ ਸਵਾਲ ਦਾ ਕੋਈ ਉੱਤਰ ਨਹੀਂ ਸੀ, ਫਿਰ ਵੀ ਕਿਹਾ :

"ਉਸ ਬੈਂਕ ਦੇ ਸੰਚਾਲਕਾਂ ਨੇ ਬੈਂਕ ਦਾ ਪੂਰਾ ਰੁਪਿਆ ਹੜਪ ਲਿਆ । ਉਸੇ ਦੀ ਰਿਪੋਰਟ ਹੈ ।"

ਚੀਫ਼ ਸੈਕਟਰੀ ਨੇ "ਹੂੰ-ਹੂੰ" ਕੀਤਾ । ਇਸ ਲਈ ਕੀ ਕਰਨਾ ਚਾਹੀਦਾ ਹੈ ? ਇਹ ਉਸ ਦੀ ਆਦਤ ਤੋਂ ਉਲਟ ਪ੍ਰਸ਼ਨ ਸੀ ।

ਇਸ ਤਰ੍ਹਾਂ ਮਾਲਕ ਜਰਾ ਭਰ ਵੀ ਸੰਤੁਸ਼ਟ ਨਾ ਹੋਇਆ । ਅਜਿਹਾ ਸੋਚ ਕੇ ਕੇਸ਼ਵ ਪਿੱਲੈ ਚਲੇ ਗਿਆ । ਉਸ ਦਿਨ ਹੀ ਨਹੀਂ ਕਈ ਦਿਨਾਂ ਤੋਂ ਕੇਸ਼ਵ ਪਿੱਲੈ ਅਜਿਹਾ ਸੋਚ ਰਿਹਾ ਸੀ । ਦੁਸ਼ਟ ਕਾਂਗਰਸੀਆਂ ਕਾਰਨ ਕੇਸ਼ਵ ਪਿੱਲੈ ਮੁਸ਼ਕਿਲ ਵਿਚ ਫਸ ਗਿਆ । ਸ਼ਾਇਦ ਕੇਸ਼ਵ ਪਿੱਲੈ ਨੂੰ ਲੱਗਿਆ ਜਿਵੇਂ ਮਾਲਕ ਵੀ ਮੁਸ਼ਕਿਲ ਵਿਚ ਫਸਿਆ ਹੋਇਆ ਹੈ । ਉਨ੍ਹਾਂ ਦਾ ਕ੍ਰੋਧ ਇਸੇ ਪ੍ਰੇਸ਼ਾਨੀ ਕਾਰਨ ਵਧਿਆ ਹੋਵੇਗਾ ।

ਉਸ ਦਿਨ ਰਾਤੀਂ ਕੇਸ਼ਵ ਪਿੱਲੈ ਜਰਾ ਵੀ ਸੌਂ ਨਹੀਂ ਸਕਿਆ । ਉਸ ਨੂੰ ਨੌਕਰੀ ਛੁੱਟ ਜਾਣ ਦੀ ਸ਼ੰਕਾ ਹੋਈ । ਮਾਲਕ ਦੀ ਅਸੰਤੁਸ਼ਟੀ ਲਗਾਤਾਰ ਵਧਦੀ ਰਹੀ ਹੈ । ਇਕ ਦਿਨ ਅਯੋਗਤਾ ਕਾਰਨ ਉਥੋਂ ਉਸ ਨੂੰ ਹਟਾਇਆ ਵੀ ਜਾ ਸਕਦਾ ਹੈ । ਜੇ ਇਸ ਤਰ੍ਹਾਂ ਹਟਾ ਦਿੱਤਾ ਜਾਵੇ ਤਾਂ ਪੁੱਛਣ ਵਾਲਾ ਕੌਣ ਹੈ ? ਕਹਿਣ ਵਾਲਾ ਕੌਣ ਹੈ । ਜਿਵੇਂ ਆਇਆ ਸੀ ਉਸੇ ਤਰ੍ਹਾਂ ਜਾਣਾ ਪਵੇਗਾ । ਚੀਫ਼ ਸੈਕਟਰੀ ਨੂੰ ਵੀ ਅਯੋਗਤਾ ਕਾਰਨ, ਦੀਵਾਨ ਜੀ ਮੁਅੱਤਲ ਕਰ ਸਕਦੇ ਨੇ : ਕੇਸ਼ਵ ਪਿੱਲੈ ਨੇ ਪਹਿਲਾ ਸੋਚਿਆ ਸੀ ਕਿ ਸਭ ਠੀਕ ਹੋ ਗਿਆ । ਹੁਣ ਤਾਂ ਉਸ ਦੇ ਵਿਸ਼ਵਾਸ ਦਾ ਅਧਾਰ ਵੀ ਥਿੜਕਣ ਲੱਗਿਆ । ਕੇਸ਼ਵ ਪਿੱਲੈ ਨੂੰ ਲੱਗਿਆ ਜਿਵੇਂ ਉਹ ਇਸ ਕੰਮ ਦੇ ਅਯੋਗ ਹੈ । ਅਯੋਗ ਥਾਂ ਤੇ ਹੈ । ਪ੍ਰਸਾਦ ਦੀ ਗੱਲ ਕੇਸ਼ਵ ਨੂੰ ਯਾਦ ਆਈ ਕਿ ਉਸ ਨੇ ਡਿਗਰੀ ਦੀ ਕੀਮਤ ਨਹੀਂ ਸਮਝੀ । ਡਿਗਰੀ ਵਾਲਾ ਹੋਣ ਤੇ ਵੀ ਉਸ ਵਿਚ ਹਿੰਮਤ ਤੇ ਯੋਗਤਾ ਨਹੀਂ ਹੋਵੇਗੀ ਅਤੇ ਪੁਰਾਣਾ ਕਲਰਕ ਬਣ ਕੇ ਹੀ ਜੀਵਨ ਨਿਰਬਾਹ ਕਰਨਾ ਹੋਵੇਗਾ ।

ਜੇ ਇਥੋਂ ਚਲਾ ਗਿਆ ਤਾਂ ? ਵਾਪਸ ਸਕੱਤਰੇਤ ਵਿਚ ਪਹੁੰਚ ਜਾਵੇਗਾ । ਕੀ ਫਿਰ ਉਥੋਂ ਉੱਨਤੀ ਹੋ ਸਕੇਗੀ ? ਮੌਕਾ ਇਕ ਵੇਰ ਹੀ ਮਿਲਦਾ ਹੈ । ਫਿਰ ਤਕੰਮਾ ਵੀ ਨਹੀਂ । ਸ਼ੇਖਰ ਪਿੱਲੈ ਨਹੀਂ । ਕਿਸੇ ਹੋਰ ਤਕੰਮਾ ਦੁਆਰਾ ਉਨਤੀ ਨਹੀਂ ਮਿਲ ਸਕੇਗੀ । ਇਕ ਬੋਝੂ ਅਪਵਾਦ ਨਾਲ ਬੇਤਰਤੀਬ ਹੋ ਕੇ ਮੂੰਹ ਕਾਲਾ ਕਰਕੇ ਉੱਥੇ ਪਹੁੰਚੇਗਾ । ਪਰ ਪੁਰਾਣੇ ਢੰਗ ਨਾਲ ਉੱਥੇ ਕਿਵੇਂ ਜਾ ਸਕੇਗਾ ? ਜਿਉਣ ਲਈ ਵਾਪਸ ਜਾਣਾ ਹੀ ਪਵੇਗਾ । ਕੇਸ਼ਵ ਪਿੱਲੈ ਨੇ ਆਪਣੀ ਕਲਪਨਾ ਨਾਲ ਉਹ ਅਵਸਥਾ ਸਪੱਸ਼ਟ ਰੂਪ ਵਿਚ ਦੇਖੀ ।

ਇੰਨਾ ਸੋਚ ਕੇ ਦਿਲ ਨੂੰ ਬਹਿਲਾਣ ਦੀ ਕੀ ਜ਼ਰੂਰਤ ? ਉਸ ਸਥਿਤੀ ਤਕ ਸੋਚਣ ਦੀ ਅਜੇ ਪ੍ਰਸਥਿਤੀ ਨਹੀਂ ਆਈ । ਪਕੜ ਛੁੱਟ ਜਾਣ ਦਾ ਡਰ ਹੀ ਹੈ ਨਾ ? ਕੇਸ਼ਵ ਪਿੱਲੈ ਦੀ ਚਿੰਤਾ ਇੰਨੀ ਦੂਰ ਤਕ ਪਹੁੰਚੀ, ਤਾਂ ਹੀ ਉਸ ਦੇ ਦਿਮਾਗ ਵਿਚ ਦੂਸਰਾ ਸਵਾਲ ਉੱਠਿਆ ਕਿ ਉਸ ਪ੍ਰਸਥਿਤੀ ਵਿਚ ਚੀਫ਼ ਸੈਕਟਰੀ ਅਤੇ ਉਸ ਦੀ ਪਤਨੀ ਕੀ

ਉਸ ਨੂੰ ਕਢਵਾ ਦੇਣਗੇ ? ਨਹੀਂ, ਇਸ ਲਈ ਉਨ੍ਹਾਂ ਵਿਚ ਹਿੰਮਤ ਹੀ ਨਹੀਂ । ਡਰਨ ਦੀ ਕੋਈ ਗੁੰਜਾਇਸ਼ ਨਹੀਂ । ਵਾਪਸ ਭੇਜਣ ਦੇ ਹੁਕਮ ਤੇ ਦਸਤਖ਼ਤ ਕਰਨ ਲੱਗਿਆਂ ਉਹ ਇਕ ਪਲ ਤਾਂ ਸੋਚੇਗਾ ਹੀ ਨਾ ? ਹੱਥ ਰੁਕ ਜਾਏਗਾ ਨਾ ? ਉਸ ਦੀ ਪਤਨੀ ਨੂੰ ਪਤਾ ਲੱਗ ਗਿਆ ਤਾਂ ?

ਕੀ ਸੱਪ ਦੇ ਬੱਚੇ ਨੂੰ ਦੁੱਧ ਪਿਆਣਾ ਚਾਹੀਦਾ ਹੈ ? ਇਹ ਰਾਜਨੀਤੀ ਜਾਣਨ ਵਾਲਾ ਵੀ ਕੋਈ ਹੈ ?

ਕੇਸ਼ਵ ਪਿੱਲੈ ਨੂੰ ਇਕ ਪਲ ਯਾਦ ਆਇਆ ਕਿ ਉਸ ਨੂੰ ਚੀਫ਼ ਸੈਕਟਰੀ ਬਾਰੇ ਬਹੁਤ ਕੁਝ ਪਤਾ ਹੈ । ਹੁਣ ਉਸ ਵਿਚ ਹਿੰਮਤ ਆ ਗਈ । ਹੁਣ ਉਸ ਨੂੰ ਲੱਗਿਆ ਜਿਵੇਂ ਉਸ ਦੀ ਪਕੜ ਮਜਬੂਤ ਹੋ ਰਹੀ ਹੈ । ਕੀ ਚੀਫ਼ ਸੈਕਟਰੀ ਉਸ ਨੂੰ ਇਥੋਂ ਇਸ ਤਰ੍ਹਾਂ ਕੱਢ ਸੁਟਣ ਦੀ ਹਿੰਮਤ ਕਰ ਸਕਣਗੇ ।

ਪੂਰੇ ਸ਼ਹਿਰ ਵਿਚ ਕਾਂਗਰਸੀ ਸ਼ਾਸ਼ਨ ਬਾਰੇ ਦੋਸ਼ ਲਾ ਰਹੇ ਨੇ । ਦੀਵਾਨ ਜੀ ਅਤੇ ਦੂਸਰੇ ਕਰਮਚਾਰੀਆਂ ਦੇ ਰਿਸ਼ਵਤ ਲੈਣ ਬਾਰੇ ਅਤੇ ਗਲਤ ਨੀਤੀਆਂ ਬਾਰੇ ਖੁੱਲੇ ਰੂਪ ਵਿਚ, ਭਾਸ਼ਨਾ ਵਿਚ ਕਿਹਾ ਜਾਂਦਾ ਹੈ । ਉਸ ਨੂੰ ਅਨੇਕਾਂ ਗੱਲਾਂ ਦਾ ਪਤਾ ਹੈ । ਜੇ ਉਨ੍ਹਾਂ ਦੇ ਕੰਨਾਂ ਤਕ ਪਹੁੰਚਾ ਦੇਵੇ ਤਾਂ...ਕੇਸ਼ਵ ਪਿੱਲੈ ਨੂੰ ਇੰਨੇ ਦਿਨਾਂ ਤੋਂ ਇਸ ਗੱਲ ਦਾ ਅਨੁਭਵ ਨਹੀਂ ਸੀ ਹੋਇਆ । ਹੁਣ ਉਸ ਵਿਚ ਇਕ ਤਰ੍ਹਾਂ ਦੀ ਹਿੰਮਤ ਆ ਗਈ । ਵਿਰੋਧ ਕਰਨ ਦੀ ਹਿੰਮਤ । ਅਗਲੇ ਪਲ ਕੇਸ਼ਵ ਪਿੱਲੈ ਨੇ ਖ਼ੁਦ ਨੂੰ ਹੀ ਕਿਹਾ :

"ਇਥੋਂ ਵਾਪਸ ਭੇਜਦੇ ਨੇ ਤਾਂ ਪਏ ਭੇਜਣ ।"

ਉਸ ਨੇ ਇਹ ਸ਼ਬਦ ਕੁਝ ਜੋਰ ਨਾਲ ਕਹੇ ਸਨ । ਉਹ ਡਰਿਆ ਕਿ ਕਿਸੇ ਨੇ ਸੁਣ ਤਾਂ ਨਹੀਂ ਲਿਆ । ਪਰ ਉਸ ਕਮਰੇ ਵਿਚ ਕੋਈ ਨਹੀਂ ਹੈ । ਕੀ ਅਗਲੇ ਕਮਰੇ ਤਕ ਉਸ ਦੀ ਆਵਾਜ਼ ਪਹੁੰਚੀ ਹੋਵੇਗੀ ? ਦੋ ਵਜ ਗਏ । ਸਾਰੇ ਸੌਂ ਰਹੇ ਨੇ । ਠੀਕ ਅਤੇ ਗਲਤ ਕਾਰਵਾਈ ਕੇਸ਼ਵ ਪਿੱਲੈ ਦੇ ਦਿਮਾਗ ਵਿਚ ਸਪੱਸ਼ਟ ਹੋ ਗਈ । ਇਹ ਪ੍ਰਤੀਕਾਰ ਦੋਸ਼ ਵਿਚ ਬਦਲ ਜਾਵੇਗਾ । ਕੀ ਕੋਈ ਮਾਲਕ ਉਸ ਤੇ ਯਕੀਨ ਕਰ ਸਕੇਗਾ ? ਇਕ ਮੌਕਾ ਭਵਿੱਖ ਵਿਚ ਉਸ ਨੂੰ ਮਿਲੇਗਾ ? ਕੰਮ ਛੁੱਟ ਜਾਵੇਗਾ । ਕੀ ਮਾਲਕ ਨੂੰ ਕਰਮਚਾਰੀ ਨੂੰ ਛਡਵਾਉਣਾ ਚਾਹੀਦਾ ਹੈ ।

ਦੁਸ਼ਟ ! ਕਾਂਗਰਸੀਆਂ ਦੁਆਰਾ ਕੀਤਾ ਗਿਆ ਨੁਕਸਾਨ ਹੈ ਇਹ । ਜੇ ਉਨ੍ਹਾਂ ਦੀ ਹੜਤਾਲ ਨਾ ਹੁੰਦੀ ਤਾਂ ਕੰਮ ਬਗੈਰ ਕਿਸੇ ਗੜਬੜ ਦੇ ਚਲਦਾ ਰਹਿੰਦਾ । ਸਾਹਮਣੇ ਸਪੱਸ਼ਟ ਦਿਖਾਈ ਦੇਂਦੇ ਰਸਤੇ ਤੋਂ ਉਹ ਅਸਾਨੀ ਨਾਲ ਅਗਾਂਹ ਜਾ ਸਕੇਗਾ । ਇਹ ਗੜਬੜੀ ਜ਼ਿੰਦਗੀ ਨੂੰ ਕਿਥੇ ਤਕ ਪਹੁੰਚਾਏਗੀ, ਕੀ ਪਤਾ ?

ਕੇਸ਼ਵ ਪਿੱਲੈ ਦੀ ਸਮਝ ਵਿਚ ਨਹੀਂ ਆਉਂਦਾ ਕਿ ਕਾਂਗਰਸ ਆਖਰ ਚਾਹੁੰਦੀ ਕੀ ਹੈ । ਉੱਤਰੀ ਭਾਰਤ ਵਿਚ ਗਾਂਧੀ ਜੀ ਦੀ ਅਗਵਾਈ ਵਿਚ ਸੁਤੰਤਰਤਾ ਅੰਦੋਲਨ ਚੱਲ ਰਿਹਾ ਹੈ । ਪਿਤਾ, ਕਿੱਟੂ ਮਾਮਾ ਅਤੇ ਉਨ੍ਹਾਂ ਦੀ ਉਮਰ ਦੇ ਲੋਕਾਂ ਨੂੰ ਉਸ ਦੇ ਪੱਖ ਵਿਚ ਬੋਲਦੇ ਹੋਏ ਕੇਸ਼ਵ ਪਿੱਲੈ ਨੇ ਸੁਣਿਆ ਹੈ । ਪਰ ਦੂਸਰੇ ਲੋਕਾਂ ਦਵਾਰਾ ਆਪਣੇ ਦੇਸ਼ ਤੇ ਰਾਜ ਕਰਨਾ ਕੇਸ਼ਵ ਪਿੱਲੈ ਨੂੰ ਪਸੰਦ ਨਹੀਂ ਹੈ । ਅੰਗਰੇਜ਼ਾਂ ਨੂੰ ਭਾਰਤ ਛੱਡ ਕੇ ਜਾਣਾ ਹੀ ਚਾਹੀਦਾ ਹੈ । ਇਹ ਹੜਤਾਲ ਕੇਸ਼ਵ ਪਿੱਲੈ ਸਮਝ ਸਕਦਾ

ਹੈ । ਪਰ ਤ੍ਰਿਵੇਂਤਾਕੂਰ ਕਾਂਗਰਸ ਦਾ ਕਥਨ ਕੇਸ਼ਵ ਪਿੱਲੈ ਦੀ ਸਮਝ ਵਿਚ ਠੀਕ ਤਰ੍ਹਾਂ ਨਹੀਂ ਆਇਆ । ਮਹਾਰਾਜੇ ਦੇ ਅਧੀਨ ਉੱਤਰਾਅਧਿਕਾਰੀ ਸ਼ਾਸ਼ਨ ਹੋਣਾ ਚਾਹੀਦਾ ਹੈ । ਤਦ ਉਨ੍ਹਾਂ ਨੂੰ ਰਾਜੇ ਦੇ ਹੋਣ ਤੇ ਕੋਈ ਨੁਕਸਾਨ ਨਹੀਂ ਹੋਵੇਗਾ । ਜੇ ਉਨ੍ਹਾਂ ਨੂੰ ਦੀਵਾਨ ਜੀ ਪਸੰਦ ਨਹੀਂ ਤਾਂ ਇਹ ਗੱਲ ਸਪੱਸ਼ਟ ਰੂਪ ਵਿਚ ਰਾਜੇ ਨੂੰ ਕਹਿਣੀ ਚਾਹੀਦੀ ਹੈ ਨਾ ? ਸਪੱਸ਼ਟ ਕਹਿਣ ਤੇ ਕੀ ਰਾਜਾ ਸੁਣੇਗਾ, ਉਹ ਦੀਵਾਨ ਜੀ ਨੂੰ ਬਾਹਰ ਨਿਕਲਵਾ ਸਕਣਗੇ ?

ਇਹ ਵੀ ਨਿਸਚਿਤ ਰੂਪ ਵਿਚ ਨਹੀਂ ਕਿਹਾ ਸਕਦਾ । ਭਗਤੀ ਵਿਲਾਸ ਨੇ ਰਾਜਗ੍ਰਹਿ ਦੀ ਹੁਕਮ ਅਦੂਲੀ ਕੀਤੀ ਸੀ, ਇਕ ਅਜਿਹੀ ਘਟਨਾ ਹੋਈ ਹੈ । ਕੇਸ਼ਵ ਪਿੱਲੈ ਨੂੰ ਇਹ ਯਾਦ ਆ ਗਈ । ਰਾਜਗ੍ਰਹਿ ਦੀ ਮਨਜ਼ੂਰੀ ਤੋਂ ਬਗੈਰ ਹੀ ਇਕ ਕੰਮ ਭਗਤੀ ਵਿਲਾਸ ਦੀ ਆਗਿਆ ਨਾਲ ਆਇਆ । ਉਸ ਕੰਮ ਤੇ ਆਖਰੀ ਫੈਸਲਾ ਦੇਣ ਵਾਲੇ ਚੀਫ਼ ਸੈਕਟਰੀ ਨੇ ਉਹ ਦੀਵਾਨ ਜੀ ਦੇ ਨੋਟਸ ਵਿਚ ਲਿਆਂਦਾ । ਉਸ ਲਈ ਦੀਵਾਨ ਜੀ ਨੇ ਚੀਫ਼ ਸੈਕਟਰੀ ਨੂੰ ਸਖਤ ਹੁਕਮ ਦਿੱਤਾ । ਚੀਫ਼ ਸੈਕਟਰੀ ਘਬਰਾਹਟ ਨਾਲ ਕੰਬ ਉਠਿਆ । ਚੀਫ਼ ਸੈਕਟਰੀ ਨੇ ਆਪਣੀ ਜ਼ਿਮੇਦਾਰੀ ਤੇ ਉਸ ਤੇ ਗਲਤ ਨਿਰਣਾ ਦਿੱਤਾ ਸੀ, ਜਿਸ ਨੂੰ ਯਾਦ ਕਰਕੇ ਅੱਜ ਵੀ ਉਸ ਦਾ ਹਿਰਦਾ ਕੰਬ ਉਠਦਾ ਹੈ । ਸ਼ਾਇਦ ਮਾਹਰਾਜੇ ਨੂੰ ਪਦ ਤਿਆਗ ਕਰਨ ਲਈ ਦੀਵਾਨ ਜੀ ਨੂੰ ਕਹਿਣ ਦੀ ਹਿੰਮਤ ਨਹੀਂ ਪਵੇਗੀ । ਇਹ ਗੱਲ ਕਾਂਗਰਸੀਆਂ ਨੂੰ ਪਤਾ ਹੋਵੇਗੀ । ਉਹ ਦੂਸਰੇ ਤਰੀਕੇ ਨਾਲ ਕਹਿਣਗੇ ਕਿ ਦੀਵਾਨ ਜੀ ਨੂੰ ਜਾਣਾ ਚਾਹੀਦਾ ਹੈ । ਜੇ ਦੀਵਾਨ ਜੀ ਚਲੇ ਜਾਣ ਤਾਂ ਸ਼ਾਇਦ ਕਾਗਰਸ ਦੀ ਹੜਤਾਲ ਵੀ ਖਤਮ ਹੋ ਜਾਵੇ । ਕੇਸ਼ਵ ਪਿੱਲੈ ਨੇ ਤ੍ਰਿਵੇਂਤਾਕੂਰ ਦਾ ਇਤਿਹਾਸ ਯਾਦ ਕੀਤਾ । ਇਸ ਤਰ੍ਹਾਂ ਦੀ ਘਟਨਾ ਪਹਿਲਾਂ ਵੀ ਹੋ ਚੁੱਕੀ ਹੈ । ਪਰ ਹਰ ਸਮੇਂ ਲੋਕ ਉੱਥੇ ਰਾਜ ਭਗਤ ਬਣ ਕੇ ਹੀ ਬੈਠਦੇ ਨੇ । ਫਿਰ ਇਸ ਨੂੰ ਉੱਤਰਅਧਿਕਾਰੀ ਸ਼ਾਸ਼ਨ ਕਹਿਣ ਦਾ ਮਤਲਬ ਕੀ ਹੈ ? ਕਾਂਗਰਸ ਨੇਤਾਵਾਂ ਵਿਚੋਂ ਕੁਝ ਲੋਕ ਉਸਦੇ ਇਸ ਬਾਰੇ ਭਾਸ਼ਨ ਦੇਂਦੇ ਹਨ । ਸੰਦੇਹ ਹੈ ਕਿ ਉਨ੍ਹਾਂ ਨੂੰ ਵੀ ਪਤਾ ਨਹੀਂ ਇਹ ਕਿਸ ਤਰ੍ਹਾਂ ਦਾ ਸ਼ਾਸ਼ਨ ਹੈ । ਪਰ ਸਾਰੇ ਉਸ ਨੂੰ ਉਦਾਰਚਿਤ ਸ਼ਾਸ਼ਨ ਕਹਿੰਦੇ ਹਨ ।

ਕੁਝ ਵੀ ਹੋਵੇ ਉਸ ਵਕਤ ਵੀ, ਕਰਮਚਾਰੀ ਹੋਣਗੇ । ਇਸ ਅਵਸਥਾ ਵਿਚ ਹਿੰਮਤ ਨਾਲ ਕੰਮ ਕਰਨ ਦਾ ਕੀ ਢੰਗ ਹੈ ? ਕੇਸ਼ਵ ਪਿੱਲੈ ਨੂੰ ਲੱਗਿਆ ਕਿ ਉਸ ਨੂੰ ਵੀ ਅਜਿਹੀਆਂ ਗੱਲਾਂ ਦਾ ਪਤਾ ਹੋਣਾ ਚਾਹੀਦਾ ਹੈ । ਇਸ ਨਾਲ ਸੰਬੰਧਿਤ ਫਾਈਲਾਂ ਆਖਰੀ ਨਿਰਣੇ ਲਈ ਪਾਰਕਵਿਯੂ ਵਿਚ ਹੀ ਜਾਣੀਆਂ ਚਾਹੀਦੀਆਂ ਹਨ । ਪਾਰਕ-ਵਿਯੂ ਦਵਾਰਾ ਹੀ ਆਖਰੀ ਫੈਸਲੇ ਨੂੰ ਅਮਲੀ ਰੂਪ ਦਿੱਤਾ ਜਾਣਾ ਚਾਹੀਦਾ ਹੈ । ਤਦ ਤਾਂ ਅਜਿਹੀਆਂ ਗੱਲਾਂ ਦਾ ਪਤਾ ਲਾਉਣਾ ਜ਼ਰੂਰੀ ਹੈ ।

ਉਸ ਨੂੰ ਰਾਤ ਭਰ ਨੀਂਦ ਨਹੀਂ ਆਈ । ਨਿੱਕੇ ਵੱਡੇ ਅਨੇਕਾਂ ਕੰਮ ਉਸ ਦੇ ਦਿਮਾਗ ਵਿਚ ਉਮਡ ਰਹੇ ਸਨ । ਦਿਮਾਗੀ-ਮੰਥਨ ਦਾ ਅਜਿਹਾ ਦਿਨ ਉਸ ਦੀ ਜ਼ਿੰਦਗੀ ਵਿਚ ਕਦੇ ਨਹੀਂ ਸੀ ਆਇਆ । ਭਵਿੱਖ ਵਿਚ ਹੋਣ ਵਾਲੀ ਵਿਵਸਥਾ ਨੂੰ ਉਹ ਸਪੱਸ਼ਟ ਰੂਪ ਵਿਚ ਦੇਖ ਰਿਹਾ ਸੀ । ਭਵਿੱਖ ਵਿਚ ਪਾਰਕਵਿਯੂ ਤੋਂ ਚਲੇ ਜਾਣਾ

ਫਿਰ ਕਦੇ ਵਾਪਸ ਨਾ ਆ ਸਕਣਾ, ਅਜਿਹੀ ਵਿਵਸਥਾ ਵੀ ਹੋ ਸਕਦੀ ਹੈ। ਉਸ ਦਾ ਦਿਲ ਇਕ ਚਟਾਨ ਨਾਲ ਟਕਰਾ ਗਿਆ। ਉਸ ਅਵਸਥਾ ਤੋਂ ਮੁਕਤ ਹੋ ਕੇ ਉਸ ਦੀ ਚਿੰਤਾ ਜੰਗਲ ਵਿਚ ਇੱਧਰ-ਉੱਧਰ ਭਟਕਣ ਲੱਗੀ। ਇਸ ਦੇਸ਼ 'ਚ ਹੋਣ ਵਾਲੇ ਸੰਮੇਲਨਾ ਨੂੰ ਤਹਿਸ਼-ਨਹਿਸ਼ ਕਰ ਦੇਣਾ ਚਾਹੀਦਾ ਹੈ। ਜੋਸ਼ ਭਰੇ ਭਾਸ਼ਨਾ ਦੀ ਆਗਿਆ ਨਹੀਂ ਦੇਣੀ ਚਾਹੀਦੀ। ਇਹ ਸਾਰੇ ਨੇਤਾ ਨੌਕਰੀ ਲਈ ਬੇਨਤੀ ਕਰਨ ਵਾਲੇ ਲੋਕ ਨੇ। ਉਨ੍ਹਾਂ ਨੂੰ ਨੌਕਰੀ ਦੇਣੀ ਚਾਹੀਦੀ ਹੈ। ਅਣਜਾਣੇ ਹੀ ਉਸ ਦੀ ਚਿੰਤਾ ਇਸ ਤਰ੍ਹਾਂ ਹਟ ਗਈ।

ਇੰਜ ਕੇਸ਼ਵ ਪਿੱਲੈ ਨੇ ਸਾਰੀ ਰਾਤ ਜਾਗ ਕੇ ਗੁਜ਼ਾਰੀ। ਉੱਧਰ ਪਾਰਕਵਿਯੂ ਵਿਚ ਵੀ ਕਿਸੇ ਨੂੰ ਨੀਂਦ ਨਹੀਂ ਸੀ ਪਈ। ਦਿਵਾਲਾ ਨਿਕਲੇ ਹੋਏ ਆਦਮੀ ਵਾਂਗ, ਚੀਫ਼ ਸੈਕਟਰੀ, ਪਤਨੀ ਤੇ ਇਲਜ਼ਾਮ ਲਾ ਰਿਹਾ ਸੀ।

''ਮੈਂ ਪਹਿਲਾਂ ਹੀ ਕਿਹਾ ਸੀ, ਕਿ ਇਹ ਕੰਮ ਮੇਰੇ ਲਈ ਠੀਕ ਨਹੀਂ। ਕੋਈ ਸ਼ਾਂਤੀ ਨਹੀਂ ਮਿਲਣ ਲੱਗੀ।''

ਭਗਵਤੀ ਅੰਮਾਂ ਅੱਜ ਕੱਲ੍ਹ ਇਹ ਗੱਲ ਕਈ ਵੇਰ ਸੁਣਦੀ ਹੈ। ਇਨ੍ਹਾਂ ਕੁਝ ਦਿਨਾਂ ਤੋਂ ਦੀਵਾਨ ਜੀ ਚੀਫ਼ ਸੈਕਟਰੀ ਨੂੰ ਲਗਾਤਾਰ ਡਾਂਟ-ਫਟਕਾਰ ਰਿਹਾ ਹੈ। ਹੁਣ ਛੁੱਟੀ ਹੀ ਕਰ ਦੇਵੇਗਾ—ਇਥੋਂ ਤਕ ਪਹੁੰਚ ਗਿਆ ਹੈ। ਨਾਲ ਇਹ ਵੀ ਕਹਿੰਦਾ ਹੈ ਕਿ ਛੁੱਟੀ ਕਰ ਦੇਣ ਮਗਰੋਂ ਸੁਖ ਦੀ ਨੀਂਦ ਨਹੀਂ ਸੌਣ ਦੇਵੇਗਾ। ਕ੍ਰਿਸ਼ਨਨ ਨਾਇਰ ਕਹਿੰਦਾ ਹੈ ਕਿ ਗੱਲ ਇੱਥੋਂ ਤਕ ਵੱਧ ਗਈ ਹੈ। ਇਨ੍ਹਾਂ ਸਾਰੀਆਂ ਮੁਸੀਬਤਾਂ ਦੀ ਜੜ੍ਹ ਭਗਵਤੀ ਅੰਮਾ ਹੈ। ਉਸ ਦੀ ਹੀ ਇੱਛਾ ਸੀ, ਚੀਫ਼ ਸੈਕਟਰੀ ਦੀ ਪਤਨੀ ਬਣ ਕੇ ਪਾਰਕਵਿਯੂ ਵਿਚ ਰਹਿਣ ਦੀ। ਕ੍ਰਿਸ਼ਨਨ ਨਾਇਰ ਕਹਿੰਦਾ ਹੈ ਕਿ ਇਹ ਇੱਛਾ ਸਰਾਪ ਸੀ।

ਚੀਫ਼ ਸੈਕਟਰੀ ਨੇ ਕਿਹਾ :

''ਦੇਖ ਤੂੰ ਇਸ ਪਦ ਲਈ ਕੀ ਕੀ ਮੁੱਲ ਤਾਰਿਆ ਹੈ ? ਅੱਜ ਤਕ ਕੀਤੀ ਕਮਾਈ, ਸਭ ਦਾਨ ਕਰ ਦਿੱਤੀ ? ਹੁਣ ਬਾਕੀ ਹੀ ਕੀ ਬਚਿਆ ?''

ਭਗਵਤੀ ਅੰਮਾਂ ਨੇ ਤੁਰੰਤ ਢੁੱਕਵਾਂ ਜੁਆਬ ਦਿੱਤਾ :

''ਮੈਨੂੰ ਕੀ ਪਤਾ ਸੀ ਕਿ ਤੁਸੀਂ ਇੰਨੇ ਬੁੱਧੂ ਹੋ ?'' ਇਸ ਦੋਸ਼ ਨੂੰ ਕ੍ਰਿਸ਼ਨਨ ਨਾਇਰ ਸਵੀਕਾਰ ਕਰਦਾ ਹੈ।

''ਮੈਂ ਇਹ ਗੱਲ ਤੈਨੂੰ ਪਹਿਲਾਂ ਹੀ ਕਹਿੰਦਾ ਸੀ, ਕਿ ਸਕੱਤਰੇਤ ਵਿਚ ਜਾਂ ਕਿਸੇ ਹੋਰ ਥਾਂ ਪੇਸ਼ਕਾਰ ਬਣ ਕੇ ਜਾਂ ਕੋਈ ਹੋਰ ਅਫ਼ਸਰ ਬਣ ਕੇ ਨਿਰਬਾਹ ਕਰਨਾ ਘੱਟ ਸੀ ਕੀ ? ਜ਼ਿੰਦਗੀ ਵਿਚ ਸੁਖ ਅਤੇ ਸ਼ਾਂਤੀ ਹੀ ਚਾਹੀਦੀ ਹੈ।''

ਪਲ ਕੁ ਮਗਰੋਂ ਕ੍ਰਿਸ਼ਨਨ ਨਾਇਰ ਨੇ ਪੁੱਛਿਆ :

''ਇਹ ਦੁਰਭਾਗ ਕਿਸ ਲਈ ਹੈ ?''

ਮਾਲਕਣ ਦੀ ਉੱਭਰੀ ਹੋਈ ਘ੍ਰਿਣਾ ਸਖਤ ਸ਼ਬਦਾਂ ਵਿਚ ਗਲੇ ਤਕ ਆ ਪਹੁੰਚੀ। ਫਿਰ ਉਸ ਨੇ ਖੁਦ ਹੀ ਫੈਸਲਾ ਕਰਕੇ ਕਿਹਾ :

''ਮੇਰੇ ਕੋਲੋਂ ਕੁਝ ਨਾ ਕਹਿਲਵਾਓ।''

ਫਿਰ ਵੀ ਉਹ ਆਪਣੇ ਆਪ ਤੇ ਕਾਬੂ ਨਾ ਕਰ ਸਕੀ। ਜੋ ਕੁਝ ਕਹਿਣਾ ਸੀ, ਜ਼ੁਬਾਨ ਤਕ ਆ ਹੀ ਗਿਆ। ਉਸ ਨੇ ਪਤੀ ਵੱਲ ਨਫ਼ਰਤ ਨਾਲ ਦੇਖ ਕੇ ਮਨ ਵਿਚ ਹੀ ਕਿਹਾ : "ਮੈਂ ਉਚਾ ਪਦ ਦਿਲਾਇਆ। ਜੇ ਤੁਹਾਡੇ ਵਿਚ ਹਿੰਮਤ ਨਹੀਂ ਸੀ ਤਾਂ ਹੇਠਲੇ ਪਦ ਤੇ ਹੀ ਕੰਮ ਕਰਦੇ।" ਉਸ ਦੀਆ ਨਜ਼ਰਾਂ ਵਿਚ ਕੁਝ ਹੋਰ ਵੀ ਹੈ। ਚਪੜਾਸੀ ਦੇ ਪੁੱਤਰ ਦਾ ਪਾਰਕਵਿਯੂ ਵਿਚ ਪ੍ਰਵੇਸ਼ ਕਰਨ ਦਾ ਮਨ ਨਹੀਂ ਸਾਂ। ਇਹ ਵਾਕ ਉਸ ਦੀ ਜ਼ੁਬਾਨ ਤੇ ਰਹਿ ਰਹਿ ਕੇ ਮਚਲ ਰਿਹਾ ਸੀ।

ਕ੍ਰਿਸ਼ਨਨ ਨਾਇਰ ਚੁੱਪਚਾਪ ਮੱਥੇ ਤੇ ਹੱਥ ਰੱਖੀ, ਮਾਯੂਸ ਹੋ ਕੇ ਝੁਕਿਆ ਬੈਠਾ ਸੀ। ਉਸ ਆਦਮੀ ਦੀ ਅਵਸਥਾ ਦਰਦਨਾਕ ਸੀ। ਉਸ ਨੇ ਕੁਝ ਨਹੀਂ ਕਹਿਣਾ। ਚੀਫ਼ ਸੈਕਟਰੀ ਦੇ ਪਦ ਦੀ ਉਸ ਨੇ ਇੱਛਾ ਨਹੀਂ ਸੀ ਕੀਤੀ। ਉਸ ਨੂੰ ਇਹ ਨੌਕਰੀ ਨਹੀਂ ਚਾਹੀਦੀ। ਇਹ ਕਹਿੰਦਾ ਤਾ ਨਹੀਂ, ਪਰ ਗਲਤੀ ਇੰਨੀ ਹੀ ਹੈ। ਇਸ ਦਾ ਕਾਰਨ ਵੀ ਹੈ। ਸਾਧਾਰਨ ਰੂਪ ਵਿਚ ਬਗੈਰ ਕਠਿਨਾਈ ਤੋਂ ਉਹ ਇਹ ਨੌਕਰੀ ਕਰ ਸਕਦਾ ਹੈ। ਉਸ ਨੂੰ ਦਫ਼ਤਰ ਦੀ ਕਾਰਵਾਈ ਤੇ ਫੈਸਲਾ ਵੀ ਲੈਣਾ ਆਉਂਦਾ ਹੈ। ਪਰ ਉਸ ਨੂੰ ਇਹ ਨਹੀਂ ਸੀ ਪਤਾ ਕਿ ਇਸ ਤਰ੍ਹਾਂ ਦੀ ਆਸਾਧਾਰਨ ਪ੍ਰਸਥਿਤੀ ਆ ਜਾਵੇਗੀ। ਜੇ ਪਤਾ ਹੁੰਦਾ ਤਾਂ ਦ੍ਰਿੜਤਾ ਨਾਲ ਕਹਿ ਦੇਂਦਾ ਕਿ ਮੈਨੂੰ ਨਹੀਂ ਚਾਹੀਦੀ ਅਜਿਹੀ ਨੌਕਰੀ। ਉਹ ਸ਼ੁਰੂ ਤੋਂ ਹੀ ਪਤਨੀ ਨੂੰ ਕੋਸ਼ਿਸ਼ ਕਰਨ ਤੋਂ ਰੋਕ ਦੇਂਦਾ। ਉਸ ਨੂੰ ਨਾ ਮਿਲਵਰਤਨ ਹੜਤਾਲ ਇੰਨਾ ਵੱਡਾ ਕੰਮ ਨਾ ਲੱਗਿਆ। ਉਹ ਅਜਿਹਾ ਹੀ ਸੋਚ ਰਿਹਾ ਸੀ। ਉਸ ਨੂੰ ਕੁਝ ਵੀ ਪਤਾ ਨਹੀਂ ਕਿ ਹੁਣ ਕੀ ਕਰਨਾ ਚਾਹੀਦਾ ਹੈ। ਦੀਵਾਨ ਜੀ ਉਸ ਤੋਂ ਪਤਾ ਨਹੀਂ ਕੀ ਕੀ ਚਾਹ ਰਹੇ ਨੇ।

ਉਨ੍ਹਾਂ ਨੇ ਆਪਣੀ ਕਠਨਾਈ ਦਸਵੀਂ ਵੇਰ ਕਹਿਣੀ ਸ਼ੁਰੂ ਕੀਤੀ :

"ਮੇਰੇ ਤੇ ਦੀਵਾਨ ਜੀ ਨਰਾਜ਼ ਨੇ। ਮੇਰੇ ਤੇ ਯਕੀਨ ਨਹੀਂ ਹੈ। ਮੈਂ ਕਹਿ ਰਿਹਾ ਹਾਂ ਕਿ ਮੈਂ ਅੱਜ ਅਸਤੀਫ਼ਾ ਦੇ ਦੇਵਾਂਗਾ।"

ਭਗਵਤੀ ਅੰਮਾਂ ਨੂੰ ਕੋਈ ਮਾਨਸਿਕ ਸਾਂਤੀ ਨਹੀਂ। ਤ੍ਰਿਵੇਂਦਰਮ ਵਿਚ ਇਕ ਸੈਕਟਰੀ ਦੀ ਪਤਨੀ, ਪਤੀ ਨੂੰ ਚੀਫ਼ ਸੈਕਟਰੀ ਬਨਾਣ ਦੀ ਇੱਛਕ ਹੈ। ਉਸ ਵਿਚ ਕੀ ਗਲਤੀ ਹੈ? ਤ੍ਰਿਵੇਂਦਰਮ ਦੇ ਹੁਸ਼ਿਆਰ ਕਰਮਚਾਰੀ ਦੀ ਪਤਨੀ, ਪਤੀ ਦੀ ਪਦ-ਉਨਤੀ ਲਈ ਕੋਸ਼ਿਸ਼ ਕਰਦੀ ਹੈ। ਇਹ ਪੁਰਾਣਾ ਰਿਵਾਜ਼ ਹੈ। ਦਫ਼ਤਰ ਦੇ ਚਪੜਾਸੀ ਬਾਬੂ ਬਨਣ ਦੀ ਕੋਸ਼ਿਸ਼ ਕਰਦੇ ਨੇ। ਨਕਲਨਵੀਸ ਬਾਬੂ ਅਤੇ ਬਾਬੂ ਲੋਕ ਸੁਪਰਨਟੈਂਡੈਂਟ ਬਨਣ ਦੀ ਕੋਸ਼ਿਸ਼ ਕਰਦੇ ਨੇ। ਸਾਰੇ ਰਸਤਿਆਂ ਤੋਂ ਜਾਣੂ ਭਗਵਤੀ ਅੰਮਾਂ ਨੇ ਪ੍ਰਸਥਿਤੀ ਅਨੁਸਾਰ ਕੰਮ ਕੀਤਾ। ਉਸ ਨੂੰ ਕੀ ਪਤਾ ਸੀ ਕਿ ਉਸ ਦਾ ਪਤੀ ਅਯੋਗ ਹੈ। ਪਰ ਉਸ ਵਿਚ ਹਿੰਮਤ ਨਹੀਂ ਹੈ, ਇਹ ਉਸ ਨੂੰ ਪਤਾ ਹੈ ਕੀ ਕਦੇ ਪਹਿਲਾਂ ਅਜਿਹੇ ਲੋਕ ਦੀਵਾਨ ਜੀ ਨਹੀਂ ਬਣੇ।

ਇਕ ਗੱਲ ਉਸਦੇ ਦਿਲ ਦੇ ਦਰਦ ਦਾ ਕਰਨ ਬਣੀ ਹੋਈ ਹੈ। ਇਸ ਪਦ-ਉਨਤੀ ਲਈ ਦਿੱਤੀ ਕੀਮਤ ਬਹੁਤ ਅਧਿਕ ਹੈ। ਇਹ ਠੀਕ ਹੈ ਕਿ ਉਸ ਨੇ ਹੁਣ ਤਕ ਦੀ ਕਮਾਈ ਦਾਨ 'ਚ ਦੇ ਦਿੱਤੀ ਹੈ। ਫਿਰ ਇੰਨੀ ਜਲਦੀ ਨੌਕਰੀ ਤੋਂ ਹਟਣਾ ਪੈ ਰਿਹਾ ਹੈ। ਜਿਆਦਾ ਕੁਝ ਵਾਪਸ ਵੀ ਨਹੀਂ ਮਿਲ ਸਕਿਆ। ਇਕ ਪਾਸੇ ਪਤੀ ਦੀ ਅਯੋਗਤਾ

ਤੇ ਨਫ਼ਰਤ ਹੈ । ਦੂਜੇ ਪਾਸੇ ਤਰਫ ਸਭ ਕੁਝ ਦੇ ਦੇਣ ਤੇ ਵੀ ਭਗਤੀ ਵਿਲਾਸ ਉਸ ਦੀ ਪਰਵਾਹ ਨਹੀਂ ਕਰਦਾ । ਤੀਸਰੀ ਤਰਫ ਅਨਿਸਚਤ ਭਵਿੱਖ ਦੀ ਚਿੰਤਾ । ਭਗਵਤੀ ਅੰਮਾਂ ਸਭ ਕੁਝ ਸਪੱਸ਼ਟ ਰੂਪ ਨਾਲ ਸਮਝ ਰਹੀ ਹੈ । ਉਨ੍ਹਾਂ ਨੇ ਪੁੱਛਿਆ :

"ਕੀ ਪ੍ਰਾਈਵੇਟ ਸੈਕਟਰੀ ਨੂੰ ਨਹੀਂ ਮਿਲੇ ?"

ਚੀਫ਼ ਸੈਕਟਰੀ ਨੇ ਕਿਹਾ, "ਉਹ ਦੁਸ਼ਟ ਹੈ, ਧੋਖੇਬਾਜ਼ ਹੈ ।" ਭਗਵਤੀ ਅੰਮਾਂ ਨੂੰ ਵਿਸ਼ਵਾਸ ਹੈ, ਕਿ ਉਹ ਅਜਿਹਾ ਨਹੀਂ ਹੋਵੇਗਾ । ਉਸ ਨੂੰ ਵਿਸ਼ਵਾਸ ਨਹੀਂ, ਕਿ ਪ੍ਰਾਈਵੇਟ ਸੈਕਟਰੀ ਧੋਖਾ ਦੇਵੇਗਾ । ਇਕ ਪਲ ਉਸ ਦੇ ਦਿਮਾਗ਼ ਵਿਚ ਇਕ ਗੱਲ ਆਈ, ਕਿ ਹੋਰ ਪੈਸਾ ਲੈਣ ਲਈ ਡਰਾ ਰਿਹਾ ਹੋਵੇਗਾ । ਇਹ ਗੱਲ ਉਸ ਨੇ ਪਤੀ ਤੋਂ ਪੁੱਛੀ । ਪਤੀ ਨੇ ਚਿੜ੍ਹ ਕੇ ਕਿਹਾ, "ਮੈਨੂੰ ਨਹੀਂ ਪਤਾ ।"

ਭਗਵਤੀ ਅੰਮਾਂ ਨੂੰ ਗੁੱਸਾ ਆ ਗਿਆ । ਉਸ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਅਸਲੀਅਤ ਕੀ ਹੈ । ਕਾਰਨ ਜਾਣ ਕੇ ਉਸ ਦਾ ਹੱਲ ਲੱਭਣ ਲਈ ਉਸ ਦਾ ਦਿਮਾਗ਼ ਕੰਮ ਕਰਨ ਲੱਗਿਆ । ਪਤੀ ਨੂੰ ਵੀ ਸਹਾਰਾ ਨਹੀਂ ਦੇਂਦਾ—ਉਸ ਨੇ ਪੁੱਛਿਆ :

"ਫਿਰ ਪਤਾ ਹੀ ਕੀ ਹੈ ?"

"ਮੈਨੂੰ ਕੀ ਪਤਾ ਹੋਣਾ ਚਾਹੀਦਾ ਹੈ ? ਦੀਵਾਨ ਜੀ ਅਤੇ ਪ੍ਰਾਈਵੇਟ ਸੈਕਟਰੀ ਨੂੰ ਮੇਰੇ ਤੇ ਵਿਸ਼ਵਾਸ ਨਹੀਂ । ਇਹੋ ਗੱਲ ਹੈ ਹੋਰ ਕੁਝ ਨਹੀਂ । ਉਨ੍ਹਾਂ ਨੂੰ ਕਿਸੇ ਤੇ ਵਿਸ਼ਵਾਸ ਨਹੀਂ ।"

"ਵਿਸ਼ਵਾਸ ਨਹੀਂ ਹੈ ?"

"ਹਾਂ, ਵਿਸ਼ਵਾਸ ਨਹੀਂ ।"

ਲੱਗਦਾ ਹੈ ਭਗਵਤੀ ਅੰਮਾਂ ਨੂੰ ਗੁੰਝਲ ਸੁਲਝਾਣ ਦਾ ਰਸਤਾ ਮਿਲ ਗਿਆ । ਉਸ ਨੇ ਪੁੱਛਿਆ, "ਇਸ ਦਾ ਮਤਲਬ ?"

"ਇਸ ਦਾ ਮਤਲਬ, ਦੀਵਾਨ ਜੀ ਇਕ ਪਾਗਲ ਵਾਂਗ ਹੋ ਗਿਆ ਹੈ । ਇਹੋ ਉਸ ਨੂੰ ਅਜਿਹਾ ਬਣਾਇਆ ਗਿਆ ਹੈ ।

"ਕਿਸ ਨੇ ?"

"ਪ੍ਰਾਈਵੇਟ ਸੈਕਟਰੀ ਨੇ ।"

"ਵਿਸ਼ਵਾਸ ਨਹੀਂ ਆਉਂਦਾ, ਅਜਿਹਾ ਕਿਉਂ ਕਿਹਾ ?"

ਚੀਫ਼ ਸੈਕਟਰੀ ਨੂੰ ਗੁੱਸਾ ਆ ਗਿਆ, ਉਸ ਨੇ ਕਿਹਾ :

"ਵਿਸ਼ਵਾਸ ਹੈ ਨਹੀਂ, ਇਸ ਲਈ ।"

ਭਗਵਤੀ ਅੰਮਾਂ ਨੇ ਵੀ ਪਿੱਛਾ ਨਹੀਂ ਛੱਡਿਆ :

"ਇਹ ਕੀ ਹੈ ? ਮੈਂ ਇਹੀ ਪੁੱਛਿਆ ਹੈ ।"

"ਉਹ ਅਜਿਹਾ ਹੀ ਹੈ—ਇਸ ਪ੍ਰਾਂਤ ਵਿਚ ਸਾਰੇ ਲੋਕ ਕਾਂਗਰਸੀ ਨੇ, ਅਜਿਹਾ ਦੱਸਿਆ ਜਾ ਰਿਹਾ ਹੈ ।"

ਬੁੱਧੀਮਤੀ ਭਗਵਤੀ ਅੰਮਾਂ ਨੂੰ ਰੋਸ਼ਨੀ ਦੀ ਕਿਰਨ ਮਿਲੀ । ਉਸ ਨੇ ਇਕ ਮਾਰਗ ਦਾ ਨਿਰਦੇਸ਼ ਕੀਤਾ :

"ਤੁਹਾਨੂੰ ਕਹਿਣਾ ਚਾਹੀਦਾ ਹੈ ਕਿ ਤੁਸੀਂ ਅਜਿਹੇ ਨਹੀਂ ਹੋ। ਉਸਨੂੰ ਚੰਗੀ ਤਰ੍ਹਾਂ ਸਮਝਾਣਾ ਚਾਹੀਦਾ ਹੈ।"

"ਸਭ ਬੇਕਾਰ ! ਮੈਂ ਕੀ ਇਹ ਕਹਿਣ ਬੈਠਾ ਹਾਂ, ਕੀ ਬਗੈਰ ਸਮਝੇ ਬੈਠਾ ਹਾਂ ? ਤੇਰੀ ਸਮਝ ਵਿਚ ਕੁਝ ਨਹੀਂ ਆਏਗਾ।"

ਭਗਵਤੀ ਅੰਮਾਂ ਨੇ ਇਸ ਦਾ ਜੁਆਬ ਦਿੱਤਾ—ਕੁਝ ਦੇਰ ਮਗਰੋਂ ਚੀਫ਼ ਸੈਕਟਰੀ ਨੇ ਆਪਣੀ ਬਦਕਿਸਮਤੀ ਦਾ ਰੋਣ, ਰੋਣਾ ਸ਼ੁਰੂ ਕੀਤਾ :

"ਰੋਜ਼ਾਨਾ ਪੰਜ ਸੌ ਮੀਟਿੰਗਾਂ ਦੀ ਰਿਪੋਰਟ ਅਤੇ ਗੂੜ੍ਹ ਆਲੋਚਨਾ ਦੀ ਰਿਪੋਰਟ ਆਏਗੀ। ਸਾਰੀਆਂ ਇੱਥੇ ਹੀ ਸਿੱਧੀਆਂ ਆ ਰਹੀਆਂ ਨੇ। ਉਨ੍ਹਾਂ ਦੀ ਮੰਗ ਹੈ ਟੈਕਸ ਖਤਮ ਕੀਤੇ ਜਾਣ। ਬੱਚਿਆਂ ਨੂੰ ਸਕੂਲ ਨਾ ਭੇਜਣਾ, ਸਰਕਾਰੀ ਦਫ਼ਤਰ ਦੇ ਬਾਹਰ ਧਰਨਾ ਦੇਣਾ, ਕਾਨੂੰਨ ਤੋੜਨਾ ਆਦਿ। ਇਹ ਸਾਰੇ ਉਨ੍ਹਾਂ ਦੇ ਕੰਮ ਨੇ। ਉਹ ਸਾਰੇ ਇੱਕਠੇ ਹੋ ਗਏ ਹੋਣਗੇ। ਇਨ੍ਹਾਂ ਸਾਰਿਆਂ ਦਾ ਸਾਹਮਣਾ ਕਰਨਾ ਚਾਹੀਦਾ ਹੈ। ਇਸ ਬਾਰੇ ਕੁਝ ਲਿਖ ਕੇ ਭੇਜਣਾ ਚਾਹੀਦਾ ਹੈ ਜਾਂ ਨਹੀਂ ? ਦੋਹਾਂ ਵਿਚੋਂ ਕੋਈ ਵੀ ਨਹੀਂ ਕਰ ਸਕਦਾ। ਲਿਖ ਕੇ ਭੇਜਿਆ ਜਾਵੇ ਤਾਂ ਮੁਸੀਬਤ ਆ ਜਾਵੇਗੀ। ਜਾਂ ਫਿਰ ਦੋਸ਼ੀ ਕਰਾਰ ਦੇ ਦਿੱਤਾ ਜਾਵੇਗਾ ਕਿ ਛੁਪਾਇਆ ਹੈ। ਮੈਂ ਪਾਗਲ ਹੁੰਦਾ ਜਾ ਰਿਹਾ ਹਾਂ।"

ਉਸ ਨੇ ਵਾਲ ਪੁਟਦੇ ਹੋਏ, ਦੰਦ ਕਚੀਚ ਕੇ ਬੋਲਣਾ ਬੰਦ ਕੀਤਾ।

ਸੱਤਿਆਨਾਸ, ਮੈਨੂੰ ਇਹ ਪਦਵੀ ਨਹੀਂ ਸੀ ਚਾਹੀਦੀ। ਤੂੰ ਮੁਸੀਬਤ ਸਹੇੜੀ ਹੈ। ਕੱਲ੍ਹ ਨੂੰ ਭੇਜੇ ਜਾਣ ਵਾਲੇ ਕਾਗਜ਼ਾਂ ਦਾ ਕੋਈ ਨਹੀਂ ਹੋ ਸਕਿਆ। ਮੇਰੇ ਕੋਲੋਂ ਕੁਝ ਨਹੀਂ ਹੋਵੇਗਾ।"

ਭਗਵਤੀ ਅੰਮਾਂ ਚਿੰਤਾ ਮਗਨ ਹੋ ਕੇ ਬੈਠ ਗਈ। ਅਜਿਹਾ ਨਹੀਂ ਲੱਗਦਾ ਕਿ ਪਤੀ ਦਾ ਕਿਹਾ ਸਭ ਕੁਝ ਉਸ ਦੇ ਮਨ ਵਿਚ ਬੈਠ ਗਿਆ ਹੈ। ਸਥਿਤੀ ਦੀ ਵਾਸਤ-ਵਿਕਤਾ ਉਹ ਚੰਗੀ ਤਰ੍ਹਾਂ ਸਮਝ ਰਹੀ ਸੀ। ਉਹ ਜਾਣਦੀ ਹੈ ਕਿ ਪਤੀ ਵਿਚ ਹਿੰਮਤ ਨਹੀਂ ਹੈ। ਇਹ ਬਿਲਕੁਲ ਸੱਚ ਹੈ। ਕ੍ਰਿਸ਼ਨਨ ਨਾਇਰ ਇਸ ਕੰਮ ਦੇ ਯੋਗ ਨਹੀਂ। ਸ਼ਾਇਦ ਇਸ ਅਯੋਗਤਾ ਦਾ ਅਭਾਵ ਦੂਜਿਆਂ ਨਾਲੋਂ ਵਧੇਰੇ ਉਸ ਦੀ ਪਤਨੀ ਸਮਝਦੀ ਹੈ। ਪੂਰਾ ਪ੍ਰਾਂਤ ਪਹਿਲਾਂ ਨਾਲੋਂ ਅਧਿਕ ਅਸ਼ਾਂਤ ਹੋ ਰਿਹਾ ਹੈ। ਅਜਿਹੀ ਹਾਲਤ ਵਿਚ ਕਿਸੇ ਵੀ ਕਠਿਨਾਈ ਦਾ ਸਾਹਮਣਾ ਕਰਨ ਦੀ ਹਿੰਮਤ ਹੋਣੀ ਚਾਹੀਦੀ ਹੈ। ਪਰ ਉਸ ਦੇ ਪਤੀ ਵਿਚ ਮਹਿਜ ਹਿੰਮਤ ਨਹੀਂ ਹੈ। ਉਹ ਡਰਾਕਲ ਹੈ, ਇਹ ਵੀ ਠੀਕ ਹੈ। ਕਿਸੇ ਵੀ ਪਲ ਉਸ ਦਾ ਅਸਤਿਤਵ ਡਿੱਗ ਕੇ ਲਹਿਰਾਂ 'ਚ ਡੁੱਬ ਜਾਵੇਗਾ। ਦੀਵਾਨ ਜੀ ਵੀ ਮੁਸ਼ਕਿਲ ਵਿਚ ਫਸਿਆ ਹੋਇਆ ਹੈ। ਕੀ ਇਸ ਥੱਕੇ ਹੋਏ ਆਦਮੀ ਵਿਚ ਜੇਰਾ ਤੇ ਉਤਸਾਹ ਪੈਦਾ ਕੀਤਾ ਜਾ ਸਕਦਾ ਹੈ ?

ਕ੍ਰਿਸ਼ਨਨ ਨਾਇਰ ਦੇ ਕਹਿਣ ਮੁਤਾਬਿਕ, ਅੱਜ ਤਕ ਦੀ ਕਮਾਈ ਉਹ ਬਲੀਦਾਨ ਕਰ ਚੁੱਕੀ ਹੈ। ਕੀ ਸਿਰਫ ਸੋਨਾ ਤੇ ਪੈਸਾ ਹੀ ਬਲੀਦਾਨ ਕੀਤਾ ਸੀ ? ਭਗਵਤੀ ਅੰਮਾਂ ਨੇ ਯਾਦ ਕੀਤਾ। ਉਸ ਨੇ ਬੇਮਨ ਨੂੰ ਕੁਝ ਹੋਰ ਵੀ ਬਲੀਦਾਨ ਕੀਤਾ ਸੀ। ਉਸ ਬਾਰੇ ਭਗਵਤੀ ਅੰਮਾਂ ਨੇ ਨਫ਼ਰਤ ਨਾਲ ਯਾਦ ਕੀਤਾ। ਉਹ ਪੂਰਾ ਜਾਨਵਰ ਹੈ। ਉਸ ਦੀ ਗੰਧ ਵੀ ਉਸ ਨੂੰ ਪਸੰਦ ਨਹੀਂ। ਉਸ ਨੂੰ ਇਕ ਤਰੀਮਤ ਨਾਲ ਪਿਆਰ ਕਰਨ

ਲਈ ਥਾਂ ਤੇ ਵਕਤ ਦਾ ਵੀ ਪਤਾ ਨਹੀਂ। ਦਿਮਾਗ ਦਾ ਖਾਨਾ ਹੀ ਨਹੀਂ। ਇਸ ਵਿਚ ਸ਼ੱਕ ਹੈ ਕਿ ਉਹ ਕਿਸੇ ਤ੍ਰੀਮਤ ਨੂੰ ਪਿਆਰ ਕਰ ਸਕੇਗਾ। ਉਹ ਚਾਹੁੰਦਾ ਹੈ ਕਿ ਉਸ ਦੇ ਤੇ ਭਗਵਤੀ ਦੇ ਪਿਆਰ ਬਾਰੇ ਦੋ ਚਾਰ ਲੋਕਾਂ ਨੂੰ ਪਤਾ ਹੋਵੇ। ਇਸੇ ਵਿਚ ਉਸ ਨੂੰ ਅਨੰਦ ਮਿਲਦਾ ਹੈ। ਭਗਵਤੀ ਅੰਮਾਂ ਨੂੰ ਇਕ ਨਵੇਂ ਡਰ ਦਾ ਸਾਹਮਣਾ ਕਰਨਾ ਪੈਣਾ ਹੈ। ਉਸ ਦੇ ਪ੍ਰੇਮੀ ਦੇ ਦੋਸਤ ਤਾਮਿਲ ਪ੍ਰਾਂਤ ਤੋਂ ਆਉਣਗੇ। ਭਗਵਤੀ ਅੰਮਾਂ ਦਵਾਰਾ 'ਹਾਏ ਵੇ' ਕਹਿ ਕੇ ਨਫ਼ਰਤ ਪ੍ਰਗਟ ਕਰਨ ਤੇ ਪ੍ਰੇਮੀ ਨਫ਼ਰਤ ਨਾਲ ਕੁਝ ਸ਼ਬਦ ਬੁੜ ਬੁੜ ਕਰਦਾ ਹੈ।

"ਕੁਝ ਵੀ ਹੋਵੇ ਤੂੰ ਇਕ ਮਲਿਆਲੀ ਤ੍ਰੀਮਤ ਏਂ।"

ਭਗਵਤੀ ਅੰਮਾਂ ਨੇ ਬਨਾਵਟੀ ਹਾਸਾ ਹੱਸਿਆ। ਜੇ ਫਿਰ ਉਸ ਦਾ ਤਾਮਿਲ ਦੋਸਤ ਆਏ ਤਾਂ? ਇਹ ਗੱਲ ਕੁਝ ਦਿਨਾ ਤੋਂ ਭਗਵਤੀ ਅੰਮਾਂ ਨੂੰ ਬੇਚੈਨ ਕਰ ਰਹੀ ਸੀ। ਦੀਵਾਨ ਜੀ ਦੇ ਪ੍ਰਾਈਵੇਟ ਸੈਕਟਰੀ ਉਸ ਦੋਸਤ ਨਾਲ ਕਿਸੇ ਦਿਨ ਵੀ ਆ ਸਕਦੇ ਨੇ ਉਹ ਸੋਚ ਰਹੀ ਸੀ ਕਿ ਉਸ ਮੌਕੇ ਕਿਦਾਂ ਦਾ ਵਤੀਰਾ ਅਖਤਿਆਰ ਕਰਨਾ ਚਾਹੀਦਾ ਹੈ। ਉਹ ਕਿਸੇ ਵੀ ਫ਼ੈਸਲੇ ਤੇ ਨਾ ਪਹੁੰਚ ਸਕੀ। ਉਸ ਨਾਵਾਕਿਫ ਤਾਮਿਲ ਦੋਸਤ ਦੇ ਸਾਹਮਣੇ ਪ੍ਰੇਸ਼ਾਨੀ ਵਿਚ ਪੈ ਜਾਣ ਤੋਂ ਇਵਾਲਾ ਹੋਰ ਗੱਲਾਂ ਉਸ ਨੂੰ ਯਾਦ ਨਹੀਂ ਆ ਰਹੀਆ ਸਨ।

ਪਤੀ ਦੇ ਕਹਿਣ ਅਨੁਸਾਰ ਪਦ-ਉਨਤੀ ਨਹੀਂ ਚਾਹੀਦੀ ਸੀ। ਸੱਤਿਆਗ੍ਰਹਿ ਵਿਚ ਪੈ ਕੇ ਗਲਤੀ ਹੋ ਗਈ! ਬਚਪਨ ਤੋਂ ਰਾਜਮਹੱਲ ਵਿਚ ਬੈਠਣ ਦੀ ਇੱਛਾ ਨੂੰ ਉਸ ਨੇ ਯਾਦ ਕੀਤਾ। ਉਸ ਨੂੰ ਕੋਈ ਪਤਾ ਨਹੀਂ ਕਿ ਇਹ ਰਾਜਮਹੱਲ ਉਸ ਦੇ ਦਿਲ ਵਿਚ ਕਿਵੇਂ ਆ ਵਸਿਆ। ਭਗਵਤੀ ਅੰਮਾਂ ਨੇ ਯਾਦ ਕੀਤਾ ਕਿ ਚਿੜੀਆਘਰ ਜਾਂਦੇ ਵਕਤ, ਉਸ ਸੜਕ ਤੋਂ ਗੁਜਰਦੇ ਹੋਏ ਇਕ ਵਿਸ਼ਾਲ ਮਹੱਲ ਨੂੰ ਹੈਰਾਨੀ ਨਾਲ ਦੇਖ ਕੇ, ਉਸ ਦੇ ਮਨ ਵਿਚ ਅਜਿਹੀ ਭਾਵਨਾ ਆਈ ਹੋਵੇਗੀ। ਇਹ ਇਕ ਤਰ੍ਹਾਂ ਦਾ ਜੋਸ਼ ਸੀ। ਜਿਸ ਦਾ ਅੰਤ ਪਾ ਸਕਣਾ ਅਸੰਭਵ ਸੀ। ਭਗਵਤੀ ਅੰਮਾਂ ਨੇ ਅਤੀਤ ਤੇ ਇਕ ਨਜ਼ਰ ਮਾਰੀ। ਇਹ ਉਤਸੁਕਤਾ ਹੀ ਉਸ ਦੀ ਹਿੰਮਤ ਸੀ। ਪਰ ਇਸ ਨਾਲ ਉਸ ਤੋਂ ਕਈ ਗਲਤੀਆਂ ਵੀ ਹੋ ਗਈਆਂ। ਸਭ ਤੋਂ ਵੱਡੀ ਗਲਤੀ ਅੱਜ ਹੋਈ ਹੈ। ਫਿਰ ਇਸ ਅੱਜ ਦੀ ਅਵਸਥਾ ਬਰਕਰਾਰ ਰੱਖਣ ਲਈ ਪਤਾ ਨਹੀਂ ਕੀ ਕੀ ਕਰਨਾ ਪਵੇਗਾ।

ਸ਼ਾਇਦ ਉਸ ਦਿਨ ਭਗਵਤੀ ਅੰਮਾਂ ਆਪਣੀ ਜ਼ਿੰਦਗੀ ਦੀ ਕੀਮਤ ਪਹਿਲੀ ਵੇਰ ਆਂਕ ਰਹੀ ਸੀ। ਅਜਿਹੀ ਗੰਭੀਰ ਅਵਸਥਾ ਕਦੇ ਨਹੀਂ ਸੀ ਆਈ। ਇਸ ਤੋਂ ਪਹਿਲਾਂ ਜ਼ਿੰਦਗੀ ਤੇਜ਼ੀ ਨਾਲ ਗੁਜਰ ਰਹੀ ਸੀ। ਇਸ ਤੇਜ਼ੀ ਵਿਚ ਉਹ ਪਤੀ ਨੂੰ ਵੀ ਖਿਚ ਕੇ ਲਈ ਜਾ ਰਹੀ ਸੀ। ਅੱਜ ਪਤੀ ਹੀ ਨਹੀਂ, ਭਗਵਤੀ ਅੰਮਾਂ ਖੁਦ ਵੀ ਉਦਾਸ ਹੋ ਗਈ। ਇਸ ਦੀ ਥਕਾਵਟ ਕਾਰਨ ਅਨਜਾਣੇ ਹੀ ਆਤਮ-ਨਿਰੀਖਣ ਵੱਲ ਖਿਸਕ ਗਈ। ਅਜਿਹੀ ਜ਼ਿੰਦਗੀ ਕਿਉਂ ਠੀਕ ਸੀ? ਕੀ ਇਹ ਤ੍ਰੀਮਤ ਲਈ ਅਨੁਕੂਲ ਸੀ? ਉਸ ਨੇ ਰਸਤਾ ਭੁੱਲ ਕੇ ਡਿੱਗ ਜਾਣ ਵਾਲੀ ਘਟਨਾ ਯਾਦ ਕੀਤੀ। ਇਹ ਗੱਲ ਪਹਿਲਾਂ ਯਾਦ ਆ ਜਾਂਦੀ ਤਾਂ ਕਿੰਨਾ ਚੰਗਾ ਹੁੰਦਾ—ਉਸ ਨੇ ਸੋਚਿਆ—ਪਤੀ ਵਿਚਾਰੇ

ਮੇਜ਼ ਤੇ ਸਿਰ ਸੁੱਟੀ ਬੈਠੇ ਨੇ। ਉਹ ਸਿੱਧੇ ਸਾਦੇ ਆਦਮੀ ਨੇ। ਜੀਵਨ-ਗੱਡੀ ਖਿਚ ਖਿਚ ਕੇ ਥੱਕ ਗਏ ਨੇ। ਇਹ ਰਸਤਾ ਤੈਅ ਕਰਨ ਦੀ ਹਿੰਮਤ ਉਨ੍ਹਾਂ ਵਿਚ ਨਹੀਂ ਰਹੀ। ਉਸ ਪੁਰਸ਼ ਨੇ ਕਦੇ ਆਪਣੀ ਪਤਨੀ ਨੂੰ ਡਾਂਟਿਆ ਤਕ ਨਹੀਂ। ਕਿਸੇ ਗੱਲ ਤੋਂ ਰੋਕਿਆ ਵੀ ਨਹੀਂ। ਪਤਨੀ ਦੇ ਤੌਰ-ਤਰੀਕਿਆਂ ਤੇ ਨਜ਼ਰ ਨਹੀਂ ਰੱਖੀ। ਉਸ ਤੋਂ ਡਰਨ ਦੀ ਉਹਨੂੰ ਅੱਜ ਤਕ ਲੋੜ ਹੀ ਨਹੀਂ ਪਈ। ਕਈ ਅਜਿਹੇ ਮੌਕੇ ਆਏ ਵੀ। ਪਰ ਸ਼ਾਇਦ ਉਨ੍ਹਾਂ ਇਕ ਕੰਨ ਤੇ ਅੱਖ ਬੰਦ ਕਰ ਰੱਖੀ ਸੀ! ਉਹ ਸਭ ਕੁਝ ਜਾਣਦੇ ਹੋਏ ਵੀ ਅਨਜਾਣ ਬਣੇ ਰਹਿੰਦੇ ਸਨ। ਭਗਵਤੀ ਅੰਮਾਂ ਕ੍ਰਿਸ਼ਨਨ ਨਾਇਰ ਨੂੰ ਧਿਆਨ ਨਾਲ ਬੈਠੀ ਦੇਖ ਰਹੀ ਸੀ।

ਅਜਿਹੀਆਂ ਗਲਤੀਆਂ ਦੀਆਂ ਘਟਨਾਵਾਂ ਅਧਿਕ ਨਹੀਂ ਹਨ। ਪਰ ਇਹ ਸਾਰੀਆਂ ਗਲਤੀਆਂ ਕਿਸ ਲਈ ਕੀਤੀਆਂ ਗਈਆਂ ਸਨ? ਉਨਤੀ ਲਈ। ਕੀ ਸਿਰਫ ਉਸ ਲਈ ਹੀ? ਭਗਵਤੀ ਅੰਮਾਂ ਤਾਂ ਅਜਿਹਾ ਵੀ ਨਹੀਂ ਕਹਿ ਸਕਦੀ। ਕਦੇ ਪਹਿਲਾਂ ਉਸ ਨੇ ਇਕ ਆਦਮੀ ਨਾਲ ਪਿਆਰ ਕੀਤਾ ਸੀ। ਉਸ ਅਵੇਸ਼ ਦੇ ਖਹੁਰੇਪਨ ਦਾ ਅਜੇ ਤਕ ਉਸ ਦੇ ਦਿਮਾਗ 'ਚੋਂ ਪਤਨ ਨਹੀਂ ਹੋਇਆ। ਉਸ ਨੇ ਗਹਿਰਾ ਸਾਹ ਭਰਿਆ।

ਉਹ ਡਰ ਰਹੀ ਸੀ ਕਿ ਕਿਤੇ ਉਹ ਫਿਰ ਉਸ ਤਾਮਿਲ ਵਾਲੇ ਹੱਥੀਂ ਨਾ ਚੜ੍ਹ ਜਾਵੇ। ਸਭ ਕੁਝ ਉੱਜੜ ਗਿਆ। ਉਸ ਦੇ ਹੱਥਾਂ ਵਿਚ ਫਸਣ ਤੋਂ ਬਚਣ ਦਾ ਕੋਈ ਰਸਤਾ ਨਹੀਂ। ਇਨਕਾਰ ਕਰਨ ਤੇ ਉਹ ਸੱਪ ਬਣ ਜਾਵੇਗਾ।

ਜਦ ਚਿੰਤਾ ਹੋਈ ਤਾਂ ਭਗਵਤੀ ਅੰਮਾਂ ਨੇ ਉਮੀਦ ਕੀਤੀ ਕਿ ਕਾਂਗਰਸ ਵਿਜਈ ਹੋ ਜਾਵੇ। ਇਹ ਦੀਵਾਨ ਜੀ ਚਲੇ ਜਾਣਗੇ ਤਾਂ ਨਾਲ ਹੀ ਉਹ ਤਾਮਿਲ ਵਾਲਾ ਵੀ ਚਲਾ ਜਾਵੇਗਾ। ਪਰ ਉਸ ਤੋਂ ਪਹਿਲਾਂ ਹੀ ਨੀਹਾਂ ਤਿੜਕ ਕੇ ਮਹਿਲ ਡਿੱਗ ਚੁੱਕਾ ਹੋਵੇਗਾ।

ਅਗਲੇ ਦਿਨ ਕੇਸ਼ਵ ਪਿੱਲੈ ਸਵੇਰੇ ਜਲਦੀ ਪਾਰਕਵਿਊ ਪਹੁੰਚਿਆ। ਚੀਫ਼ ਸੈਕਟਰੀ ਫਾਈਲ ਦੇਖ ਰਹੇ ਨੇ। ਭਗਵਤੀ ਅੰਮਾਂ ਕੋਲ ਬੈਠੀ ਹੈ। ਉਹ ਉਦਾਸ ਤੇ ਚੁੱਪ ਹੈ। ਕੁਝ ਦੇਰ ਕੇਸ਼ਵ ਪਿੱਲੈ ਉੱਥੇ ਖੜ੍ਹਾ ਰਿਹਾ। ਚੀਫ਼ ਸੈਕਟਰੀ ਕੁਝ ਨਾ ਬੋਲਿਆ। ਪਿੱਲੈ ਨੂੰ ਇੰਜ ਲੱਗਿਆ ਜਿਵੇਂ ਉਸ ਦਾ ਇੱਥੇ ਕੋਈ ਕੰਮ ਨਹੀਂ ਹੈ। ਜਿਵੇਂ ਮਾਲਕ ਨੇ ਉਸ ਨੂੰ ਕੰਮ ਤੋਂ ਛੁੱਟੀ ਕਰ ਦਿੱਤੀ ਹੋਵੇ। ਸਿਰਫ ਇਕ ਕਾਗ਼ਜ਼ ਤੇ ਹੁਕਮ ਲਿਖਣਾ ਬਾਕੀ ਹੈ—ਬਸ।

ਕੇਸ਼ਵ ਪਿੱਲੈ ਇਹ ਚੁੱਪ ਸਹਿਨ ਨਹੀਂ ਕਰ ਸਕਿਆ। ਇਸ ਅਵਸਥਾ ਵਿਚ ਇਕ ਸ਼ਬਦ ਉਸ ਦੇ ਮੂੰਹੋਂ ਨਿਕਲਿਆ:

"ਇਕ ਗੱਲ ਕਹਿਣੀ ਹੈ।"

ਚੀਫ਼ ਸੈਕਟਰੀ ਨੇ ਸਿਰ ਚੁੱਕ ਕੇ ਦੇਖਦੇ ਹੋਏ ਪੁੱਛਿਆ:

"ਹੂੰ?"

"ਕਾਂਗਰਸੀਆਂ ਦੀਆਂ ਥਾਂ ਥਾਂ ਸਭਾਵਾਂ ਹੋ ਰਹੀਆਂ ਨੇ, ਇਹ ਸਭਾਵਾਂ ਖਤਮ ਕਰਕੇ ਭਾਸ਼ਨ ਨਹੀਂ ਹੋਣ ਦੇਣੇ ਚਾਹੀਦੇ।"

ਉਸ ਨੂੰ ਲੱਗਿਆ ਜਿਵੇਂ ਮਾਲਕ ਤੇ ਮਾਲਕਨ ਵੀ ਇਹੋ ਗੱਲ ਸੋਚ ਰਹੇ ਨੇ। ਉਨ੍ਹਾਂ ਨੂੰ ਇਹ ਗੱਲ ਭਾ ਗਈ। ਕੇਸ਼ਵ ਪਿੱਲੈ ਇਸ ਤੇ ਉਨ੍ਹਾਂ ਦੇ ਵਿਚਾਰ ਜਾਨਣ ਲਈ ਰੁਕ ਗਿਆ। ਉਸ ਨੇ ਫਿਰ ਕਿਹਾ, "ਸਾਰੇ ਨੇਤਾ ਨੌਕਰੀ ਲਈ ਬੇਨਤੀ ਕਰ ਚੁੱਕੇ ਨੇ, ਉਨ੍ਹਾਂ ਨੂੰ ਨੌਕਰੀ ਦੇ ਦੇਣੀ ਚਾਹੀਦੀ ਹੈ।"

ਮਾਲਕ ਨੂੰ ਇਕ ਹੋਰ ਰਸਤਾ ਵੀ ਮਿਲ ਗਿਆ।

ਕੇਸ਼ਵ ਪਿੱਲੈ ਨੇ ਅੱਗੋਂ ਕਿਹਾ :

"ਮਗਰੋਂ ਰਹਿੰਦੇ ਬਾਕੀ ਲੋਕਾਂ ਨੂੰ ਜੇਲ੍ਹ ਵਿਚ ਬੰਦ ਕਰ ਦੇਣਾ ਚਾਹੀਦਾ ਹੈ।

ਉਸ ਨੂੰ ਲੱਗਿਆ ਜਿਵੇਂ ਕੌਂਚਮਾ ਅਤੇ ਮਾਲਕ ਦਾ ਚਿਹਰਾ ਪ੍ਰਸੰਨਤਾ ਨਾਲ ਖਿੜ ਗਿਆ ਹੈ। ਉਨ੍ਹਾਂ ਨੇ ਇਕ ਦੂਸਰੇ ਦੇ ਚਿਹਰੇ ਵੱਲ ਦੇਖਿਆ।

ਕੇਸ਼ਵ ਪਿੱਲੈ ਇਕਦਮ ਚੁੱਪ ਹੋ ਗਿਆ। ਲੱਗਦਾ ਹੈ ਕਿ ਉਹ ਭੁੱਲ ਗਿਆ ਹੈ।

ਅਚਾਨਕ ਉਸ ਨੂੰ ਇਕ ਗੱਲ ਹੋਰ ਯਾਦ ਆਈ :

"ਜਿਹੜੇ ਲੋਕ ਕਾਂਗਰਸ ਨੂੰ ਪੈਸਾ ਦੇਂਦੇ ਨੇ, ਉਨ੍ਹਾਂ ਨੂੰ ਖਤਮ ਕਰਨਾ ਜ਼ਰੂਰੀ ਹੈ। ਅਜਿਹੀ ਲੋਕਾਂ ਦੇ ਨਾਵਾਂ ਦੀ ਸੂਚੀ ਪੁਲਿਸ ਦੇ ਦਫ਼ਤਰ ਵਿਚ ਆਈ ਹੈ।"

ਕੁਝ ਦੇਰ ਮਾਲਕ ਚਿੰਤਾ 'ਚ ਫਸਿਆ ਰਿਹਾ। ਕੇਸ਼ਵ ਪਿੱਲੈ ਦੇ ਨਿਰਦੇਸ਼ਾਂ ਨੇ ਉਸ ਨੂੰ ਸੋਚਣ ਲਈ ਮਜ਼ਬੂਰ ਕਰ ਦਿੱਤਾ।

ਉਨ੍ਹਾਂ ਨੇ ਪੁੱਛਿਆ :

"ਇਹ ਯੋਜਨਾ ਤੈਨੂੰ ਕਿਥੋਂ ਮਿਲੀ ?"

"ਓਹੋ !" ਕੇਸ਼ਵ ਪਿੱਲੈ ਨੇ ਕਿਹਾ, "ਕੱਲ੍ਹ ਰਾਤ, ਮੈਂ ਇਸ ਬਾਰੇ ਸੋਚਦਾ ਰਿਹਾ ?"

ਆਪਣੀ ਪਤਨੀ ਤੋਂ ਚੀਫ਼ ਸੈਕਟਰੀ ਨੇ ਪੁੱਛਿਆ :

"ਇਹ ਸਭ ਠੀਕ ਹੈ ਪਰ ਇਸ ਨੂੰ ਅਮਲ ਵਿਚ ਲਿਆਉਣਾ ਹੈ।"

ਭਗਵਤੀ ਅੰਮਾਂ ਨੇ ਕਿਹਾ :

"ਅਮਲ ਵਿਚ ਹੀ ਤਾਂ ਲਿਆਉਣਾ ਹੈ। ਨਹੀਂ ਤਾਂ ਕੰਮ ਕਿਵੇਂ ਚੱਲੇਗਾ।"

ਪਲ ਕੁ ਮਗਰੋਂ ਚੀਫ਼ ਸੈਕਟਰੀ ਨੇ ਕਿਹਾ:

"ਨੀਤੀ ਅਤੇ ਨਿਆਂ ਦੇ ਵਿਰੁੱਧ ਹੈ, ਇਹ ਸਭ ਕੁਝ।"

ਭਗਵਤੀ ਅੰਮਾਂ ਨੇ ਡਾਂਟਦੀ ਹੋਈ ਨੇ ਕਿਹਾ :

"ਨੀਤੀ ਤੇ ਨਿਆਂ ਦਾ ਪਾਲਨ ਕਰੀਏ ਤਾਂ ਡੁੱਬ ਕੇ ਮਰ ਜਾਈਏ।"

ਕ੍ਰਿਸ਼ਨਨ ਨਾਇਰ ਕੁਝ ਸੋਚ ਰਹੇ ਸਨ। ਉਦੋਂ ਹੀ ਭਗਵਤੀ ਅੰਮਾਂ ਨੇ ਕਿਹਾ, "ਚੰਗੀ ਤਰ੍ਹਾਂ ਸੋਚ ਵਿਚਾਰ ਕੇ ਇਕ ਵਿਸਤਾਰ ਪੂਰਵਕ ਰਿਪੋਰਟ ਭੇਜਣੀ ਚਾਹੀਦੀ ਹੈ। ਇਸ ਤਰ੍ਹਾਂ ਸਾਡਾ ਕੰਮ ਠੀਕ ਹੋ ਜਾਵੇਗਾ।

"ਹਾਂ।"

ਉਦੋਂ ਹੀ ਕਿੱਟੂ ਮਾਮੇ ਦੇ ਸ਼ਬਦ "ਉਹ ਭਾਗਾਂਵਾਲੀ ਹੈ" ਫਿਰ ਕੇਸ਼ਵ ਪਿੱਲੈ ਦੇ ਕੰਨਾਂ ਵਿਚ ਗੂੰਜਣ ਲੱਗੇ।

# 15

ਅਕਸਰ, ਜ਼ਿੰਦਗੀ ਵਿਚ ਉਲਝਣ ਪੈਦਾ ਕਰਨ ਵਾਲੀਆਂ ਘਟਨਾਵਾਂ ਘਟਦੀਆਂ ਹੀ ਰਹਿੰਦੀਆਂ ਨੇ। ਕੋਈ ਥੱਲੇ ਡਿੱਗ ਪੈਂਦਾ ਹੈ ਤੇ ਕੋਈ ਅੰਤਾ ਦਾ ਉਚਾ ਉਠ ਜਾਂਦਾ ਹੈ। ਇਸੇ ਤਰ੍ਹਾਂ ਜਦੋਂ ਜੰਗ ਲੱਖਾਂ ਪਰਿਵਾਰਾਂ ਨੂੰ ਬੇਸਹਾਰਾ ਕਰ ਦੇਂਦੀ ਹੈ ਤਾਂ ਅਨੇਕਾਂ ਲੋਕ ਅਨੰਦ ਭੋਗਦੇ ਨੇ। ਅਜਿਹੇ ਲੋਕਾਂ ਲਈ ਜੰਗ ਇਕ ਖੇਡ੍ਹ ਹੈ। ਪੂਰੇ ਪ੍ਰਾਂਤ ਵਿਚ ਸਰਕਾਰ ਨੇ ਜਲੂਸਾਂ ਤੇ ਸਮੇਲਨਾ ਦਾ ਵਿਰੋਧ ਕੀਤਾ। ਸਰਕਾਰ ਨੂੰ ਹੀ ਇਸ ਦਾ ਕਾਰਨ ਦੱਸਣਾ ਚਾਹੀਦਾ ਹੈ। ਕਾਂਗਰਸ ਦਵਾਰਾ ਕੀਤੀਆਂ ਗਈਆਂ ਸਾਰੀਆਂ ਸਭਾਵਾਂ ਵਿਚ ਪੱਥਰ ਮਾਰੇ ਗਏ ਤੇ ਖਲਬਲੀ ਮਚਾਈ ਗਈ। ਪੁਲਿਸ ਨੂੰ ਹਾਲਾਤ ਸਾਂਵੇ ਬਣਾਈ ਰੱਖਣ ਲਈ ਸਖਤੀ ਕਰਨੀ ਪਈ। ਲਾਠੀ ਚਾਰਜ ਤੇ ਗੋਲੀ ਚਲਾਈ ਗਈ। ਕਈ ਥਾਵਾਂ ਤੇ ਲੋਕ ਮਾਰੇ ਗਏ। ਪਰ ਕਾਂਗਰਸ ਨੇ ਹਾਰ ਨਾ ਮੰਨੀ। ਉਨ੍ਹਾਂ ਨੇ ਰੋਕਾਂ ਦੀ ਉਲੰਘਣਾ ਕੀਤੀ। ਨੇਤਾਵਾਂ ਤੋਂ ਹੋਰ ਅਨੇਕਾ ਜੇਲਾਂ ਵਿਚ ਬੰਦ ਕੀਤੇ ਗਏ। ਹੱਥ ਆਏ ਲੋਕਾਂ ਨੂੰ ਸਰਕਾਰ ਨੇ ਚੁੱਪ-ਚਾਪ ਨਹੀਂ ਛੱਡ ਦਿੱਤਾ। ਪ੍ਰਾਂਤ ਦੀ ਸਾਂਤੀ ਖਤਮ ਹੋ ਗਈ। ਕੇਸ਼ਵ ਪਿੱਲੈ ਦੀ ਕਿਸਮਤ ਦੇ ਸਿਤਾਰੇ ਲਈ ਇਕ ਚੰਗਾ ਮੌਕਾ ਸੀ।

ਕੇਸ਼ਵ ਪਿੱਲੈ ਨੇ ਪ੍ਰਸ਼ਾਦ ਨੂੰ ਵਸ ਵਿਚ ਕਰ ਲਿਆ। ਇਹ ਕਿਵੇਂ ਹੋਇਆ, ਜੇ ਕਿਹਾ ਜਾਵੇ ਤਾਂ ਇਹੋ ਕਿਹਾ ਜਾਵੇਗਾ ਕਿ ਕਿੱਟੂ ਮਾਮੇ ਅਨੁਸਾਰ ਉਸ ਦੀ ਕਿਸਮਤ ਕਰਕੇ ਹੀ ਹੋਇਆ ਹੈ। ਉਸ ਵੱਡੇ ਚਾਲਬਾਜ਼ ਪ੍ਰਸਾਦ ਦੁਆਰਾ ਕਾਂਗਰਸ ਦਾ ਵਿਰੋਧ ਕਰਵਾਣ ਵਿਚ ਕੋਈ ਮੁਸ਼ਕਿਲ ਨਾ ਹੋਈ। ਕੇਸ਼ਵ ਪਿੱਲੈ ਨੇ ਅਨੁਭਵ ਕੀਤਾ ਕਿ ਇਹ ਗੱਲ ਕਲੇਸ਼ ਤੋਂ ਖਾਲੀ ਨਹੀਂ ਹੈ। ਪ੍ਰਸ਼ਾਦ ਨਾਲ ਵਿਦਿਆਰਥੀ ਸੰਘ ਦੇ ਤਿੰਨ ਚਾਰ ਨੇਤਾ ਵੀ ਆ ਗਏ। ਇਸ ਤਰ੍ਹਾਂ ਇਹ ਕਾਂਗਰਸ ਵਕਤੀ ਰੂਪ ਵਿਚ ਥੱਕ ਹਾਰ ਗਈ। ਚੀਫ਼ ਸੈਕਟਰੀ ਨੇ ਇਕ ਨੇਤਾ ਨੂੰ ਪਕੜ ਕੇ ਦੀਵਾਨ ਜੀ ਨੂੰ ਸੌਂਪ ਦਿੱਤਾ। ਇਹ ਪ੍ਰਸਤਾਵਨਾ ਦੀਵਾਨ ਜੀ ਨੇ ਲਿਖੀ। ਕਾਂਗਰਸ ਦਾ ਯਥਾਰਥਕ ਰੂਪ, ਕਾਂਗਰਸ ਦੀਆਂ ਸਾਰੀਆਂ ਗੂੜ੍ਹ ਗੱਲਾਂ ਜਾਨਣ ਵਾਲੇ ਇਕ ਆਦਮੀ ਦੁਆਰਾ ਖਿੱਚੀ ਗਈ ਇਹ ਪਹਿਲੀ ਲਕੀਰ ਸੀ।

ਇਹ ਦਿਨ ਕੇਸ਼ਵ ਪਿੱਲੈ ਦੀ ਜ਼ਿੰਦਗੀ ਦਾ ਮਹੱਤਵਪੂਰਨ ਦਿਨ ਸੀ। ਇਸ ਵਿਚ ਸ਼ੱਕ ਦੀ ਗੁੰਜਾਇਸ਼ ਵੀ ਨਹੀਂ। ਕੇਸ਼ਵ ਪਿੱਲੈ ਲਈ ਹੀ ਨਹੀਂ, ਚੀਫ਼ ਸੈਕਟਰੀ ਅਤੇ ਭਗਵਤੀ ਅੰਮਾਂ ਲਈ ਵੀ। ਦੀਵਾਨ ਜੀ ਜੀ ਨੂੰ ਸੰਤੋਸ਼ ਮਿਲਿਆ ਇਕ ਗੱਲ ਚੀਫ਼ ਸੈਕਟਰੀ ਬਾਰੇ ਵਿਸ਼ੇਸ਼ ਰੂਪ ਵਿਚ ਸਦਭਾਵਨਾ ਨਾਲ ਯਾਦ ਕਰਨ ਗੋਚਰੀ ਹੈ। ਚੀਫ਼ ਸੈਕਟਰੀ ਨੇ ਨਹੀਂ ਕਿਹਾ ਕਿ ਉਨ੍ਹਾਂ ਨੇ ਪ੍ਰਸ਼ਾਦ ਅਤੇ ਉਸ ਦੇ ਸਾਥੀਆਂ ਨੂੰ ਵਸ ਵਿਚ ਕੀਤਾ ਹੈ। ਉਸ ਨੇ ਅਜਿਹਾ ਭਾਵ ਪ੍ਰਗਟ ਹੀ ਨਹੀਂ ਹੋਣ ਦਿੱਤਾ। ਉਨ੍ਹਾਂ ਦੀ ਥਾਂ ਜੇ ਕੋਈ ਹੋਰ ਹੁੰਦਾ ਤਾਂ ਕਹਿ ਦੇਂਦਾ ਤੇ ਨਸਰ ਵੀ ਕਰ ਦੇਂਦਾ। ਇਸ ਲਈ ਉਸ ਦੀ ਸਾਰੀ ਜ਼ਿਮੇਦਾਰੀ ਤੇ ਸਿਹਰਾ ਕੇਸ਼ਵ ਪਿੱਲੈ ਨੂੰ ਹੀ ਮਿਲਿਆ। ਸ਼ਾਇਦ ਡਰ ਕੇ

ਉਨ੍ਹਾਂ ਨੇ ਅਜਿਹਾ ਨਹੀਂ ਕੀਤਾ ਹੋਵੇਗਾ । ਉਨ੍ਹਾਂ ਨੇ ਸੋਚਿਆ ਹੋਵੇਗਾ ਕਿ ਦੀਵਾਨ ਜੀ ਦੋਸ਼ ਲਾਉਣਗੇ ਕਿ ਇਹ ਰਵੱਈਆ ਗ਼ਲਤ ਹੈ । ਜੋ ਵੀ ਹੋਵੇ ਦੀਵਾਨ ਜੀ ਸੰਤੁਸ਼ਟ ਸਨ । ਉਨ੍ਹਾਂ ਨੂੰ ਕੇਸ਼ਵ ਪਿੱਲੈ ਤੇ ਵਿਸ਼ਵਾਸ ਹੋ ਗਿਆ ।

ਦੂਸਰੀ ਇਕ ਹੋਰ ਗੱਲ ਤੋਂ ਵੀ ਕੇਸ਼ਵ ਪਿੱਲੈ ਸੰਤੁਸ਼ਟ ਸੀ । ਅਜਿਹਾ ਮਾਨਸਿਕ ਸੁਖ ਅਤੇ ਸੰਤੋਖ ਉਸ ਨੂੰ ਪਹਿਲਾਂ ਕਦੇ ਨਹੀਂ ਸੀ ਮਿਲਿਆ । ਪ੍ਰਸ਼ਾਦ ਕੇਸ਼ਵ ਪਿੱਲੈ ਦੇ ਦਿਲ ਵਿਚ ਦਰਦ ਪੈਦਾ ਕਰਨ ਵਾਲਾ ਆਦਮੀ ਹੈ । ਉਸਨੇ ਕੇਸ਼ਵ ਪਿੱਲੈ ਦੇ ਮੂੰਹ ਤੇ ਹੀ ਦੋਸ਼ ਲਾਇਆ ਸੀ ਕਿ ਉਸ ਨੇ ਯੂਨੀਵਰਸਿਟੀ ਡਿਗਰੀ ਨੂੰ ਦੋ ਪੈਸੇ ਵਿਚ ਵੇਚ ਦਿੱਤਾ ਹੈ । ਉਸ ਦਾ ਜ਼ਖ਼ਮ ਅਜੇ ਤਕ ਨਹੀਂ ਭਰਿਆ । ਕਿਸੇ ਨਾ ਕਿਸੇ ਤਰ੍ਹਾਂ ਉਸ ਨੂੰ ਇਹ ਗੱਲ ਰੋਜ਼ ਹੀ ਯਾਦ ਆ ਜਾਂਦੀ ਸੀ । ਉਸ ਵਕਤ ਦੁੱਖ ਵੀ ਹੁੰਦਾ ਸੀ । ਇਸ ਤਰ੍ਹਾਂ ਦੋ ਪੈਸੇ ਵਿਚ ਡਿਗਰੀ ਵੇਚਣ ਵਾਲਾ, ਠੀਕ ਵਕਤ ਤੇ ਵਾਸਤਵਿਕ ਕੀਮਤ ਵੀ ਦੇ ਸਕਦਾ ਹੈ । ਪਰ ਇਹ ਕੇਸ਼ਵ ਪਿੱਲੈ ਨੂੰ ਮਹਿਸੂਸ ਨਹੀਂ ਹੋਇਆ । ਉਸ ਨੂੰ ਸਿਰਫ ਇੰਨਾ ਹੀ ਲੱਗਿਆ ਕਿ ਉਹ ਪ੍ਰਸ਼ਾਦ ਨੂੰ ਇਕ ਨੌਕਰੀ ਹੀ ਦੇ ਸਕਿਆ । ਅਜਿਹਾ ਪ੍ਰਸ਼ਾਦ ਨਾਲ ਪਿਆਰ ਹੋਣ ਕਾਰਨ ਨਹੀਂ । ਇਸ ਵਿਚਾਰ ਨਾਲ ਵੀ ਨਹੀਂ ਕਿ ਉਹ ਧਰੋਹੀ ਹੋ ਕੇ ਜੇਲ੍ਹ ਕੱਟ ਰਿਹਾ ਹੈ ਜਾਂ ਛੁਪ ਕੇ ਜ਼ਿੰਦਗੀ ਬਸਰ ਕਰ ਰਿਹਾ ਹੈ । ਸਗੋਂ ਅਪਮਾਨ ਕਰਨ ਦਾ ਬਦਲਾ ਲੈਣ ਲਈ ਵੀ । ਆਪਣੇ ਗੁਣਾਂ ਦੇ ਪ੍ਰਚਾਰ ਲਈ ਵੀ । ਆਪਣੇ ਗੁਣਾ ਕਾਰਨ ਹੀ ਉਸਨੂੰ ਇੰਨੀ ਸੰਤੁਸ਼ਟੀ ਪ੍ਰਾਪਤ ਹੋਈ ਹੈ । ਕਿਉਂਕਿ ਦੀਵਾਨ ਜੀ ਨਾਲ ਮਿਲ ਕੇ ਵਾਪਸ ਆਉਂਦੇ ਵਕਤ ਕੇਸ਼ਵ ਪਿੱਲੈ ਨੇ ਪ੍ਰਸ਼ਾਦ ਨੂੰ ਕਿਹਾ ਸੀ :

"ਤੈਨੂੰ ਬੜੀ ਤੇਜ਼ੀ ਨਾਲ ਉਨਤੀ ਮਿਲੇਗੀ । ਇਕ ਗੱਲ ਹੈ, ਹੁਣ ਤੂੰ ਮੇਰੀ ਹੀ ਦੇਖ ਭਾਲ ਕਰਨੀ, ਮੱਦਦ ਕਰਨੀ ।"

ਅਜਿਹਾ ਕਹਿਣ ਦਾ ਕਾਰਨ ਹੈ । ਦੀਵਾਨ ਜੀ ਨੇ ਪ੍ਰਸ਼ਾਦ ਨੂੰ ਬੈਠਣ ਲਈ ਕਿਹਾ । ਉਨ੍ਹਾਂ ਨੇ ਚੰਗੀ ਤਰ੍ਹਾਂ ਗੱਲਬਾਤ ਕੀਤੀ । ਪ੍ਰਸ਼ਾਦ ਨੇ ਵੀ ਸਤਿਕਾਰ ਨਾਲ ਵਿਵਹਾਰ ਕੀਤਾ । ਪ੍ਰਸ਼ਾਦ ਨੂੰ ਸੁਪਰਨਟੈਂਡੈਂਟ ਦਾ ਪਦ ਦੇਣਾ ਹੈ । ਕੇਸ਼ਵ ਪਿੱਲੈ ਦਾ ਪਦ ਅੱਜ ਵੀ ਹੇਠਲੀ ਸ਼੍ਰੇਣੀ ਦੇ ਕਲਰਕ ਦਾ ਹੈ ।

ਕੇਸ਼ਵ ਪਿੱਲੈ ਦੀ ਯੋਜਨਾ ਚੀਫ਼ ਸੈਕਟਰੀ ਨੇ ਵੀ ਸਵੀਕਾਰ ਕੀਤੀ । ਉਨ੍ਹਾਂ ਨੂੰ ਵੀ ਸਫਲਤਾ ਮਿਲੀ । ਇਸੇ ਦੇ ਫਲਸਰੂਪ ਉਹ ਕਾਂਗਰਸ ਦੀ ਮਗਰਲੀ ਸਮਿਤੀ ਦੇ ਦੋ ਮੈਂਬਰਾਂ ਨੂੰ ਆਪਣੇ ਜਾਲ ਵਿਚ ਫਸਾਣ ਵਿਚ ਸਫ਼ਲ ਹੋਏ । ਉਹ ਬਹੁਤ ਹਠੀ ਅਤੇ ਚਲਾਕ ਨੇਤਾ ਸਨ । ਅੰਤ ਵਿਚ ਕੇਸ਼ਵ ਪਿੱਲੈ ਨੂੰ ਵੀ ਕਈ ਲੋਕ ਮਿਲ ਗਏ । ਉਹ ਕਾਂਗਰਸ ਦੇ ਦੂਜੇ ਦਰਜੇ ਦੇ ਨੇਤਾ ਸਨ ।

ਸ਼ਾਂਤੀ ਪੂਰਨ ਭਾਸ਼ਨ ਕਰਨ ਤੇ ਵੀ ਕਾਂਗਰਸ ਦੇ ਅੰਦੋਲਨ ਸ਼ਾਂਤੀਪੂਰਨ ਨਹੀਂ ਹਨ । ਅਜਿਹੀ ਰਿਪੋਰਟ ਚੀਫ਼ ਸੈਕਟਰੀ ਨੇ ਦੀਵਾਨ ਜੀ ਦੇ ਸਾਹਮਣੇ ਰੱਖੀ । ਦੀਵਾਨ ਜੀ ਨੇ ਉਸ ਤੇ ਆਪਣੀ ਪ੍ਰਵਾਨਗੀ ਦੇ ਦਿੱਤੀ । ਫਿਰ ਉਸ ਦੇ ਪ੍ਰਚਾਰ ਦਾ ਪ੍ਰਸ਼ਨ ਉੱਠਿਆ । ਇਹ ਕੰਮ ਚੀਫ਼ ਸੈਕਟਰੀ ਦੇ ਜ਼ਿੰਮੇ ਲਾਇਆ ਗਿਆ । ਪੇਸ਼ਕਾਰਾਂ ਅਤੇ ਪੁਲਿਸ ਦੇ ਕਰਮਚਾਰੀਆਂ ਨੂੰ ਬੁਲਾ ਕੇ ਚੀਫ਼ ਸੈਕਟਰੀ ਕੰਮ ਦਾ ਖਿਉਰਾ ਤਿਆਰ ਕਰ ਰਿਹਾ ਹੈ ।

ਨੱਯਾਟਿਕਰਾ ਵਿਚ ਇਕ ਬਹੁਤ ਵੱਡੀ ਹੜਤਾਲ ਅਤੇ ਕਾਂਗਰਸ ਦਾ ਸਮੇਲਨ ਵੀ ਹੋ ਰਿਹਾ ਹੈ। ਉੱਥੇ ਇਹ ਕਾਰਵਾਈ ਕਰਨ ਦਾ ਚੀਫ਼ ਸੈਕਟਰੀ ਨੇ ਨਿਸਚਾ ਕੀਤਾ। ਚੀਫ਼ ਸੈਕਟਰੀ ਨੂੰ ਪਤਾ ਲੱਗਿਆ ਕਿ ਸਾਰਾ ਪ੍ਰਬੰਧ ਅਧਿਕਾਰੀ ਕਰ ਰਹੇ ਨੇ, ਫਿਰ ਵੀ ਉਨ੍ਹਾਂ ਨੂੰ ਸਾਂਤੀ ਨਹੀਂ ਮਿਲੀ। ਹਰ ਇਕ ਸ਼੍ਰੇਣੀ ਦੇ ਮੈਜਿਸਟਰੇਟ ਅਤੇ ਇੰਸਪੈਕਟਰ ਇਸਾਈ ਹਨ। ਉਨ੍ਹਾਂ ਨੇ ਕੇਸ਼ਵ ਪਿੱਲੈ ਨੂੰ ਜਾਂਚ ਕਰਨ ਲਈ ਖੁਫੀਆ ਰੂਪ ਵਿਚ ਨਿਯੁੱਕਤ ਕੀਤਾ।

ਉਹ ਵਾਸਤਵ ਵਿਚ ਕੇਸ਼ਵ ਪਿੱਲੈ ਨੂੰ ਮਹੱਤਵ ਦੇਣ ਵਾਲਾ ਪ੍ਰਬੰਧ ਹੈ। ਉਚੀ ਸ਼੍ਰੇਣੀ ਦੇ ਕਰਮਚਾਰੀਆਂ ਦੀ ਜਾਂਚ ਕੇਸ਼ਵ ਪਿੱਲੈ ਕਰ ਸਕੇਗਾ ? ਇਹ ਕਿਹਾ ਨਹੀਂ ਜਾ ਸਕਦਾ ਪਰ ਫਿਰ ਵੀ ਇਨ੍ਹਾਂ ਦੇ ਚਾਲ ਚਲਣ ਦਾ ਨਿਰੀਖਣ ਕਰਨਾ ਹੈ। ਇਸ ਤਰ੍ਹਾਂ ਦੀ ਨਿਯੁੱਕਤੀ ਕੀ ਕੋਈ ਛੋਟੀ ਗੱਲ ਹੈ। ਉਸ ਦੁਆਰਾ ਦਿੱਤੀ ਗਈ ਖਬਰ ਪਾਰਕ-ਵਿਯੂ ਅਤੇ ਭਗਤੀ ਵਿਲਾਸ ਸਵੀਕਾਰ ਕਰੇਗਾ। ਜ਼ਰੂਰਤ ਲਈ ਲੋੜੀਂਦਾ ਰੁਪਿਆ ਵੀ ਕੇਸ਼ਵ ਪਿੱਲੈ ਨੂੰ ਦਿੱਤਾ ਗਿਆ। ਇਸ ਦਾ ਵੀ ਤਾਂ ਕੋਈ ਮਤਲਬ ਹੈ ? ਇੰਨੀ ਉੱਚੀ ਪਦਵੀ ਵਾਲਿਆਂ ਕਰਮਚਾਰੀਆਂ ਵਿਚ ਕੇਸ਼ਵ ਪਿੱਲੈ ਨੂੰ ਪ੍ਰਮੁੱਖਤਾ ਮਿਲੀ ਸੀ। ਫਿਰ ਵੀ ਕੇਸ਼ਵ ਪਿੱਲੈ ਨੇ ਜਾਹਰ ਨਾ ਕੀਤਾ। ਉਹ ਇਕ ਹੇਠਲੀ ਪੱਧਰ ਦੇ ਕਲਰਕ ਵਾਂਗ ਲੂੰਗੀ ਪਹਿਨ ਕੇ ਉਨ੍ਹਾਂ ਵਿਚ ਜਾ ਖੜ੍ਹਾ ਹੋਇਆ। ਕੇਸ਼ਵ ਪਿੱਲੈ ਨੂੰ "ਮਿਸਟਰ ਕੇਸ਼ਵ ਪਿੱਲੈ" ਹੋਣ ਤੇ ਵੀ ਉਨ੍ਹਾਂ ਨੂੰ 'ਹਜੂਰ' ਕਹਿਣ ਵਿਚ ਕੋਈ ਸੰਕੋਚ ਨਹੀਂ ਸੀ।

ਅਨੇਕਾਂ ਲੋਕਾਂ ਨੂੰ ਪੈਸਾ ਵੰਡ ਕੇ ਸਰਕਾਰ ਨੇ ਸੰਗਠਿਤ ਕੀਤਾ ਸੀ। ਜਲੂਸ ਵਿਚ ਪੱਥਰ ਮਾਰੇ ਗਏ। ਮੁਜਾਹਰਾ ਕਰਨ ਵਾਲਿਆਂ ਨੇ ਹਮਲਾ ਕਰ ਦਿੱਤਾ। ਕਈ ਪੁਲਸੀਆਂ ਨੂੰ ਵੀ ਸੱਟਾਂ ਲੱਗੀਆਂ। ਪੁਲਿਸ ਨੂੰ ਗੋਲੀ ਚਲਾਉਣੀ ਪਈ। ਤਿੰਨ ਆਦਮੀ ਮਾਰੇ ਗਏ ਅਤੇ ਅਨੇਕਾਂ ਫੱਟੜ ਹੋ ਗਏ, ਸਰਕਾਰ ਜਿੱਤ ਗਈ।

ਚੀਫ਼ ਸੈਕਟਰੀ ਖੁਸ਼ੀ ਨਾਲ ਨੱਚਣ ਲੱਗ ਪਿਆ। ਉਸ ਨੇ ਖੁਸ਼ ਹੋ ਕੇ ਕੇਸ਼ਵ ਪਿੱਲੈ ਨੂੰ ਗਲ ਨਾਲ ਲਾ ਲਿਆ। ਅਸਲ ਵਿਚ ਇਸ ਖੁਸ਼ੀ ਤੇ ਸਫ਼ਲਤਾ ਦਾ ਸਿਹਰਾ ਕੇਸ਼ਵ ਪਿੱਲੈ ਦੇ ਸਿਰ ਹੀ ਹੈ ਨਾ ?

ਭਗਵਤੀ ਅੰਮਾਂ ਦਾ ਆਪਣਾ ਮੱਤ ਵੀ ਇਹੋ ਹੈ। ਉਸ ਨੇ ਪਤੀ ਤੋਂ ਪੁੱਛਿਆ :

"ਕੀ ਇਹ ਸਭ ਤੁਹਾਡੀ ਸਮੱਰਥਾ ਨਾਲ ਹੋਇਆ ?"

ਚੀਫ਼ ਸੈਕਟਰੀ ਨੇ ਸੋਚ ਵਿਚਾਰ ਕੇ ਜੁਆਬ ਦਿੱਤਾ :

"ਕੀ ਮੈਂ ਅਜਿਹਾ ਕਿਹਾ ਹੈ ?"

"ਇੰਨਾ ਹੀ ਕਾਫੀ ਨਹੀਂ" ਇਸ ਭਾਵ ਨਾਲ ਭਗਵਤੀ ਕੁੱਟੀ ਅੰਮਾਂ ਨੇ ਕਿਹਾ।

"ਜੇ ਕੇਸ਼ਵ ਪਿੱਲੈ ਦਾ ਦਿਮਾਗ ਅਜਿਹਾ ਨਾ ਸੋਚਦਾ ਤਾਂ ਅਜੇ ਬਹੁਤ ਕੁਝ ਹੋਰ ਦੇਖਣਾ ਪੈਂਦਾ।"

ਇਕ ਪਲ ਮਗਰੋਂ ਉਸ ਨੇ ਪੁੱਛਿਆ :

"ਦੀਵਾਨ ਜੀ ਦੇ ਨਾਂ ਤੇ ਇਹ ਸਭ ਉਸ ਦੀ ਆਪਣੀ ਯੋਗਤਾ ਨਾਲ ਹੋਇਆ :

ਵਿਰੋਧ ਨਾ ਕਰਕੇ ਕ੍ਰਿਸ਼ਨਨ ਨਾਇਰ ਨੇ ਕਿਹਾ :

"ਦੀਵਾਨ ਜੀ ਨੂੰ ਕੇਸ਼ਵ ਪਿੱਲੈ ਦੀ ਲਿਆਕਤ ਬਾਰੇ ਪਤਾ ਹੈ। ਉਨ੍ਹਾਂ ਨੇ ਕਿਹਾ ਕਿ ਉਹ ਹੁਸ਼ਿਆਰ ਨੌਜਵਾਨ ਹੈ। ਦੀਵਾਨ ਜੀ ਤੋਂ ਅਜਿਹਾ ਕਹਿਵਾਣਾ ਮੁਸ਼ਕਿਲ ਹੈ। ਚੰਗਾ ਅਵਸਰ ਆਉਣ ਤੇ ਹੀ ਕਹੋਗੇ ਕੀ ? ਖੈਰ ਚੰਗਾ ਰਿਹਾ।"

ਭਗਵਤੀ ਅੰਮਾਂ ਨੇ ਪੁੱਛਿਆ :

"ਇਸ ਕਰਕੇ, ਹੁਣ ਉਸ ਲਈ ਕੀ ਕਰਨਾ ਹੈ ?"

"ਉਸ ਨੂੰ ਚੰਗਾ ਪਦ ਦੇਣਗੇ ? ਉਸਦਾ ਨਾਂ ਅਜੇ ਸ਼ੁਰੂ ਹੋਇਆ ਹੈ।"

ਕੇਸ਼ਵ ਪਿੱਲੈ ਨੂੰ ਪਤਾ ਹੈ ਕਿ ਹੁਣ ਤਕ ਸਭ ਕੁਝ ਸਫ਼ਲ ਹੀ ਹੋਇਆ ਹੈ। ਇਹ ਇਕ ਅਸਾਧਾਰਨ ਜਿੱਤ ਸੀ। ਦੀਵਾਨ ਜੀ ਨੂੰ ਵੀ ਬਹੁਤ ਸੰਤੋਸ਼ ਹੋਇਆ। ਉਸ ਨੇ ਆਪਣੀ ਰੱਖਿਆ ਹੀ ਨਹੀਂ ਕੀਤੀ। ਸਗੋਂ ਚੀਫ਼ ਸੈਕਟਰੀ ਦੀ ਵੀ ਰੱਖਿਆ ਕੀਤੀ। ਕੇਸ਼ਵ ਪਿੱਲੈ ਨੂੰ ਹੈਰਾਨੀ ਹੋਈ ਕਿ ਤੇਜ਼ ਬੁੱਧੀ ਵਾਲੇ ਅਤੇ ਚੰਗੇ ਜਾਣੇ ਪਛਾਣੇ ਚੀਫ਼ ਸੈਕਟਰੀ ਤਕ ਉਲਝਣ ਵਿਚ ਫਸ ਗਏ ਸਨ। ਉਦੋਂ ਕਿਵੇਂ ਇਹ ਯੋਜਨਾ ਬਿਜਲੀ ਵਾਂਗ ਉਸ ਦੇ ਦਿਮਾਗ ਵਿਚ ਕੌਂਦੀ ਸੀ। ਇੰਨੀ ਕਾਬਲੀਅਤ ਉਸ ਵਿਚ ਹੈ ? ਕੁਝ ਵੀ ਹੋਵੇ ਉਸ ਨੇ ਸੂਬਾਈ ਕਾਂਗਰਸ ਦੇ ਅੰਦੋਲਨ ਦਾ ਸਾਹਮਣਾ ਕਰਨ ਦਾ ਫੈਸਲਾ ਕਰ ਲਿਆ।

ਸਿਰਫ ਪਰਮਾਤਮਾ ਦੀ ਕ੍ਰਿਪਾ ਕਰਕੇ ਹੀ ਸਾਰੀਆਂ ਗੱਲਾਂ ਨੂੰ ਮੂਲ ਰੂਪ ਵਿਚ ਕੇਸ਼ਵ ਪਿੱਲੈ ਦੇਖ ਸਕਿਆ। ਇਸ ਨਾਲ ਹੀ ਕਿੱਟੂ ਮਾਮੇ ਦੇ ਕਹੇ ਸ਼ਬਦ ਵੀ "ਉਹ ਬਹੁਤ ਭਾਗਾਂ ਵਾਲੀ ਹੈ" ਸਨ। ਨਹੀਂ ਤਾਂ ਕੀ ਸਾਰਾ ਕਾਰਜ ਇਸ ਹੱਦ ਤਕ ਪਹੁੰਚਦਾ ? ਕੋਈ ਦੈਵੀ ਸ਼ਕਤੀ ਉਸ ਦਾ ਮਾਰਗ-ਦਰਸ਼ਨ ਕਰਦੀ ਹੈ। ਇਹੋ ਸ਼ਕਤੀ ਮੁਸੀਬਤ 'ਚ ਰੱਖਿਆ ਕਰਦੀ ਹੈ। ਉਸ ਨੂੰ ਵਿਸ਼ਵਾਸ ਹੈ ਕਿ ਅੱਗੋਂ ਵੀ ਇਹ ਸ਼ਕਤੀ ਉਸ ਨੂੰ ਸਹਾਰਾ ਦੇਵੇਗੀ।

ਕੇਸ਼ਵ ਪਿੱਲੈ ਨੂੰ ਤਰੱਕੀ ਮਿਲੀ। ਇਹ ਤਰੱਕੀ ਉਸ ਨੂੰ ਉਸ ਦੀ ਕਾਰਜ-ਕੁਸ਼ਲਤਾ ਨਾਲ ਮਿਲੀ ਹੈ। ਤਿੰਨ ਚਾਰ ਥਾਵਾਂ ਤੇ ਨੌਯਾਟਕਰਾ ਵਾਂਗ ਹਮਲਾ ਹੋਇਆ। ਸਭ ਥਾਵਾਂ ਤੇ ਲੋਕ ਹਮਲਾ ਕਰਨ ਲਈ ਉਤਸੁਕ ਸਨ। ਵਿਰੋਧ ਕਾਰਨ ਸੂਬਾਈ ਕਾਂਗਰਸ ਦੇ ਨੇਤਾ ਦੀਵਾਨ ਜੀ ਨੂੰ ਧਮਕਾਣ ਗਏ। ਅੰਦੋਲਨ ਖਤਮ ਕਰਨ ਲਈ ਗਾਂਧੀ ਜੀ ਨੇ ਆਦੇਸ਼ ਦਿੱਤਾ। ਇਸ ਤਰ੍ਹਾਂ ਇਹ ਵਿਸ਼ਾਲ ਅੰਦੋਲਨ ਖਤਮ ਹੋਇਆ।

ਕੁਝ ਹਫ਼ਤਿਆਂ ਤੋਂ ਹੀ ਨਹੀਂ, ਕਈ ਮਹੀਨਿਆਂ ਤੋਂ ਕੇਸ਼ਵ ਪਿੱਲੈ ਕੰਮ ਵਿਚ ਪੂਰੀ ਤਰ੍ਹਾਂ ਰੁੱਝਿਆ ਹੋਇਆ ਹੈ। ਸਭ ਕੁਝ ਠੀਕ ਤਰ੍ਹਾਂ ਹੋਇਆ। ਕੰਮਾਂ ਵਿਚ ਸਫ਼ਲਤਾ ਮਿਲੀ। ਉਸ ਦੀਆਂ ਨਜ਼ਰਾਂ ਵਿਚ ਕਾਂਗਰਸ ਖਤਮ ਹੋ ਗਈ।

ਦੋ ਦਿਨਾਂ ਦੀਆਂ ਛੁੱਟੀਆਂ ਵਿਚ ਕੇਸ਼ਵ ਪਿੱਲੈ ਘਰ ਗਿਆ। ਉਸ ਦੇ ਜਾਣ ਦਾ ਵਿਸ਼ੇਸ਼ ਮਤਲਬ ਸੀ। ਅੱਜ ਉਹ ਪਹਿਲਾਂ ਵਾਂਗ ਘਰ ਨਹੀਂ ਸੀ ਜਾ ਰਿਹਾ। ਪੁੱਤਰ, ਇਕ ਅੰਦੋਲਨ ਵਿਚ ਵਿਜੇਤਾ ਹੋ ਕੇ ਜਾ ਰਿਹਾ ਹੈ। ਉਹ ਅੱਜ ਪੂਰੇ ਪ੍ਰਾਂਤ ਵਿਚ ਪ੍ਰਸਿੱਧ ਵਿਅਕਤੀ ਹੈ। ਭਾਵੇਂ ਨੌਕਰੀ ਉੱਚੀ ਨਹੀਂ ਫਿਰ ਵੀ ਸਭ ਪੇਸ਼ਕਾਰਾਂ ਅਤੇ ਵਿਭਾਗ ਦੇ ਉੱਚ ਅਧਿਕਾਰੀਆਂ ਦੁਆਰਾ ਸਨਮਾਨਯੋਗ ਪਦ ਤੇ ਬੈਠ ਗਿਆ ਹੈ। ਇਸੇ ਦੌਰਾਨ

ਉਹ ਘਰ ਦੇ ਸਾਹਮਣੇ ਕੁਝ ਜ਼ਮੀਨ ਵੀ ਖਰੀਦ ਚੁੱਕਿਆ ਹੈ। ਕਾਂਗਰਸ ਹੜਤਾਲ ਦੀ ਕਮਾਈ ਸੀ ਉਹ।

ਪਰ ਘਰ ਵਿਚ ਮਾਂ ਅਜੇ ਵੀ ਘਬਰਾ ਰਹੀ ਹੈ। ਪਿਤਾ ਨੂੰ ਵੀ ਘਬਰਾਹਟ ਹੈ। ਉਸ ਦੇ ਮਾਤਾ-ਪਿਤਾ ਨੂੰ ਨਹੀਂ ਪਤਾ ਕਿ ਹੜਤਾਲ ਦੌਰਾਨ ਉਨ੍ਹਾਂ ਦਾ ਪੁੱਤਰ ਕੀ ਕਰੇਗਾ ਪੱਪੂ ਪਿੱਲੈ ਪੁੱਛਦੇ ਸਨ ਕਿ ਇਕ ਕਲਰਕ ਦੀ ਇਸ ਵਿਚ ਕੀ ਜ਼ਰੂਰਤ ਹੈ। ਇਹ ਤਾਂ ਸਾਰਾ ਪੁਲਿਸ ਦਾ ਕੰਮ ਹੈ।

''ਹੇ ਪਰਮਾਤਮਾ ! ਮੇਰੇ ਪੁੱਤ ਨੂੰ ਪੁਲਸ ਵਿਚ ਕੰਮ ਨਹੀਂ ਮਿਲਿਆ; ਇਹ ਸਾਡੀ ਕਿਸਮਤ ਹੈ।''

ਇਹ ਕੁੱਟੀ ਅੰਮਾਂ ਨੇ ਗੋਲੀ ਚਲਣ ਵਕਤ ਕਿਹਾ ਸੀ। ਪਰ ਫਿਰ ਉਹ ਇਕ ਇਕ ਕਰਕੇ ਗੱਲਾਂ ਸਮਝਣ ਲੱਗੀ ਸੀ।

ਪੁੱਤਰ ਦੇ ਘਰ ਵਿਚ ਪ੍ਰਵੇਸ਼ ਕਰਦੇ ਵਕਤ ਮਾਂ ਨੇ ਇਹ ਸਵਾਲ ਪੁੱਛਿਆ ਸੀ :

''ਪੁੱਤ, ਕਿਉਂ ਇੰਨੇ ਕਠੋਰ ਦਿਲ ਨਾਲ ਇਨ੍ਹਾਂ ਦਾ ਵਿਦਰੋਹ ਕਰਵਾਇਆ ?''

ਇਸ ਵਾਕ ਵਿਚ ਡਾਂਟ ਤੇ ਤਰਲਾ ਦੋਵੇਂ ਮਿਲੇ ਹੋਏ ਸਨ। ਉਸ ਦੀ ਰਾਏ ਹੈ ਕਿ ਪੁੱਤਰ ਦੁਆਰਾ ਕੀਤਾ ਗਿਆ ਇਹ ਸਭ ਕੁਝ ਗਲਤੀ ਨਾਲ ਹੀ ਹੋ ਗਿਆ।

''ਮੈਂ ਕੀ ਵਿਦਰੋਹ ਕੀਤਾ ਮਾਂ ?''

ਪੁੱਤਰ ਦਾ ਜਵਾਬ ਇਕ ਸਵਾਲ ਦੇ ਰੂਪ ਵਿਚ ਸੀ।

ਕੁੱਟੀ ਅੰਮਾ ਨੂੰ ਜਿਹੜੀਆਂ ਗੱਲਾਂ ਮਾਲੂਮ ਸਨ ਉਹ ਸਭ ਕਹਿਣ ਨੂੰ ਦਿਲ ਕੀਤਾ। ਉਸ ਨੇ ਕਹਿਣਾ ਸ਼ੁਰੂ ਕੀਤਾ :

''ਇਨ੍ਹਾਂ ਸਾਰੇ ਲੋਕਾਂ ਨੂੰ ਗੋਲੀਆਂ ਨਾਲ ਮਰਵਾਣਾ ਅਤੇ ਮਾਰ-ਕੁੱਟ ਕੇ ਹੱਥ-ਪੈਰ ਤੋੜਨ ਮਗਰੋਂ ਤਪਦਿਕ ਦੇ ਰੋਗੀ ਬਣਾ ਦੇਣਾ, ਅਜਿਹਾ ਸਭ ਕੁਝ।''

ਕੇਸ਼ਵ ਪਿੱਲੈ ਚਿਹਰੇ ਦੇ ਹਾਵ-ਭਾਵ ਛੁਪਾਣ ਲਈ ਹੱਸ ਪਿਆ।

ਕੁੱਟੀ ਅੰਮਾਂ ਨੇ ਫਿਰ ਕਿਹਾ :

''ਇਹ ਬਹੁਤ ਵਿਦ੍ਰੋਹ ਹੈ ਪੁੱਤਰਾ; ਸ੍ਰੀ ਪੰਗਨਾਭ ਦੇ ਦਸ ਪੈਸੇ ਲੈਣਾ ਉਸ ਲਈ ਨਹੀਂ ਹੈ, ਪ੍ਰਜਾ ਦੀ ਰੱਖਿਆ ਕਰਨ ਦੇ ਲਈ ਹੈ।''

ਗੱਲ ਇੰਨੀ ਹੋ ਜਾਣ ਤੇ ਪੱਪੂ ਪਿੱਲੈ ਨੇ ਕਿਹਾ :

''ਛੱਡੋ ਇਹ ਗੱਲ, ਪ੍ਰਜਾ ਨੂੰ ਰਾਜਾ ਪਸੰਦ ਨਹੀਂ ਹੈ।''

ਕੁੱਟੀ ਅੰਮਾਂ ਨੇ ਕਿਹਾ :

''ਪ੍ਰਜਾ ਅਜਿਹੀ ਨਹੀਂ ਹੈ। ਮੈਨੂੰ ਕੁਝ ਨਾ ਸਿਖਾਓ, ਸਮਝੇ। ਪ੍ਰਜਾ ਨੂੰ ਦੀਵਾਨਜੀ ਨਾਲ ਨਫ਼ਰਤ ਹੈ।''

ਪੱਪੂ ਪਿੱਲੈ ਨੇ ਗੁੱਸੇ ਵਿਚ ਕਿਹਾ :

''ਚੱਲ ਹਟ, ਤੈਨੂੰ ਕੀ ਪਤਾ ?''

ਕੁੱਟੀ ਅੰਮਾਂ ਨੇ ਪਤੀ ਦੀ ਪ੍ਰਵਾਹ ਨਾ ਕੀਤੀ। ਉਸ ਨੇ ਪੁੱਤਰ ਨੂੰ ਅੱਗੋਂ ਕਿਹਾ :

''ਬਹੂ ਦੇ ਗਰਭਵਤੀ ਹੁੰਦੇ ਵਕਤ ਪਰਿਵਾਰ ਨੂੰ ਸਰਾਪ ਜਾਂ ਇਲਜ਼ਾਮ ਨਾ ਲਗਵਾਣਾ ਪੁੱਤਰ !''

ਇਸ ਗੱਲ ਨਾਲ ਸਹਿਮਤ ਹੁੰਦੇ ਹੋਏ ਪੱਪੂ ਪਿੱਲੈ ਨੇ ਪੁੱਛਿਆ :

"ਤੇਰੇ ਨੌਕਰੀ, ਪੁਲਿਸ ਵਿਚ ਹੈ ?"

ਕੇਸ਼ਵ ਪਿੱਲੈ ਕੁਝ ਨਾ ਬੋਲਿਆ ।

ਪੱਪੂ ਪਿੱਲੈ ਨੇ ਫਿਰ ਕਿਹਾ, "ਕਿਉਂ ?"

ਕੇਸ਼ਵ ਪਿੱਲੈ ਨੇ ਇਕਦਮ ਕਿਹਾ, "ਨਹੀਂ ।"

ਪੱਪੂ ਪਿੱਲੈ ਨੇ ਅਗਲਾ ਸਵਾਲ ਕੀਤਾ :

"ਫਿਰ ਇਹ ਸਭ ਤੂੰ ਕਿਉਂ ਕਰਵਾਇਆ ?"

ਕੇਸ਼ਵ ਪਿੱਲੈ ਜੇ ਕਹਿਣਾ ਸ਼ੁਰੂ ਕਰਦਾ ਤਾਂ ਕਹਿੰਦਾ ਵੀ ਕੀ । ਪਾਰਕਵਿਊ ਦੇ ਕੰਮ ਦੀ ਰੀਤ, ਉਹ ਕਿਵੇਂ ਇਸ ਵਿਚ ਪਿਆ ਆਦਿ ਬਹੁਤ ਕੁਝ ਕਹਿਣ ਵਾਲਾ ਹੈ । ਕਹਿਣਾ ਸ਼ੁਰੂ ਕਰੇ ਤਾਂ ਪੂਰਾ ਦਿਨ ਵੀ ਕਾਫੀ ਨਹੀਂ ਹੋਵੇਗਾ । ਉਸ ਨੇ ਕਿਹਾ :

"ਇਹ ਭਲੇ ਕੰਮ ਲਈ ਹੈ ਪਿਤਾ ਜੀ, ਦੀਵਾਨਜੀ ਨੂੰ ਮੇਰੇ ਨਾਲ ਬਹੁਤ ਪਿਆਰ ਹੈ ।"

ਪੱਪੂ ਪਿੱਲੈ ਨੇ ਵਕੀਲ ਵਾਂਗ ਇਕ ਪ੍ਰਸ਼ਨ ਹੋਰ ਪੁੱਛਿਆ :

"ਫਿਰ ਤਾਂ ਤੂੰ ਹੀ ਇਹ ਸਭ ਕਰਵਾਇਆ ਹੈ ਨਾ ? ਸਵੀਕਾਰ ਕਰਦਾ ਏਂ ।"

ਕੇਸ਼ਵ ਪਿੱਲੈ ਨੇ ਇੱਕ ਗੱਲ ਹੋਰ ਵੀ ਸਮਝਾਣੀ ਸੀ ।

"ਇਨ੍ਹਾਂ ਸਾਰੇ ਰਾਜਧਰੋਹੀਆਂ ਦਾ ਫਿਰ ਕੀਤਾ ਕੀ ਜਾਵੇ ?"

ਪੱਪੂ ਪਿੱਲੈ ਇਕ ਗੱਲ ਨਾਲ ਸਹਿਮਤ ਹੈ, ਕਿ ਇਹ ਸਭ ਕਾਂਗਰਸੀਆਂ ਦਵਾਰਾ ਕੀਤਾ ਗਿਆ ਰਾਜਧਰੋਹ ਤੇ ਬਦਮਾਸ਼ੀ ਹੈ । ਰਾਜਾ ਹੀ ਈਸ਼ਵਰ ਹੈ । ਰਾਜਾ ਨਾ ਹੋਵੇ ਤਾਂ ਕੀ ਦਸ਼ਾ ਹੋਵੇਗੀ ? ਇਨ੍ਹਾਂ ਗੱਲ ਨਾਲ ਉਨ੍ਹਾਂ ਨੇ ਗਾਂਧੀ ਜੀ ਬਾਰੇ ਵੀ ਕਹਿਣਾ ਸੀ ਕਿ ਉਨ੍ਹਾਂ ਨੇ ਛੂਤ-ਛਾਤ ਦਾ ਵਿਰੋਧ ਕੀਤਾ ਹੈ । ਇਸ ਕੰਮ ਵਿਚ ਜੇ ਸਰਕਾਰ ਸਖਤੀ ਨਾ ਕਰਦੀ ਤਾਂ ਆਸਾਮੀਆਂ ਦੀ ਰੱਖਿਆ ਕਿਵੇਂ ਹੁੰਦੀ ?

"ਓ ਇਹ ਤਾਂ ਸਭ ਠੀਕ ਹੈ । ਪਰ ਕੀੜੀ ਨੂੰ ਮਾਰਨ ਲਈ ਪੈਰ ਹੀ ਚਾਹੀਦੇ ਹਨ । ਇਹ ਸਭ ਕੁਝ ਕਰਵਾਣ ਲਈ ਤੇਰੀ ਜ਼ਰੂਰਤ ਸੀ ? ਇੰਦਾ ਦੇ ਸਖਤ ਕੰਮ ਵਿਚ ਛੁੱਪ ਕੇ ਰਹਿਣਾ ਚਾਹੀਦਾ ਹੈ ।"

ਉਦੋਂ ਕੇਸ਼ਵ ਪਿੱਲੈ ਨੂੰ ਇਕ ਗੱਲ ਜਾਨਣ ਦੀ ਇੱਛਾ ਹੋਈ :

"ਇਹ ਸਾਰੀਆਂ ਗੱਲਾਂ ਇੱਥੇ ਆ ਕੇ ਦੱਸੀਆਂ ?"

ਕੁੱਟੀ ਅੰਮਾਂ ਨੇ ਇਸਦਾ ਜੁਆਬ ਦੇਂਦੇ ਹੋਏ ਕਿਹਾ :

"ਉੱਥੇ ਤੋਟੰਕਰਾ ਦੀ ਦੁਕਾਨ ਹੈ ਨਾ ? ਪਹਿਲਾਂ ਦੇਵਸੀ ਦੁਕਾਨ ਕਰਦਾ ਸੀ ? ਹੁਣ ਉੱਥੇ ਦੁਕਾਨ ਨਹੀਂ ਹੈ । ਉੱਥੇ ਹੁਣ ਕੀ...?"

ਕੁੱਟੀ ਅੰਮਾਂ ਨੇ ਪਤੀ ਨੂੰ ਪੁੱਛਿਆ :

"ਕੀ ਹੈ ?"

ਕਿੱਟੂ ਮਾਮੇ ਨੇ ਜੁਆਬ ਦਿੱਤਾ :

"ਸੀ.ਆਈ.ਡੀ. ।"

ਕੁੱਟੀ ਅੰਮਾਂ ਨੇ ਅੱਗੋਂ ਕਿਹਾ :

"ਰਾਤ ਨੂੰ ਉੱਥੇ, ਇਥੋਂ ਦੇ ਸਾਰੇ ਨੌਜਵਾਨ ਦਿਖਾਈ ਦੇਣਗੇ, ਸਾਰੀਆਂ ਕੌਮਾਂ ਦੇ ਲੋਕ ਦਿਖਾਈ ਪੈਣਗੇ। ਅੱਜ ਕੱਲ੍ਹ ਉਸ ਦਫ਼ਤਰ ਅੱਗੇ ਵੱਡੀਆਂ ਵੱਡੀਆਂ ਸਭਾਵਾਂ ਹੁੰਦੀਆ ਹਨ। ਭਾਸ਼ਨ ਦੇਣ ਲਈ ਬਾਹਰੋਂ ਲੋਕ ਆਉਂਦੇ ਹਨ। ਇਕ ਆਦਮੀ ਨੇ ਸਾਰੇ ਲੋਕਾਂ ਨੂੰ ਕਿਹਾ ਕਿ ਤੂੰ ਲੋਕਾਂ ਤੇ ਗੋਲੀ ਚਲਵਾਈ ਤੇ ਮਰਵਾਇਆ। ਉਸ ਨੇ ਤੈਨੂੰ ਬਹੁਤ ਬੁਰਾ ਭਲਾ ਕਿਹਾ। ਇਕ ਹੋਰ ਆਦਮੀ ਨੇ ਕਿਹਾ ਕਿ ਤੈਨੂੰ ਫਾਂਸੀ ਹੋਵੇਗੀ। ਅਸੀਂ ਜ਼ਮੀਨ ਖ਼ਰੀਦੀ ਹੈ, ਇਸ ਬਾਰੇ ਲੋਕ ਕਹਿੰਦੇ ਨੇ ਕਿ ਸਰਕਾਰ ਦਾ ਪੈਸਾ ਚੁਰਾ ਕੇ ਖ਼ਰੀਦੀ ਹੈ।"

ਫਿਰ ਕੁੱਟੀ ਅੰਮਾਂ ਨੇ ਕਿੱਟੂ ਮਾਮੇ ਨੂੰ ਪੁੱਛਿਆ :

"ਉਸ ਦਾ ਨਾਂ ਕੀ ਹੈ, ਕਿੱਟੂ ਮਾਮੇ ?"

"ਨੇਚੰਗਨੂਰ ਮਾਤਯੂ ਉਸ ਨੇ ਕਿਹਾ ਹੈ ਕਿ ਕੇਸ਼ਵ ਪਿੱਲੈ ਨੇ ਗੋਲੀ ਚਲਵਾਈ ਹੈ। ਉਸ ਦਾ ਭਾਸ਼ਨ ਸੁਣ ਕੇ ਲੋਕੀਂ ਖੁਦ ਨੂੰ ਭੁਲ ਜਾਂਦੇ ਨੇ। ਉਸ ਨੇ ਦੀਵਾਨਜੀ ਨੂੰ ਵੀ ਬਹੁਤ ਬੁਰਾ ਭਲਾ ਕਿਹਾ।"

ਕੇਸ਼ਵ ਪਿੱਲੈ ਨੇ ਪੁੱਛਿਆ :

"ਫਾਂਸੀ ਕਰਵਾਣ ਲਈ ਕਿਸ ਨੇ ਕਿਹਾ ਹੈ ?"

"ਉਹ ਗੋਪੀ ਨਾਂ ਦਾ ਇਕ ਆਦਮੀ ਹੈ। ਇਕ ਨਾਰਾਇਣ ਨਾਇਰ ਵੀ ਹੈ।"

ਕਿੱਟੂ ਮਾਮੇ ਨੇ ਇਕ ਗੱਲ ਹੋਰ ਕਹੀ :

"ਉਸ ਦੇ ਇਕ ਹੀ ਭਾਸ਼ਨ ਨਾਲ ਸਾਰਾ ਪ੍ਰਾਂਤ ਹਿੱਲ ਜਾਵੇਗਾ।"

ਪੱਪੂ ਪਿੱਲੈ ਨੇ ਅਪਣਾ ਮੱਤ ਪ੍ਰਗਟ ਕੀਤਾ :

"ਇਨ੍ਹਾਂ ਨੂੰ ਆਜਨਮ ਜੇਲ੍ਹ ਵਿਚ ਸੁੱਟਣਾ ਚਾਹੀਦਾ ਹੈ। ਭਾਸ਼ਨ ਦੀ ਆਗਿਆ ਨਾ ਦੇਣਾ।"

ਪੂਰੇ ਪ੍ਰਾਂਤ ਦਾ ਚੱਕਰ ਲਾ ਚੁੱਕੇ ਕਿੱਟੂ ਮਾਮੇ ਨੇ ਕਿਹਾ :

"ਭਾਸ਼ਨ ਦੇਣ ਵਾਲੇ ਅਨੇਕਾਂ ਨੇ, ਕਿੰਨਿਆ ਨੂੰ ਜੇਲ੍ਹ ਵਿਚ ਸੁਟੋਗੇਂ।"

"ਸੁੱਟਣਾ ਹੀ ਚਾਹੀਦੈ।"

ਕਿੱਟੂ ਮਾਮੇ ਨੇ ਪੁੱਛਿਆ :

ਪੂਰੇ ਪ੍ਰਾਂਤ ਵਿਚ ਕੋਈ ਵੀ ਸਾਨੂੰ ਪਸੰਦ ਨਹੀਂ ਕਰਦਾ, ਬੇਟੇ !

ਤੇਰੇ ਬਾਰੇ ਇਨੀ ਬੁਰਾਈ ਕਰਦੇ ਹੋਏ ਇਕ ਨੇ ਵੀ ਸਵਾਲ ਜਵਾਬ ਨਹੀਂ ਕੀਤਾ। ਫਾਂਸੀ ਦੇਣਗੇ, ਇਹ ਕਹਿਣ ਤੇ ਵੀ ਕੋਈ ਨਹੀਂ ਬੋਲਿਆ।"

ਪੱਪੂ ਪਿੱਲੈ ਨੇ ਗੱਲ ਪੂਰੀ ਕਰਦੇ ਹੋਏ ਕਿਹਾ :

"ਇਹ ਸਭ ਕੁਝ ਕਹਿੰਦੇ ਵਕਤ ਲੋਕੀਂ ਤਾੜੀਆਂ ਵਜਾਉਂਦੇ ਸਨ।"

ਕੁੱਟੀ ਅੰਮਾਂ ਨੇ ਇਕ ਵਿਸ਼ੇਸ਼ ਗੱਲ ਕਹੀ :

"ਕੁਝ ਦਿਨ ਪਹਿਲਾਂ ਇਸ ਰਸਤੇ ਕੁਝ ਲੋਕ ਝੰਡੇ ਚੁੱਕੀ ਲੰਘੇ। ਉਹ ਇਸ ਗੇਟ ਤੇ ਪਹੁੰਚਦੇ ਵਕਤ ਚਿੱਲਾਏ ਕਿ ਤੁਹਾਨੂੰ ਫਾਂਸੀ ਤੇ ਚੜ੍ਹਵਾਵਾਂਗੇ।"

ਕੇਸ਼ਵ ਪਿੱਲੈ ਨੂੰ ਅੱਜ ਪਹਿਲੀ ਵਾਰ ਪਤਾ ਲੱਗ ਰਿਹਾ ਸੀ ਕਿ ਪ੍ਰਦੇਸ਼ ਵਿਚ ਲੋਕਾਂ ਦੀ ਉਸ ਬਾਰੇ ਕੀ ਰਾਇ ਹੈ। ਉਸ ਨੇ ਸੋਚਿਆ ਸੀ ਕਿ ਕਿਸੇ ਨੂੰ ਨਹੀਂ ਪਤਾ ਕਿ

ਗੋਲੀ ਚਲਵਾਣ, ਲਾਠੀ ਚਾਰਜ ਕਰਵਾਣ ਤੇ ਸਭਾਵਾਂ ਤੇ ਪਾਬੰਦੀ ਲਗਵਾਣ ਵਿਚ ਉਸ ਦਾ ਕੀ ਹੱਥ ਹੈ। ਕੇਸ਼ਵ ਪਿੱਲੈ ਨੇ ਅਨੁਮਾਨ ਲਾਇਆ ਕਿ ਜੇ ਉਸ ਦੀ ਜਨਮਭੂਮੀ ਵਿਚ ਲੋਕਾਂ ਦੀ ਇਹ ਰਾਇ ਹੈ ਤਾਂ ਪ੍ਰਦੇਸ਼ ਦੇ ਦੂਰ ਦੁਰਾਡੇ ਇਲਾਕਿਆਂ ਵਿਚ ਕੀ ਹੋਵੇਗੀ। ਉਸ ਨੇ ਥਕਾਵਟ ਅਨੁਭਵ ਕੀਤੀ। ਇਕ ਡਰ ਉਸ ਦੇ ਮਨ ਵਿਚ ਬੈਠ ਗਿਆ।

ਮਾਂ ਨੇ ਅਪਣੀ ਗੱਲ ਖ਼ਤਮ ਨਹੀਂ ਕੀਤੀ :

"ਜਦ ਤੋਂ ਇਹ ਜ਼ਮੀਨ ਖ਼ਰੀਦੀ ਹੈ, ਸਭ ਨੂੰ ਈਰਖਾ ਹੈ ਬੇਟੇ। ਹੁਣ ਜੇ ਘਰ ਵੀ ਬਣਾ ਲਈ ਤਾਂ ਜ਼ਮੀਨ ਸਿਰ ਤੇ ਚੁੱਕ ਲੈਣਗੇ ਇਹ ਲੋਕ। ਉਸ ਨਾਣੀ ਦੇ ਪਤੀ ਨੇ ਕਿਹਾ ਕਿ ਜੇ ਕਰ ਕਾਂਗਰਸ ਦਾ ਰਾਜ ਹੋ ਗਿਆ ਤਾਂ ਸਾਡੀ ਜ਼ਮੀਨ ਜਬਤ ਕਰ ਲਈ ਜਾਵੇਗੀ।"

ਅਸਲੀਅਤ ਜਾਨਣ ਲਈ ਕਿੱਟੂ ਮਾਮੇ ਨੇ ਪੁੱਛਿਆ :

"ਅਜਿਹਾ ਹੋ ਸਕਦਾ ਹੈ, ਬੇਟੇ ?"

ਕੇਸ਼ਵ ਪਿੱਲੈ ਨੇ ਕਿਹਾ :

"ਨਹੀਂ, ਉਂਜ ਹੀ ਕਹਿੰਦੇ ਨੇ।"

ਪਰ ਕੇਸ਼ਵ ਪਿੱਲੈ ਡਰਿਆ ਨਹੀਂ, ਅਜਿਹਾ ਤਾਂ ਕਿਹਾ ਨਹੀਂ ਜਾ ਸਕਦਾ। ਉਸ ਨੂੰ ਪਤਾ ਹੈ ਕਿ ਕਾਂਗਰਸ ਦੇ ਪ੍ਰਮੁੱਖ ਵਿਅਕਤੀ ਅਜਿਹਾ ਕਹਿੰਦੇ ਹੋਣਗੇ। ਕਾਂਗਰਸ ਕਾਰਜਕਾਰਨੀ ਦੁਆਰਾ ਪਾਸ ਪ੍ਰਸਤਾਵ ਵਿਚ ਸੰਪੂਰਨ ਸ਼ਾਸ਼ਨ ਮਿਲਣ ਮਗਰੋਂ ਕੀ ਕੀ ਕੰਮਾਂ ਦਾ ਪ੍ਰਚਾਰ ਕਰਨਾ ਹੈ। ਉਸ ਵਿਚ ਕਿਹਾ ਗਿਆ ਹੋਵੇਗਾ ਕਿ ਗੋਲੀ ਦੀ ਬਰਖਾ ਕਰਨ, ਅਤੇ ਮੁੱਕਿਆਂ ਨਾਲ ਮਰਵਾਣ ਵਾਲੇ ਰਾਜਧਰੋਹੀਆਂ ਨੂੰ ਸਜਾ ਮਿਲੇਗੀ ਅਤੇ ਸਰਕਾਰੀ ਸੰਪਤੀ ਚੋਰੀ ਕਰਕੇ ਅਤੇ ਰਿਸ਼ਵਤ ਲੈ ਕੇ ਬਣਾਈ ਸੰਪਤੀ ਜਬਤ ਕੀਤੀ ਜਾਵੇਗੀ। ਹੁਣ ਪਿੰਡ ਵਿਚ ਵੀ ਲੋਕੀਂ ਇਹੋ ਕਹਿੰਦੇ ਨੇ। ਕੀ ਇਹ ਸੰਭਵ ਹੈ ?

ਪੱਪੂ ਪਿੱਲੈ ਨੇ ਇਕ ਸਵਾਲ ਪੁੱਛਿਆ :

"ਜਦ ਇਹ ਲੋਕ ਇਸ ਤਰ੍ਹਾਂ ਕਰਨਗੇ ਤਾਂ ਕੀ ਦੂਸਰੇ ਲੋਕੀ ਇਨ੍ਹਾਂ ਨੂੰ ਛੱਡ ਦੇਣਗੇ ?"

ਕੇਸ਼ਵ ਪਿੱਲੈ ਨੇ ਉਦਾਸ ਭਾਵ ਵਿਚ ਜੁਆਬ ਦਿੱਤਾ :

"ਅਜਿਹਾ ਕੁਝ ਵੀ ਨਹੀਂ ਹੋਵੇਗਾ।"

"ਕੁੱਟੀ ਅੰਮਾਂ ਨੂੰ ਜਿਹੜੀ ਗੱਲ ਦਾ ਪਤਾ ਹੈ ਉਹ ਉਸਦੀ ਜ਼ੁਬਾਨ ਤੇ ਆ ਕੇ ਰੁਕ ਗਈ।

"ਕੀ ਤੈਨੂੰ ਪਤਾ ਹੈ ਉਨ੍ਹਾਂ ਲੋਕਾਂ ਨੇ ਕੀ ਕੀ ਫ਼ੈਸਲੇ ਕੀਤੇ ਨੇ ? ਇੱਥੇ ਕਿਸੇ ਨੂੰ ਵੀ ਆਉਣ ਤੋਂ ਮਨ੍ਹਾ ਕਰ ਦਿੱਤਾ ਗਿਆ ਹੈ। ਅਤੇ ਸਾਨੂੰ ਕਿਸੇ ਹੋਰ ਸ਼ਹਿਰ ਵਿਚ ਜਾਣ ਤੋਂ ਰੋਕ ਦਿੱਤਾ ਗਿਆ ਹੈ।"

ਪੱਪੂ ਪਿੱਲੈ ਨੂੰ ਇਸ ਗੱਲ ਦੀ ਬਿਲਕੁਲ ਘਬਰਾਹਟ ਨਹੀਂ ਸੀ। "ਸਾਰੇ ਲੋਕ 'ਕੰਮ ਦੇਓ' ਅਜਿਹਾ ਕਹਿੰਦੇ ਹੀ ਆਏ ਨੇ, ਨਹੀਂ ਤਾਂ ਜਾਣਗੇ ਕਿੱਥੇ ?"

ਕੁੱਟੀ ਅੰਮਾਂ ਨੇ ਪੁੱਛਿਆ :

"ਪਹਿਲਾਂ ਇੱਥੇ ਕੋਵਿੰਦਨ, ਪੱਪੂਨਾਵਨ ਅਤੇ ਔਸੇਫ ਆਦਿ ਸਾਰੇ ਆਉਂਦੇ ਸਨ। ਹੁਣ, ਕੀ ਇਹ ਸਾਰੇ ਇਸ ਰਸਤੇ ਤੋਂ ਗੁਜਰਦੇ ਹੋਏ ਮੁੜ ਕੇ ਵੀ ਵੇਖਦੇ ਨੇ? ਕੋਈ ਵੀ ਇੱਥੇ ਨਹੀਂ ਆਏਗਾ, ਪੁੱਤਰ। ਤੇਰਾ ਪੁਰਾਣਾ ਬੇਲੀ ਪਾਚੂ ਹੈ ਨਾ, ਹੁਣ ਉਸ ਨੂੰ ਕਿੰਨਾ ਕੁ ਮਾਣ ਹੈ। ਔਰਤਾਂ ਵੀ ਨਹੀਂ ਆਉਂਦੀਆਂ। ਸਿਰਫ ਕੋਂਚਨਾਣੀ ਹੀ ਆਉਂਦੀ ਹੈ। ਉਹ ਕਾਤਰਯਨੀ ਕੋਲ ਆ ਕੇ ਖੇਡਦੀ ਤੇ ਹੱਸਦੀ ਹੈ। ਉਸ ਨਾਲ ਉਸ ਨੂੰ ਬਹੁਤ ਪਿਆਰ ਹੈ। ਸਭ ਨੂੰ ਈਰਖਾ ਹੈ, ਪੁੱਤਰਾ, ਈਰਖਾ।"

ਪੱਪੂ ਪਿੱਲੈ ਨੂੰ ਇਸ ਵਿਚ ਕੋਈ ਸ਼ੱਕ ਨਹੀਂ ਕਿ ਸਾਰਿਆਂ ਨੂੰ ਈਰਖਾ ਹੈ।

ਕੁੱਟੀ ਅੰਮਾਂ ਨੇ ਫਿਰ ਕਿਹਾ :

"ਇੱਥੇ ਸਿਰਫ ਕਿੱਟੂ ਮਾਮਾ ਅਤੇ ਗੋਪਾਲ ਕੁਟਪ ਹੀ ਆਉਂਦੇ ਨੇ।"

ਇਹ ਸਭ ਸੁਨਣ ਮਗਰੋਂ ਕੇਸ਼ਵ ਪਿੱਲੈ ਨੇ ਪੁੱਛਿਆ :

'ਇਹ ਸਾਰੀਆਂ ਗੱਲਾ ਤੁਹਾਨੂੰ ਕਿਸ ਨੇ ਦੱਸੀਆਂ?"

"ਗੋਪਾਲ ਕੁਰਪ ਅਤੇ ਅੰਤੋਣੀ ਮਾਪਿਲਾ ਹੈ। ਨਾ ਇਹ ਸਾਰੇ ਇੱਥੇ ਆਉਂਦੇ ਨੇ। ਉਹ ਸ਼ਹਿਰ ਵੀ ਜਾਂਦੇ ਨੇ।" ਕੁੱਟੀ ਅੰਮਾਂ ਨੇ ਕਿਹਾ :

"ਤੂੰ ਕਾਤਰਯਨੀ ਨੂੰ ਪੁੱਛ। ਉਹ ਦੱਸੇਗੀ। ਕੋਚਨਾਣੀ ਨੇ ਸਭ ਕੁਝ ਦੱਸਿਆ ਹੈ। ਕੋਈ ਵੀ ਤ੍ਰੀਮਤ ਇੱਥੇ ਨਹੀਂ ਆਉਂਦੀ। ਜੇ ਮੈਂ ਪੜੋਸ ਵਿਚ ਜਾਵਾਂ ਤਾਂ ਕੋਈ ਬੋਲਦੀ ਵੀ ਨਹੀਂ। ਹੁਣ ਮੈਂ ਜਾਣਾ ਹੀ ਬੰਦ ਕਰ ਦਿੱਤਾ। ਮੈਨੂੰ ਵਿਸ਼ਵਾਸ ਹੈ, ਕਿ ਜੇ ਮੈਂ ਮਰ ਵੀ ਜਾਵਾਂ ਤਾਂ ਵੀ ਕੋਈ ਇੱਥੇ ਨਹੀਂ ਆਵੇਗੀ। ਫਿਰ ਕੀ ਕਰੇਗਾਂ, ਪੁੱਤਰਾ?"

ਕੁੱਟੀ ਅੰਮਾਂ ਨੇ ਫਿਰ ਕਿਹਾ :

"ਇੱਥੇ ਆਉਣ ਕਾਰਨ ਨਾਣੀ ਕੁੱਟੀ ਨੂੰ ਉਸ ਦੇ ਪਤੀ ਨੇ ਬਹੁਤ ਮਾਰਿਆ। ਪਰ ਉਸ ਵਿਚਾਰੀ ਕੁੜੀ ਨੇ ਉਸ ਦਾ ਕਹਿਣਾ ਨਹੀਂ ਮੰਨਿਆ। ਉਹ ਸਿੱਧੀ ਸਾਦੀ ਹੈ। ਜੇ ਉਹ ਨਾ ਆਵੇ ਤਾਂ, ਬਗੈਰ ਕਿਸੇ ਨਾਲ ਬੋਲਿਆਂ ਬਹੁ ਪਾਗਲ ਹੋ ਜਾਂਦੀ। ਉਹ ਚੰਗੀ ਕੁੜੀ ਹੈ।"

ਕੁੱਟੀ ਅੰਮਾਂ ਦੀ ਇਕ ਬੇਨਤੀ ਹੈ :

"ਬੇਟੇ ਇੰਜ ਦਾ ਕੋਈ ਕਠੋਰ ਵਿਵਹਾਰ ਨਾ ਕਰੀਂ। ਇਹ ਦੋਸ਼ ਹੈ। ਉਸ ਨੂੰ ਅਗਲੇ ਮਹੀਨੇ ਦਸਵਾਂ ਮਹੀਨਾ ਲੱਗੇਗਾ। ਪੇਟ ਵਿਚ ਤੇਰਾ ਬੱਚਾ ਸੀ, ਜਦ ਤੂੰ ਗੋਲੀ ਚਲਵਾਈ? ਮਾਰੇ ਗਏ ਲੋਕਾਂ ਦੇ ਵੀ ਮਾਤਾ-ਪਿਤਾ ਅਤੇ ਪਤਨੀ-ਬੱਚੇ ਹੈਂ ਨਾ?"

ਸਰਵਜਨਕ ਲੋਕਾਂ ਦਾ ਕ੍ਰੋਧ ਕੇਸ਼ਵ ਪਿੱਲੈ ਦੀ ਸਮਝ ਵਿਚ ਆ ਗਿਆ। ਕੇਸ਼ਵ ਪਿੱਲੈ ਨੇ ਸੋਚਿਆ ਕਿ ਪੂਰੇ ਪ੍ਰਦੇਸ਼ ਵਿਚ ਉਸ ਪ੍ਰਤੀ ਇੰਨਾ ਵਿਰੋਧ ਕਿਉਂ ਹੈ। ਇਨ੍ਹਾਂ ਸਾਰੀਆਂ ਕਾਰਵਾਈਆਂ ਵਿਚ ਤਾਂ ਉਸ ਨੇ ਨਿੱਕਾ ਜਿਹਾ ਰੋਲ ਅਦਾ ਕੀਤਾ ਸੀ। ਬਹੁਤ ਪੈਸੇ ਲੈ ਕੇ ਗਏ ਪੁਲਿਸ ਵਾਲੇ ਵੀ ਕੀ ਕਰਦੇ ਨੇ, ਇਹੋ ਪਤਾ ਲਾਉਣ ਲਈ ਉਹ ਗਿਆ ਸੀ। ਉਸ ਦੇ ਹੁਕਮ ਨਾਲ ਲਾਠੀ ਚਾਰਜ ਜਾਂ ਗੋਲੀ ਨਹੀਂ ਚਲਾਈ ਗਈ। ਇਹ ਠੀਕ ਹੈ ਕਿ ਉਸ ਦੀ ਦੇਖ-ਰੇਖ ਵਿਚ ਹੋਈ ਸੀ। ਕੁਝ ਅਧਿਕ ਹੁਸ਼ਿਆਰੀ ਅਤੇ ਚਲਾਕੀ ਦਿਖਾਣ ਲਈ, ਪੁਲਿਸ਼ ਨੇ ਉਸ ਦੇ ਖੜ੍ਹੇ ਹੋਣ ਕਾਰਨ ਕੁਝ

ਵਧੇਰੇ ਹੀ ਕੀਤਾ ਸੀ ; ਉਸ ਨੇ ਆਪਣੇ ਅਫਸਰ ਦੀ ਆਗਿਆ ਦਾ ਪਾਲਨ ਕੀਤਾ। ਉਸ ਦੀ ਥਾਂ ਕੋਈ ਹੋਰ ਵਿਅਕਤੀ ਹੁੰਦਾ ਉਹ ਵੀ ਇੰਜ ਹੀ ਕਰਦਾ ਲੋਕਾਂ ਨੂੰ ਮੇਰੇ ਤੇ ਇੰਨਾ ਕ੍ਰੋਧ ਕਿਉਂ ਹੈ ?

ਕਿੱਟੂ ਮਾਮੇ ਨੇ ਇਕ ਸਚਾਈ ਦੱਸੀ :

"ਪਹਿਲਾਂ ਲੋਕਾਂ ਤੇ ਇਕ ਪਾਗਲਪਨ ਸਵਾਰ ਸੀ । ਰੋਜ਼ਾਨਾ ਜਲੂਸ ਕੱਢਦੇ ਤੇ ਸਭਾਵਾਂ ਹੁੰਦੀਆਂ ਸਨ । ਇਹ ਸਾਰਾ ਕੁਝ ਗਾਂਧੀ ਜੀ ਨੇ ਹੁਣੇ ਹੁਣੇ ਰੋਕ ਦਿੱਤਾ ਹੈ। ਇਸੇ ਲਈ ਉਹ ਕੁਝ ਠੰਢੇ ਪੈ ਗਏ ਨੇ । ਇਸ ਪ੍ਰਤੀ ਕ੍ਰੋਧ ਹੈ । ਕੁਝ ਦਿਨਾਂ ਤਕ ਸ਼ਾਂਤ ਹੋ ਜਾਵੇਗਾ ।"

ਕੇਸ਼ਵ ਪਿੱਲੈ ਨੂੰ ਇਹ ਗੱਲ ਵੀ ਠੀਕ ਲਗਦੀ ਹੈ ਕਿ ਸਰਵਜਨਕ ਲੋਕਾਂ ਦੇ ਆਵੇਸ਼ ਵਿਚ ਪਹਿਲਾਂ ਰੁਕਾਵਟ ਸੀ । ਇਹ ਪ੍ਰਤਿਕਾਰ ਵਿਚ ਬਦਲ ਗਿਆ ।

ਪੱਪੂ ਪਿਲੈ ਦੇ ਮਨ ਨੂੰ ਪ੍ਰੇਸ਼ਾਨ ਕਰਨ ਵਾਲੀ ਇਕ ਗੱਲ ਹੋਰ ਵੀ ਹੈ । ਜਿਹੜਾ ਕੰਮ ਕਰਨ ਵਾਲਾ ਨਹੀਂ ਉਹ ਨਾ ਕੀਤਾ ਜਾਵੇ । ਪੂਰੇ ਪ੍ਰਦੇਸ਼ ਵਿਚ ਲੋਕੀਂ ਕ੍ਰੋਧ ਨਾਲ ਭਰੇ ਹੋਏ ਹਨ । ਇਸ ਵਕਤ ਜਿਹੜੀ ਸ਼ਾਂਤੀ ਹੈ. ਇਸ ਦਾ ਵਿਸ਼ਵਾਸ ਨਾ ਕਰਨ । ਇਸ ਆਵੇਸ਼ ਨਾਲ ਲੋਕੀਂ ਬਦਲ ਜਾਣਗੇ, ਪਰ ਡਰ ਹੈ ਕਿ ਉਹ ਕੋਈ ਖਤਰਨਾਕ ਕੰਮ ਨਾ ਕਰ ਬੈਠਣ ।

ਪੱਪੂ ਪਿੱਲੈ ਨੇ ਕੁੱਟੀ ਅੰਮਾ ਨੂੰ ਕਿਹਾ :

"ਤੂੰ ਜਾ ਕੇ ਉਸ ਨੂੰ ਦਲੀਆ ਅਤੇ ਪਾਣੀ ਦੇ ।"

ਕੁੱਟੀ ਅੰਮਾਂ ਸਭ ਕੁਝ ਭੁੱਲੀ ਖੜ੍ਹੀ ਸੀ । ਉਸ ਦੇ ਜਾਣ ਮਗਰੋਂ ਪੱਪੂ ਪਿੱਲੈ ਨੇ ਪੁੱਛਿਆ, "ਤੇਰੀ ਮਾਂ ਨੂੰ ਨਾ ਪਤਾ ਲੱਗੇ । ਵਿਰੋਧੀ ਲੋਕ ਤਾਂ ਪਾਗਲ ਨੇ । ਜੇ ਤੇਰਾ ਅਪਮਾਨ ਕਰਨ ਤਾਂ ?"

"ਅਪਮਾਨ ਕਰਨ ਤਾਂ" ਇਹ ਪੱਪੂ ਪਿੱਲੈ ਨੇ ਨਰਮੀ ਨਾਲ ਕਿਹਾ । ਮਨ ਦੀ ਘਬਰਾਹਟ ਜ਼ਾਹਰ ਕਰਨ ਲਈ ਉਸ ਦੀ ਜ਼ੁਬਾਨ ਸਾਥ ਨਹੀਂ ਦੇਂਦੀ ।

"ਓ, ਕੁਝ ਨਹੀਂ ।"

ਇੰਜ ਜਦੋਂ ਕੇਸ਼ਵ ਪਿੱਲੈ ਨੇ ਕਿਹਾ ਤਾਂ ਉਸ ਨੂੰ ਯਾਦ ਆਇਆ ਕਿ ਇਹੋ ਹੈ । ਪੂਰਾ ਪ੍ਰਦੇਸ਼ ਉਸ ਨੂੰ ਸਰਵਜਨਕ ਦੁਸ਼ਮਣ ਦੇ ਰੂਪ ਵਿਚ ਦੇਖਦਾ ਹੈ । ਕੋਈ ਵਿਅਕਤੀ ਮਾਰਨ ਲਈ ਤਿਆਰ ਹੋਵੇ ਤਾਂ ? ਮਾਂ-ਬਾਪ ਕਹਿੰਦੇ ਨੇ ਕਿ ਈਸ਼ਵਰ ਦਾ ਸਰਾਪ ਹੈ। ਇਨ੍ਹਾਂ ਕਾਰਗੁਜ਼ਾਰੀਆਂ ਵਿਚ ਇਸ ਬਾਰੇ ਕੇਸ਼ਵ ਪਿੱਲੈ ਨੇ ਸੋਚਿਆ ਤਕ ਨਹੀਂ ।

ਕੀ ਕਾਂਗਰਸ ਜਿੱਤ ਜਾਵੇਗੀ ? ਪੂਰਾ ਪ੍ਰਦੇਸ਼ ਉਨ੍ਹਾਂ ਨਾਲ ਹੈ । ਨਾ ਜਿੱਤਣ ਦਾ ਕੋਈ ਕਾਰਨ ਨਹੀਂ ਹੈ । ਕੇਸ਼ਵ ਪਿੱਲੈ ਨੂੰ ਪਹਿਲੀ ਵੇਰ ਅਜਿਹੀ ਚਿੰਤਾ ਹੋਈ । ਫਿਰ ਅੰਦੋਲਨ ਹੋਵੇਗਾ । ਇਸ ਤਰ੍ਹਾਂ ਕਾਂਗਰਸ ਜਿੱਤ ਗਈ ਤਾਂ ? ਪਹਿਲਾ ਨੰਬਰ ਦੁਸ਼ਮਣ ਕੇਸ਼ਵ ਪਿੱਲੈ ਹੈ । ਦੀਵਾਨਜੀ ਚਲਾ ਜਾਏਗਾ । ਚੀਫ ਸੈਕਟਰੀ ਵੀ ਕੇਸ਼ਵ ਪਿੱਲੈ ਦਾ ਕੋਈ ਨਹੀਂ ਹੋਵੇਗਾ । ਉਸ ਨੂੰ ਅੱਗੋਂ ਵੀ ਇਹੋ ਕੰਮ ਕਰਨਾ ਪਵੇਗਾ ।

ਹੁਣ ਤਕ ਕੀਤੀ ਕਮਾਈ ਨਾਲ ਸੰਤੁਸ਼ਟੀ ਹੋਵੇ ਤਾਂ ਕਿਸ ਤਰ੍ਹਾਂ ਰਹੇ ? ਉਦੋਂ ਹੀ ਕਿਸੇ ਨੇ ਉਸ ਦੇ ਮਨ ਤੋਂ ਪੁੱਛਿਆ :

'ਕੀ ਕਮਾਈ ਕੀਤੀ ?'

''ਸਭ ਕਿਸਮਤ ਨਾਲ ਹੋਇਆ। ਇਹ ਕਿਸਮਤ ਅੱਗੋਂ ਵੀ ਰੱਖਿਆ ਕਰੇਗੀ ਹੀ ?''

## 16

ਕੇਸ਼ਵ ਪਿੱਲੈ ਪਟਤੂ ਵਿਚ ਇਕ ਨਿੱਕਾ ਜਿਹਾ ਘਰ ਕਰਾਏ ਤੇ ਲੈ ਕੇ ਰਹਿ ਰਿਹਾ ਹੈ। ਇਸ ਤਰ੍ਹਾਂ ਕੁਝ ਦਿਨ ਗੁਜਰ ਗਏ। ਸਰਕਾਰ ਦੇ ਕੰਨਾਂ ਵਿਚ ਵੀ ਇਹ ਗੱਲ ਪੈ ਗਈ ਕਿ ਕੇਸ਼ਵ ਪਿੱਲੈ ਕਾਂਗਰਸ ਦਾ ਦੁਸ਼ਮਣ ਨੰਬਰ ਇੱਕ ਬਣ ਗਿਆ ਹੈ। ਸੀ. ਆਈ.ਡੀ. ਦੀ ਰਿਪੋਰਟ ਵੀ ਅਜਿਹਾ ਹੀ ਕਹਿੰਦੀ ਹੈ। ਸੁਰੱਖਿਆ ਮਿਲਣ ਵਾਲਿਆਂ ਦੀ ਸੂਚੀ ਵਿਚ ਕੇਸ਼ਵ ਪਿੱਲੈ ਦਾ ਵੀ ਨਾਂ ਆ ਗਿਆ ਹੈ। ਕੇਸ਼ਵ ਪਿੱਲੈ ਨੇ ਘਰ ਤੋਂ ਪਤਾ ਲੱਗੀਆਂ ਸਾਰੀਆਂ ਗੱਲਾਂ ਦੀਵਾਨਜੀ ਨੂੰ ਦੱਸੀਆਂ।

ਦੀਵਾਨਜੀ ਨੇ ਪੁੱਛਿਆ :

''ਤੈਨੂੰ ਕੋਈ ਡਰ ਹੈ ?''

''ਨਹੀਂ।'' ਕੇਸ਼ਵ ਪਿੱਲੈ ਨੇ ਕਿਹਾ।

ਕੇਸ਼ਵ ਪਿੱਲੈ ਕੋਲ ਪੁਲਿਸ ਦੀ ਵਿਸ਼ੇਸ਼ ਸੁਰੱਖਿਆ ਹੈ। ਫਿਰ ਵੀ ਉਸ ਦੇ ਮਨ ਵਿਚ ਚਿਰਸਥਾਈ ਰੂਪ ਨਾਲ ਵਸ ਗਏ ਡਰ ਨੇ ਉਸਦਾ ਉਤਸ਼ਾਹ ਸਿਥਿਲ ਕਰ ਦਿੱਤਾ ਹੈ।

ਕੇਸ਼ਵ ਪਿੱਲੈ ਸੁਪਰਨਟੈਂਡੈਂਟ ਗ੍ਰੇਡ ਵਿਚ ਨਵੇਂ-ਬਣੇ ਰਾਜਨੀਤਕ ਵਿਭਾਗ ਦਾ ਜ਼ਿੰਮੇਦਾਰ ਅਧਿਕਾਰੀ ਹੈ।

ਪਰ ਉਸ ਅੰਦਰ ਪੈਦਾ ਹੋਏ ਡਰ ਨੇ ਕੇਸ਼ਵ ਪਿੱਲੈ ਨੂੰ ਬਹੁਤ ਫਿਕਰਮੰਦ ਕਰ ਦਿੱਤਾ। ਸੋਚ ਵਿਚਾਰ ਮਗਰੋਂ ਉਹ ਇਕ ਫੈਸਲੇ ਤੇ ਪਹੁੰਚਿਆ। ਕਿਸਮਤ ਨੇ ਉਸ ਨੂੰ ਨਿਯੁੱਕਤ ਕੀਤਾ ਜਾਂ ਉਹ ਵਹਾ ਵਿਚ ਵਹਿੰਦਾ ਇਸ ਪਦ ਤੇ ਪਹੁੰਚ ਗਿਆ। ਉਸ ਦੇ ਹੱਟਣ ਦਾ ਕੋਈ ਮਤਲਬ ਨਹੀਂ ਹੈ। ਆਮ ਜੀਵਨ ਵਿਚ ਹੀ ਨਹੀਂ, ਸਗੋਂ ਕੇਸ਼ਵ ਪਿੱਲੈ ਨੇ ਆਪਣੇ ਪਦ ਤੇ ਪੂਰੀ ਲਗਨ ਨਾਲ ਕੰਮ ਕਰਨਾ ਹੈ। ਕਾਂਗਰਸ ਦਾ ਨਾਸ਼ ਕਰਨਾ ਚਾਹੀਦਾ ਹੈ। ਉਸ ਨੂੰ ਕਦੇ ਜਿੱਤਣ ਨਹੀਂ ਦੇਣਾ ਚਾਹੀਦਾ। 'ਕੇਸ਼ਵ ਪਿੱਲੈ ਨੂੰ ਫਾਂਸੀ ਕਰਾਓ' 'ਉਸ ਦੀ ਸਾਰੀ ਜਾਇਦਾਦ ਜਬਤ ਕਰੋ'-ਇਹ ਸਾਰੇ ਨਾਹਰੇ ਲਾਏ ਜਾਂਦੇ ਹਨ। ਅਜਿਹਾ ਸ਼ੱਕ ਵੀ ਨਹੀਂ ਕਰਨਾ ਚਾਹੀਦਾ ਕਿ ਕਾਂਗਰਸ ਜਿੱਤ ਜਾਵੇਗੀ। ਉਸ ਨੂੰ ਹਰਾਣਾ ਹੀ ਚਾਹੀਦਾ ਹੈ।

ਇਸ ਤਰ੍ਹਾਂ ਕਾਂਗਰਸ ਦੀ ਹੜਤਾਲ ਕੇਸ਼ਵ ਪਿੱਲੈ ਲਈ ਜ਼ਿੰਦਗੀ-ਮੌਤ ਦਾ ਸਵਾਲ ਬਣ ਗਈ ; ਤਦ ਉਸ ਲਈ ਕਰਤੱਵ ਪਾਲਨ ਆਪਣਾ ਨਿੱਜੀ ਕੰਮ ਬਣ ਗਿਆ। ਉਸ ਦਾ ਦਿਮਾਗ਼ ਸਜੀਵ ਹੋ ਉੱਠਿਆ। ਅਨੇਕਾਂ ਉਪਾਅ ਦਿਮਾਗ਼ ਵਿਚ ਸਪੱਸ਼ਟ ਹੋਣ ਲੱਗੇ। ਉਹ ਸੋਚਣ ਲੱਗਿਆ ਕਿ ਐਨ. ਐਸ. ਐਸ. ਐਸ. ਐਨ. ਡੀ. ਪੀ. ਆਦਿ

ਜਥੇਬੰਦੀਆਂ ਨੂੰ, ਸਰਕਾਰ ਨੂੰ ਵਸ ਵਿਚ ਕਰਨਾ ਚਾਹੀਦਾ ਹੈ । ਇਸ ਲਈ ਦਿਮਾਗ਼ ਲਾ ਕੇ ਕੰਮ ਕਰਨਾ ਚਾਹੀਦਾ ਹੈ । ਇਸ ਦੇ ਨਾਲ ਹੀ ਕਾਂਗਰਸ ਨੂੰ ਸਹਾਇਤਾ ਦੇਣ ਵਾਲੇ ਬੈਂਕ ਨੂੰ ਨਸ਼ਟ ਕਰ ਦੇਣਾ ਚਾਹੀਦਾ ਹੈ । ਇਹ ਕਰਨਾ ਵੀ ਬਹੁਤ ਜ਼ਰੂਰੀ ਹੈ । ਪ੍ਰਦੇਸ਼ ਦੇ ਕਾਂਗਰਸੀਆਂ ਵਿਚ ਦੇਸ਼ ਪ੍ਰੇਮ ਨਹੀਂ, ਸਗੋਂ ਦੀਵਾਨਜੀ ਨਾਲ ਉਨ੍ਹਾਂ ਦਾ ਵਿਰੋਧ ਹੈ, ਅਜੇਹਾ, ਵਿਅਕਤ ਕਰਨਾ ਚਾਹੀਦੈ । ਇਸ ਲਈ ਇਸ ਪ੍ਰਦੇਸ਼ ਵਿਚ, ਇਸ ਤੋਂ ਬਾਹਰ ਹਰ ਥਾਂ ਲਗਾਤਾਰ ਸਫਲਤਾ ਪੂਰਵਕ ਪ੍ਰਚਾਰ ਕਰਨਾ ਚਾਹੀਦਾ ਹੈ । ਪ੍ਰਚਾਰ ਦਾ ਮੂਲ ਉਦੇਸ਼ ਇਹੋ ਹੋਣਾ ਚਾਹੀਦਾ ਹੈ। ਇਸ ਵਿਸ਼ੇ ਤੇ ਵੀ ਕੇਸ਼ਵ ਪਿੱਲੇ ਦੇ ਦਿਮਾਗ਼ ਵਿਚ ਤਰਕ-ਵਿਤਰਕ ਉੱਠੇ । ਗਾਂਧੀ ਦੀ ਨਖੇਧੀ ਕਰਨੀ ਅਤੇ ਬ੍ਰਿਟਿਸ਼ ਸਰਕਾਰ ਨਾਲ ਧਰਮ ਦੇ ਨਾਂ ਤੇ ਪ੍ਰੇਮ ਕਰਨ ਵਾਲੇ ਇਕ ਦਿਮਾਗ਼ ਦੇ ਲੋਕ ਸੂਬਾਈ ਕਾਂਗਰਸ ਦਾ ਨਿਰਦੇਸ਼ਨ ਕਰਦੇ ਨੇ । ਕਾਂਗਰਸ ਉਨ੍ਹਾਂ ਦੀ ਹੈ । ਦੀਵਾਨਜੀ ਨਾਲ ਉਨ੍ਹਾਂ ਦੀ ਦੁਸ਼ਮਣੀ ਹੈ । ਇਸ ਦਾ ਸਬੂਤ ਵੀ ਹੈ । ਬਹੁਤ ਨਿਰਾਸ਼ ਲੋਕ ਇਸ ਵਿਚ ਸ਼ਾਮਿਲ ਹੋ ਗਏ ਨੇ । ਇਕ ਵਿਸ਼ਾਲ ਰਿਪੋਰਟ ਉਸ ਨੇ ਦੀਵਾਨਜੀ ਨੂੰ ਸਮਰਪਿਤ ਕੀਤੀ । ਇਕ ਨਵੇਂ ਸੰਗਠਨ ਤੇ ਜ਼ੋਰ ਦਿੱਤਾ । ਰਿਪੋਰਟ ਨੇ ਦੀਵਾਨਜੀ ਦਾ ਧਿਆਨ ਵੀ ਖਿੱਚ ਲਿਆ ।

ਕੇਸ਼ਵ ਪਿੱਲੈ ਦੀ ਨੌਕਰੀ ਭਗਤੀਵਿਲਾਸ ਵਿਚ ਹੋ ਗਈ । ਚੀਫ਼ ਸੈਕਟਰੀ ਨਾਲ ਵਿਚਾਰ ਵਿਮਰਸ਼ ਕੀਤੇ ਬਗ਼ੈਰ ਹੀ ਇਹ ਆਗਿਆ ਆਈ ਹੈ । ਦੀਵਾਨਜੀ ਨੂੰ ਅਜੇਹਾ ਲੱਗਿਆ ਕਿ ਹੁਕਮ ਸੁਣ ਕੇ ਕ੍ਰਿਸ਼ਨਨ ਨਾਇਰ ਪ੍ਰੇਸ਼ਾਨ ਹੋ ਉੱਠਿਆ ਹੈ । ਉਸ ਨੇ ਇਸ ਲਈ ਆਪਣੀ ਪਤਨੀ ਨੂੰ ਹੀ ਦੋਸ਼ੀ ਠਹਿਰਾਇਆ ।

"ਉਸ ਨੂੰ ਪਦ-ਉੱਨਤੀ ਦਿਲਵਾਣ ਦਾ ਨਤੀਜਾ ਦੇਖਿਆ । ਅੱਜ ਸਾਡੇ ਹੱਥੋਂ ਨਿਕਲ ਗਿਆ । ਤੂੰ ਸਦਾ ਇਹੋ ਹਠ ਕਰਦੀ ਸੀ ਕਿ ਉਸ ਦੇ ਬਾਰੇ ਵਿਚ ਦਿਵਾਨ ਜੀ ਨੂੰ ਕਹਿਣਾ ਚਾਹੀਦਾ ਹੈ ? ਹੁਣ ਭੋਗ !"

ਭਗਵਤੀ ਅੰਮਾਂ ਨੂੰ ਆਪਣੀ ਗ਼ਲਤੀ ਸਵੀਕਾਰ ਕਰਨੀ ਪਈ । ਜ਼ਰੂਰਤ ਤੋਂ ਅਧਿਕ ਪ੍ਰਸ਼ੰਸਾ ਕਰਨ ਨਾਲ ਹੱਥੋਂ ਨਿਕਲ ਗਿਆ । ਇਹ ਬਹੁਤ ਵੱਡਾ ਨੁਕਸਾਨ ਹੈ । ਅੱਧਾ ਉਹ ਆਪਣੇ ਮਨ 'ਚ ਹੀ ਕਹਿ ਗਈ :

"ਸਾਨੂੰ ਕਈ ਕੰਮਾਂ ਵਿਚ ਨੁਕਸਾਨ ਹੋਇਆ ਹੈ । ਉਸ ਨੇ ਬਹੁਤ ਮਨ ਨਾਲ ਕਈ ਚੰਗੇ ਕੰਮ ਕੀਤੇ ।"

ਕ੍ਰਿਸ਼ਨਨ ਨਾਇਰ ਨੇ ਗੁਣਾਂ-ਦੋਸ਼ਾਂ ਨਾਲ ਮਿਲਿਆ ਇਲਜ਼ਾਮ ਪਤਨੀ ਤੇ ਲਾਇਆ :

"ਕਿਸੇ ਕੰਮ ਨੂੰ ਕਰਨ ਤੋਂ ਪਹਿਲਾਂ ਚੰਗੀ ਤਰ੍ਹਾਂ ਸੋਚ ਵਿਚਾਰ ਕਰ ਲੈਣਾ ਚਾਹੀਦਾ ਹੈ ।"

ਭਗਵਤੀ ਅੰਮਾਂ ਨੇ ਅੱਗੋਂ ਕਿਹਾ :

"ਸਿਰਫ ਮੈਂ ਹੀ ਅਪਰਾਧੀ ਹਾਂ ? ਸਾਰੇ ਹੀ ਅਜੇਹੇ ਨੇ । ਨੇਯਾਟਿਕਰਾ ਦੇ ਗੋਲੀ-ਕਾਂਡ ਮਗਰੋਂ ਤੁਸੀਂ ਹੀ ਉਸ ਨੂੰ ਜੱਫ਼ੀਆਂ ਪਾਉਂਦੇ ਸੀ ।"

ਚੀਫ ਸੈਕਟਰੀ ਦੀ ਕੇਸ਼ਵ ਪਿੱਲੈ ਨੇ ਬਹੁਤ ਮਦਦ ਕੀਤੀ ਸੀ, ਇਹ ਉਨ੍ਹਾਂ ਨੇ

ਯਾਦ ਕੀਤਾ । ਭਗਵਤੀ ਕੁੱਟੀ ਅੰਮਾਂ ਨੇ ਵੀ ਕੇਸ਼ਵ ਪਿੱਲੈ ਦੇ ਚਤਰਾਈ ਭਰੇ ਕੰਮ ਨੂੰ ਯਾਦ ਕੀਤਾ ਕਿ ਉਸ ਨੇ ਪਣ-ਬਿਜਲੀ ਯੋਜਨਾ ਅਤੇ ਬਸ ਕੰਪਨੀ ਆਦਿ ਦੇ ਕੰਮਾਂ ਵਿਚ ਚੰਗੀ ਤਰ੍ਹਾਂ ਦਿਮਾਗ਼ ਲਾਇਆ ਸੀ ।

ਭਗਵਤੀ ਅੰਮਾਂ ਨੇ ਕਿਹਾ :

ਇੰਨਾ ਪਿਆਰ, ਸਤਿਕਾਰ ਤੇ ਸਚਾਈ ਦਾ ਪਾਲਨ ਕਰਨ ਵਾਲਾ ਉਸ ਬਗ਼ੈਰ ਕੋਈ ਆਦਮੀ ਨਹੀਂ ਮਿਲੇਗਾ, ਇਹ ਨਿਸਚਿਤ ਸੀ ।"

ਚੀਫ ਸੈਕਟਰੀ ਨੇ ਉਸ ਨਾਲ ਸਹਿਮਤ ਹੁੰਦੇ ਹੋਏ ਕਿਹਾ :

"ਖ਼ੁਦ ਤੋਂ ਹੋਈ ਗਲਤੀ ਬਾਰੇ ਕੁਝ ਨਹੀਂ ਕਹਿਣਾ ਚਾਹੀਦਾ ।"

ਭਗਵਤੀ ਅੰਮਾਂ ਦਾ ਕਹਿਣਾ ਹੈ ਕਿ ਇੰਨੇ ਚੰਗੇ ਸੁਭਾਅ ਦਾ ਆਦਮੀ ਨਹੀਂ ਮਿਲੇਗਾ । ਚੀਫ ਸੈਕਟਰੀ ਨੂੰ ਇਕ ਵਿਅਕਤੀ ਦੀ ਜ਼ਰੂਰਤ ਹੈ । ਕੁਝ ਵੀ ਹੋਵੇ, ਕਿਧਰੇ ਵੀ ਹੋਵੇ, ਦੋਵਾਂ ਨੂੰ ਇਸ ਗੱਲ ਦਾ ਵਿਸ਼ਵਾਸ ਹੈ ਕਿ ਕੇਸ਼ਵ ਪਿੱਲੈ ਅਕ੍ਰਿਤਘਣ ਨਹੀਂ ਬਣੇਗਾ ।

ਦੀਵਾਨਜੀ ਦਾ ਪ੍ਰਾਈਵੇਟ ਸੈਕਟਰੀ ਕੇਸ਼ਵ ਪਿੱਲੈ ਦੀ ਨਿਯੁੱਕਤੀ ਤੇ ਹੈਰਾਨੀ 'ਚ ਪੈ ਗਿਆ । ਦੀਵਾਨਜੀ ਨਾਲ ਉਹ ਵਿਅਕਤੀ ਅਸਾਧਾਰਨ ਰੂਪ ਨਾਲ ਇੱਕਮਿਕ ਸੀ । ਦੀਵਾਨਜੀ ਨੇ ਇਹ ਆਗਿਆ ਕਿਵੇਂ ਦਿੱਤੀ ? ਕਿੰਨਾ ਹੀ ਸੋਚਣ ਮਗਰੋਂ ਕੋਈ ਵੀ ਕਾਰਨ ਨਾ ਮਿਲਿਆ । ਇਸੇ ਕਾਰਨ ਉਹ ਵਿਅਕਤੀ ਬਹੁਤ ਹੈਰਾਨ ਸੀ । ਆਖਰ ਇਹ ਹੋਇਆ ਕਿਵੇਂ ? ਇਸ ਵਿਚ ਸ਼ੱਕ ਹੈ ਕਿ ਪ੍ਰਾਈਵੇਟ ਸੈਕਟਰੀ ਨੇ ਕੇਸ਼ਵ ਪਿੱਲੈ ਦਾ ਅਭਿਨੰਦਨ ਖੁੱਲੇ ਮਨ ਨਾਲ ਕੀਤਾ ਹੋਵੇਗਾ । ਪ੍ਰਾਈਵੇਟ ਸੈਕਟਰੀ ਦੇ ਬਗ਼ੈਰ ਕਿਸੇ ਆਦਮੀ ਦੀ ਭਗਤੀਵਿਲਾਸ ਵਿਚ ਨਿਯੁੱਕਤੀ ਹੋਵੇ, ਸ਼ਾਇਦ ਬਿਹ ਉਸ ਨੂੰ ਪਸੰਦ ਨਹੀਂ ਆਏਗਾ ।

ਉਸ ਬੈਂਕ ਨਾਲ ਸੰਬੰਧਿਤ ਕੰਮਾਂ ਵਿਚ ਕੇਸ਼ਵ ਪਿੱਲੈ ਦਾ ਸਾਰਾ ਧਿਆਨ ਲੱਗ ਗਿਆ । ਇਸ ਲਈ ਕੇਸ਼ਵ ਪਿੱਲੈ ਨੂੰ ਬਹੁਤ ਸਫਰ ਕਰਨਾ ਪੈਣਾ ਸੀ । ਹੁਣ ਕੇਸ਼ਵ ਪਿੱਲੈ ਪਹਿਲਾਂ ਵਾਂਗ ਕਾਂਗਰਸ ਹੜਤਾਲ ਲਈ ਘੁੰਮਣ-ਫਿਰਨ ਵਾਲਾ ਅਧਿਕਾਰੀ ਨਹੀਂ ਹੈ । ਅੱਜ ਪੇਸ਼ਕਾਰ ਕੇਸ਼ਵ ਪਿੱਲੈ ਦਾ ਇੰਤਜ਼ਾਰ ਕਰਨਗੇ । ਵਿਭਾਗ ਦੇ ਕਰਮਚਾਰੀ ਕੇਸ਼ਵ ਪਿੱਲੈ ਨੂੰ ਮਿਲਣ ਲਈ ਅਗਾਮੀ ਸਮਾਂ ਨਿਰਧਾਰਤ ਕਰਨਗੇ । ਕੇਸ਼ਵ ਪਿੱਲੈ ਦਵਾਰਾ ਕੀਤੇ ਕੰਮ ਦੀ ਹਰ ਥਾਂ ਪ੍ਰਧਾਨਤਾ ਹੈ । ਕੇਸ਼ਵ ਪਿੱਲੈ ਨੇ ਜਿਹੜਾ ਵੀ ਕੰਮ ਕਰਨਾ ਹੈ, ਉਹ ਹੋਰ ਸਭ ਕੰਮਾਂ ਠਾਲੋਂ ਮਹੱਤਵਪੂਰਨ ਹੈ, ਮੰਨਣਯੋਗ ਹੈ, ਪਰ ਕੇਸ਼ਵ ਪਿੱਲੈ ਇਕ ਸੁਪਰਨਟੈਂਡੇਂਟ ਵਜੋਂ ਅੱਜ ਤਕ ਸਾਰੇ ਕ੍ਰਮਚਾਰੀਆਂ ਨਾਲ ਵਿਵਹਾਰ ਕਰਦਾ ਹੈ । ਕਿਸੇ ਵੀ ਪੇਸ਼ਕਾਰ ਸਾਹਵੇਂ ਉਹ ਬੈਠਿਆ ਨਹੀਂ । ਅੱਜ ਕੱਲ੍ਹ ਉਹ 'ਜੀ ਹਜ਼ੂਰ' ਨਹੀਂ ਕਹਿੰਦਾ, ਇਹ ਠੀਕ ਹੈ । ਧੋਤੀ ਆਦਿ ਵੀ ਨਹੀਂ ਪਹਿਨਦਾ । ਬਸ, ਇੰਨਾ ਹੀ ਅੰਤਰ ਹੈ । ਯੋਜਨਾ ਦਾ ਕੰਮ ਬਿਨਾ ਕਿਸੇ ਰੋਕ ਟੋਕ ਤੋਂ ਅਗਾਂਹਾਂ ਵਧਦਾ ਗਿਆ ।

ਫਿਰ ਵੀ ਇਹ ਠੀਕ ਤਰ੍ਹਾਂ ਨਹੀਂ ਕਿਹਾ ਜਾ ਸਕਦਾ ਕਿ ਕੇਸ਼ਵ ਪਿੱਲੈ ਦੀ ਜ਼ਿੰਦਗੀ ਖੁਸ਼ਗਵਾਰ ਹੈ । ਉਸ ਨੂੰ ਗਹਿਰੀ ਨੀਂਦ ਸੁੱਤਿਆਂ ਬਹੁਤ ਦਿਨ ਹੋ ਗਏ ।

ਵਾਪਸੀ ਵਕਤ ਵੀ ਬੇਫ਼ਿਕਰੀ ਦੀ ਗੱਲ ਤਾਂ ਰਹਿਣ ਹੀ ਦੇਓ । ਜਰਾ ਜਿੰਨੀ ਅੱਖ ਲੱਗਣ ਤੇ ਉਹ ਭਿਆਨਕ ਸੁਪਨੇ ਦੇਖਣ ਲਗਦਾ ਹੈ । ਕਿਸ ਤੇ ਵਿਸ਼ਵਾਸ ਕੀਤਾ ਜਾਵੇ, ਇਹ ਨਿਸਚਿਤ ਨਹੀਂ ਹੈ । ਕੌਣ ਉਸ ਦਾ ਆਪਣਾ ਹੈ, ਇਹ ਵੀ ਕਿਹਾ ਨਹੀਂ ਜਾ ਸਕਦਾ । ਉਸ ਦਾ ਕੋਈ ਦੋਸਤ ਨਹੀਂ ਹੈ । ਥੋੜ੍ਹੀ ਦੇਰ ਗੱਲ ਕਰਨ ਲਈ ਵੀ ਉਸ ਕੋਲ ਕੋਈ ਦੋਸਤ ਨਹੀਂ ਹੈ । ਉਸ ਨੂੰ ਡਰ ਹੈ ਕਿ ਕਿਤੇ ਖਾਣਾ ਬਨਾਣ ਵਾਲਾ ਹੀ ਉਸ ਨੂੰ ਜ਼ਹਿਰ ਨਾ ਦੇ ਦੇਵੇ । ਉਹ ਕਦੇ ਕਦੇ ਕਾਤਰਯਨੀ ਨੂੰ ਲੈ ਆਉਣ ਬਾਰੇ ਸੋਚਦਾ ਹੈ । ਪਰ--ਇਸ ਪਰ ਪਿੱਛੇ ਬਹੁਤ ਵੱਡੀ ਘਬਰਾਹਟ ਛੁਪੀ ਹੋਈ ਹੈ । ਇਸ ਦੁੱਖ ਵਿਚ ਹੱਥ ਵਟਾਣ ਲਈ ਉਸ ਨੂੰ ਕੋਈ ਸਾਥੀ ਮਿਲਣਾ ਹੀ ਚਾਹੀਦਾ ਹੈ । ਇਸ ਲਈ ਕੇਸ਼ਵ ਪਿੱਲੈ ਪ੍ਰੇਸ਼ਾਨ ਹੈ ।

ਜ਼ਿੰਦਗੀ ਦੇ ਸਾਰੇ ਭਾਗਸ਼ਾਲੀ ਮੌਕੇ ਉਸ ਦੇ ਬਗ਼ੈਰ ਜਾਣੇ ਹੀ ਆ ਰਹੇ ਨੇ । ਕੇਸ਼ਵ ਪਿੱਲੈ ਸ਼ੱਕ ਕਰਿਆ ਕਰਦਾ ਹੈ ਕਿ ਜੇ ਕਾਂਗਰਸ ਦੀ ਇਹ ਹੜਤਾਲ ਨਾ ਹੁੰਦੀ ਤਾਂ ਉਸ ਨੂੰ ਇੰਨੀ ਉੱਨਤੀ ਨਾ ਮਿਲਦੀ । ਇਸ ਤਰ੍ਹਾਂ ਕਾਂਗਰਸ ਬਨਣ ਨਾਲ ਕੇਸ਼ਵ ਪਿੱਲੈ ਦਾ ਭਵਿੱਖ ਚੰਗਾ ਬਣ ਗਿਆ । ਉਸ ਨੂੰ ਨਹੀਂ ਪਤਾ ਕਿ ਪੂਰੇ ਸ਼ਹਿਰ ਵਿਚ ਹੜਤਾਲ ਕਰਨ ਦਾ ਲੋਕਾਂ ਦਾ ਤਰੀਕਾ ਕੀ ਹੈ ? ਉਸ ਨੂੰ ਇਹ ਵੀ ਨਹੀਂ ਪਤਾ ਕਿ ਸਰਕਾਰ ਉਸ ਦਾ ਵਿਰੋਧ ਕਿਵੇਂ ਕਰੇਗੀ । ਪਰ ਚੀਫ ਸੈਕਟਰੀ ਨੂੰ ਉਹ ਉਸ ਦਿਨ ਰਾਹ ਦਿਖਾ ਸਕਿਆ । ਕਿਸਮਤ ਨੇ ਜਬਰੀ ਉਹ ਸ਼ਬਦ ਬਾਹਰ ਕੱਢਵਾਏ । ਆਪਣੇ ਦਿਮਾਗ਼ ਨਾਲ ਉਸ ਨੇ ਅਜੇਹਾ ਨਹੀਂ ਕੀਤਾ । ਉਸ ਨੂੰ ਇੰਜ ਲੱਗਿਆ ਕਿ ਅਪਣੇ ਅਸਤਿਤਵ ਲਈ ਕਾਂਗਰਸ ਨੂੰ ਹਾਰਨਾ ਹੀ ਚਾਹੀਦਾ ਹੈ, ਤਦ ਅਨਜਾਣੇ ਹੀ ਕੇਸ਼ਵ ਪਿੱਲੈ ਨੇ ਰਿਪੋਰਟ ਲਿਖੀ । ਉਹ ਗੋਲੀ-ਚਾਰਜ ਵਿਚ ਜਿੱਤ ਗਿਆ ਇਹ ਕਿਸਮਤ ਨਾਲ ਹੀ ਸੰਭਵ ਹੋਇਆ ।

ਪਰ ਸਮੁੰਦਰ ਦੀਆਂ ਲਹਿਰਾਂ ਵਾਂਗ ਚੰਗਾ ਭਵਿੱਖ ਨਹੀਂ ਆਉਣਾ ਚਾਹੀਦਾ । ਇਹ ਗਲਤ ਹੈ । ਇੰਜ ਆਉਣ ਵਾਲੇ ਭਾਗ ਦੋਸ਼ੀ ਭਾਗਾਂ ਦਾ ਲੱਛਣ ਹੁੰਦੇ ਹਨ । ਮਾੜੀ ਕਿਸਮਤ ਕੀ ਹੁੰਦੀ ਹੈ ? ਇਹ ਵੀ ਕੇਸ਼ਵ ਪਿੱਲੈ ਦੇ ਮਨ ਨੂੰ ਦੁੱਖੀ ਕਰਨ ਵਾਲੀ ਗੱਲ ਹੈ । ਕੇਸ਼ਵ ਪਿੱਲੈ ਕਦੇ ਕਦੇ ਕਿਸਮਤ ਦੇ ਖੇਡ ਯਾਦ ਕਰਨ ਲਗਦਾ । ਅੱਜ ਪੂਰਾ ਪ੍ਰਦੇਸ਼ ਉਸ ਦਾ ਵੈਰੀ ਹੈ ।

ਇੱਕ ਦਿਨ ਕੇਸ਼ਵ ਪਿੱਲੈ ਨੇ ਜਦੋਂ ਦਰਵਾਜ਼ਾ ਖੋਲ੍ਹ ਕੇ ਸਵੇਰੇ ਸਵੇਰੇ ਬਾਹਰ ਦੇਖਿਆ ਤਾਂ ਦ੍ਰਿਸ਼ ਬਹੁਤ ਭਿਆਨਕ ਸੀ । ਉਹ ਘਬਰਾ ਗਿਆ । ਸਾਹਮਣੇ ਦੇ ਅੰਬ ਨਾਲ ਇਕ ਵਿਅਕਤੀ ਲਟਕ ਰਿਹਾ ਸੀ । ਫਟੇ ਕੁੜਤੇ, ਉਲਝੇ ਵਾਲਾਂ ਵਾਲਾ ਇਕ ਆਦਮੀ । ਪਹਿਨਣ ਵਾਲੀ ਲੂੰਗੀ ਨਾਲ ਲਟਕ ਰਿਹਾ ਸੀ । ਫਟੀ ਹੋਈ ਪੁਰਾਣੀ ਇਕ ਛਤਰੀ ਰੁੱਖ ਦੇ ਹੇਠਾਂ ਤ੍ਰਿਛੀ ਖੜ੍ਹੀ ਹੈ । ਇਕ ਕਾਗਜ਼ਾਂ ਦਾ ਬੰਡਲ ਛੱਤਰੀ ਤੋਂ ਬਾਹਰ ਦਿਖਾਈ ਦੇ ਰਿਹਾ ਹੈ । ਕੇਸ਼ਵ ਪਿੱਲੈ ਦੀ ਚੀਖ ਨਿਕਲ ਗਈ ।

ਭੀੜ ਜਮਾਂ ਹੋ ਗਈ । ਇਹ ਖੁਦਕਸ਼ੀ ਕਰਨ ਵਾਲਾ ਆਦਮੀ ਗੋਪਾਲਨ ਨਾਇਰ ਸੀ । ਉਹ ਬੰਡਲ ਪੁਲਸ ਨੇ ਖੋਲ੍ਹ ਕੇ ਪੜ੍ਹਿਆ । ਇਕ ਜ਼ਮੀਨ ਬਾਰੇ ਖਰੀਦਣ ਤੋਂ ਲੈਕੇ ਸਭ ਕੁਝ ਲਿਖਿਆ ਹੋਇਆ ਸੀ ।

ਇਕ ਹੋਰ ਕਾਪੀ ਵਿਚ ਕਿੰਨੇ ਹੀ ਸਾਲਾਂ ਤੋਂ ਰੁਪੈ ਪ੍ਰਾਪਤ ਕਰਨ ਲਈ ਕੀਤੇ ਗਏ ਯਤਨਾਂ ਤੇ ਹੋਇਆ ਖਰਚ ਲਿਖਿਆ ਹੋਇਆ ਸੀ। ਜ਼ਰੂਰ ਹੀ ਉਸ ਖਰਚ ਵਿਚ ਸੁਪਰਨਟੈਂਡੈਂਟ ਨੂੰ ਦੇਣ ਲਈ ਕੇਸ਼ਵ ਪਿੱਲੈ ਨੂੰ ਦਿੱਤੇ ਗਏ ਤੇਰ੍ਹਾਂ ਰੁਪੈ ਵੀ ਲਿਖੇ ਹੋਣਗੇ। ਅੱਜ ਵੀ ਉਹ ਫਾਈਲ ਅਸਿਸਟੈਂਟ ਸੈਕਟਰੀ ਦੀ ਮੇਜ ਤੇ ਦਿਖਾਈ ਪਵੇਗੀ। ਗੋਪਾਲਨ ਨਾਇਰ ਨੇ ਇਕ ਚਿੱਠੀ ਵਿਚ ਲਿਖਿਆ ਸੀ ਕਿ ਇਨ੍ਹਾਂ ਸਾਰੇ ਕਾਗਜ਼ਾਂ ਦੇ ਬੰਡਲ ਨੂੰ ਉਸ ਦੇ ਪੁੱਤਰ ਮੁਕੰਦਨ ਨੂੰ ਸੌਂਪ ਦਿੱਤਾ ਜਾਵੇ। ਪਿਤਾ ਦਵਾਰਾ ਬੇਟੇ ਲਈ ਬਚਾਈ ਹੋਈ ਕਮਾਈ ਹੈ ਇਹ।

ਪੁਲਿਸ ਵਾਲਿਆਂ ਨੇ ਕਿਹਾ ਕਿ ਕੁਝ ਦਿਨਾਂ ਤੋਂ ਇਹ ਆਦਮੀ ਪਾਰਕਵਿਊ ਅਤੇ ਭਗਤੀਵਿਲਾਸ ਦੇ ਫਾਟਕ ਤੇ ਅੰਦਰ ਜਾਣ ਲਈ ਲਗਾਤਾਰ ਚੱਕਰ ਮਾਰ ਰਿਹਾ ਸੀ। ਉਸ ਨੂੰ ਕਈ ਵੇਰ ਪੁਲਿਸ ਨੇ ਭਜਾਇਆ ਵੀ ਸੀ। ਉਹ ਕੁਝ ਪਾਗਲ ਜਿਹਾ ਲਗਦਾ ਸੀ। ਕੇਸ਼ਵ ਪਿੱਲੈ ਦੇ ਘਰ ਕੋਲ ਸਾਧਾਰਨ ਕੱਪੜਿਆਂ ਵਿਚ ਗਸ਼ਤ ਕਰਨ ਵਾਲੀ ਸੁਰੱਖਿਆ ਪੁਲਿਸ ਦੇ ਇਕ ਗਾਰਡ ਨੇ ਕਿਹਾ ਕਿ ਰਾਤ ਦੇ ਅੱਠ ਵਜੇ ਮਗਰੋਂ ਉਸ ਨੇ ਇਸ ਰਸਤੇ ਤੋਂ ਇਸ ਆਦਮੀ ਨੂੰ ਗੁਜਰਦੇ ਹੋਏ ਦੇਖਿਆ ਸੀ। ਕੇਸ਼ਵ ਪਿੱਲੈ ਨੂੰ ਮਿਲਣ ਲਈ ਉਹ ਚੱਕਰ ਮਾਰ ਰਿਹਾ ਹੋਵੇਗਾ। ਆਪਣੀ ਕੋਸ਼ਿਸ਼ ਵਿਚ ਅਸਫ਼ਲ ਹੋ ਜਾਣ ਤੇ ਉਸ ਨੇ ਖੁਦਕਸ਼ੀ ਕਰ ਲਈ ਹੋਵੇਗੀ।

ਇੰਨਾ ਭਿਆਨਕ ਦ੍ਰਿਸ਼ ਕੇਸ਼ਵ ਪਿੱਲੈ ਨੇ ਆਪਣੀ ਜ਼ਿੰਦਗੀ ਵਿਚ ਕਦੇ ਨਹੀਂ ਸੀ ਦੇਖਿਆ। ਜੀਭ ਨਿਕਲੀ ਹੋਈ, ਅੱਖਾਂ ਟੱਡੀਆਂ ਹੋਈਆਂ, ਸਿਰ ਇਕ ਪਾਸੇ ਲੁੜਕਿਆ ਹੋਇਆ, ਉਸ ਨੂੰ ਦੇਖ ਰਿਹਾ ਹੈ। ਆਹ! ਇਹ ਦ੍ਰਿਸ਼ ਉਹ ਕਦੇ ਨਹੀਂ ਭੁੱਲ ਸਕੇਗਾ।

ਤ੍ਰੰਪਾਨੂਰ ਲਾਉਜ਼ ਵਿਚ ਰਹਿੰਦੇ ਸਮੇਂ, ਉਹ ਕੁਟਨ ਪਿੱਲੈ ਭਰਾ ਦੀ ਚਿੱਠੀ ਲੈ ਕੇ ਆਇਆ ਸੀ। ਉਸ ਸਮੇਂ ਉਸ ਕੋਲ ਇਕ ਪੈਸਾ ਵੀ ਨਹੀਂ ਸੀ। ਇਸ ਤਰ੍ਹਾਂ ਉਸ ਨੂੰ ਤਿੰਨ ਰੁਪੈ ਮਿਲੇ ਸਨ! ਜਿਹੜੇ ਮਗਰੋਂ ਉਸ ਨੂੰ ਵਾਪਸ ਕਰ ਦੇਣੇ ਪਏ। ਹੱਥ ਖ਼ਾਲੀ ਹੁੰਦੇ ਵਕਤ ਈਸ਼ਵਰ ਨੇ ਇਹ ਰਸਤਾ ਦਿਖਾਇਆ ਸੀ। ਦੇਖੋ, ਇਹ ਜ਼ਿੰਦਗੀ ਵਿਚ ਕਦੇ ਨਾ ਭੁਲਾਏ ਜਾਣ ਵਾਲੇ ਭਿਆਨਕ ਸੁਪਨੇ ਵਿਚ ਬਦਲ ਗਿਆ ਹੈ। ਇਸ ਆਦਮੀ ਨੇ ਉਸ ਦੇ ਘਰ ਅੱਗੇ ਆ ਕੇ ਕਿਉਂ ਖੁਦਕਸ਼ੀ ਕੀਤੀ? ਜੇਕਰ ਇਹ ਉਨ੍ਹਾਂ ਤਿੰਨਾਂ ਰੁਪਿਆਂ ਕਾਰਨ ਹੈ, ਤਾਂ ਫਿਰ ਉਸ ਤੋਂ ਪਹਿਲਾਂ ਅਤੇ ਮਗਰੋਂ ਪਤਾ ਨਹੀਂ ਕਿਸ ਕਿਸ ਨੂੰ ਕਿੰਨੀ ਰਿਸ਼ਵਤ ਉਸਨੇ ਦਿੱਤੀ ਸੀ। ਉਸ ਤੋਂ ਅਧਿਕ ਰੁਪੈ ਵਿਅਰਥ ਵਿਚ ਦੇਣ ਵਾਲੀ ਥਾਂ ਤੇ ਜਾ ਕੇ ਉਸ ਨੂੰ ਖੁਦਕਸ਼ੀ ਕਰਨੀ ਚਾਹੀਦੀ ਸੀ। ਇਕ ਅਪਰਾਧ ਦੀ ਭਾਵਨਾ ਨੇ ਕੇਸ਼ਵ ਪਿੱਲੈ ਦੇ ਦਿਲ ਨੂੰ ਵਿਆਕੁਲ ਕਰ ਦਿੱਤਾ। ਉਹ ਉਸਦੀ ਰੱਖਿਆ ਕਰ ਸਕਦਾ ਸੀ। ਇੰਜ ਦਰਦਨਾਕ ਰੂਪ ਨਾਲ ਇਹ ਜ਼ਿੰਦਗੀ ਖ਼ਤਮ ਨਹੀਂ ਸੀ ਹੋਣੀ ਚਾਹੀਦੀ। ਭਣੋਈਏ ਦੀ ਚਿੱਠੀ ਲੈ ਕੇ ਆਉਣ ਨਾਲ ਉਸ ਦਾ ਕੰਮ ਹੋ ਜਾਵੇਗਾ, ਇਸ ਵਿਸ਼ਵਾਸ ਨਾਲ ਉਹ ਆਇਆ ਹੋਵੇਗਾ। ਇਸ ਵਿਸ਼ਵਾਸ ਦੇ ਟੁੱਟ ਜਾਣ ਕਾਰਨ ਉਸ ਨੇ ਖ਼ੁਦਕਸ਼ੀ ਕਰ ਲਈ ਹੋਵੇਗੀ।

ਕਾਂਗਰਸ ਨਾਲ ਹਮਦਰਦੀ ਰੱਖਣ ਵਾਲੀਆਂ ਅਖ਼ਬਾਰਾਂ ਵਿਚ ਸੁਰਖ਼ੀ ਛਪੀ ਕਿ ਗੋਪਾਲਨ ਨਾਇਰ ਨਾਂ ਦੇ ਇਕ ਆਦਮੀ ਨੇ ਕੇਸ਼ਵ ਪਿੱਲੈ ਦੇ ਘਰ ਦੇ ਸਾਹਮਣੇ, ਅੰਬ ਦੇ ਰੁੱਖ ਨਾਲ ਲਟਕ ਕੇ ਖ਼ੁਦਕਸ਼ੀ ਕਰ ਲਈ ਹੈ। ਇਸ ਖ਼ਬਰ ਨੂੰ ਪੜ੍ਹ ਕੇ ਇੰਜ ਲੱਗੇਗਾ ਕਿ ਕੇਸ਼ਵ ਪਿੱਲੈ ਨੇ ਗੋਪਾਲਨ ਨਾਇਰ ਦਾ ਖ਼ੂਨ ਕੀਤਾ ਹੈ।

ਕੇਸ਼ਵ ਪਿੱਲੈ ਨੂੰ ਲੱਗਿਆ ਜਿਵੇਂ ਇਹ ਮਾੜੇ ਭਵਿੱਖ ਦਾ ਆਰੰਭ ਹੈ। ਉਸ ਦੇ ਲੱਛਣ ਪਹਿਲਾਂ ਤੋਂ ਹੀ ਦਿਖਾਈ ਦੇਣ ਲੱਗ ਪਏ ਹਨ। ਉਸ ਨੂੰ ਸ਼ੱਕ ਹੋਇਆ ਕਿ ਇਹ ਵਕਤ ਹੁਣ ਤੋਂ ਹੀ ਆਰੰਭ ਹੋ ਗਿਆ ਹੈ। ਹਰ ਪਲ ਉਹ ਕਿਸੇ ਮਾੜੀ ਖ਼ਬਰ ਦਾ ਇੰਤਜ਼ਾਰ ਕਰ ਰਿਹਾ ਹੈ। ਕੇਸ਼ਵ ਪਿੱਲੈ ਨੂੰ ਅਨੇਕਾਂ ਚਿੰਤਾਵਾਂ ਨੇ ਘੇਰ ਲਿਆ। ਇਸ ਵਿਚ ਕੀ ਸ਼ੱਕ ਹੈ ਕਿ ਕਾਂਗਰਸ ਕਿਸੇ ਵੀ ਵਕਤ ਉਸ ਨੂੰ ਮਾਰਨ ਲਈ ਮੌਕਾ ਲੱਭ ਰਹੀ ਹੈ? ਸੁਰੱਖਿਆ ਪੁਲਿਸ ਦੇ ਹੁੰਦੇ ਹੋਏ ਵੀ ਗੋਪਾਲਨ ਨਾਇਰ ਨੇ ਉਸ ਦੇ ਘਰ ਸਾਹਮਣੇ ਖ਼ੁਦਕਸ਼ੀ ਕੀਤੀ। ਇਸ ਭਿਆਨਕ ਚਿੰਤਾ ਦਾ ਅੰਤ ਗੋਪਾਲਨ ਨਾਇਰ ਦਵਾਰਾ ਫਾਂਸੀ ਲਗਾਈ ਹੋਈ ਹਾਤ ਵਿਚ ਪਹਿਰਾ ਦੇ ਰਹੇ ਪੁਲਿਸ ਗਾਰਡ ਨੂੰ ਬਰਖ਼ਾਸਤ ਕਰਕੇ ਹੋਇਆ। ਕੇਸ਼ਵ ਪਿੱਲੈ ਨੇ ਲਿਖਿਆ ਕਿ ਉਸ ਨੇ ਆਪਣਾ ਕਰਤੱਵ ਪਾਲਨ ਨਹੀਂ ਕੀਤਾ। ਇਸ ਤਰ੍ਹਾਂ ਦੋ ਪਰਿਵਾਰ ਨਿਰਆਧਾਰ ਹੋ ਗਏ। ਉਨ੍ਹਾਂ ਦੋਵਾਂ ਨੇ ਨਿੱਕੇ ਬੱਚਿਆਂ ਨਾਲ ਆ ਕੇ ਪੁੱਛਿਆ :

"ਇਨ੍ਹਾਂ ਦਾ ਕੀ ਹੋਵੇਗਾ, ਸਾਹਬ?"

ਕੇਸ਼ਵ ਪਿੱਲੈ ਨੂੰ ਲੱਗਿਆ ਜਿਵੇਂ ਅਜੇਹੇ ਬੱਚਿਆਂ ਦੀ ਇਕ ਭੀੜ ਉਸ ਦੀ ਦੁਸ਼ਮਣ ਬਣ ਗਈ ਹੈ। ਉਨ੍ਹਾਂ ਦੇ ਦੁਸ਼ਮਣ ਬਣ ਜਾਣ ਨਾਲ, ਕਿਹੜੀ ਹੈਰਾਨੀ ਦੀ ਗੱਲ ਹੈ?

ਇੰਜ ਇਸ ਸ਼ਹਿਰ ਵਿਚ ਕਿੰਨੇ ਅਧਿਕ ਪਰਿਵਾਰ ਵੈਰੀ ਬਣ ਗਏ ਨੇ। ਅਨੇਕਾਂ ਹੋਣਗੇ। ਗੋਲੀ ਚਾਰਜ ਵਿਚ ਮਰੇ ਆਦਮੀਆਂ ਦੇ ਨਾਵਾਂ ਦੀ ਸੂਚੀ ਕੇਸ਼ਵ ਪਿੱਲੈ ਨੂੰ ਯਾਦ ਹੈ। ਉਨ੍ਹਾਂ ਦੇ ਬੱਚੇ, ਮਾਂ-ਬਾਪ, ਪਤਨੀਆਂ ਸਭ ਮਿਲਕੇ, ਜੇ ਰੋਜ਼ ਇਸ ਤਰ੍ਹਾਂ ਇਕ-ਇਕ ਫਾਂਸੀ ਲੱਗਦੀ ਰਹੀ, ਤਾਂ ਰੋਜ਼ ਹਰ ਇਕ ਫਾਂਸੀ ਚੜ੍ਹਿਆ ਪ੍ਰੇਤ ਉਸ ਦੇ ਘਰ ਸਾਹਮਣੇ ਦਿਖਾਈ ਪਵੇਗਾ। ਅਜੇਹਾ ਸੋਚ ਕੇ ਕੇਸ਼ਵ ਪਿੱਲੈ ਡਰ ਗਿਆ।

ਪਰ ਜੇ ਸਾਰੀਆਂ ਵਿਚ ਨਹੀਂ ਤਾਂ ਕਿਹੜੀ ਗੱਲ ਵਿਚ ਉਹ ਅਪਰਾਧੀ ਹੈ? ਉਹ ਕਿਉਂ ਦੁਸ਼ਮਣ ਬਣ ਗਏ? ਉਸ ਨੇ ਆਪਣਾ ਕਰਤੱਵ ਪਾਲਨ ਕੀਤਾ, ਇਸ ਤੋਂ ਇਲਾਵਾ ਹੋਰ ਕੁਝ ਵੀ ਨਹੀਂ ਕੀਤਾ। ਜੇ ਉਹ ਨਾ ਹੁੰਦਾ ਤਾਂ ਉਸ ਦੀ ਥਾਂ ਕੋਈ ਹੋਰ ਵੀ ਇਹੋ ਕਰਦਾ।

"ਪਰਿਵਾਰ ਤੇ ਸਰਾਪ ਨਾ ਪੁਆਵੀਂ" ਮਾਂ ਦਾ ਇਹ ਸ਼ਬਦ ਵਾਰ ਵਾਰ ਯਾਦ ਆਉਂਦਾ ਹੈ। ਕਾਤਰਯਨੀ ਦਾ ਗਰਭ ਪੂਰਣ ਹੋ ਰਿਹਾ ਹੈ। ਉਸ ਨੇ ਸੋਚਿਆ ਕਿ ਕਾਤਰਯਨੀ ਬਾਰੇ ਪਤਾ ਨਹੀਂ ਕਿਹੋ ਜਿਹੀ ਖ਼ਬਰ ਮਿਲੇਗੀ। ਉਸ ਨੂੰ ਡਰ ਹੈ ਕਿ ਕੋਈ ਨਾ ਕੋਈ ਮੁਸੀਬਤ ਆਏਗੀ।

ਕੇਸ਼ਵ ਪਿੱਲੈ ਨੇ ਆਪਣਾ ਨਿਵਾਸ ਛਾਸਤਮੰਗਲ ਦੇ ਇਕ ਵੱਡੇ ਮਕਾਨ ਵਿਚ ਬਦਲ ਲਿਆ। ਉਸ ਮਕਾਨ ਵਿਚ ਪਹਿਲਾਂ ਇਕ ਸਰਕਾਰੀ ਸੈਕਟਰੀ ਰਹਿੰਦਾ ਸੀ। ਚੁਫੇਰੇ

ਤੋਂ ਉੱਚੀ ਚਾਰਦੀਵਾਰੀ ਨਾਲ ਘਿਰਿਆ ਹੋਇਆ ਸੀ ਇਹ ਮਕਾਨ। ਪਰ ਘਰ ਬਦਲਨ ਨਾਲ ਕੇਸ਼ਵ ਪਿੱਲੈ ਦੇ ਮਨ ਦਾ ਡਰ ਨਾ ਗਿਆ। ਇੰਨੀ ਜਲਦੀ ਇਕ ਅਮਿੱਟ ਚਿੱਤਰ ਗੋਪਾਲਨ ਨਾਇਰ ਨੇ ਉਸ ਦੀ ਯਾਦਦਾਸ਼ਤ ਤੇ ਚਿਪਕਾ ਦਿੱਤਾ ਸੀ।

ਜੋਤਿਸ਼ੀ ਦਾ ਕਹਿਣਾ ਹੈ ਕਿ ਕੇਸ਼ਵ ਪਿੱਲੈ ਤੇ ਸ਼ਨੀ ਦੇਵਤੇ ਦਾ ਪਹਿਰਾ ਹੈ। ਥਾਂ ਬਦਲੀ, ਮਾਨ ਹਾਨੀ ਆਦਿ ਕਈ ਬੁਰੇ ਫਲ ਉਸ ਨੇ ਦੱਸੇ। ਪਰ ਪੈਸਾ ਆਏਗਾ। ਇਨ੍ਹਾਂ ਸਾਰੇ ਦੋਸ਼ਾਂ ਦੇ ਹੁੰਦੇ ਹੋਏ ਵੀ ਕੋਈ ਸਥਾਈ ਗਲਤੀ ਨਹੀਂ ਹੋਵੇਗੀ। ਸ਼ਨੀ ਸੇਵਾ ਤੋਂ ਇਲਾਵਾ, ਕੁਝ ਉਪਾਅ ਹੋਰ ਵੀ ਉਸਨੇ ਦੱਸੇ।

ਸਿਰਫ਼ ਦਫਤਰ ਦਾ ਕੰਮ ਕੇਸ਼ਵ ਪਿੱਲੈ ਠੀਕ ਤਰ੍ਹਾਂ ਕਰਦਾ ਹੈ। ਉਸ ਤੋਂ ਵੀ ਅਧਿਕ ਕੰਮ ਕਰਨ ਦੀ ਜ਼ਿਮੇਦਾਰੀ ਉਸ ਦੇ ਸਿਰ ਹੈ। ਗਾਂਧੀ ਜੀ ਦੇ ਨਿਰਦੇਸ਼ ਨਾਲ ਕਾਂਗਰਸ ਨੇ ਹੜਤਾਲ ਖ਼ਤਮ ਕਰ ਦਿੱਤੀ ਸੀ। ਤਦ ਵੀ ਸਰਕਾਰ ਨੇ ਆਪਣਾ ਪ੍ਰਤੀਬੰਧ ਵਾਪਸ ਨਹੀਂ ਲਿਆ। ਕਾਂਗਰਸੀ ਕੋਚੀਨ ਵਿਚ ਦਾਖ਼ਲ ਹੋ ਗਏ। ਉਥੋਂ ਇਕ ਅਖ਼ਬਾਰ ਛਪਾ ਕੇ ਗੁਪਤ ਰੂਪ ਵਿਚ ਤ੍ਰਿਵੇਂਦਰਮ ਵਿਚ ਵੰਡਣਾ ਕਾਂਗਰਸ ਦਾ ਕੰਮ ਹੈ। ਕਈ ਨੇਤਾਵਾਂ ਦੇ ਵਾਰੰਟ ਨਿਕਲੇ। ਛੇਤੀ ਹੀ ਗਵਰਨਰੀ ਰਾਜ ਦਾ ਐਲਾਨ ਕਰਕੇ, ਚੋਣਾਂ ਦੁਆਰਾ ਰਾਜ ਸਰਕਾਰ ਦੇ ਪੱਖ ਵਿਚ ਨਵੀਂ ਸਰਕਾਰ ਸਥਾਪਤ ਕਰਨਾ ਦੀਵਾਨ ਜੀ ਦਾ ਨਿਸ਼ਾਨਾ ਹੈ। ਇਸ ਤੋਂ ਪਹਿਲਾਂ ਕੇਸ਼ਵ ਪਿੱਲੈ ਦੁਆਰਾ ਨਿਰਦੇਸ਼ ਕੀਤੇ ਹੋਏ ਸੰਗਠਨ ਨੂੰ ਠੀਕ ਪੈਮਾਨੇ ਤੇ ਸੰਗਠਨ ਕਰਨਾ ਲਾਜ਼ਮੀ ਹੈ। ਚੋਣਾਂ ਮਗਰੋਂ ਹੋਣੀਆਂ ਚਾਹੀਦੀਆਂ ਹਨ। ਸ਼ਾਇਦ ਕਈ ਦਿਨਾਂ ਤੋਂ ਕੇਸ਼ਵ ਪਿੱਲੈ ਕੁਝ ਵੀ ਨਹੀਂ ਕਰ ਰਿਹਾ।

ਕੇਸ਼ਵ ਪਿੱਲੈ ਵਿਚ ਇਸ ਕੰਮ ਨੂੰ ਹੱਥ ਪਾਉਣ ਦੀ ਹਿੰਮਤ ਨਹੀਂ ਰਹੀ। ਜਿਹੜਾ ਕੁਝ ਉਸ ਨੇ ਕਰਨਾ ਹੈ, ਉਹ ਬਹੁਤ ਕਠਿਨ ਹੈ। ਉਸ ਨੂੰ ਨਹੀਂ ਪਤਾ ਕਿ ਕਿਵੇਂ ਸ਼ੁਰੂ ਕੀਤਾ ਜਾਵੇ। ਉਸ ਨੂੰ ਤਾਂ ਇਹ ਵੀ ਪਤਾ ਨਹੀਂ ਕਿ ਸ਼ੁਰੂ ਕਰਨ ਦਾ ਵਕਤ ਹੀ ਗੁਜਰ ਗਿਆ ਹੈ। ਕੇਸ਼ਵ ਪਿੱਲੈ ਨੂੰ ਵਿਸ਼ਵਾਸ ਨਹੀਂ ਕਿ ਦੀਵਾਨਜੀ ਅਤੇ ਚੀਫ ਸੈਕਟਰੀ ਦੁਆਰਾ 'ਕੁਸ਼ਲਤਾਪੂਰਵਕ' ਢੰਗਾ ਨਾਂ ਮਿਲਣ ਕਾਰਨ, ਉਸ ਦੀ ਆਪਣੀ ਪ੍ਰਤਿਭਾ ਤੇ ਲਿਆਕਤ ਹੈ। ਸਿਰ ਤੇ ਆ ਪੈਣ ਨਾਲ ਹੀ ਉਹ ਅੱਖਾਂ ਖੋਲ੍ਹਦਾ ਹੈ। ਉਸ ਵਕਤ ਅਨਜਾਣੇ ਹੀ ਉਸ ਦੀ ਕਿਸਮਤ ਚਮਕ ਪਈ ਸੀ। ਕੀ ਪਤਾ ਕਦੇ ਬੁਲਾ ਕੇ ਕੰਮ ਤੋਂ ਹੀ ਕੱਢ ਦੇਣ। ਦੀਵਾਨ ਜੀ ਦੁਆਰਾ ਅਜੇਹਾ ਕਹਿਣ ਤੇ ਕਿ ਜੇ ਕਿਸਮਤ ਹੀ ਹੈ ਤਾਂ ਕੇਸ਼ਵ ਪਿੱਲੈ ਲਈ ਕੋਈ ਹੋਰ ਕੰਮ ਨਿਕਲ ਆਵੇਗਾ, ਨਹੀਂ ਤਾਂ ਅਯੋਗਤਾ ਕਾਰਨ ਬਾਹਰ ਕੱਢ ਦਿੱਤਾ ਜਾਵੇਗਾ। ਜੇ ਕਿਸਮਤ ਵਿਚ ਅਜੇਹਾ ਹੋਣਾ ਹੀ ਹੈ ਤਾ ਪਿਆ ਹੋਵੇ।

ਨੌਕਰੀ ਦੀ ਪਦਵੀ ਵਿਚ ਕੇਸ਼ਵ ਪਿੱਲੈ ਦਾ ਸਥਾਨ ਇੰਨਾ ਸੰਤੋਸ਼ਜਨਕ ਨਹੀਂ ਸੀ। ਉਹ ਇਸ ਪਦਵੀ ਤੇ ਜਿਵੇਂ ਛਲਾਂਗ ਲਾ ਕੇ ਪਹੁੰਚ ਗਿਆ ਸੀ। ਅਨੇਕਾਂ ਲੋਕਾਂ ਦੇ ਉਪਰੋਂ ਲੰਘ ਕੇ ਉਹ ਇਹ ਥਾਂ ਪਹੁੰਚ ਗਿਆ ਸੀ। ਦੀਵਾਨਜੀ ਦਾ ਨਜ਼ਦੀਕੀ ਹੋਣ ਤੇ ਸਭ ਲੋਕ ਉਸ ਨੂੰ ਦੇਖਕੇ ਚਿੜ੍ਹਾਨ ਲਈ ਹੱਸਦੇ ਸਨ। ਪਰ ਹੱਸਦੇ ਵਕਤ ਉਹ ਦੰਦ ਵੀ ਕਰੀਚਦੇ ਨੇ। ਈਰਖਾ ਸਿਰਫ਼ ਈਰਖਾ ਨਾਲ ਹੀ ਉਹ ਦੰਦ ਕਰੀਚਦੇ ਨੇ। ਉਨ੍ਹਾਂ ਨੂੰ ਕੇਸ਼ਵ ਪਿੱਲੈ ਨਾਲ ਵਿਰੋਧਤਾ ਹੈ। ਦੀਵਾਨਜੀ ਦਾ ਪ੍ਰਾਈਵੇਟ ਸੈਕਟਰੀ ਵੀ

ਇਕ ਅਵਸਰ ਹੱਥ 'ਚ ਲੈਣ ਲਈ ਗਿਰਝ ਵਾਂਗ ਤਾਕ ਲਾਈ ਬੈਠਾ ਹੈ । ਅੱਜ ਤਕ ਉਸ ਦੇ ਜਾਣ ਬਗ਼ੈਰ ਕੋਈ ਕੰਮ ਨਹੀਂ ਹੋਇਆ । ਉਸ ਦੇ ਚੁੱਪ ਰਹਿਣ ਦਾ ਕਾਰਨ ਹੈ ਕਿ ਉਹ ਦੀਵਾਨਜੀ ਦੇ ਇਰਾਦੇ ਦਾ ਵਿਰੋਧ ਨਹੀਂ ਕਰ ਸਕਦਾ । ਲੱਗਦਾ ਹੈ ਇਹ ਉਸ ਦੀ ਕਮਜ਼ੋਰੀ ਹੈ । ਫਿਰ ਵੀ ਇਸ ਵਿਚ ਕੋਈ ਸ਼ੱਕ ਨਹੀਂ ਕਿ ਜਦੋਂ ਵੀ ਉਸ ਨੂੰ ਮੌਕਾ ਮਿਲਿਆ ਉਹ ਗੜਬੜ ਜ਼ਰੂਰ ਕਰੇਗਾ ।

ਹੋਇਆ ਉਸ ਤਰ੍ਹਾਂ ਹੀ । ਦੀਵਾਨਜੀ ਨੇ ਕੇਸ਼ਵ ਪਿੱਲੇ ਨੂੰ ਬੁਲਾ ਕੇ ਡਾਂਟਿਆ ਕਿ ਇੰਨੇ ਦਿਨਾਂ ਵਿਚ ਕੀ ਕੀਤਾ ਗਿਆ । ਇਹ ਇਕ ਹੁਕਮ ਸੀ । "ਵਾਹ, ਮੋਚੀ ਦਾ ਮੋਚੀ ਹੀ ਰਿਹਾ" ਵਾਲਾ ਪੁਰਾਣਾ ਅਖਾਣ ਉਸ ਵਿਚ ਨਿਹਿਤ ਸੀ । ਕੇਸ਼ਵ ਪਿੱਲੇ ਨੂੰ ਜੁਆਬ ਨਾ ਅਹੁੜਿਆ । ਉਸ ਨੇ ਜੋ ਵੀ ਕਹਿਣਾ ਹੈ, ਕੀ ਉਹ ਕਹਿਣ ਯੋਗ ਜੁਆਬ ਹੈ ? ਪਰ ਉਹ ਡਰਦਾ ਹੈ, ਇਹੋ ਹੀ ਕਹਿਣਾ ਚਾਹੀਦਾ ਹੈ ।

ਕੇਸ਼ਵ ਪਿੱਲੇ ਦਾ ਕਹਿਣਾ ਹੈ ਕਿ ਇਸ ਸਭ ਕੁਝ ਦਾ ਕਾਰਨ ਪ੍ਰਾਈਵੇਟ ਸੈਕਟਰੀ ਹੈ । ਪ੍ਰਾਈਵੇਟ ਸੈਕਟਰੀ ਨੇ ਕੇਸ਼ਵ ਪਿੱਲੇ ਨੂੰ ਪਹਿਲੀ ਵੇਰ ਥੋੜ੍ਹਾ ਜਿਹਾ ਝਟਕਾ ਦੇ ਕੇ ਦੇਖਿਆ । ਉਸ ਆਦਮੀ ਦੀ ਫਿਤਰਤ ਹੀ ਅਜਿਹੀ ਹੈ ।

ਦੀਵਾਨਜੀ ਦੇ ਕਮਰੇ ਵਿਚੋਂ ਨਿਕਲ ਕੇ ਕੇਸ਼ਵ ਪਿੱਲੇ ਸਿੱਧਾ ਪ੍ਰਾਈਵੇਟ ਸੈਕਟਰੀ ਕੋਲ ਗਿਆ । ਪ੍ਰਾਈਵੇਟ ਸੈਕਟਰੀ ਨੇ ਇਕ ਹਿਤੈਸ਼ੀ ਵਾਂਗ ਗੱਲ ਸ਼ੁਰੂ ਕੀਤੀ ।

"ਦੀਵਾਨਜੀ ਬਹੁਤ ਨਰਾਜ਼ ਨੇ, ਕੀ ਹੋਇਆ ਸ੍ਰੀਮਾਨ ਕੇਸ਼ਵ ਪਿੱਲੇ ?"

ਕੇਸ਼ਵ ਪਿੱਲੇ ਇਕਦਮ ਜੁਆਬ ਨਾ ਦੇ ਸਕਿਆ । ਪਰ ਉਸ ਨੂੰ ਕੁਝ ਕਹਿਣਾ ਹੀ ਚਾਹੀਦਾ ਹੈ । ਜੇ ਉਹ ਕੁਝ ਨਾ ਕਹੇ ਤਾਂ ਪ੍ਰਾਈਵੇਟ ਸੈਕਟਰੀ ਸੋਚੇਗਾ ਕਿ ਉਸ ਨੂੰ ਨਿਮਾਣਾ ਕਰ ਦਿੱਤਾ ਹੈ । ਦੀਵਾਨਜੀ ਸਾਹਮਣੇ ਉਸ ਨੂੰ ਵੀ ਜੁਆਬ ਦੇਹ ਹੋਣਾ ਚਾਹੀਦਾ ਹੈ । ਕੇਸ਼ਵ ਪਿੱਲੇ ਨੂੰ ਪਤਾ ਹੈ ਕਿ ਚੀਫ ਸੈਕਟਰੀ ਅਤੇ ਵਿਭਾਗ ਦੇ ਮੈਨੇਜਰ ਉਸ ਅੱਗੇ ਕਿਵੇਂ ਖੜ੍ਹੇ ਹੁੰਦੇ ਨੇ । ਉਸ ਸਭ ਦੀ ਅਗਵਾਈ ਕਰਨ ਵਾਲਾ ਹੈ । ਉਸ ਦੀ ਖੁਸ਼ੀ ਲਈ ਵੱਡੇ ਵੱਡੇ ਲੋਕੀਂ ਸਭ ਕੁਝ ਕੁਰਬਾਨ ਕਰਨ ਲਈ ਤਿਆਰ ਰਹਿੰਦੇ ਨੇ । ਇਸ ਵਕਤ ਜਿਵੇਂ ਬਿੱਲੀ ਚੂਹੇ ਨੂੰ ਫੜਦੀ ਹੈ ਇਸੇ ਤਰ੍ਹਾਂ ਉਸ ਨੇ ਉਸ ਦੀ ਗਰਦਨ ਪਕੜੀ ਹੋਈ ਹੈ ।

ਨਮਸ਼ਕਾਰ ਕਰਕੇ ਕੇਸ਼ਵ ਪਿੱਲੇ ਨੇ ਗਲ ਸਾਫ ਕਰਕੇ ਮੁਆਫ਼ੀ ਮੰਗੀ :

"ਤੁਸੀਂ ਮੇਰੀ ਮੱਦਦ ਕਰੋ ।"

ਆਹ ! ਇਹ ਸਭ ਅਚਾਨਕ ਹੀ ਕਿਹਾ ਗਿਆ । ਇਹੋ ਸ਼ਬਦ ਕਹਿਣੇ ਸਨ । ਇਹੋ ਜ਼ੁਬਾਨ ਤੋਂ ਨਿਕਲ ਗਏ । ਇੱਥੇ ਵੀ ਕਿਸਮਤ ਦੇਵਤੇ ਨੇ ਮੱਦਦ ਕੀਤੀ । ਕੇਸ਼ਵ ਪਿੱਲੇ ਦੀਆਂ ਅੱਖਾਂ ਵਿਚ ਅੱਥਰੂ ਆ ਗਏ । ਸਭ ਕੁਝ ਠੀਕ ਹੋ ਗਿਆ ।

ਪ੍ਰਾਈਵੇਟ ਸੈਕਟਰੀ ਨੇ ਕਿਹਾ :

"ਸ੍ਰੀਮਾਨ ਕੇਸ਼ਵ ਪਿੱਲੇ, ਮੈਂ ਕਿਸ ਤਰ੍ਹਾਂ ਤੁਹਾਡੀ ਮੱਦਦ ਕਰ ਸਕਦਾ ਹਾਂ । ਇਸ ਵਿਭਾਗ ਦੀ ਦੇਖ ਭਾਲ ਦੀਵਾਨਜੀ ਖੁਦ ਕਰਦੇ ਹਨ । ਸਭ ਕੰਮ ਉਨ੍ਹਾਂ ਦੀ ਸਲਾਹ ਨਾਲ ਹੀ ਹੁੰਦੇ ਹਨ । ਕਿਸੇ ਹੋਰ ਦਾ ਮਸ਼ਵਰਾ ਉਹ ਸਵੀਕਾਰ ਨਹੀਂ ਕਰਨਗੇ ।"

ਕੇਸ਼ਵ ਪਿੱਲੈ ਨੇ ਉਸ ਦਾ ਅਰਥ ਚੰਗੀ ਤਰ੍ਹਾਂ ਸਮਝ ਲਿਆ।

ਕਈ ਮਹੀਨਿਆਂ ਤੋਂ ਕੇਸ਼ਵ ਪਿੱਲੈ ਨੂੰ ਕਿਸੇ ਤਰ੍ਹਾਂ ਵੀ ਮਾਨਸਿਕ ਸ਼ਾਂਤੀ ਨਹੀਂ ਮਿਲ ਰਹੀ। ਉਸ ਦੇ ਕਈ ਆਪਣੇ ਹੀ ਕੰਮ ਉਸ ਨੂੰ ਮਾਨਸਿਕ ਤੌਰ ਤੇ ਤੰਗ ਕਰ ਰਹੇ ਸਨ। ਹੁਣ ਮੈਂ ਕੰਮਾਂ ਦੇ ਅਖਾੜੇ ਵਿਚ ਉਤਰ ਰਿਹਾ ਹਾਂ।

ਪਲ ਕੁ ਮਗਰੋਂ ਕੇਸ਼ਵ ਪਿੱਲੈ ਨੇ ਅਰਥ ਪੂਰਨ ਸ਼ਬਦਾਂ ਵਿਚ ਕਿਹਾ :

"ਮੈਂ ਕਦੇ ਤੁਹਾਨੂੰ ਆ ਕੇ ਨਹੀਂ ਮਿਲ ਸਕਿਆ। ਮੈਨੂੰ ਇਹ ਯਾਦ ਹੈ। ਇਕ ਗਰੀਬ ਥੋੜ੍ਹੀ ਥੋੜ੍ਹੀ ਉੱਨਤੀ ਪ੍ਰਾਪਤ ਕਰ ਰਿਹਾ ਹੈ। ਮੇਰੇ ਵਿਚ ਇੱਥੇ ਆਉਣ ਦੀ ਹਿੰਮਤ ਨਹੀਂ ਸੀ।"

ਪ੍ਰਾਈਵੇਟ ਸੈਕਟਰੀ ਨੂੰ ਸਾਰੀ ਗੱਲ ਸਮਝ ਆ ਗਈ। ਉਨ੍ਹਾਂ ਨੇ ਕਿਹਾ, "ਛਿ-ਛਿ-ਛਿ, ਮੈਂ ਇਸ ਉਦੇਸ ਨਾਲ ਨਹੀਂ ਸੀ ਕਿਹਾ।"

ਫਿਰ ਦੋਵੇਂ ਕੁਝ ਦੇਰ ਤਕ ਗੱਲਬਾਤ ਕਰਦੇ ਰਹੇ। ਉਸ ਨੇ ਪੁੱਛਿਆ ਕਿ ਕੇਸ਼ਵ ਪਿੱਲੈ ਆਖ਼ਰ ਕੀ ਕਰਨ ਜਾ ਰਿਹਾ ਹੈ। ਪ੍ਰੀਵਰਤਨ ਰਾਸ਼ਟਰੀ ਸੰਘ ਬਨਾਣਾ ਚਾਹੀਦਾ ਹੈ। ਉਸ ਦੇ ਸੰਗਠਨ, ਬਨਾਵਟ ਅਤੇ ਢੰਗ ਬਾਰੇ ਚਰਚਾ ਹੋਈ।

ਪ੍ਰਾਈਵੇਟ ਸੈਕਟਰੀ ਨੇ ਉਪਦੇਸ਼ ਦਿੱਤਾ :

"ਰਾਜ ਦੇ ਸਨਮਾਨੇ ਉਚੀ ਜਾਤ ਵਾਲੇ ਅਮੀਰ ਲੋਕਾਂ ਦਾ ਸੰਗਠਨ ਹੋਣਾ ਚਾਹੀਦਾ ਹੈ। ਪਹਿਲਾਂ ਇਕ ਸੂਚੀ ਤਿਆਰ ਕੀਤੀ ਜਾਵੇ।"

ਇਹ ਕੇਸ਼ਵ ਪਿੱਲੈ ਤਿਆਰ ਕਰ ਚੁੱਕਿਆ ਸੀ। ਫਿਰ ਕੰਮ ਸ਼ੁਰੂ ਕਰ ਦੇਣਾ ਚਾਹੀਦਾ ਹੈ।

ਪ੍ਰਾਈਵੇਟ ਸੈਕਟਰੀ ਨੇ ਪੁੱਛਿਆ :

"ਤੁਸੀਂ ਵਿਆਹ ਕਰ ਲਿਆ ਹੈ ਨ ?"

ਇਸ ਸਵਾਲ ਨੇ ਪ੍ਰਤੱਖ ਰੂਪ ਵਿਚ, ਬਿਨਾ ਕਾਰਨ ਕੇਸ਼ਵ ਪਿੱਲੈ ਨੂੰ ਥਰਥਰਾ ਦਿੱਤਾ। ਅਗਲੇ ਪਲ ਉਸ ਨੇ ਸੋਚਿਆ ਕਿ ਉਸ ਨੇ ਅਜਿਹਾ ਪ੍ਰਸ਼ਨ ਕਿਉਂ ਪੁੱਛਿਆ ? ਕੇਸ਼ਵ ਪਿੱਲੈ ਉਸ ਨੂੰ ਜਾਣਦਾ ਹੈ।

ਪ੍ਰਾਈਵੇਟ ਸੈਕਟਰੀ ਨੇ ਕਿਹਾ :

"ਸਰਕਾਰੀ ਕੰਮ ਠੀਕ ਤਰ੍ਹਾਂ ਕਰਨ ਲਈ ਜ਼ਿੰਦਗੀ ਦਾ ਇਕ ਠੋਸ ਪ੍ਰੋਗਰਾਮ ਚਾਹੀਦਾ ਹੈ। ਪਤਨੀ ਨਾਲ ਰਹਿਣਾ ਚਾਹੀਦਾ ਹੈ।"

ਫਿਰ ਮੁਸਕਰਾ ਕੇ ਪ੍ਰਾਈਵੇਟ ਸੈਕਟਰੀ ਨੇ ਕਿਹਾ :

"ਕਿਸੇ ਵਕਤ ਘਰ ਜਾ ਕੇ ਇਕ ਪਿਆਲਾ ਕੌਫੀ ਹੀ ਪੀ ਸਕਾਂਗਾ।"

ਕੇਸ਼ਵ ਪਿੱਲੈ ਵੀ ਹੱਸ ਪਿਆ।

ਉਸੇ ਪਲ ਕੇਸ਼ਵ ਪਿੱਲੈ ਨੇ ਪ੍ਰਾਈਵੇਟ ਸੈਕਟਰੀ ਨੂੰ ਚੰਗੀ ਤਰ੍ਹਾਂ ਸਮਝ ਲਿਆ।

ਭਵਿੱਖ ਵਿਚ ਜੋ ਵੀ ਹੋਣਾ ਹੈ, ਹੋਣ ਦਿਓ। ਇਸ ਕਰਮ-ਖੇਤਰ ਵਿਚ ਜੇ ਮੌਤ ਵੀ ਹੋ ਜਾਵੇ ਤਾਂ ਹੋਣ ਦਿਓ। ਸ਼ੱਕ ਕਰਨ ਦੀ ਗੁੰਜਾਇਸ਼ ਹੀ ਨਹੀਂ। ਕਾਂਗਰਸ ਦਾ ਦੁਸ਼ਮਣ ਬਣ ਕੇ ਜ਼ਿੰਦਗੀ ਭਰ ਰਹੇਗਾ। ਅਪਣੀ ਹੁਣ ਤਕ ਦੀ ਜ਼ਿੰਦਗੀ ਵਿਚ ਕੀ ਕੀਤਾ, ਜੇ ਪੁੱਛਿਆ ਜਾਵੇ ਤਾਂ, ਵਿਰੋਧ ਹੀ ਕੀਤਾ, ਇਹੋ ਕਹਿ ਸਕੇਗਾ।

ਭਵਿੱਖ ਵਿਚ ਹੋਣ ਵਾਲੀ ਹੜਤਾਲ ਦਾ ਸਾਹਮਣਾ ਕਰਨ ਲਈ ਸਰਕਾਰ ਤਿਆਰੀ ਕਰ ਰਹੀ ਹੈ। ਕੇਸ਼ਵ ਪਿੱਲੈ ਵੀ ਤਿਆਰ ਹੋ ਗਿਆ। ਇਕ ਦਿਨ ਇਕ ਗੰਦਾ ਜਿਹਾ ਲਿਫ਼ਾਫ਼ਾ ਡਾਕ ਵਿਚ ਆਇਆ। ਕੇਸ਼ਵ ਪਿੱਲੈ ਨੇ ਉਹ ਚਿੱਠੀ ਉਲਟ ਪਲਟ ਕੇ ਵੇਖੀ। ਉਹ ਚਿੱਠੀ ਪ੍ਰਾਇਮਰੀ ਸਕੂਲ ਦੇ ਵਿਦਿਆਰਥੀ ਦੀ ਲਿਖੀ ਹੋਈ ਸੀ। ਉਸ ਨੇ ਲਿਫ਼ਾਫ਼ਾ ਖੋਲ੍ਹਿਆ। ਇਕ ਗੰਦੇ ਜਿਹੇ ਕਾਗਜ਼ ਤੇ ਟੇਢੇ-ਮੇਢੇ ਢੰਗ ਨਾਲ ਪ੍ਰਾਰਥਨਾ ਲਿਖੀ ਹੋਈ ਸੀ। ਉਹ ਪੱਤਰ ਸਿਆਹੀ ਡਿੱਗਣ ਤੇ ਕੱਟ-ਵੱਢ ਕਰਨ ਕਾਰਨ ਹੋਰ ਵੀ ਗੰਦਾ ਹੋ ਗਿਆ ਸੀ। ਇਹ ਚਿੱਠੀ ਜ਼ਰੂਰ ਹੀ ਕਿਸੇ ਨਿੱਕੇ ਜਿਹੇ ਬੱਚੇ ਦੀ ਹੈ। ਇਕ ਪੰਨਾ ਪੂਰਾ ਭਰਿਆ ਹੈ, ਪਰ ਲਿਖਤ ਛੋਟੀ ਜਿਹੀ ਹੈ। ਪ੍ਰਾਰਥਨਾ ਇਹ ਸੀ :

"ਮੇਰਾ ਬਾਪੂ ਨਰਾਇਣ ਨਾਇਰ ਕਾਂਗਰਸੀ ਹੈ। ਉਹ ਏਰਣਾਕੁਲਮ ਵਿਚ ਰਹਿੰਦਾ ਹੈ। ਮਾਂ ਇਸ ਵਕਤ ਖਾਂਸੀ ਤੇ ਬੁਖਾਰ ਨਾਲ ਬੀਮਾਰ ਪਈ ਹੈ। ਬਾਪੂ ਇੱਥੇ ਆਉਂਦੇ ਨਹੀਂ। ਪੁਲਸ ਫੜ ਲਵੇਗੀ। ਮਾਰੇਗੀ। ਸਾਡਾ ਕੋਈ ਨਹੀਂ ਹੈ। ਮੈਂ ਸਕੂਲ ਨਹੀਂ ਜਾਂਦਾ। ਮਾਂ ਕੋਲ ਹੀ ਰਹਿੰਦਾ ਹਾਂ। ਮੇਰੀ ਭੈਣ ਨੂੰ ਮਿਰਗੀ ਪੈਂਦੀ ਹੈ। ਮੈਂ ਬਾਪੂ ਨੂੰ ਆਉਣ ਲਈ ਚਿੱਠੀ ਲਿਖੀ ਹੈ। ਉਹ ਜ਼ਰੂਰ ਆਉਣਗੇ। ਤੁਸੀਂ ਉਨ੍ਹਾਂ ਨੂੰ ਪੁਲਸ ਤੋਂ ਨਾ ਫੜਵਾਣਾ ਤੇ ਮਰਵਾਣਾ। ਤੁਹਾਡਾ ਵਾਸੂ।"

ਉਸ ਚਿੱਠੀ ਤੋਂ ਉਸ ਪਰਿਵਾਰ ਦਾ ਕਰੁਣਾਮਈ ਚਿਤਰ ਕੇਸ਼ਵ ਪਿੱਲੈ ਨੂੰ ਦਿਖਾਈ ਦਿੱਤਾ। ਉਦੋਂ ਹੀ ਉਸ ਦੇ ਦਿਮਾਗ਼ ਵਿਚ ਇਕ ਤਰਕੀਬ ਆਈ। ਅਜਿਹੇ ਲੋਕ ਕਾਂਗਰਸ ਵਿਚ ਕਿਉਂ ਦਾਖ਼ਲ ਹੋਏ ਨੇ। ਪਤਨੀ ਤੇ ਬੱਚਿਆਂ ਨੂੰ ਨਾ ਚਾਹੁਣ ਵਾਲੇ ਆਦਮੀ ਹੋਣਗੇ ਉਹ।

ਕੇਸ਼ਵ ਪਿੱਲੈ ਨੇ ਦੇਖਿਆ ਕਿ ਉਹ ਚਿੱਠੀ ਕਿਥੋਂ ਆਈ ਹੈ। ਲਿਖਿਆ ਸੀ ਮਾਵੇਲਿਕਰਾ ਤੋਂ। ਇਕਦਮ ਕੇਸ਼ਵ ਪਿੱਲੈ ਦੇ ਦਿਮਾਗ਼ ਵਿਚ ਨਰਾਇਣ ਨਾਇਰ ਦਾ ਨਾਂ ਸਪੱਸ਼ਟ ਹੋ ਗਿਆ। ਨਰਾਇਣ ਨਾਇਰ! "ਕੇਸ਼ਵ ਪਿੱਲੈ ਨੂੰ ਫਾਂਸੀ ਦੇਣੀ ਚਾਹੀਦੀ ਹੈ।' ਅਜਿਹਾ ਨਾਅਰਾ ਦੇਣ ਵਾਲਾ, ਪਿੰਡ ਦੇ ਹਜ਼ਾਰਾਂ ਲੋਕਾਂ ਨੂੰ ਜ਼ੋਰ ਨਾਲ ਕਹਿਣ ਲਈ ਨਾਅਰਾ ਦੇਣ ਵਾਲਾ, ਇਕ ਨਰਾਇਣ ਨਾਇਰ ਹੈ। ਮਾਂ ਨੇ ਉਸ ਬਾਰੇ ਕਿਹਾ ਸੀ। ਮਾਂ ਦਾ ਕਹਿਣਾ ਕੇਸ਼ਵ ਪਿੱਲੈ ਨੂੰ ਯਾਦ ਆਇਆ। ਚੇਗਨੂਰ ਵਾਲੇ ਮਾਤਯੂ ਅਤੇ ਮਾਵੇਲਿਕਰਾ ਵਾਲੇ ਨਰਾਇਣ ਨਾਇਰ, ਦੋਵਾਂ ਨੂੰ ਕੇਸ਼ਵ ਪਿੱਲੈ ਨੇ ਯਾਦ ਕੀਤਾ। ਇਹ ਉਹੀ ਨਰਾਇਣ ਨਾਇਰ ਹੈ?

ਕੇਸ਼ਵ ਪਿੱਲੈ ਨੇ ਇਕ ਵੇਰ ਫਿਰ ਉਹ ਚਿੱਠੀ ਪੜ੍ਹੀ।

ਉਹ ਕਿਸੇ ਤੋਂ ਪੁੱਛ ਕੇ ਲਿਖਿਆ ਗਿਆ ਖਤ ਨਹੀਂ ਹੈ। ਮਾਂ ਕੋਲ ਬੈਠ ਕੇ ਆਪਣੀ ਪ੍ਰੇਰਨਾ ਨਾਲ ਲਿਖਿਆ ਗਿਆ ਹੈ। ਉਹ ਇਕ ਹੀ ਗੱਲ ਚਾਹੁੰਦਾ ਹੈ। ਇਹ ਕੰਮ ਉਸ ਦੇ ਪਰਿਵਾਰ ਲਈ ਜ਼ਰੂਰੀ ਹੈ। ਏਰਣਾਕੁਲਮ ਵਿਚ ਗੁਪਤ ਰੂਪ ਵਿਚ ਰਹਿਣ ਵਾਲੇ ਰਾਜਧਰੋਹੀ ਅਤੇ ਦਮੇ ਦੀ ਬੀਮਾਰੀ ਵਿਚ ਜ਼ਿੰਦਗੀ ਦੀਆਂ ਘੜੀਆਂ ਗਿਣਨ ਵਾਲੀ ਰੋਗਣ, ਉਸ ਦੀ ਭੈਣ ਤੇ ਉਹ, ਸਭ ਦੀ ਇਹੋ ਇੱਛਾ ਹੈ। ਉਹ ਇਕੋ ਹੀ ਹੈ। ਜੇ ਨਰਾਇਣ ਨਾਇਰ ਆਏ ਤਾਂ ਸਭ ਠੀਕ ਹੋ ਜਾਵੇਗਾ। ਸ਼ਾਂਤੀ ਹੋ ਜਾਵੇਗੀ।

ਪਰ ਉਸ ਨੂੰ ਕਿਵੇਂ ਪਤਾ ਹੈ ਕਿ ਕੇਸ਼ਵ ਪਿੱਲੈ ਨੂੰ ਚਿੱਠੀ ਲਿਖਣੀ ਚਾਹੀਦੀ ਹੈ ? ਉਸ ਪੂਰੇ ਰਾਜ ਵਿਚ ਹੀ ਨਹੀਂ, ਉਸ ਰੋਗਣ ਦੇ ਤ੍ਰਿਵਿੰਤਾਕੂਰ ਪ੍ਰਦੇਸ਼ ਵਿਚ ਵੀ ਅਤੇ ਉਸ ਦੀ ਸਰਹੱਦ ਤੇ ਵੀ, ਪੁਲਿਸ ਦੀਆਂ ਅੱਖਾਂ ਵਿਚ ਤੇਲ ਕੇਸ਼ਵ ਪਿੱਲੈ ਦੁਆਰਾ ਬਿਠਾਈ ਗਈ ਹੈ । ਉਸ ਕੋਲ ਆਉਣ ਵਾਲੀਆਂ ਤ੍ਰੀਮਤਾਂ ਨੇ ਉਸ ਨੂੰ ਕਿਹਾ ਹੋਵੇਗਾ ਕਿ ਜੇ ਕੇਸ਼ਵ ਪਿੱਲੈ ਰਹਿਮ ਕਰੇ ਤਾਂ ਪੁਲਿਸ ਉਸ ਨੂੰ ਨਹੀਂ ਫੜੇਗੀ । ਉਸ ਦੀ ਮਾਂ ਖਾਂਸੀ ਨਾ ਸਹਿਨ ਕਰਦੇ ਵਕਤ, ਬੱਚੇ ਭੁੱਖ ਨਾਲ ਰੋਂਦੇ ਵਕਤ, ਭੈਣ ਪੀਲੀ ਪੈ ਕੇ ਬੇਹੋਸ਼ ਹੁੰਦੇ ਵਕਤ, ਕੇਸ਼ਵ ਪਿੱਲੈ ਨਾਂ ਦੇ ਰਾਖਸ਼ਸ਼ ਨੂੰ ਸਰਾਪ ਦੇਂਦੇ ਹੋਣਗੇ । ਅਜਿਹੇ ਕਿੰਨੇ ਵਾਸੂ ਤ੍ਰਿਵਿਤਾਂਕੂਰ ਵਿਚ ਹੋਣਗੇ ! ਉਨ੍ਹਾਂ ਦੀਆਂ ਬਦ-ਦੁਆਵਾਂ ! ਮਾਂ ਦੁਆਰਾ ਦੱਸਿਆ ਸਰਾਪ ! ਅੱਜ ਕੇਸ਼ਵ ਪਿੱਲੈ ਨੇ ਪਹਿਲੀ ਵੇਰ ਜ਼ਿੰਦਗੀ ਵਿਚ ਦੇਖਿਆ ਕਿ ਇਹ ਲੋਕ ਕਿਦਾਂ ਦੇ ਸਰਾਪ ਦੇਂਦੇ ਹਨ । ਇਸ ਤੋਂ ਪਹਿਲਾਂ ਹੜਤਾਲ ਵਿਚ ਬਰਬਾਦ ਹੋਏ ਪਰਿਵਾਰਾਂ ਦੀ ਕਹਾਣੀ ਕੇਸ਼ਵ ਪਿੱਲੈ ਨੇ ਸੁਣੀ ਹੈ । ਉਸ ਮਾਤਯੂ ਦਾ ਪਰਿਵਾਰ ਖੇਂਰੂ-ਖੇਂਰੂ ਹੋ ਗਿਆ । ਇਸੇ ਤਰ੍ਹਾਂ ਕਿੰਨੇ ਲੋਕਾਂ ਦੇ ਹੋਏ ਹੋਣਗੇ । ਸ਼ਾਇਦ ਕੇਸ਼ਵ ਪਿੱਲੈ ਨੂੰ ਨਹੀਂ ਪਤਾ ਕਿ ਇਹ ਸਭ ਇਸ ਤਰ੍ਹਾਂ ਹੋਵੇਗਾ । ਇਸ ਤਰ੍ਹਾਂ ਦੇ ਪਰਿਵਾਰਾਂ ਬਾਰੇ ਉਸ ਨੇ ਸੋਚਿਆ ਵੀ ਨਹੀਂ ਸੀ ।

ਫਿਰ ਵੀ ਨਰਾਇਣ ਨਾਇਰ ਦਾ ਨਾਅਰਾ ਕੇਸ਼ਵ ਪਿੱਲੈ ਦੇ ਕੰਨਾਂ ਵਿਚ ਗੂੰਜ ਰਿਹਾ ਹੈ। ਅੱਖਾਂ ਲਾਲ ਕਰਕੇ, ਮੁੱਠੀ ਤਾਣ ਕੇ, ਗਲਾ ਫਾੜ ਕੇ ਉਹ ਚਿੱਲਾ ਰਿਹਾ ਹੈ ।

"ਕੇਸ਼ਵ ਪਿੱਲੈ ਨੂੰ ਫਾਂਸੀ ਦੇਓ !"

ਕੇਸ਼ਵ ਪਿੱਲੈ ਨੇ ਉਹ ਦ੍ਰਿਸ਼ ਦੇਖਿਆ ਹੈ ।

ਫਿਰ ਇਕ ਹੋਰ ਆਦਮੀ ਮਾਤਯੂ ਚੀਕ ਰਿਹਾ ਹੈ :

"ਰਿਸ਼ਵਤ ਲੈ ਕੇ ਬਣਾਈ ਸੰਪਤੀ ਜਬਤ ਕਰੋ !"

ਪਰ ਮਾਤਯੂ ਦੀ ਸੰਪਤੀ ਜਬਤ ਹੋ ਚੁੱਕੀ ਹੈ । ਉਸ ਦੇ ਬੱਚੇ ਬੇ-ਘਰੇ ਹੋ ਗਏ ਨੇ । ਬੱਚਿਆ ਨੇ ਅਪਣੀ ਮਾਂ ਦੇ ਘਰ ਸ਼ਰਨ ਲਈ ।

ਇੰਜ ਸੋਚਦਾ ਹੋਇਆ ਕੇਸ਼ਵ ਪਿੱਲੈ ਕੁਝ ਦੇਰ ਬੈਠਾ ਰਿਹਾ । ਦੂਸਰੀਆਂ ਚਿੱਠੀਆਂ ਉਸ ਨੇ ਖੋਲ੍ਹੀਆਂ । ਉਸ ਨੇ ਉਹ ਚਿੱਠੀ ਪਰੇ ਰੱਖ ਦਿੱਤੀ । ਦੂਸਰੇ ਖਤ ਪੜ੍ਹਨ ਲੱਗਿਆ, ਪਰ ਕੁਝ ਵੀ ਸਮਝ ਵਿਚ ਨਾ ਆਇਆ । ਕੀ ਕਰਨਾ ਚਾਹੀਦਾ ਹੈ ? ਉਸ ਨੇ ਫਿਰ ਵਾਸੂ ਦੀ ਚਿੱਠੀ ਚੁੱਕੀ । ਕੇਸ਼ਵ ਪਿੱਲੈ ਨੂੰ ਉਹ ਚਿੱਠੀ ਜਿਵੇਂ ਕਹਿ ਰਹੀ ਹੋਵੇ, ਇਕ ਫੈਸਲਾ ਲੈਣ ਮਗਰੋਂ ਹੀ ਕੋਈ ਹੋਰ ਕੰਮ ਕਰਨਾ ਚਾਹੀਦਾ ਹੈ । ਉਹ ਬੱਚਾ ਤੇ ਉਸ ਦੀ ਭੈਣ ਜਿਵੇਂ ਉਸ ਦੇ ਸਾਂਹਵੇਂ ਖੜ੍ਹੇ ਹੋਣ । ਉਹ ਕੇਸ਼ਵ ਪਿੱਲੈ ਦਾ ਹੱਥ ਫੜ ਰਹੇ ਹੋਣ ।

ਉਸ ਨੇ ਸੋਚਿਆ ਕਿ ਪੁਲਿਸ ਨੂੰ ਗੁਪਤ ਆਗਿਆ ਦੇ ਦਿਆਂ । ਜਿਸ ਨਾਲ ਉਹ ਨਰਾਇਣ ਨਾਇਰ ਦੇ ਬਾਹਰ ਨਿਕਲਣ ਤੇ ਉਸ ਨੂੰ ਗ੍ਰਿਫਤਾਰ ਨਾ ਕਰੇ । ਉਸ ਦੇ ਬੱਚੇ ਬਾਪ ਦੀ ਸੁਰੱਖਿਆ ਹੇਠ ਸੰਤੁਸ਼ਟ ਰਹਿਣ । ਬਾਪ ਨੂੰ ਦੇਖ ਕੇ ਉਹ ਸੰਤੁਸ਼ਟ ਹੋਣਗੇ...ਪਰ ਉਹ ਮੈਨੂੰ ਫਾਂਸੀ ਲਗਵਾਣ ਵਾਲਾ ਨਾਅਰਾ ਦੇਣ ਵਾਲਾ ਆਦਮੀ ਹੈ ।

ਆਦਮੀਆਂ ਵਿਚ ਹੋਣ ਵਾਲੀ ਬਦਲੇ ਦੀ ਭਾਵਨਾ ਕੇਸ਼ਵ ਪਿੱਲੈ ਤੇ ਭਾਰੂ ਹੋ ਗਈ। ਉਦੋਂ ਹੀ ਜਿਵੇਂ ਕਿਸੇ ਨੇ ਉਸ ਨੂੰ ਅੰਤਰਮਨ ਨਾਲ ਕਿਹਾ—

"ਕਿੰਨੇ ਲੋਕਾਂ ਨੇ ਅਜਿਹਾ ਕਿਹਾ ਹੈ। ਉਨ੍ਹਾਂ ਸਾਰਿਆਂ ਤੋਂ ਤੂੰ ਕਿਵੇਂ ਬਦਲਾ ਲਵੇਗਾ? ਤੂੰ ਕੌਣ ਏਂ? ਜਿਹੜਾ ਬਦਲਾ ਲੈਣ ਜਾ ਰਿਹਾ ਏ?"

ਇਹ ਇੱਕ ਵੱਡਾ ਸਵਾਲ ਸੀ। ਫਿਰ ਇਕ ਹੋਰ ਸਵਾਲ—"ਤੂੰ ਇਕ ਬਹੁਤ ਮੁਸ਼ਕਿਲ ਕੰਮ ਵਿਚ ਸਹਾਰਾ ਦਿੱਤਾ ਹੈ ਨਾ? ਬਹੁਤ ਰੁਪਿਆ ਕਮਾਇਆ ਹੈ ਨਾ? ਤੂੰ ਬੜਾ ਬਣ ਗਿਆ ਏਂ ਨਾ? ਇੰਨਾ ਉੱਚਾ ਨਾ ਹੋ।"

ਕੇਸ਼ਵ ਪਿੱਲੈ ਨੇ ਫੋਨ ਚੁੱਕਿਆ। ਉਦੋਂ ਹੀ ਉਸ ਨੂੰ ਲੱਗਿਆ ਜਿਵੇਂ ਕਿਸੇ ਨੇ ਹੱਥ ਪਕੜ ਲਿਆ ਹੋਵੇ। ਕੱਲ—ਪਰਸੋਂ, ਅਜਿਹੇ ਅਨੇਕਾਂ ਪ੍ਰਾਰਥਨਾ ਪੱਤਰ ਆਉਣਗੇ। ਫਿਰ ਕੀ ਕਰੋਗੇ? ਇਕ ਗ਼ਲਤੀ ਹੋਣ ਮਗਰੋਂ, ਫਿਰ ਗ਼ਲਤੀਆਂ ਵੀ ਹੋਣਗੀਆਂ ਇਸ ਤਰ੍ਹਾਂ ਛੁੱਪ ਕੇ ਭੱਜੇ ਹੋਏ ਲੋਕ ਵਾਪਸ ਆ ਜਾਣਗੇ।

ਉਸ ਨੇ ਫੋਨ ਰੱਖ ਦਿੱਤਾ। ਕਾਂਗਰਸ ਦਾ ਨਾਸ ਕਰਨ ਲਈ ਨਿਯੁਕਤ ਕੀਤਾ ਗਿਆ ਅਧਿਕਾਰੀ ਹੈ ਉਹ। ਉਦੋਂ ਉਸ ਨੇ ਸਿਰ ਚੁੱਕਿਆ। ਗੁਪਤ ਥਾਂ ਤੋਂ ਨਿਕਲ ਕੇ ਘਰ ਆਉਂਦੇ ਵਕਤ ਉਸ ਨੂੰ ਗ੍ਰਿਫ਼ਤਾਰ ਕਰਨ ਦਾ ਹੁਕਮ ਪੁਲਿਸ ਨੂੰ ਦੇਣਾ ਚਾਹੀਦਾ ਹੈ।

ਓਹ! ਕਿੰਨਾ ਦੁੱਖ ਹੈ। ਮੌਤ ਕਿਨਾਰੇ ਪਈ ਪਤਨੀ ਕੋਲੋਂ ਪਤੀ ਖੋਹ ਲੈ ਜਾਣਾ, ਅਨਾਥ ਬੱਚਿਆਂ ਦੇ ਬਾਪ ਨੂੰ ਪਕੜਨਾ, ਪੁਲਿਸ ਉਨ੍ਹਾਂ ਨੂੰ ਡਰਾ ਧਮਕਾ ਕੇ ਧੱਕੇ ਦੇ ਕੇ ਪਿੱਛੇ ਹਟਾ ਦੇਵੇਗੀ!

"ਕੀ ਕਰਨਾ ਚਾਹੀਦਾ ਹੈ?" ਇਹ ਸੋਚੇ ਬਗ਼ੈਰ ਕੇਸ਼ਵ ਪਿੱਲੈ ਕੁਰਸੀ ਤੇ ਬੈਠ ਗਿਆ:

ਦੂਸਰੇ ਦਿਨ ਵੀ ਵਾਸੂ ਦੀ ਚਿੱਠੀ ਆਈ ਸੀ:

"ਮਾਂ ਬੋਲਦੀ ਨਹੀਂ। ਭੈਣ ਕੱਲ੍ਹ ਤੋਂ ਬੇਹੋਸ਼ ਹੈ। ਬੋਲਦੀ ਨਹੀਂ ਹੈ। ਬਾਪੂ ਨਹੀਂ ਆਇਆ।"

## 17

ਸ਼ੇਖਰ ਪਿੱਲੈ ਸਖਤ ਬਿਮਾਰ ਹੈ। ਕੇਸ਼ਵ ਪਿੱਲੈ ਉੱਥੇ ਲੱਗਭਗ ਹਰ ਰੋਜ਼ ਜਾਂਦਾ ਹੈ। ਸ਼ੇਖਰ ਪਿੱਲੈ ਉਸ ਬਿਮਾਰੀ ਵਿਚ ਬਚੇਗਾ ਨਹੀਂ। ਇੰਜ ਬਹੁਤੇ ਦਿਨ ਘਸੀਟਣ ਨਾਲੋਂ ਜੀਵਨ ਦਾ ਅੰਤ ਜਲਦੀ ਹੋ ਜਾਵੇ, ਇਹੋ ਸੋਚਣਾ ਕਾਫ਼ੀ ਹੈ।

ਸ਼ੇਖਰ ਪਿੱਲੈ ਨੇ ਤਕੰਮਾ ਨੂੰ ਦੇਖਣ ਦੀ ਇੱਛਾ ਪ੍ਰਗਟ ਕੀਤੀ। ਉਹ ਆ ਗਈ।

ਰਾਮਚੰਦਰਨ ਨਾਇਰ ਨੇ ਕੋਚੀਨ ਸ਼ਹਿਰ ਦੀ ਇਕ ਖ਼ੂਬਸੂਰਤ ਸੰਗੀਤਕਾਰ ਤੇ ਨ੍ਰਤਕੀ ਨਾਲ ਵਿਆਹ ਕਰ ਲਿਆ। ਉਹ ਅਮੀਰ ਵੀ ਸੀ। ਰਾਮਚੰਦਰਨ ਨਾਇਰ

ਦਾ ਕਹਿਣਾ ਹੈ ਕਿ ਤਕੰਮਾ ਨੇ ਉਸ ਨੂੰ ਵਿਆਹ ਲਈ ਕਦੇ ਨਹੀਂ ਕਿਹਾ। ਉਹ ਸਿਰਫ ਪ੍ਰੇਮਿਕਾ ਬਣ ਕੇ ਰਹਿਣਾ ਚਾਹੁੰਦੀ ਸੀ।

ਅਜਿਹੀ ਅਵਸਥਾ ਵਿਚ ਰਾਮਚੰਦਰਨ ਨੇ ਪਿਤਾ ਦੇ ਜ਼ੋਰ ਦੇਣ ਤੇ ਵਿਆਹ ਕਰ ਲਿਆ। ਜੇ ਤਕੰਮਾ ਉਸ ਨਾਲ ਵਿਆਹ ਕਰਨ ਲਈ ਤਿਆਰ ਹੁੰਦੀ ਤਾਂ ਉਹ ਕਿਸੇ ਹੋਰ ਲੜਕੀ ਨਾਲ ਕਦੇ ਵੀ ਵਿਆਹ ਨਾ ਕਰਦਾ। ਪਤਾ ਨਹੀਂ ਉਸ ਦਾ ਇਹ ਕਥਨ ਕਿਥੋਂ ਤਕ ਠੀਕ ਹੈ। ਕੁਝ ਵੀ ਹੋਵੇ, ਰਾਮਚੰਦਰਨ ਨਾਇਰ ਆਪਣੇ ਦੋਸਤਾਂ ਨੂੰ ਇਹ ਕਹਿੰਦਾ ਰਹਿੰਦਾ ਹੈ, ਕਿ ਉਹ ਅਜੇ ਵੀ ਤਕੰਮਾ ਨੂੰ ਪਿਆਰ ਕਰਦਾ ਹੈ। ਉਸ ਨਾਲ ਪਿਆਰ ਕੀਤੇ ਬਗ਼ੈਰ ਉਹ ਰਹਿ ਹੀ ਨਹੀਂ ਸਕੇਗਾ।

ਤਕੰਮਾ ਇਸ ਤਰ੍ਹਾਂ ਵਿਆਹ ਤੋਂ ਬਗ਼ੈਰ ਸਿਰਫ ਪਿਆਰ ਨਾਲ ਸੰਤੁਸ਼ਟ ਰਹਿਣ ਵਾਲੀ ਔਰਤ ਵਜੋਂ ਰਹਿ ਰਹੀ ਹੈ। ਉਸ ਨੂੰ ਨੌਕਰੀ ਵਿਚ ਨਿਯਮ ਅਨੁਸਾਰ ਪਦ-ਉੱਨਤੀ ਮਿਲ ਗਈ। ਇਸ ਨਾਲ ਉਹ ਜੀਵਨ ਨਿਰਬਾਹ ਕਰ ਸਕੇਗੀ।

ਧੀ ਨੂੰ ਦੇਖ ਕੇ ਸ਼ੇਖਰ ਪਿੱਲੈ ਫੁੱਟ-ਫੁੱਟ ਕੇ ਰੋਣ ਲੱਗਿਆ। ਉਹ ਸਾਰੇ ਡਰ ਗਏ ਕਿ ਉਹ ਇਸ ਹਾਲਤ ਵਿਚ ਮਰ ਹੀ ਜਾਵੇਗਾ। ਉਸ ਵਕਤ ਕੇਸ਼ਵ ਪਿੱਲੈ ਵੀ ਉੱਥੇ ਮੌਜੂਦ ਸੀ।

ਸ਼ੇਖਰ ਪਿੱਲੈ ਨੇ ਆਪਣੀ ਧੀ ਨੂੰ ਉਸ ਕੋਲ ਮੰਜੇ ਤੇ ਬੈਠਣ ਦਾ ਇਸ਼ਾਰਾ ਕੀਤਾ। ਕੇਸ਼ਵ ਪਿੱਲੈ ਨੂੰ ਕੋਲ ਆਉਣ ਲਈ ਕਿਹਾ। ਭਗੀਰਥੀ ਅੰਮਾਂ ਵੀ ਕੋਲ ਖੜ੍ਹੀ ਸੀ। ਧੀ ਦੇ ਸਿਰ ਤੇ ਹੱਥ ਫੇਰਦਾ ਹੋਇਆ, ਕੇਸ਼ਵ ਪਿੱਲੈ ਵੱਲ ਦੇਖਦਾ ਉਹ ਰੋ ਰਿਹਾ ਸੀ।

ਇਹ ਦ੍ਰਿਸ਼ ਉਸ ਨੂੰ ਸੰਕਟ ਵਿਚ ਪਾ ਦੇਵੇਗਾ, ਅਜਿਹਾ ਸੋਚ ਕੇ ਕੇਸ਼ਵ ਪਿੱਲੈ ਡਰ ਗਿਆ। ਭਗੀਰਥੀ ਅੰਮਾਂ ਨੂੰ ਲੱਗਿਆ ਕਿ ਮੌਤ ਦੇ ਬਿਸਤਰ ਤੇ ਪਿਆ ਸ਼ੇਖਰ ਪਿੱਲੈ ਆਪਣੀ ਬੇਟੀ ਬਾਰੇ ਕੋਈ ਉਪਾਅ ਖੋਜ ਲਵੇਗਾ। ਇਹੀ ਉਸ ਦੀ ਤਮੰਨਾ ਹੈ। ਧੀ ਦਾ ਹੱਥ ਪਕੜ ਕੇ ਕੇਸ਼ਵ ਪਿੱਲੈ ਦੇ ਹੱਥ ਵਿਚ ਦੇਂਦੇ ਹੋਏ "ਮੈਂ ਇਸਨੂੰ ਤੇਰੇ ਸਪੁਰਦ ਕਰਦਾ ਹਾਂ" ਇੰਜ ਕਹੇ ਤਾਂ ਕੇਸ਼ਵ ਪਿੱਲੈ ਅਪਣਾ ਹੱਥ ਖਿੱਚ ਲਵੇਗਾ ? ਭਗੀਰਥੀ ਅੰਮਾਂ ਦਾ ਵਿਚਾਰ ਹੈ ਕਿ ਅਜਿਹਾ ਕਦੇ ਨਹੀਂ ਹੋਵੇਗਾ, ਕਿਉਂਕਿ ਕੇਸ਼ਵ ਪਿੱਲੈ ਇਕ ਚੰਗਾ ਆਦਮੀ ਹੈ, ਅਫਸਰ ਹੈ। ਤਕੰਮਾ ਨੂੰ ਪਿਆਰ ਵੀ ਕਰਦਾ ਸੀ। ਉਹ ਵੀ ਕਦੇ ਉਸ ਨੂੰ ਪਿਆਰ ਕਰਦੀ ਸੀ। ਇਸ ਤੇ ਕੇਸ਼ਵ ਨੂੰ ਕੋਈ ਇਤਰਾਜ਼ ਨਹੀਂ ਹੋਵੇਗਾ। ਇਸ ਦੌਰਾਨ ਉਸ ਤੋਂ ਕੋਈ ਗਲਤੀ ਹੋ ਗਈ। ਜ਼ਰੂਰ ਹੀ ਇਹ ਉਸ ਨੇ ਜਾਣ-ਬੁੱਝ ਕੇ ਨਹੀਂ ਕੀਤੀ। ਆਪਣੀ ਧੀ ਬੁਰੀ ਹੈ, ਅਜਿਹਾ ਕਦੇ ਕੋਈ ਮਾਂ ਮੰਨੇਗੀ ? ਜਾਦੂ-ਟੂਣੇ ਵਸ ਉਹ ਉਸ ਨਾਲ ਚਲੇ ਗਈ ਸੀ। ਅਜਿਹੀ ਸਥਿਤੀ ਵਿਚ, ਕੇਸ਼ਵ ਪਿੱਲੈ ਉਸ ਦੀ ਗਲਤੀ ਨੂੰ ਭੁੱਲ ਕੇ ਕੀ ਫਿਰ ਉਸ ਨੂੰ ਸਵੀਕਾਰ ਨਹੀਂ ਕਰੇਗਾ ? ਕੇਸ਼ਵ ਪਿੱਲੈ ਦੀ ਸੱਚਾਈ ਤੇ ਉਸ ਤ੍ਰੀਮਤ ਨੂੰ ਬਹੁਤ ਵਿਸ਼ਵਾਸ਼ ਹੈ। ਜੇ ਅਜਿਹਾ ਹੋ ਜਾਵੇ, ਤਾਂ ਉਹ ਬੁੱਢਾ ਖੁਸ਼ੀ ਖੁਸ਼ੀ ਮਰੇਗਾ। ਭਗੀਰਥੀ ਅੰਮਾਂ ਨੂੰ ਬਹੁਤ ਸੰਤੁਸ਼ਟੀ ਮਿਲੀ। ਭਗੀਰਥੀ ਅੰਮਾਂ ਨੇ ਮੌਤ ਦੇ ਬਿਸਤਰ ਤੇ ਹੋਣ ਵਾਲੇ ਉਸ ਵਿਆਹ ਦੀ ਕਲਪਨਾ ਕੀਤੀ।

ਕੇਸ਼ਵ ਪਿੱਲੈ ਦਾ ਵਿਚਾਰ ਹੈ ਕਿ ਅਜਿਹਾ ਹੋਵੇ ਤਾਂ ਉਸ ਨੂੰ ਕੀ ਕਰਨਾ ਚਾਹੀਦਾ ਹੈ। ਕੀ ਹੱਥ ਖਿੱਚ ਲਵੇ ? ਸ਼ਾਇਦ ਉਹ ਹੱਥ ਖਿੱਚ ਲਵੇਗੀ। ਉਹ ਤਾਂ ਉਸ ਵੱਲ ਦੇਖਦੀ ਵੀ ਨਹੀਂ। ਉਸ ਪ੍ਰਤੀ ਤਕੰਮਾ ਨੂੰ ਘ੍ਰਿਣਾ ਹੈ, ਇਸ ਤੇ ਕੇਸ਼ਵ ਪਿੱਲੈ ਨੂੰ ਸ਼ੱਕ ਹੋਇਆ। ਹੁਣ ਵੀ ਦੋਵੇਂ ਆਪਣਾ ਆਪਣਾ ਹੱਥ ਨਾ ਖਿੱਚਣ, ਤਾਂ ਹੱਥ ਮਿਲਾਣ ਦੀ ਕੀਮਤ ਹੀ ਕੀ ਰਹਿ ਜਾਂਦੀ ਹੈ ?

ਸ਼ੇਖਰ ਪਿੱਲੈ ਦੀ ਗੱਲਬਾਤ ਸਪੱਸ਼ਟ ਨਹੀਂ ਸੀ। ਫਿਰ ਵੀ ਸਮਝ ਵਿਚ ਆ ਸਕਦੀ ਸੀ। ਸ਼ੇਖਰ ਪਿੱਲੈ ਨੇ ਉਸ ਨੂੰ ਕਿਹਾ, "ਮੇਰੇ ਬੇਟੇ ਸਭ ਕੁਝ ਭੁੱਲ ਜਾਓ।" ਕੇਸ਼ਵ ਪਿੱਲੈ ਕੁਝ ਨਾ ਬੋਲਿਆ।

"ਮੌਤ ਕਿਨਾਰੇ ਬੈਠੇ ਮਨੁੱਖ ਦੀ ਇੱਛਾ ਹੈ। ਮੇਰੇ ਬੇਟੇ ਤੂੰ ਬਹੁਤ ਚੰਗਾ ਏਂ, ਬੇਟੇ ਇਸ ਨੂੰ ਸਵੀਕਾਰ ਕਰ ਲਓ।"

ਤਕੰਮਾ ਸਿਰ ਝੁਕਾਈ ਬੈਠੀ ਸੀ।

ਕੇਸ਼ਵ ਪਿੱਲੈ ਨੂੰ ਇਸ ਦਾ ਜੁਆਬ ਜ਼ਰੂਰ ਦੇਣਾ ਚਾਹੀਦਾ ਹੈ। ਸ਼ੇਖਰ ਪਿੱਲੈ ਨੇ ਬਹੁਤ ਔਖਿਆਂ ਹੋ ਕੇ ਫਿਰ ਕਿਹਾ, "ਆਪਣੇ ਪਾਗਲਪਨ ਤੋਂ ਪਹਿਲਾਂ ਇਸ ਨੇ ਇਕ ਗਲਤੀ ਕੀਤੀ। ਵਿਧਵਾ ਤੇ ਤਲਾਕ ਦਿੱਤੀਆਂ ਔਰਤਾਂ ਕੀ ਵਿਆਹ ਨਹੀਂ ਕਰਦੀਆਂ ? ਇੰਜ ਤੂੰ ਇਸ ਨੂੰ ਇਕ ਵਿਧਵਾ ਹੀ ਸਮਝ ਲੈ। ਸਭ ਕੁਝ ਭੁੱਲ ਜਾਓ।"

ਕੇਸ਼ਵ ਪਿੱਲੈ ਨੇ ਬਹੁਤ ਬੇਵਸ ਹੋ ਕੇ ਕਿਹਾ, "ਮੈਂ ਵਿਆਹ ਕਰ ਚੁੱਕਿਆ ਹਾਂ ਅਤੇ ਮੇਰੇ ਕੋਲ ਇਕ ਬੱਚਾ ਵੀ ਹੈ।"

ਭਗੀਰਥੀ ਅੰਮਾਂ ਸਤੰਭ ਬਣ ਕੇ ਰਹਿ ਗਈ। ਇਹ ਉਸ ਨੂੰ ਪਤਾ ਨਹੀਂ ਸੀ। ਤਕੰਮਾ ਦੇ ਚਿਹਰੇ ਤੇ ਨਾ ਸੁਣੀ ਗਈ ਗੱਲ ਜਿਹਾ ਭਾਵ ਸੀ। ਸ਼ੇਖਰ ਪਿੱਲੈ ਤੇ ਇਸ ਦਾ ਕੋਈ ਅਸਰ ਨਾ ਹੋਇਆ। ਭਗੀਰਥੀ ਅੰਮਾਂ ਨੇ ਕਿਹਾ :

"ਇਸ ਬਾਰੇ ਤੂੰ ਸਾਨੂੰ ਕਦੇ ਦੱਸਿਆ ਤਕ ਨਹੀਂ। ਕਦੋਂ ਹੋਇਆ ?

"ਬਹੁਤ ਚਿਰ ਪਹਿਲੋਂ।"

ਭਗੀਰਥੀ ਅੰਮਾਂ ਨੇ ਪੁੱਛਿਆ, ਤਕੰਮਾ ਦੇ ਇਥੋਂ ਜਾਣ ਮਗਰੋਂ ?

"ਹਾਂ" ਦੇ ਭਾਵ ਨਾਲ ਉਸ ਨੇ ਸਿਰ ਹਿਲਾਇਆ। ਭਗੀਰਥੀ ਅੰਮਾਂ ਦੇ ਸ਼ਬਦਾਂ ਵਿਚ ਅਵਿਸ਼ਵਾਸ ਝਲਕ ਰਿਹਾ ਸੀ।

ਭਗੀਰਥੀ ਅੰਮਾਂ ਇਸ ਤੇ ਪੂਰਨ ਰੂਪ ਨਾਲ ਵਿਸ਼ਵਾਸ ਨਹੀਂ ਕਰਦੀ। ਉਸ ਦੇ ਸਵਾਲ ਤੇ ਕੇਸ਼ਵ ਪਿੱਲੈ ਦਾ ਜੁਆਬ ਵੀ ਅਜਿਹਾ ਹੀ ਸੀ।

ਭਗੀਰਥੀ ਅੰਮਾਂ ਨੇ ਪੁੱਛਿਆ, "ਕਿਥੋਂ ?"

"ਪਿੰਡੋਂ।"

"ਕਦੋਂ ਹੋਇਆ ? ਤੂੰ ਦੱਸਿਆ ਹੀ ਨਹੀਂ ?"

"ਓਹ, ਦੱਸਿਆ ਨਹੀਂ।"

ਸ਼ੇਖਰ ਪਿੱਲੈ ਨੇ ਨਿਰਾਸ਼ਾ ਨਾਲ ਕਿਹਾ, "ਕਿਸਮਤ ਹੈ, ਕਿਸਮਤ ਹੀ ਸਫਲ ਹੁੰਦੀ ਹੈ।"

ਕੁਝ ਦੇਰ ਮਗਰੋਂ ਸ਼ੇਖਰ ਪਿੱਲੈ ਨੇ ਭਗੀਰਥੀ ਅੰਮਾਂ ਨੂੰ ਕਿਹਾ :

"ਹਰ ਰੋਜ਼ ਰਾਹ ਵੇਖੀ ਜਾ ਸਕਦੀ ਹੈ ਕੀ ? ਖ਼ੈਰ, ਜਾਣ ਦੇ।"

ਫਿਰ ਵੀ ਭਗੀਰਥੀ ਅੰਮਾਂ ਦਾ ਸ਼ੱਕ ਦੂਰ ਨਹੀਂ ਹੋਇਆ। ਉਸ ਨੇ ਪੁੱਛਿਆ, "ਅਚਾਨਕ ਹੋ ਗਿਆ ?"

"ਹਾਂ।"

ਕੇਸ਼ਵ ਪਿੱਲੈ ਦਾ ਕਥਨ ਬਿਲਕੁਲ ਝੂਠ ਹੈ। ਇਸ ਬਾਰੇ ਕੇਸ਼ਵ ਪਿੱਲੈ ਨੂੰ ਸਪੱਸ਼ਟ ਕਹਿਣ ਦੀ ਹਿੰਮਤ ਭਗੀਰਥੀ ਵਿਚ ਨਹੀਂ ਸੀ।

ਇੰਨੀਆਂ ਗੱਲਾਂ ਜਾਨਣ ਮਗਰੋਂ ਵੀ ਤਕੰਮਾ ਦੇ ਚਿਹਰੇ ਤੇ ਸੁਣਨ ਦਾ ਭਾਵ ਵੀ ਸਪੱਸ਼ਟ ਨਹੀਂ ਸੀ। ਵਿਆਹ ਕਰ ਲਿਆ, ਇਕ ਬੱਚਾ ਵੀ ਹੈ, ਇਹ ਕਹਿਣ ਤੇ ਵੀ ਤਕੰਮਾ ਤੇ ਇਸ ਦਾ ਕੋਈ ਅਸਰ ਨਹੀਂ ਹੋਇਆ। ਕਿਉਂਕਿ ਇਹ ਗੱਲ ਉਸ ਨਾਲ ਸੰਬੰਧਿਤ ਨਹੀਂ ਸੀ। ਪਤਾ ਨਹੀਂ ਕਿੰਨੇ ਲੋਕ ਕਿੱਥੇ ਕਿੱਥੇ ਵਿਆਹ ਕਰਦੇ ਹੀ ਰਹਿੰਦੇ ਨੇ। ਉਸ ਨੂੰ ਇਸ ਨਾਲ ਕੀ ਮਤਲਬ ?

ਤਕੰਮਾ ਦਾ ਇਹ ਭਾਵ ਬਹੁਤ ਅਦਭੁੱਤ ਸੀ। ਹੁਣ ਕੇਸ਼ਵ ਪਿੱਲੈ ਤਕੰਮਾ ਦਾ ਕੁਝ ਵੀ ਨਹੀਂ ਅਤੇ ਤਕੰਮਾ ਉਸ ਦੀ ਕੁਝ ਨਹੀਂ। ਕੀ ਪਹਿਲਾਂ ਅਜਿਹਾ ਸੀ ? ਕੇਸ਼ਵ ਪਿੱਲੈ ਦੇ ਵਿਆਹ ਦੀ ਗੱਲ, ਇਕ ਖੁਸ਼ਖਬਰੀ ਵਜੋਂ ਲੱਗਣੀ ਚਾਹੀਦੀ ਸੀ। ਵਾਕਿਫਕਾਰ ਦੇ ਵਿਆਹ ਦੀ ਸੂਚਨਾ ਤੇ ਵੀ ਸੱਭ ਧਿਆਨ ਦਿੰਦੇ ਹਨ।

ਕੇਸ਼ਵ ਪਿੱਲੈ ਨੇ ਬਹੁਤ ਪੁਰਾਣਾ ਇਤਿਹਾਸ ਇਕ ਇਕ ਕਰਕੇ ਯਾਦ ਕੀਤਾ। ਨਿੱਕੀ ਨਿੱਕੀ ਗੱਲ ਵੀ ਉਸ ਨੂੰ ਯਾਦ ਹੈ। ਉਸ ਨੇ ਚਾਹਿਆ ਕਿ ਉਹ ਪਹਿਲਾਂ ਵਾਂਗ ਹੱਸੇ, ਗਲ੍ਹਾਂ ਦੇ ਟੋਏ ਸਪੱਸ਼ਟ ਕਰਨ ਵਾਲੀ ਉਹ ਮੁਸਕਾਨ! ਕੋਲ-ਕੋਲ ਬੈਠ ਕੇ ਪਹਿਲਾਂ ਵਾਂਗ ਲੰਬੀਆਂ ਲੰਬੀਆਂ, ਬਿਨ-ਮਕਸਦ ਗੱਲਾਂ ਕਰਨ ਦੀ ਉਸ ਦੀ ਇੱਛਾ ਹੋਈ। ਇਸ ਮੁੱਖ ਦਰਵਾਜ਼ੇ ਨੂੰ ਪਾਰ ਕਰਕੇ ਉਸ ਦੇ ਕਮਰੇ ਵਿਚ ਇਕ ਰਾਤ ਗੁਜ਼ਾਰਨ ਦਾ ਅਹਿਸਾਸ ਜਾਗ ਪਿਆ। ਉਹ ਪੁਰਾਣਾ ਵਕਤ ਕਦੇ ਫਿਰ ਨਾ ਆਉਣ ਲਈ ਬੀਤ ਗਿਆ। ਕਦੇ ਉਹ ਉਸ ਦੀ ਆਪਣੀ ਸੀ। ਸਿਰ ਝੁਕਾਈ ਮੰਜੀ ਤੇ ਬੈਠਣ ਵਾਲੀ ਇਹ ਹੁਣ ਕੀ ਸੋਚ ਰਹੀ ਹੋਵੇਗੀ ? ਮੇਰੀਆਂ ਜੋ ਕਾਮਨਾਵਾਂ ਨੇ, ਉਹ ਉਸ ਦੀਆਂ ਵੀ ਹੋਣਗੀਆਂ। ਕੀ ਉਹ ਭੁੱਲ ਸਕਦੀ ਹੈ ? ਕਦੇ ਨਹੀਂ ਭੁੱਲ ਸਕਦੀ।

ਕੁਝ ਕਹਿਣ ਦੀ ਇੱਛਾ ਕੇਸ਼ਵ ਪਿੱਲੈ ਦੇ ਮਨ ਵਿਚ ਹੈ। ਉਹ ਕਿਸ ਤਰ੍ਹਾਂ ਸ਼ੁਰੂ ਕਰੇ ? ਕੀ ਕਹੇ ? ਇਹ ਸਪੱਸ਼ਟ ਨਹੀਂ ਹੈ। ਉਸ ਨੂੰ ਇਕ ਵੇਰ ਛੂਹਣਾ ਚਾਹੀਦਾ ਹੈ, ਇਹ ਇਕ ਆਵੇਸ਼ ਸੀ।

ਉਸ ਦੇ ਜਾਣ ਦਾ ਵਕਤ ਹੋ ਗਿਆ। ਉਸ ਨੇ ਸ਼ਾਮੀ ਦੀਵਾਨਜੀ ਨੂੰ ਇਕ ਰਿਪੋਰਟ ਦੇਣੀ ਹੈ। ਕੇਸ਼ਵ ਪਿੱਲੈ ਨੇ ਸ਼ੇਖਰ ਪਿੱਲੈ ਨੂੰ ਪੁੱਛਿਆ, "ਮੈਂ ਜਾਵਾਂ ?"

ਸ਼ੇਖਰ ਪਿੱਲੈ ਨੇ ਆਗਿਆ ਦੇ ਦਿੱਤੀ।

ਕੇਸ਼ਵ ਪਿੱਲੈ ਨੇ ਕਿਹਾ, "ਮੈਂ ਕੱਲ੍ਹ ਸਵੇਰੇ ਆਵਾਂਗਾ।"

ਫਿਰ ਉਸ ਨੇ ਤਕੰਮਾ ਨੂੰ ਕਿਹਾ, "ਮੈਂ ਜਾਵਾਂ ਤਕੰਮਾ! ਸਵੇਰੇ ਆਵਾਂਗਾ।"

ਤਕੰਮਾ ਰੋ ਰਹੀ ਸੀ। ਉਸ ਨੇ ਉਸ ਵੱਲ ਦੇਖ ਕੇ 'ਹੂੰ' ਕਿਹਾ।

ਕੇਸ਼ਵ ਪਿੱਲੈ ਨੂੰ ਲੱਗਿਆ ਜਿਵੇਂ ਉਹ ਫਿਰ ਤੋਂ ਉਸ ਦੇ ਵਸ਼ ਵਿਚ ਹੁੰਦਾ ਜਾ

ਰਿਹਾ ਹੈ । ਦੂਸਰਿਆਂ ਨੂੰ ਅਪਣੇ ਵੱਲ ਖਿੱਚਣ ਦੀ ਸ਼ਕਤੀ ਉਸ ਵਿਚ ਹੈ । ਵਾਸਤਵ ਵਿਚ ਉਹ ਖ਼ੂਬਸੂਰਤ ਹੈ ।

ਇਹ ਸੁੰਦਰਤਾ ਭੋਗਣ ਦੇ ਲਈ ਹੈ । ਮਨੁੱਖ ਨੂੰ ਆਪਣੇ ਵਸ ਵਿਚ ਰੱਖਣ ਦੀ ਸ਼ਕਤੀ ਉਸ ਵਿਚ ਹੈ । ਪਤਨੀ ਹੋਣ ਦੇ ਬਾਵਜੂਦ ਪ੍ਰੇਮਿਕਾ ਰੱਖਣ ਵਾਲੇ ਵੀ ਆਦਮੀ ਹਨ । ''ਮੈਨੂੰ ਛੱਡ ਨਾ ਦੇਣਾ'' ਇਸ ਤਰ੍ਹਾਂ ਉਸ ਦੀ ਮਿੰਨਤ ਕਰਨੀ ਉਸ ਨੇ ਚਾਹੀ । ਕਿਸੇ ਵੀ ਪਲ ਉਹ ਉਸ ਦੇ ਪੈਰ ਪਕੜ ਕੇ ਮਿੰਨਤ ਕਰੇਗਾ ।

ਅਗਲੇ ਦਿਨ ਸਵੇਰੇ ਸ਼ੇਖਰ ਪਿੱਲੈ ਦੇ ਸਖ਼ਤ ਬਿਮਾਰ ਪੈ ਜਾਣ ਦੀ ਖਬਰ ਮਿਲੀ । ਕੇਸ਼ਵ ਪਿੱਲੈ ਦੇ ਉੱਥੇ ਪਹੁੰਚਦੇ ਵਕਤ, ਚੀਫ ਸੈਕ੍ਰਟਰੀ, ਉਨ੍ਹਾਂ ਦੀ ਪਤਨੀ ਅਤੇ ਤਕੰਮਾ ਸਭ ਉੱਥੇ ਸਨ । ਸ਼ੇਖਰ ਪਿੱਲੈ ਹੋਸ਼ ਵਿਚ ਸੀ । ਉਸ ਨੂੰ ਸਾਹ ਲੈਣ ਵਿਚ ਤਕਲੀਫ ਹੋ ਰਹੀ ਸੀ, ਫਿਰ ਵੀ ਗੱਲਾਂ ਕਰ ਰਿਹਾ ਸੀ । ਉਸ ਨੇ ਕੇਸ਼ਵ ਪਿੱਲੈ ਨੂੰ ਕੋਲ ਬੈਠਣ ਦਾ ਇਸ਼ਾਰਾ ਕੀਤਾ । ਕੇਸ਼ਵ ਪਿੱਲੈ ਬੈਠ ਗਿਆ । ਬੁੱਢੇ ਨੇ ਉਸ ਦਾ ਹੱਥ ਪਕੜ ਕੇ ਆਪਣੀ ਛਾਤੀ ਤੇ ਰੱਖ ਲਿਆ ।

ਇਕ-ਇਕ ਕਰਕੇ ਸਭ ਤੋਂ ਵਿਦਾ ਮੰਗਣ ਦਾ ਇਕ ਦ੍ਰਿਸ਼ ਸੀ ਇਹ । ਉਹ ਸਭ ਤੋਂ ਵਿਦਾਇਗੀ ਮੰਗ ਰਿਹਾ ਸੀ । ਭਗਵਤੀ ਕੁੱਟੀ ਅੰਮਾਂ ਨੂੰ ਕੋਲ ਬੁਲਾ ਕੇ ਸ਼ੇਖਰ ਪਿੱਲੈ ਨੇ ਵਿਦਾਇਗੀ ਮੰਗੀ ਤੇ ਕਿਹਾ ਕਿ ਜ਼ਿੰਦਗੀ ਵਿਚ ਉਸ ਦੀ ਇੱਛਾ ਦੇ ਵਿਰੁੱਧ ਜੇ ਉਸ ਨੇ ਕੁਝ ਕਿਹਾ ਹੋਵੇ ਤਾਂ ਮੁਆਫ ਕਰ ਦੇਣਾ । ਛੋਟੇ ਭਰਾ ਦੀ ਠੀਕ ਤਰ੍ਹਾਂ ਦੇਖਭਾਲ ਕਰਨ ਲਈ ਕਿਹਾ । ਉਹ ਭੋਲਾ ਭਾਲਾ ਹੈ । ਭਗਵਤੀ ਕੁੱਟੀ ਅੰਮਾਂ ਦੀਆਂ ਅੱਖਾਂ ਭਰ ਆਈਆਂ । ਮੌਤ ਦੇ ਵਕਤ ਦੀ ਠੰਡ ਸਹਿਨ ਨਾ ਹੁੰਦੀ ਦੇਖ ਕੇ ਸ਼ੇਖਰ ਪਿੱਲੈ ਨੇ ਭਗੀਰਥੀ ਅੰਮਾਂ ਨੂੰ ਗਰਮੀ ਦੇਣ ਲਈ, ਨਾਲ ਲੇਟਣ ਲਈ ਕਿਹਾ । ਪੁੱਤਰਾਂ ਦੇ ਹੱਥ ਮਾਂ ਨੂੰ ਸੌਂਪ ਦਿੱਤਾ । ਤਕੰਮਾ ਨੂੰ ਕੇਸ਼ਵ ਪਿੱਲੈ ਕੋਲ ਬਿਠਾਇਆ । ਉਨ੍ਹਾਂ ਦਾ ਨਾਲ ਨਾਲ ਬੈਠਣਾ ਕੁਝ ਦੇਰ ਤਕ ਸ਼ੇਖਰ ਪਿੱਲੈ ਦੇਖਦਾ ਰਿਹਾ । ਉਨ੍ਹਾਂ ਨੂੰ ਦੇਖ ਕੇ ਕੇਸ਼ਵ ਪਿੱਲੈ ਨੂੰ ਇਸ ਤਰ੍ਹਾਂ ਲੱਗਾ ਜਿਵੇਂ ਵਿਆਹੁਤਾ ਬੇਟੀ ਆਪਣੇ ਪਤੀ ਨਾਲ ਪਿਤਾ ਦੀ ਮੌਤ ਦੇ ਵਕਤ ਉਸ ਪਾਸ ਬੈਠੀ ਹੋਵੇ । ਇਕ ਵੇਰ ਸ਼ੇਖਰ ਪਿੱਲੈ ਨੇ ਕਿਹਾ ਸੀ ਕਿ ਕੇਸ਼ਵ ਪਿੱਲੈ ਤੋਂ ਬਗ਼ੈਰ ਦੁਨੀਆਂ ਵਿਚ ਹੋਰ ਕੋਈ ਦੂਸਰਾ ਉਸ ਦਾ ਦਾਮਾਦ ਨਹੀਂ ।

ਤਕੰਮਾ ਨੂੰ ਸ਼ੇਖਰ ਪਿੱਲੈ ਨੇ ਬਹੁਤ ਕੁਝ ਕਹਿਣਾ ਹੈ । ਪਰ ਉਸ ਦਾ ਸਾਹ ਤੇਜ਼ੀ ਨਾਲ ਚੱਲ ਰਿਹਾ ਹੈ ।

ਸ਼ੇਖਰ ਪਿੱਲੈ ਨੇ ਤਕੰਮਾ ਨੂੰ ਕਿਹਾ, ''ਇਹ ਜਨਮ ਜਾਣ ਦੇ ਬੇਟੀ, ਅਗਲੇ ਜਨਮ ਲਈ ਪ੍ਰਾਰਥਨਾ ਕਰ ।'' ਸ਼ੇਖਰ ਪਿੱਲੈ ਨੇ ਮੂੰਹ ਖੋਲ੍ਹਿਆ, ਪਹਿਲਾਂ ਕੇਸ਼ਵ ਪਿੱਲੈ ਨੇ ਪਾਣੀ ਪਾਇਆ । ਉਸ ਮਗਰੋਂ ਉਹ ਬਰਤਨ ਉਸ ਨੇ ਤਕੰਮਾ ਨੂੰ ਦੇ ਦਿੱਤਾ ।

ਇਸ ਤਰ੍ਹਾਂ ਉਸ ਜੀਵਨ ਦਾ ਅੰਤ ਹੋ ਗਿਆ । ਬਗ਼ੈਰ ਕਿਸੇ ਨਾਲ ਗੁੱਸੇ ਹੋਏ ਤੇ ਧਰੋਹ ਕੀਤੇ । ਮਰਦੇ ਵਕਤ ਜ਼ਰੂਰ ਹੀ ਉਸ ਨੂੰ ਆਪਣੀ ਸੰਤਾਨ ਬਾਰੇ ਦੁੱਖ ਹੋਇਆ ਹੋਵੇਗਾ ।

ਕੇਸ਼ਵ ਪਿੱਲੈ ਨੂੰ ਬਹੁਤ ਦੁੱਖ ਹੋਇਆ । ਆਖ਼ਰੀ ਪਲ ਕੋਲ ਬੈਠ ਕੇ ਪਾਣੀ ਪਿਆਇਆ । ਆਪਣੇ ਸਾਰੇ ਰੁਝੇਵਿਆਂ ਦੇ ਬਾਵਜੂਦ ਉਸ ਆਦਮੀ ਦੀ ਅੰਤਮ ਇੱਛਾ

ਪੂਰੀ ਕੀਤੀ। ਪਰ ਉਸ ਨੇ ਸਿਰਫ਼ ਅਪਣਾ ਕਰੱਤਵ ਪਾਲਨ ਕੀਤਾ ਹੈ। ਉਸ ਨੂੰ ਅਜਿਹਾ ਹੀ ਮਹਿਸੂਸ ਹੋਇਆ। ਉਸ ਨੇ ਕੁਝ ਹੋਰ ਵੀ ਕਰਨਾ ਹੈ। ਉਹ ਤਕੰਮਾ ਦੇ ਲਈ ਕਰਨਾ ਚਾਹੀਦਾ ਹੈ।

ਦੇਹ-ਸੰਸਕਾਰ ਮਗਰੋਂ ਸਾਰੇ ਲੋਕ ਚਲੇ ਗਏ। ਸਿਰਫ਼ ਕੇਸ਼ਵ ਪਿੱਲੈ ਤੇ ਤਕੰਮਾ ਉੱਥੇ ਰਹਿ ਗਏ। ਕੇਸ਼ਵ ਪਿੱਲੈ ਤਕੰਮਾ ਨਾਲ ਗੱਲ ਕਰਨ ਦੀ ਉਡੀਕ ਕਰ ਰਿਹਾ ਸੀ।

ਉਸ ਨੇ ਸਿੱਧਾ ਤਕੰਮਾ ਨੂੰ ਸਵਾਲ ਕੀਤਾ, "ਤਕੰਮਾ ਨੂੰ ਕੁਝ ਕਹਿਣਾ ਹੈ ?" ਪਲ ਕੁ ਮਗਰੋਂ ਤਕੰਮਾ ਦਾ ਜੁਆਬ ਮਿਲਣ ਤੋਂ ਪਹਿਲਾਂ ਹੀ ਉਸ ਨੇ ਫਿਰ ਕਿਹਾ, "ਬੁਰਾ ਨਾ ਮੰਨੀ, ਮੈਂ ਇਕ ਵੱਡਾ ਆਦਮੀ ਬਣ ਕੇ ਪੁੱਛ ਰਿਹਾ ਹਾਂ—ਅਜਿਹਾ ਨਾ ਸਮਝੀ। ਮੈਂ ਆਪਣੀ ਸਥਿਤੀ ਭੁੱਲ ਨਹੀਂ ਗਿਆ। ਮੇਰੇ ਲਈ ਕੁਝ ਕਰਨ ਯੋਗ ਹੋਵੇ ਤਾਂ ਦੱਸੀਂ।" ਉਸ ਨੇ ਨਿਰਵਿਕਾਰ ਭਾਵ ਨਾਲ ਕਿਹਾ, "ਨਹੀਂ ਕੁਝ ਵੀ ਨਹੀਂ ਕਰਨਾ ਹੈ।"

"ਉਹ ਵੀ ਨਹੀਂ।"

ਕੇਸ਼ਵ ਪਿੱਲੈ ਨਾਲ ਅਧਿਕ ਗੱਲ ਨਾ ਕਰਨਾ ਚਾਹੁੰਦੀ ਹੋਈ ਤਕੰਮਾ ਉਥੋਂ ਚੱਲੇ ਗਈ।

ਭਗੀਰਥੀ ਅੰਮਾਂ ਉੱਥੇ ਖੜ੍ਹੀ ਦੇਖ ਰਹੀ ਸੀ। ਉਸ ਨੇ ਧੀ ਨੂੰ ਪੁੱਛਿਆ, "ਕੀ ਹੈ ਬੇਟੀ ?" ਕੇਸ਼ਵ ਪਿੱਲੈ ਜਦ ਗੱਲਾਂ ਕਰਨ ਆਇਆ ਹੈ ਤਾਂ ਤੂੰ ਰੁਸ ਕੇ ਕਿਉਂ ਆ ਗਈ ?" ਤਕੰਮਾ ਨੇ ਉਸ ਦਾ ਜੁਆਬ ਨਾ ਦਿੱਤਾ। ਕੇਸ਼ਵ ਪਿੱਲੈ ਭਗੀਰਥੀ ਅੰਮਾਂ ਤੋਂ ਵਿਦਾ ਲੈ ਕੇ ਚਲੇ ਗਿਆ। ਭਗੀਰਥੀ ਅੰਮਾਂ ਨੇ ਆਸ ਨਾ ਛੱਡੀ। ਉਸ ਦੀ ਹਾਰਦਿਕ ਇੱਛਾ ਸੀ ਕਿ ਕੇਸਵ ਪਿੱਲੈ ਸਭ ਕੁਝ ਭੁੱਲ ਕੇ ਤਕੰਮਾ ਨੂੰ ਸਵੀਕਾਰ ਕਰ ਲਵੇ। ਪਰ ਤਕੰਮਾ ਦੇ ਰਵੱਈਏ ਵਿਚ ਕੋਈ ਫ਼ਰਕ ਨਾ ਪਿਆ। ਇਸ ਤੇ ਉਹ ਬਹੁਤ ਦੁੱਖੀ ਸੀ।

ਹਰ ਰੋਜ਼ ਕੇਸ਼ਵ ਪਿੱਲੈ ਉਸ ਦੇ ਚੇਟਕੁਲਗਰੇ ਵਾਲੇ ਘਰ ਜਾਂਦਾ ਸੀ। ਤਕੰਮਾ ਬਹੁਤ ਦਿਨਾਂ ਦੀ ਛੁੱਟੀ ਲੈ ਕੇ ਘਰ ਬੈਠੀ ਸੀ। ਉੱਥੇ ਜਾਣਾ ਕੇਸ਼ਵ ਪਿੱਲੈ ਦਾ ਆਵੇਸ਼ ਸੀ। ਜਾਂਦਾ ਤਾਂ, ਬਹੁਤ ਦੇਰ ਤਕ ਉੱਥੇ ਬੈਠਾ ਰਹਿੰਦਾ। ਪਹਿਲੇ ਪਹਿਲ ਤਕੰਮਾ ਨੇ ਉਸ ਦੀ ਪਰਵਾਹ ਨਾ ਕੀਤੀ। ਉਸਦੀ ਆਵੇਸ਼ ਭਰੀ ਦ੍ਰਿਸ਼ਟੀ ਦਾ ਪ੍ਰਭਾਵ ਉਸ ਤੇ ਨਹੀਂ ਸੀ ਪੈਂਦਾ। ਕੋਈ ਅਜਨਬੀ ਆਇਆ ਹੈ, ਬਸ ਇੰਨਾ ਹੀ।

ਇਕ ਦਿਨ ਉਹ ਉਸ ਲਈ ਕੌਫੀ ਲੈ ਕੇ ਆਈ। ਉਸ ਦਿਨ ਦੋਵਾਂ ਦੀਆਂ ਨਜ਼ਰਾਂ ਆਪਸ ਵਿਚ ਮਿਲੀਆਂ। ਉਸ ਦੀਆਂ ਨਜ਼ਰਾਂ ਵਿਚ ਰੋਹ ਨਹੀਂ, ਕ੍ਰੋਧ ਨਹੀਂ ਸਗੋਂ ਇਕ ਸ਼ਿਕਾਇਤ ਸੀ। ਕੇਸ਼ਵ ਪਿੱਲੈ ਨੂੰ ਕੁਝ ਸੰਤੁਸ਼ਟੀ ਮਿਲੀ। ਉਸ ਨੇ ਆਪਣੀ ਛਾਤੀ ਤੇ ਠੰਢਕ ਮਹਿਸੂਸ ਕੀਤੀ।

ਤਕੰਮਾ ਨੇ ਕੌਫੀ ਮੇਜ ਤੇ ਰੱਖ ਕੇ ਗਲਾਸ ਵਿਚ ਪਾਈ। ਉਸ ਵਕਤ ਉਸ ਦਾ ਸਿਰ ਝੁੱਕਿਆ ਹੋਇਆ ਸੀ। ਕੌਫੀ ਮਗਰੋਂ ਉਹ ਇਕ ਪਲ ਉੱਥੇ ਖੜ੍ਹੀ ਰਹੀ।

ਕੇਸ਼ਵ ਪਿੱਲੈ ਨੇ ਕਿਹਾ, "ਇਹ ਚੁੱਕ ਕੇ ਮੇਰੇ ਹੱਥ 'ਚ ਫੜਾਏਂਗੀ ਤਾ ਪਿਆਂਗਾ।" ਉਸ ਨੇ ਉਸ ਦੇ ਚਿਹਰੇ ਵੱਲ ਦੇਖਿਆ। ਉਸ ਵਕਤ ਉਸ ਦੇ ਹੋਂਠ ਖੁਸ਼ਕ ਸਨ।

ਚਿਹਰੇ ਤੇ ਵਿਸ਼ਾਦ ਅਤੇ ਦੀਨਤਾ ਫੈਲੀ ਹੋਈ ਸੀ। ਅੱਖਾਂ ਵਿਚ ਉਦਾਸੀ ਸੀ। ਇਕ ਪਲ ਸ਼ਿਕਾਇਤ ਕਰਨ ਦਾ ਭਾਵ ਉਸ ਦੇ ਚਿਹਰੇ ਤੇ ਪ੍ਰਗਟ ਹੁੰਦਾ ਸੀ।

ਉਸ ਨੇ ਕੌਫੀ ਉਸ ਵੱਲ ਵਧਾਈ। ਕੇਸ਼ਵ ਪਿੱਲੈ ਨੇ ਉਸ ਦੇ ਚਿਹਰੇ ਵੱਲ ਦੇਖਦੇ ਹੋਏ ਮੂੰਹ ਖੋਲ੍ਹਿਆ। ਤਕੰਮਾ ਨੇ ਗਿਲਾਸ ਉਸ ਦੇ ਹੋਠਾਂ ਨਾਲ ਲਾ ਦਿੱਤਾ। ਉਸ ਨੇ ਇਕ ਘੁੱਟ ਕੌਫੀ ਦਾ ਪੀਤਾਂ। ਤਕੰਮਾ ਨੇ ਗਿਲਾਸ ਹੇਠਾਂ ਰੱਖ ਦਿੱਤਾ।

ਉਹ ਜਾਣ ਲਈ ਮੁੜੀ ਤਾਂ ਕੇਸ਼ਵ ਪਿੱਲੈ ਨੇ ਉਸ ਦਾ ਹੱਥ ਫੜ ਲਿਆ। ਉਹ ਚੁੱਪ ਰਹੀ।

ਉਸ ਨੇ ਪੁੱਛਿਆ, "ਮੇਰੇ ਤੇ ਗੁੱਸਾ ਹੈ? ਕੋਈ ਸ਼ਿਕਾਇਤ ਹੈ?"

ਚੁਫੇਰੇ ਦੇਖ ਕੇ ਕੇਸ਼ਵ ਪਿੱਲੈ ਨੇ ਉਸ ਨੂੰ ਪਕੜ ਲਿਆ। ਉਸ ਨੇ ਕੋਈ ਵਿਰੋਧ ਨਾ ਕੀਤਾ।

ਬਹੁਤੀ ਦੇਰ ਉਹ ਇਸ ਤਰ੍ਹਾਂ ਪਕੜੀ ਨਾ ਰਹਿ ਸਕਿਆ। ਉਸ ਨੇ ਫਿਰ ਕੁਝ ਨਾ ਪੁੱਛਿਆ। ਤਕੰਮਾ ਨੇ ਕੁਝ ਕਿਹਾ ਵੀ ਨਹੀਂ। ਤਕੰਮਾ ਆਪਣੇ ਨੂੰ ਛੁੜਾ ਕੇ ਚਲੀ ਗਈ। ਅਗਲੇ ਦਿਨ ਤਕੰਮਾ ਨੇ ਬਿੰਦੀ ਲਗਾਈ ਸੀ। ਉਸ ਦੇ ਚਿਹਰੇ ਤੇ ਖੁਸ਼ੀ ਸੀ। ਅੱਖਾਂ ਵਿਚ ਜੀਵਨ ਸੀ। ਅੱਖਾਂ ਵਿਚ ਜ਼ਿੰਦਗੀ ਸੀ। ਹੁਣ ਉਹ ਪਹਿਲਾਂ ਵਾਲੀ ਤਕੰਮਾ ਬਣ ਰਹੀ ਸੀ।

ਤਕੰਮਾ ਦੀ ਸ਼ਿਕਾਇਤ ਇਹੋ ਸੀ ਕਿ ਕੇਸ਼ਵ ਪਿੱਲੈ ਉਸ ਨੂੰ ਪਿਆਰ ਨਹੀਂ ਕਰਦਾ। ਕੇਸ਼ਵ ਪਿੱਲੈ ਨੇ ਅਜਿਹਾ ਭਾਵ ਪ੍ਰਗਟ ਕੀਤਾ ਜਿਵੇਂ ਉਸ ਦੀ ਸਮਝ ਵਿਚ ਕੁਝ ਨਾ ਆਇਆ ਹੋਵੇ। ਤਕੰਮਾ ਨੇ ਕਿਹਾ :

"ਮੇਰੇ ਨਾਲ ਪਿਆਰ ਨਹੀਂ ਸੀ। ਮੇਰੇ ਨਾਲ ਗੱਲਾਂ ਕਰਦੇ ਵਕਤ ਮੇਰੇ ਕੋਲ ਆਉਂਦੇ ਵਕਤ ਤੁਹਾਡੇ ਮਨ ਵਿਚ ਕਈ ਹੋਰ ਵਿਚਾਰ ਆਉਂਦੇ ਸਨ। ਮੇਰੇ ਨਾਲ ਤੁਹਾਡੇ ਵਤੀਰੇ ਵਿਚ ਕੋਈ ਹਮਦਰਦੀ ਨਹੀਂ ਸੀ।"

ਕੇਸ਼ਵ ਪਿੱਲੈ ਨੇ ਤਰਕ ਕੀਤਾ ਕਿ ਇਹ ਬਿਲਕੁਲ ਠੀਕ ਨਹੀਂ। ਤਕੰਮਾਂ ਦੇ ਵਿਚਾਰਾਂ ਨੂੰ ਮੁੱਖ ਰੱਖ ਕੇ ਕੇਸ਼ਵ ਪਿੱਲੈ ਨੇ ਕਿਹਾ :

"ਇਹ ਸਿਰਫ਼ ਤੇਰਾ ਵਿਚਾਰ ਸੀ।"

ਤਕਮਾ ਸਹਿਮਤ ਨਾ ਹੋਈ। ਉਸ ਕਮਰੇ ਵਿਚ, ਦਫਤਰ ਵਿਚ ਹਰ ਥਾਂ ਉਸ ਨੂੰ ਇਸ ਦਾ ਅਨੁਭਵ ਹੋਇਆ ਸੀ। ਸਿਰਫ਼ ਉਸ ਨੂੰ ਉਸਦਾ ਸਰੀਰ ਹੀ ਮਿਲਿਆ! ਉਸ ਦੇ ਹਿਰਦੇ ਅਤੇ ਮਨ ਨੂੰ ਕੁਝ ਨਾ ਮਿਲਿਆ। ਹੱਸਣਾ ਤੇ ਖੇਡਣਾ ਦੋਵੇਂ ਹੀ ਇਕ ਤਰ੍ਹਾਂ ਦਾ ਦਿਖਾਵਾ ਸੀ। ਸਭ ਇਕ ਨਾਟਕ ਸੀ। ਚੁੰਮਣ ਵਿਚ ਗਰਮੀ ਅਤੇ ਗਲਵਕੜੀ ਵਿਚ ਕੱਸ ਨਹੀਂ ਸੀ। ਉਸ ਨੇ ਪੁੱਛਿਆ, "ਮੈਨੂੰ ਸੱਚ ਸੱਚ ਦੱਸੋ ਉਦੋਂ ਇੱਥੇ ਦਿਲੋਂ ਆਉਂਦੇ ਸੀ। ਸੋਚਦੇ ਹੋਵੋਗੇ ਇਸ ਬਦਮਾਸ਼ ਕੁੜੀ ਨੇ ਬੁਲਾਇਆ ਹੈ। ਨਾ ਜਾਣ ਤੇ ਦੁੱਖੀ ਹੋਵੇਗੀ। ਮੈਂ ਠੀਕ ਕਹਿ ਰਹੀ ਹਾਂ ਨਾ?"

"ਨਹੀਂ।"

ਇਸ ਤੋਂ ਅਧਿਕ ਕੇਸ਼ਵ ਪਿੱਲੈ ਕੁਝ ਨਾ ਕਹਿ ਸਕਿਆ। ਤਕੰਮਾ ਨੇ ਕਿਹਾ, "ਨਹੀਂ-ਨਹੀਂ, ਤੁਹਾਨੂੰ ਮੇਰੇ ਨਾਲ ਅੱਜ ਵੀ ਪ੍ਰੇਮ ਨਹੀਂ ਹੈ। ਮੈਂ ਜੋ ਚਾਹੁੰਦੀ ਹਾਂ, ਉਹ ਨਹੀਂ ਹੈ, ਸਿਰਫ਼ ਸ਼ਬਦ ਹੀ ਨੇ।"

ਕੇਸ਼ਵ ਪਿੱਲੈ ਨੇ ਕਿਹਾ, "ਤੈਨੂੰ ਉਂਜ ਹੀ ਲਗਦਾ ਹੈ।"

ਉਸ ਨੇ ਸਿਰ ਹਿਲਾ ਕੇ ਕਿਹਾ, "ਨਹੀਂ।" ਉਹ ਕਹਿਣ ਲੱਗੀ, "ਮੈਂ ਹੀ ਗ਼ਲਤੀ ਕੀਤੀ ਹੈ। ਅਜਿਹਾ ਨਾ ਸੋਚਣਾ ਕਿ ਮੈਂ ਤੁਹਾਨੂੰ ਮਾਫ਼ੀ ਮੰਗਵਾਣ ਲਈ ਕਹਿ ਰਹੀ ਹਾਂ। ਸ਼ਾਇਦ ਮੈਂ ਮੁਆਫ਼ੀ ਮੰਗਵਾਣ ਯੋਗ ਨਹੀਂ ਹਾਂ। ਉਸ ਬਦਮਾਸ਼ ਨੇ ਮੈਨੂੰ ਧੋਖਾ ਦਿੱਤਾ। ਮੈਂ ਉੱਥੇ ਵੀ ਪਿਆਰ ਅਤੇ ਹਮਦਰਦੀ ਨਾ ਪਾ ਸਕੀ। ਪਹਿਲਾਂ ਮੈਂ ਸਮਝਿਆ ਕਿ ਤੁਸੀਂ ਮੈਨੂੰ ਪਿਆਰ ਕਰਦੇ ਹੋ। ਪਰ ਜਦ ਮੈਨੂੰ ਪਤਾ ਲੱਗਿਆ ਕਿ ਅਜਿਹਾ ਨਹੀਂ ਹੈ ਤਦ ਮੈਂ ਦੂਸਰੇ ਆਦਮੀ ਦੀਆਂ ਮਿੱਠੀਆਂ ਗੱਲਾਂ ਵਿਚ ਆ ਗਈ।"

ਪਲ ਕੁ ਮਗਰੋਂ ਉਹ ਫਿਰ ਕਹਿਣ ਲੱਗੀ, "ਅੱਜ ਮੈਨੂੰ ਪਤਾ ਲੱਗਿਆ ਕਿ ਤੁਹਾਡੇ ਮਨ ਵਿਚ ਕੋਈ ਦੂਸਰੀ ਵੀ ਸੀ। ਮੇਰੇ ਨਾਲ ਗੱਲਾਂ ਕਰਦੇ ਵਕਤ ਤੁਸੀਂ ਕਿਸੇ ਦੂਸਰੀ ਨੂੰ ਯਾਦ ਕਰਿਆ ਕਰਦੇ ਸੀ।"

ਕੇਸ਼ਵ ਪਿੱਲੈ ਲਈ ਇਲਜ਼ਾਮ ਦੀ ਸਫ਼ਾਈ ਦੇਣੀ ਮੁਸ਼ਕਿਲ ਸੀ। ਇਕ ਵਾਰ ਫਿਰ, ਸਿਰਫ਼ ਉਸ ਨੂੰ ਹੀ, ਮਨ ਵਿਚ ਰੱਖ ਕੇ ਸੰਬੰਧ ਨਹੀਂ ਰੱਖਿਆ। ਹਰ ਇਕ ਪ੍ਰੇਮ ਵਾਰਤਾ ਵਿਚ ਕੋਈ ਹੋਰ ਉਦੇਸ਼ ਉਸ ਦੇ ਮਨ ਵਿਚ ਸੀ।

ਤਕੰਮਾ ਨੇ ਕਿਹਾ, "ਸਾਡੇ ਦੋਵਾਂ ਵਿਚ ਛੁਪਾਣ ਵਾਲਾ ਕੁਝ ਵੀ ਨਹੀਂ। ਤੁਸੀਂ ਅੰਤਾਂ ਦੇ ਪਿਆਰ ਨਾਲ ਇਕ ਵੇਰ ਵੀ ਚੁੰਮਿਆ ਨਹੀਂ। ਮੈਂ ਸਭ ਕੁਝ ਤੁਹਾਨੂੰ ਦਿੱਤਾ। ਤੁਸੀਂ ਮੈਨੂੰ......"

ਗੱਲ ਰੁਕ ਜਾਣ ਕਾਰਨ ਉਹ ਚੁੱਪ ਹੋ ਗਈ। ਕੇਸ਼ਵ ਪਿੱਲੈ ਨੂੰ ਇਕ ਸਵਾਲ ਪੁੱਛਣ ਦਾ ਸਾਹਸ ਹੋਇਆ।

"ਸਭ ਤੋਂ ਆਖ਼ਿਰ ਵਿਚ ਉਸ ਕਮਰੇ ਵਿਚ ਜਦ ਅਸੀਂ ਮਿਲੇ, ਤਦ ਤੂੰ ਹੀ ਤਾਂ ਲੱਤ ਮਾਰ ਕੇ ਮੈਨੂੰ ਬਾਹਰ ਕੱਢ ਦਿੱਤਾ ਸੀ ਨਾ?"

ਉਸ ਘਟਨਾ ਨਾਲ ਤਕੰਮਾ ਸਹਿਮਤ ਸੀ।

"ਉਹ ਮੈਂ ਕੀਤਾ ਹੈ। ਉਸ ਦਿਨ ਤੁਹਾਡੇ ਵਿਚ ਇਕ ਮਰਦ ਦਾ ਜੋਸ਼ ਤੇ ਚੇਤਨਾ ਨਹੀਂ ਸੀ। ਤੁਸੀਂ ਸਿਰਫ਼ ਇਕ ਬੁੱਤ ਵਾਂਗ ਸੀ। ਮੇਰੇ ਨਾਲ ਜ਼ਰਾ ਵੀ ਪਿਆਰ ਨਹੀਂ। ਤੁਹਾਡੇ ਮਨ ਵਿਚ ਪਤਾ ਨਹੀਂ ਕੀ ਕੀ ਗੱਲਾਂ ਭਰੀਆਂ ਹੋਈਆਂ ਸਨ। ਆਪਣੇ ਮੂਰਖ ਬਣ ਜਾਣ ਤੇ ਉਹ ਸਹਿਨ ਨਾ ਕਰ ਸਕਣ ਕਾਰਨ ਮੈਂ ਅਜਿਹਾ ਕੀਤਾ ਸੀ।"

ਉਸ ਨੇ ਅੱਗੋਂ ਕਿਹਾ, "ਤੁਸੀਂ ਕਦੇ ਵੀ ਮੇਰੇ ਨਾਲ ਪ੍ਰੇਮ ਨਹੀਂ ਸੀ ਕੀਤਾ। ਭਵਿੱਖ ਵਿਚ ਵੀ ਮੇਰੇ ਨਾਲ ਪਿਆਰ ਨਹੀਂ ਕਰ ਸਕੋਗੇ। ਤੁਹਾਡੇ ਕੋਲ ਪਤਨੀ ਹੈ ਅਤੇ ਬੱਚਾ ਹੈ।"

ਇਹ ਗੱਲਬਾਤ ਬਹੁਤ ਸ਼ਾਂਤ ਵਾਤਾਵਰਨ ਵਿਚ ਹੋਈ। ਉਸ ਨੇ ਜੋ ਵੀ ਕਹਿਣਾ ਸੀ—ਸਭ ਕਹਿ ਚੁੱਕੀ ਸੀ। ਇਕ ਮਜਲੂਮ ਤ੍ਰੀਮਤ ਕੋਲ ਵੀ ਕਹਿਣ ਲਈ ਜੋ ਕੁਝ ਸੀ ਉਸ ਨੇ ਕਹਿ ਦਿੱਤਾ ਸੀ। ਇਹ ਸਭ ਠੀਕ ਵੀ ਸੀ। ਸਾਰੀ ਗਲਤੀ ਕੇਸ਼ਵ ਪਿੱਲੈ ਦੀ ਹੈ। ਹੁਣ ਤਕ ਤਾਂ ਉਹ ਹੀ ਗਲਤ ਸੀ।

ਕੇਸ਼ਵ ਪਿੱਲੈ ਨੇ ਕਿਹਾ, "ਠੀਕ ਹੈ ਮੈਂ ਪਿਆਰ ਕਰਨ ਦੇ ਯੋਗ ਨਹੀਂ—ਪਰ ਤੂੰ?"

"ਮੈਂ ਹਮੇਸ਼ਾ ਪਿਆਰ ਕਰ ਸਕਦੀ ਸੀ ਪਰ, ਮੇਰੇ ਪਿਆਰ ਦੀ ਕੋਈ ਕੀਮਤ ਨਹੀਂ, ਉਸ ਦੀ ਕੀਮਤ ਵਾਪਸ ਮਿਲੇਗੀ ਵੀ ਨਹੀਂ।"

"ਜਿਸ ਤਰ੍ਹਾਂ ਮੇਰੇ ਮਨ ਵਿਚ ਆਪਣੀ ਪਤਨੀ ਤੇ ਬੱਚਾ ਹੈ, ਉਸੇ ਤਰ੍ਹਾਂ ਤੇਰੇ ਮਨ ਵਿਚ ਰਾਮਚੰਦਰਨ ਨਾਇਰ ਹੈ, ਨਾ ?"

"ਨਹੀਂ, ਮੈਂ ਉਸ ਨੂੰ ਭੁੱਲ ਚੁੱਕੀ ਹਾਂ।"

"ਕੀ ਉਹ ਤੇਰੇ ਮਨ ਤੇ ਆਪਣੀ ਕੋਈ ਅਮਿੱਟ ਛਾਪ ਨਹੀਂ ਛੱਡ ਗਿਆ।" ਤਕੰਮਾ ਦਾ ਭਾਵ ਬਦਲ ਗਿਆ। ਉਸ ਨੇ ਕੁਝ ਗੰਭੀਰਤਾ ਨਾਲ ਪੁੱਛਿਆ, "ਇਸ ਤਰ੍ਹਾਂ ਦੇ ਪ੍ਰਸ਼ਨ ਪੁੱਛ ਕੇ ਤੁਸੀਂ ਗੱਲ ਵਧਾ ਰਹੇ ਹੋ ?"

ਇਹ ਗੰਭੀਰਤਾ ਨਹੀਂ ਸੀ। ਅਜਿਹੀ ਗੰਭੀਰਤਾ ਉਸ ਵਿਚ ਪਹਿਲਾਂ ਨਹੀਂ ਸੀ ਦੇਖੀ ਗਈ। ਹੱਸਣ ਦਾ ਯਤਨ ਵੀ ਨਹੀਂ ਕੀਤਾ। ਅਸਲ ਵਿਚ ਗੱਲਾਂ ਕਰਦੇ ਕਰਦੇ ਉਹ ਇਕ ਭਾਰੀ ਮਾਨਸਿਕ ਅਵਸਥਾ ਤੇ ਪਹੁੰਚ ਗਏ ਸਨ। ਦੋਵੇਂ ਆਪਣਿਆਂ ਬਾਰੇ ਸੋਚ ਰਹੇ ਹਨ। ਇਸ ਵਿਚ ਦੋਵੇਂ ਬੇਵੱਸ ਹਨ। ਦੋਵਾਂ ਵਿਚੋਂ ਕੋਈ ਵੀ ਅੰਤਮ ਫੈਸਲਾ ਨਾ ਕਰ ਸਕਿਆ। ਕੇਸ਼ਵ ਪਿੱਲੈ ਨੂੰ ਲੱਗਿਆ ਕਿ ਗਲਵਕੜੀ ਪਾਉਣ ਤੇ ਸ਼ਾਇਦ ਉਹ ਕੋਈ ਵਿਰੋਧ ਨਾ ਕਰੇ। ਇਕ ਚੁੰਮਣ ਦਾ ਵੀ ਉਹ ਵਿਰੋਧ ਨਹੀਂ ਕਰ ਸਕੇਗੀ। ਉਹ ਸਹਿਮਤ ਹੋ ਜਾਵੇਗੀ। ਪਰ ਜਿਹੋ ਜਿਹੀ ਉਹ ਗਰਮੀ ਚਾਹੁੰਦੀ ਹੈ ਅਜਿਹੀ ਉਸ ਵਿਚ ਨਹੀਂ ਹੋਏਗੀ ਅਤੇ ਕਸਾਵ ਵੀ ਨਹੀਂ ਹੋਏਗਾ।

ਉਸ ਨੇ ਪੁੱਛਿਆ, "ਮੈਂ ਜਾਵਾਂ ?"

ਅਚਾਨਕ ਜੁਆਬ ਮਿਲਿਆ, "ਜਾਣਾ ਹੈ ਤਾਂ ਜਾਓ।"

ਉਸ ਨੇ ਵਿਹੜੇ ਵਿਚ ਖੜ੍ਹੇ ਹੋ ਕੇ ਕਿਹਾ, "ਤੂੰ ਅੱਜ ਬਿੰਦੀ ਲਾਈ ਹੈ।"

ਉਸ ਨੇ ਸਿਰ ਹਿਲਾਇਆ।

ਉਸ ਨੇ ਫਿਰ ਕਿਹਾ, "ਤੇਰੇ ਵਿਚ ਇਕ ਖ਼ਾਸ ਕਿਸਮ ਦੀ ਚੇਤਨਾ ਜਾਗ ਪਈ ਹੈ।"

ਉਹ ਜਰਾ ਜਿੰਨਾ ਮੁਸਕਰਾਈ, ਬਸ।

"ਮੈਂ ਕੱਲ੍ਹ ਆਵਾਂਗਾ।"

"ਠੀਕ ਹੈ।"

ਉਸ ਦੇ ਜਾਣ ਮਗਰੋਂ। ਤਕੰਮਾ ਅੰਦਰ ਚਲੇ ਗਈ।

## 18

ਕੇਸ਼ਵ ਪਿੱਲੈ ਨੇ ਫੈਸਲਾ ਕੀਤਾ ਕਿ ਤਕੰਮਾ ਲਈ ਅਜਿਹਾ ਕੁਝ ਕਰਨਾ ਚਾਹੀਦਾ ਹੈ, ਜਿਸ ਨੂੰ ਹਰ ਕੋਈ ਦੇਖ ਸਕੇ। ਇਹ ਉਸ ਦੇ ਜੀਵਨ ਦਾ ਧਰਮ ਹੈ। ਤਕੰਮਾ ਦਾ ਉਸ ਤੇ ਜੋ ਕਰਜ਼ ਹੈ ਉਹ ਚੁਕਦਾ ਕਰਨਾ ਹੀ ਚਾਹੀਦਾ ਹੈ। ਉਸ ਦਾ ਵਿਚਾਰ ਹੈ ਕਿ ਤਕੰਮਾ ਲਈ ਕਿਸੇ ਥਾਂ ਚੰਗਾ ਜਿਹਾ ਮਕਾਨ ਬਣਾ ਦੇਵੇ। ਇਸ ਵਿਸ਼ੇ ਤੇ ਉਸ ਨੇ

ਤਕੰਮਾ ਨਾਲ ਗੱਲ ਕੀਤੀ। ਉਸ ਨੇ ਕੋਈ ਖਾਸ ਦਿਲਚਸਪੀ ਜਾਂ ਵਿਰੋਧ ਨਾ ਕੀਤਾ। ਉਸ ਦਾ ਇਕ ਘਰ ਹੋਵੇਗਾ, ਇਹ ਸੁਣ ਕੇ ਉਸ ਨੂੰ ਕੋਈ ਖੁਸ਼ੀ ਨਾ ਹੋਈ। ਪਰ ਉਸ ਨੇ ਇਸ ਦਾ ਕੋਈ ਵਿਰੋਧ ਵੀ ਨਹੀਂ ਕੀਤਾ। ਉਸ ਨੂੰ ਸਿਰਫ਼ ਪਿਆਰ ਚਾਹੀਦਾ ਹੈ। ਕੇਸ਼ਵ ਪਿੱਲੈ ਦੀ ਸਮਝ ਵਿਚ ਨਹੀਂ ਆਉਂਦਾ ਕਿ ਆਖਰ ਉਸ ਦਾ ਪ੍ਰੇਮ ਹੈ ਕੀ।

ਕੇਸ਼ਵ ਪਿੱਲੈ ਕੋਲ ਬਹੁਤ ਰੁਪਿਆ ਹੈ। ਉਸ ਨੇ ਸੋਚਿਆ ਕਿ ਜੇ ਤਕੰਮਾ ਸਵੀਕਾਰ ਕਰੇ ਤਾਂ ਉਸ ਦੇ ਨਾਂ ਤੇ ਕੁਝ ਜਮੀਨ ਖਰੀਦ ਦੇਵੇ। ਭਗੀਰਥੀ ਅੰਮਾਂ ਨੂੰ ਵੀ ਧੀ ਦੇ ਸੁਭਾਅ ਦੀ ਕੋਈ ਸਮਝ ਨਹੀਂ ਪੈਂਦੀ। ਕੇਸ਼ਵ ਪਿੱਲੈ ਦੀ ਖੁਸ਼ਹਾਲੀ ਤੇ ਉਨਤੀ ਦਾ ਕਾਰਨ ਤਕੰਮਾ ਸੀ। ਉਸ ਨੂੰ ਬਦਲੇ ਵਿਚ ਉਸ ਤੋਂ ਕੁਝ ਵੀ ਵਾਪਸ ਨਾ ਮਿਲਿਆ। ਇਸ ਲਈ ਤਕੰਮਾ ਨੂੰ ਇਕ ਘਰ ਅਤੇ ਉਸ ਨਾਲ ਕਾਫੀ ਜਮੀਨ ਮਿਲਣੀ ਚਾਹੀਦੀ ਹੈ। ਇਸ ਨੂੰ ਸਵੀਕਾਰ ਕਰ ਲੈਣ ਲਈ ਮਾਂ ਨੇ ਉਸ ਤੇ ਜ਼ੋਰ ਪਾਇਆ। ਤਕੰਮਾ ਨੇ ਸਵੀਕਾਰ ਕਰ ਲਿਆ। ਇਸ ਤਰ੍ਹਾਂ ਜਮੀਨ ਖਰੀਦ ਲਈ ਗਈ।

ਇਸੇ ਮੌਕੇ ਤੇ ਸੂਬਾਈ ਵਿਧਾਨ ਸਭਾ ਦੀ ਚੋਣ ਦਾ ਐਲਾਨ ਕੀਤਾ ਗਿਆ। ਕਾਂਗਰਸ ਦੀ ਮੰਗ ਸਰਕਾਰ ਨੇ ਸਵੀਕਾਰ ਕਰ ਲਈ। ਦੀਵਾਨਜੀ ਨੇ ਕੇਸ਼ਵ ਪਿੱਲੈ ਨੂੰ ਬੁਲਾ ਕੇ ਪੁੱਛਿਆ ਕੇ ਉਹ ਚੋਣਾਂ ਦੀ ਨਿਗਰਾਨੀ ਕਰ ਸਕਦਾ ਹੈ? ਕੇਸ਼ਵ ਪਿੱਲੈ ਨੇ ਸੋਚਿਆ ਕਿ ਇਹ ਨਸ਼ਟ ਹੋਏ ਪਿਆਰ ਨੂੰ ਪ੍ਰਾਪਤ ਕਰਨ ਦਾ ਚੰਗਾ ਮੌਕਾ ਹੈ।

ਉਸ ਨੇ ਕਿਹਾ, "ਤੁਹਾਡਾ ਸਿਰ ਤੇ ਹੱਥ ਹੋਵੇ, ਤਾਂ ਮੈਂ ਇਹ ਜ਼ਿੰਮੇਦਾਰੀ ਪੂਰੀ ਕਰਾਂਗਾ।"

ਦੀਵਾਨਜੀ ਨੇ ਦੇਖਿਆ ਕਿ ਉਸ ਵਿਚ ਹਿੰਮਤ ਹੈ। ਇਸ ਤਰ੍ਹਾਂ ਉਤਸ਼ਾਹ ਨਾਲ ਕੰਮ ਕਰਨ ਦਾ ਮੌਕਾ ਉਸ ਨੂੰ ਮਿਲਿਆ।

ਕੇਸਵ ਪਿੱਲੈ ਦਾ ਪਹਿਲਾ ਕੰਮ ਸਾਰੇ ਸ਼ਹਿਰ ਵਿਚ ਚੱਕਰ ਲਾਉਣਾ ਸੀ। ਐਨ. ਐਸ. ਐਸ਼ ਨੂੰ ਅਤੇ ਐਸ. ਐਨ. ਡੀ. ਪੀ. ਨੂੰ ਉਹ ਵਸ ਕਰਨ ਵਿਚ ਸਫ਼ਲ ਹੋ ਗਿਆ। ਧਨੀ ਲੋਕਾਂ ਅਤੇ ਭੂ-ਪਤੀਆਂ ਦੀ ਸਹਾਇਤਾ ਵੀ ਉਸ ਨੂੰ ਮਿਲ ਗਈ। ਇਕ ਨਵੀਂ ਜਥੇਬੰਦੀ ਵੀ ਬਣਾ ਲਈ ਗਈ। ਉਸ ਦੇ ਆਰੰਭਕ ਕੰਮਾਂ ਨਾਲ ਹੀ ਦੀਵਾਨਜੀ ਖੁਸ਼ ਹੋ ਗਏ।

ਨਾਂਵਾਂ ਦੀ ਸੂਚੀ ਤੇ ਵੋਟਾਂ ਦੀ ਜਾਂਚ ਕੇਸ਼ਵ ਪਿੱਲੈ ਲਈ ਇਕ ਚੰਗਾ ਮੌਕਾ ਸੀ। ਬਹੁਤ ਸਾਰੇ ਕਾਂਗਰਸੀਆ ਦੇ ਨਾਂ ਵੋਟਰ ਸੂਚੀ ਚੋਂ ਕੱਟ ਦਿੱਤੇ ਗਏ। ਕੁਝ ਹੋਰ ਲੋਕਾਂ ਨੂੰ ਨਾਵਾਂ ਦੀ ਜਾਂਚ ਵਿਚ ਕੱਢ ਦਿੱਤਾ ਗਿਆ। ਇਸ ਤਰ੍ਹਾਂ ਦੂਸਰੀ ਵੇਰ ਵੀ ਕੇਸ਼ਵ ਪਿੱਲੈ ਨੂੰ ਪ੍ਰਸੰਸਾ ਭਰੀ ਸਫ਼ਲਤਾ ਮਿਲੀ।

ਪਹਿਲਾਂ ਵਾਂਗ ਹੀ ਖੂਬ ਰੁਪਿਆ ਖਰਚ ਕਰਨ ਦਾ ਹੁਕਮ ਸੀ। ਕੇਵਲ ਦੀਵਾਨਜੀ ਨੂੰ ਹੀ ਹਿਸਾਬ ਦਿਖਾਣਾ ਸੀ। ਉਨ੍ਹਾਂ ਨੂੰ ਤਾਂ ਪੈਸੇ ਦੇ ਮੁਆਮਲੇ ਵਿਚ ਰੁਚੀ ਹੀ ਨਹੀਂ ਸੀ।

ਤਕੰਮਾ ਦਾ ਮਕਾਨ ਉੱਚਾ ਬਣ ਰਿਹਾ ਹੈ। ਪੂਰਾ ਬਣ ਜਾਣ ਮਗਰੋਂ ਇਹ ਮਕਾਨ ਤ੍ਰਿਵੇਂਦਰਮ ਵਿਚ ਵੱਡੇ ਵੱਡੇ ਮਕਾਨਾ ਵਿਚੋਂ ਇਕ ਹੋਵੇਗਾ। ਇਸ ਮਕਾਨ ਤੇ ਕਿੰਨਾ ਵੀ ਖਰਚ ਹੋਵੇ, ਕੇਸ਼ਵ ਪਿੱਲੈ ਨੂੰ ਕੋਈ ਕਠਨਾਈ ਨਹੀਂ ਸੀ।

ਫਿਰ ਸਾਰੇ ਪ੍ਰਾਂਤ ਵਿਚ ਕੇਸ਼ਵ ਪਿੱਲੈ ਬਾਰੇ ਚਰਚਾ ਛਿੜੀ। ਕਾਂਗਰਸ ਸਭਾਵਾਂ ਵਿਚ ਸਿਰਫ ਇਕ ਆਦਮੀ ਦੀਆਂ ਬੁਰਾਈਆਂ ਬਾਰੇ ਹੀ ਭਾਸ਼ਨ ਹੋਣਾ ਹੈ। ਕੇਸ਼ਵ ਪਿੱਲੈ ਦੇ ਕੰਮ ਬਾਰੇ ਸਭ ਦੇ ਸਾਹਮਣੇ ਹਮੇਸ਼ਾ ਇੱਕ ਹੀ ਸਵਾਲ ਆਉਂਦਾ ਸੀ।

"ਇਸ ਆਦਮੀ ਦਾ ਉਦੇਸ਼ ਇੱਥੇ ਹੀ ਜੀਵਨ ਗੁਜ਼ਾਰਨ ਦਾ ਹੈ ਜਾਂ ਉਸ ਵਿਸ਼ਾਲ ਸਮੁੰਦਰ ਪਾਰ ਜਾਣ ਦਾ ?"

ਰੋਜ਼ ਹੀ ਕੇਸ਼ਵ ਪਿੱਲੈ ਨੂੰ ਗੁਮਨਾਮ ਚਿੱਠੀਆਂ ਮਿਲਦੀਆਂ ਹਨ। ਮਾਰ-ਮਾਰ ਕੇ ਹੱਥਾਂ ਪੈਰਾਂ ਦੀਆਂ ਹੱਡੀਆਂ ਤੋੜੀਆਂ ਜਾਣਗੀਆਂ ਅਤੇ ਕੱਟ-ਕੱਟ ਕੇ ਉਸ ਨੂੰ ਟੁੱਕੜੇ ਟੁੱਕੜੇ ਕੀਤਾ ਜਾਵੇਗਾ। ਅਜਿਹੀਆਂ ਗੱਲਾਂ ਉਨ੍ਹਾਂ ਵਿਚ ਲਿਖੀਆਂ ਹੁੰਦੀਆਂ ਸਨ। ਉਸ ਵਕਤ ਵੀ ਅਜਿਹੀ ਖਬਰ ਫੈਲੀ ਸੀ ਕਿ ਜੇ ਸ਼ਕਤੀ ਪ੍ਰਾਪਤ ਹੋ ਗਈ ਤਾਂ ਉਸ ਦੀ ਸਾਰੀ ਸੰਪਤੀ ਜਬਤ ਕੀਤੀ ਜਾਵੇਗੀ ਤੇ ਉਸ ਉਤੇ ਰਾਜ-ਧਰੋਹੀ ਹੋਣ ਦਾ ਮੁਕੱਦਮਾ ਚਲਾਇਆ ਜਾਵੇਗਾ। ਪਹਿਲਾਂ ਵਾਂਗ ਹੀ "ਕੇਸ਼ਵ ਪਿੱਲੈ ਨੂੰ ਜੇਲ੍ਹ ਵਿਚ ਬੰਦ ਕਰੋ" ਦਾ ਨਾਅਰਾ ਗੂੰਜ ਉਠਿਆ। ਕੇਸ਼ਵ ਪਿੱਲੈ ਲੋਕਾਂ ਦਾ ਨੰਬਰ ਇਕ ਦੁਸ਼ਮਣ ਹੈ।

ਕੇਸ਼ਵ ਪਿੱਲੈ ਡਰਿਆ ਨਹੀਂ। ਉਸ ਵਿਚ ਹੁਣ ਹੌਸਲਾ ਸੀ। ਹੁਣ ਉਹ ਪਹਿਲਾ ਵਾਲਾ ਕੇਸ਼ਵ ਪਿੱਲੈ ਨਹੀਂ ਹੈ। ਉਸ ਦੀ ਬੁੱਧੀ ਤੀਖਣ ਹੋ ਗਈ ਹੈ। ਉਸ ਦੀ ਪ੍ਰੀਵਰਤਨ ਸ਼ਕਤੀ ਵਧ ਗਈ ਹੈ। ਉਹ ਉਸ ਮਸ਼ੀਨਰੀ ਦਾ ਇਕ ਹਿੱਸਾ ਬਣ ਕੇ ਬਦਲ ਗਿਆ।

ਦੋ ਤਿੰਨ ਥਾਵਾਂ ਤੇ ਹਮਲਾ ਕਰਨ ਲਈ ਲੋਕਾਂ ਨੇ ਉਸ ਨੂੰ ਘੇਰਿਆ ਵੀ। ਪਰ ਕੇਸ਼ਵ ਪਿੱਲੈ ਨਿਰਭੈਤਾ ਦੇ ਬਲ ਤੇ ਹੀ ਬਚ ਨਿਕਲਿਆ।

ਧਤ ਇਕ ਚਿੱਠੀ ਨੇ ਉਸ ਨੂੰ ਡਰਾ ਦਿੱਤਾ। ਇਹ ਡਰ ਉਸ ਨੂੰ ਹਿਲਾਣ ਲਈ ਕਾਫੀ ਨਹੀਂ ਸੀ। ਉਸ ਨੂੰ ਇਕ ਦਿਨ ਇਕ ਚਿੱਠੀ ਮਿਲੀ। ਉਹ ਚਿੱਠੀ ਮੁਕੰਦ ਨਾਂ ਦੇ ਇਕ ਆਦਮੀ ਦੀ ਸੀ। ਉਸ ਵਿਚ ਉਸਨੇ ਲਿਖਿਆ ਸੀ ਕਿ ਉਸ ਦੇ ਪਿਤਾ ਨੂੰ ਮਾਰ ਕੇ ਕਿਉਂ ਫਾਂਸੀ ਤੇ ਚੜ੍ਹਾਇਆ ਗਿਆ ? ਇਕ ਅਨਾਥ ਪਰਿਵਾਰ ਦਾ ਤੂੰ ਕਿਉਂ ਨਾਸ ਕੀਤਾ ? ਮੁਕੰਦ ਦਾ ਅਜਿਹਾ ਵਿਸ਼ਵਾਸ ਸੀ ਕਿ ਕੇਸ਼ਵ ਪਿੱਲੈ ਨੇ ਗੋਪਾਲਨ ਨਾਇਰ ਦਾ ਖੂਨ ਕੀਤਾ ਹੈ। ਉਸ ਨੇ ਧਮਕੀ ਨਹੀਂ ਸੀ ਦਿੱਤੀ। ਕੋਈ ਵਿਰੋਧ ਕਰੇਗਾ ਅਜਿਹਾ ਵੀ ਨਹੀਂ ਸੀ ਲਿਖਿਆ। ਪਰ ਉਸ ਨੂੰ ਪੂਰਾ ਵਿਸ਼ਵਾਸ ਹੈ ਕਿ ਕੇਸ਼ਵ ਪਿੱਲੈ ਨੇ ਹੀ ਉਸ ਦੇ ਪਿਤਾ ਨੂੰ ਮਾਰਿਆ ਹੈ। ਕਿਉਂ ਮਾਰਿਆ ਏ, ਇਸ ਦਾ ਜੁਆਬ ਉਸ ਨੂੰ ਮਿਲਣਾ ਚਾਹੀਦਾ ਹੈ।

ਪਿਤਾ ਤੋਂ ਵਿਰਸੇ ਵਿਚ ਮਿਲੇ ਉਹ ਮੁਕਦਮੇ ਦੇ ਕਾਗਜ਼ ਲਈ ਇੱਧਰ ਉੱਧਰ ਚੱਕਰ ਲਾਉਣ ਵਾਲੇ ਆਦਮੀ ਨੂੰ ਇਸ ਚਿੱਠੀ ਵਿਚ ਕੇਸ਼ਵ ਪਿੱਲੈ ਨੇ ਨਹੀਂ ਦੇਖਿਆ। ਛੁਰਾ ਲੈ ਕੇ ਇਕ ਆਦਮੀ ਉਸ ਦੇ ਸਾਹਮਣੇ ਹਮੇਸ਼ਾ ਖੜ੍ਹਾ ਹੈ। ਕੇਸ਼ਵ ਪਿੱਲੈ ਨੂੰ ਲੱਗਿਆ ਜਿਵੇਂ ਉਹ ਜਿੱਥੇ ਜਿੱਥੇ ਵੀ ਜਾਂਦਾ ਹੈ, ਉੱਥੇ ਉੱਥੇ ਹੀ, ਲੋਕਾਂ ਵਿਚ, ਘਰ ਵਿਚ ਬੈਠੇ ਵਕਤ, ਚਾਰੋਂ ਪਾਸੇ ਇਕ ਆਦਮੀ ਛੁਪ-ਛੁਪ ਕੇ ਉਸ ਦੇ ਪਿੱਛੇ

ਆਉਂਦਾ ਹੈ । ਜੀਵਨ ਵਿਚ ਸਿਰਫ਼ ਇਕ ਹੀ ਨਿਸ਼ਾਨਾ ਰੱਖਣ ਵਾਲਾ ਵਿਅਕਤੀ ! ਅਜਿਹੇ ਆਦਮੀ ਤੋਂ ਬਚਣਾ ਅਸੰਭਵ ਹੈ ।

ਉਸ ਨੂੰ ਪਤਾ ਨਹੀਂ ਕਿ ਉਸ ਨੂੰ ਇਹ ਡਰ ਲੱਗਿਆ ਕਿਵੇਂ । ਧਮਕੀਆਂ ਵਾਲੀਆਂ ਚਿੱਠੀਆਂ ਤੋਂ ਉਹ ਡਰਿਆ ਨਹੀਂ ਸੀ । ਇਸ ਚਿੱਠੀ ਨੇ ਉਸ ਨੂੰ ਡਰਾ ਦਿੱਤਾ ।

ਕੇਸ਼ਵ ਪਿੱਲੈ ਇਕ ਪਲ ਇਹ ਸੋਚਦਾ ਹੋਇਆ ਬੈਠਾ ਰਿਹਾ ਕਿ ਉਸ ਨੂੰ ਕੀ ਕਰਨਾ ਚਾਹੀਦਾ ਹੈ । ਇੱਥੇ ਕਿਧਰੇ ਤਾਂ ਨਹੀਂ, ਇਹ ਜਾਨਣ ਲਈ ਉਸ ਨੇ ਚਾਰੋਂ ਪਾਸੇ ਦੇਖਿਆ । ਉਸ ਦੇ ਦਿਮਾਗ ਨੇ ਇਕ ਤਰਕੀਬ ਸੋਚੀ । ਜਿੰਨੇ ਵਕਤ ਲਈ ਉਹ ਉਸ ਮੁਕੰਦ ਨਾਂ ਦੇ ਵਿਅਕਤੀ ਨੂੰ ਜੇਲ੍ਹ ਵਿਚ ਸੁੱਟ ਸਕਦਾ ਹੈ, ਉਸ ਵਕਤ ਤੱਕ ਸਜ਼ਾ ਮਿਲਣ ਯੋਗ ਮੁਕੱਦਮਾ ਉਸ ਦੇ ਖਿਲਾਫ਼ ਪੁਲਿਸ ਨੂੰ ਦੇਣਾ ਚਾਹੀਦਾ ਹੈ । ਉਸੇ ਵਕਤ ਇਸ ਤਰ੍ਹਾਂ ਦੀ ਇਕ ਚਿੱਠੀ ਉਸ ਨੇ ਲਿਖ ਕੇ ਭੇਜ ਦਿੱਤੀ । ਪਰ ਕੇਸ਼ਵ ਪਿੱਲੈ ਨੂੰ ਇਕ ਮਾਨਸਿਕ ਵੇਦਨਾ ਦੀ ਅਨੁਭੂਤੀ ਹੋਈ । ਮਾਨਸਿਕ ਸ਼ਾਂਤੀ ਲਈ ਦੂਸਰਾ ਕਿਹੜਾ ਰਸਤਾ ਹੈ ?

ਅਨੇਕਾਂ ਕੰਮਾਂ ਦੇ ਰੁਝੇਵੇਂ ਨੇ ਉਸ ਨੂੰ ਇਹ ਘਟਨਾ ਭੁਲਾ ਹੀ ਦਿੱਤੀ ।

ਸਾਰੇ ਪ੍ਰਾਂਤ ਦਾ ਚੱਕਰ ਲਾਉਣ ਵਕਤ ਉਹ ਇਕ ਦਿਨ ਘਰ ਗਿਆ । ਮਾਂ-ਬਾਪ ਆਪਣੇ ਪੁੱਤਰ ਨੂੰ ਦੇਖਣ ਲਈ ਤਰਸ ਗਏ ਸਨ । ਉਸ ਪਿੰਡ ਦੇ ਬਜ਼ੁਰਗਾਂ ਨੇ ਕੇਸ਼ਵ ਪਿੱਲੈ ਨੂੰ ਅਨੇਕਾਂ ਸਵਾਲ ਪੁੱਛਣੇ ਸਨ । ਮਾਂ ਨੇ ਉਸ ਦੀ ਖੁਸ਼ਹਾਲੀ ਤੇ ਸੰਤੁਸ਼ਟ ਹੋ ਕੇ ਪੁੱਛਿਆ, "ਪੁੱਤਰ ਹੁਣ ਸਭ ਕੁਝ ਛੱਡ ਛਡਾ ਕੇ ਘਰ ਵਿਚ ਬੈਠਣਾ ਕਾਫੀ ਨਹੀਂ ?"

"ਕਿਉਂ ਮਾਂ ?"

ਮਾਂ ਨੇ ਅਨੇਕਾਂ ਗੱਲਾਂ ਕਹਿਣੀਆਂ ਸਨ । ਪਿਤਾ ਖ਼ਾਮੋਸ਼ ਰਹੇ । ਮਾਂ ਨੇ ਇਕ ਸਵਾਲ ਬੇਟੇ ਸਾਹਮਣੇ ਰੱਖਿਆ :

"ਤੂੰ ਤ੍ਰਿਵੇਂਦਰਮ ਵਿਚ ਕੋਈ ਵੱਡਾ ਮਕਾਨ ਬਣਵਾ ਰਿਹਾ ਏਂ ?"

ਬਗ਼ੈਰ ਕਿਸੇ ਹਾਵਭਾਵ ਨਾਲ ਉਸ ਨੇ ਜੁਆਬ ਦਿੱਤਾ "ਨਹੀਂ" । ਮੈਂ ਕਿਉਂ ਤ੍ਰਿਵੇਂਦਰਮ ਵਿਚ ਮਕਾਨ ਬਣਾਵਾਂਗਾ ?"

ਕੁੱਟੀ ਅੰਮਾਂ ਨੇ ਪੁੱਤਰ ਨੂੰ ਸਿਰ ਤੋਂ ਪੈਰਾਂ ਤੱਕ ਤੇਜ਼ ਨਜ਼ਰਾਂ ਨਾਲ ਨਿਹਾਰਿਆ । ਉਸ ਦੀਆਂ ਨਜ਼ਰਾਂ ਨਾਲ ਦੇਖਿਆ ਜਾਵੇ ਤਾਂ ਕੇਸ਼ਵ ਪਿੱਲੈ ਦਸ-ਬਾਰਾਂ ਸਾਲਾ ਦਾ ਮੁੰਡਾ ਲੱਗੇਗਾ । ਸਜ਼ਾ ਦੇਣ ਲਈ ਉਹ ਸਵਾਲ ਪੁੱਛਦੀ ਹੈ । ਹੁਣ ਪੁੱਤਰ ਨੇ ਇਕ ਗ਼ਲਤੀ ਹੋਰ ਕੀਤੀ ਹੈ । ਉਸ ਨੇ ਝੂਠ ਬੋਲਿਆ ਹੈ । ਕੇਸ਼ਵ ਪਿੱਲੈ ਥੋੜ੍ਹਾ ਜਿਹਾ ਝਿਜਕਿਆ । ਮਾਂ ਨੇ ਉਸ ਨੂੰ ਡਾਂਟ ਕੇ ਪੁੱਛਿਆ :

"ਓਹ ਹੋ, ਤੂੰ ਬਣਵਾ ਨਹੀਂ ਰਿਹਾ, ਹੈਂ ? ਕੀ ਤੂੰ ਮੂੰਹ ਤੇ ਝੂਠ ਬੋਲਣਾ ਵੀ ਸਿੱਖ ਲਿਆ ?"

ਪਤੀ ਨੂੰ ਉਸ ਨੇ ਕਿਹਾ, "ਤੁਸੀਂ ਦੇਖਦੇ ਨਹੀਂ, ਇਹ ਮੂੰਹ ਤੇ ਹੀ ਝੂਠ ਬੋਲ ਰਿਹਾ ਹੈ ।"

ਪੱਪੂ ਪਿੱਲੈ ਨੇ ਦਰਦ ਭਰੀ ਆਵਾਜ਼ ਵਿਚ ਕਿਹਾ, "ਮੈਂ ਸਭ ਦੇਖ ਰਿਹਾ ਹਾਂ ।"

ਕੇਸ਼ਵ ਪਿੱਲੈ ਨੇ ਨਿਰਦੋਸ਼ੀ ਬਣ ਕੇ ਕਿਹਾ, "ਮਾਂ ਬਾਪ ਦੋਵੇਂ ਮਿਲ ਕੇ ਕੀ ਕੀ ਕਹਿ ਰਹੇ ਨੇ ?"

ਪੱਪੂ ਪਿੱਲੈ ਨੇ ਕਿਹਾ, "ਮੈਂ ਕੀ ਕਿਹਾ ?"

ਪਲ ਕੁ ਮਗਰੋਂ ਮਾਂ ਨੇ ਫਿਰ ਕਿਹਾ, "ਤੇਰੇ ਲਈ ਦਸ ਪੈਸੇ ਦੀ ਰੋਜ਼ੀ ਮਿਲਣ ਦੀ ਅਸੀਂ ਸ੍ਰੀ ਪੰਗਨਾਭ ਅੱਗੇ ਅਰਦਾਸ ਕੀਤੀ ਸੀ। ਇਸ ਲਈ ਅਸੀਂ ਬਹੁਤ ਕਸ਼ਟ ਵੀ ਸਹਿਨ ਕੀਤੇ। ਭਗਵਾਨ ਨੇ ਸਾਡੀ ਪ੍ਰਾਰਥਨਾ ਸੁਣੀ। ਅਸੀਂ ਦੋਵਾਂ ਨੇ ਅਜਿਹੀ ਪ੍ਰਾਰਥਨਾ ਕਿਉਂ ਕੀਤੀ ਤੈਨੂੰ ਤਾਂ ਪਤਾ ਹੋਵੇਗਾ। ਇਸ ਤੋਂ ਇਲਾਵਾ ਮੈਂ ਤਾਂ ਸੋਚਿਆ ਸੀ ਕਿ ਤੂੰ ਕਦੇ ਧੋਖਾ ਨਹੀਂ ਦੇਵੇਗਾ। ਉਹ ਪੈਸਾ ਬਹੁਤ ਪਵਿੱਤਰ ਹੈ। ਪੁੱਤਰਾਂ ਹੁਣ ਤੇਰਾ ਸਾਰਾ ਕੰਮ ਉਲਟਾ ਹੋ ਗਿਆ ਹੈ, ਕਿਉਂ ?"

ਪੱਪੂ ਪਿੱਲੈ ਨੇ ਇਸ ਸੰਬੰਧੀ ਹੋਰ ਵੀ ਕੁਝ ਕਹਿਣਾ ਸੀ :

"ਤਨਖਾਹ ਤੋਂ ਇਲਾਵਾ ਕਿਸੇ ਹੋਰ ਜ਼ਰੀਏ ਚਾਰ ਪੈਸੇ ਪ੍ਰਾਪਤ ਕੀਤੇ ਤਾਂ ਕੋਈ ਗੱਲ ਨਹੀਂ। ਇਹ ਤਾਂ ਸਰਕਾਰੀ ਨੌਕਰੀ ਵਿਚ ਹੈ ਹੀ। ਪਰ ਕਿਸੇ ਨਾਲ ਧੋਖਾ ਨਾ ਕਰੀਂ।"

ਉਸ ਵਕਤ ਦੀ ਆਪਣੀ ਮਾਨਸਿਕ ਅਵਸਥਾ ਵਿਚ ਕੇਸ਼ਵ ਪਿੱਲੈ ਨੇ ਇਨ੍ਹਾਂ ਗੱਲਾਂ ਨੂੰ ਪਸੰਦ ਨਾ ਕੀਤਾ। ਉਸ ਦੇ ਸਵਾਲਾਂ ਵਿਚ ਸਭ ਕੁਝ ਪ੍ਰਗਟ ਵੀ ਹੋ ਗਿਆ।

"ਮਾਂ ਅਤੇ ਬਾਪ ਮਿਲ ਕੇ ਕੀ ਕੀ ਕਰ ਰਹੇ ਨੇ ? ਸਾਰਾ ਦੇਸ਼ ਮੇਰੇ ਬਾਰੇ ਬੁਰਾ-ਭਲਾ ਕਹਿ ਰਿਹਾ ਹੈ। ਹੁਣ ਤਾਂ ਤੁਸੀਂ ਵੀ ਕਹਿਣ ਲੱਗ ਪਏ ?

ਮੈਨੂੰ ਕੀ ਕਰਨਾ ਚਾਹੀਦਾ ਹੈ ?"

ਮਾ ਨੇ ਕਿਹਾ, "ਤੈਨੂੰ" ਇਸ ਤੋਂ ਵਧੀਕ ਕੁਝ ਨਹੀਂ ਬਨਣਾ ਚਾਹੀਦਾ। ਸਾਰੇ ਅਖ਼ਬਾਰ ਤੇ ਸਾਰਾ ਪ੍ਰਾਂਤ ਇਹੋ ਕਹਿ ਰਿਹਾ ਹੈ। ਮੈਂ ਤੇਰੇ ਬਾਰੇ ਕੁਝ ਦੇਖ ਅਤੇ ਸੁਣ ਨਹੀਂ ਸਕਦੀ। ਕੀ ਮੈਂ ਪੜ੍ਹਨਾ ਜਾਣਦੀ ਹਾਂ ? ਸਿਰਫ਼ ਦੂਸਰਿਆਂ ਦੀਆਂ ਗੱਲਾਂ ਸੁਣ ਸਕਦੀ ਹਾਂ। ਉਹ ਸੁਣਦੇ ਵਕਤ ਮੇਰਾ ਕਲੇਜਾ ਫੜਦਾ ਹੈ।"

ਮਾਂ ਨੇ ਪੁੱਤਰ ਨੂੰ ਉਸ ਦੀ ਉਮਰ ਅਨੁਸਾਰ ਹਿਰਦੇ ਵੇਦਕ ਉਪਦੇਸ਼ ਦਿੱਤਾ।

"ਪੁੱਤਰ, ਸੱਚਾਈ, ਧਰਮ ਅਤੇ ਨੀਤੀ ਬਗ਼ੈਰ ਜੀਵਨ ਵਿਚ ਸਫ਼ਲਤਾ ਨਹੀਂ ਮਿਲੇਗੀ।"

ਕੁੱਟੀ ਅੰਮਾਂ ਨੇ ਉਸ ਦੇ ਚਿਹਰੇ ਤੇ ਨਜ਼ਰਾਂ ਟਿਕਾ ਕੇ ਕਿਹਾ, "ਤੂੰ ਇਕ ਕੁੜੀ ਲਈ ਤ੍ਰਿਵੇਂਦਰਮ ਵਿਚ ਵੱਡਾ ਮਕਾਨ ਬਣਵਾ ਰਿਹਾ ਏਂ ?"

ਕੇਸ਼ਵ ਪਿੱਲੈ ਨੂੰ ਇਸ ਸਵਾਲ ਦਾ ਸਾਹਮਣਾ ਕਰਨਾ ਕਠਿਨ ਸੀ। ਨਿਰਦੋਸ਼ ਹੋਣ ਦਾ ਨਾਟਕ ਵੀ ਨਹੀਂ ਸੀ ਕਰ ਸਕਦਾ। ਮਾਂ ਨੇ ਅੱਗੋਂ ਪੁੱਛਿਆ, "ਉਸ ਕੁੜੀ ਨੇ ਤੈਨੂੰ ਪਦ-ਉੱਨਤੀ ਦਿਲਵਾਈ ਹੈ ਨਾ ? ਕਿਸੇ ਵੱਡੇ ਅਫ਼ਸਰ ਦੀ ਧੀ ਹੈ।"

ਕੇਸ਼ਵ ਪਿੱਲੈ ਅਚਾਨਕ ਹੀ ਗੁੱਸੇ ਵਿਚ ਬੁੜਬੁੜਾਨ ਲੱਗਿਆ :

"ਤੁਸੀਂ ਇਹ ਸਭ ਜਾਣ ਕੇ ਕੀ ਕਰਨਾ ਹੈ। ਗ਼ੈਰਜ਼ਰੂਰੀ ਗੱਲਾਂ ਵਿਚ ਸਿਰ ਨਾ ਖਪਾਓ।"

ਪੱਪੂ ਪਿੱਲੈ ਝਪਟ ਕੇ ਉੱਠਿਆ, "ਵਾਹ-ਵਾਹ, ਤੂੰ ਵੱਡਾ ਆਦਮੀ ਏਂ, ਮੈਂ ਇਸ ਨਾਲ ਸਹਿਮਤ ਹਾਂ। ਆਪਣਾ ਕ੍ਰੋਧ ਆਪਣੇ ਕੋਲ ਰੱਖ, ਸੁਣਦਾ ਏਂ।"

ਕੁੱਟੀ ਅੰਮਾਂ ਨੇ ਪਿੱਛਾ ਨਹੀਂ ਛੱਡਿਆ, "ਜੇ ਇੰਜ ਹੈ, ਤਾਂ ਇਹ ਔਰਤਾਂ ਜੋ ਕਹਿੰਦੀਆਂ ਨੇ ਸਭ ਠੀਕ ਹੈ ਨਾ? ਓ ਦੁਸ਼ਟ, ਜੇ ਤੂੰ ਇਹ ਸਭ ਪਹਿਲਾਂ ਹੀ ਦੱਸ ਦੇਂਦਾ ਤਾਂ ਦੋ-ਦੋ ਔਰਤਾਂ ਦਾ ਨਾਸ ਨਾ ਹੁੰਦਾ।"

ਕੇਸ਼ਵ ਪਿੱਲੈ ਆਪਣੀ ਸੁੱਧ ਬੁੱਧ ਭੁੱਲ ਗਿਆ। ਇਹ ਸਾਰੀਆਂ ਗੱਲਾਂ ਉਸ ਨੂੰ ਪਹਿਲਾਂ ਹੀ ਪਤਾ ਸਨ। ਇਨ੍ਹਾਂ ਬਾਰੇ ਪਹਿਲਾਂ ਸੋਚਿਆ ਵੀ ਸੀ। ਪਰ ਮਾਂ ਦੁਆਰਾ ਉਸ ਦੇ ਮੂੰਹ ਤੇ ਸਵਾਲ ਪੁੱਛਣਾ ਅਤੇ ਇਹ ਸਭ ਕੁਝ, ਕਹਿਣਾ, ਉਹ ਸਹਿਨ ਨਾ ਕਰ ਸਕਿਆ। ਅਜਿਹੀ ਅਵਸਥਾ ਇਸ ਤੋਂ ਪਹਿਲਾਂ ਉਸ ਦੀ ਕਦੇ ਨਹੀਂ ਸੀ ਹੋਈ। ਗਲਤੀ ਦਾ ਬੋਝ ਆਪਣੇ ਸਿਰ ਤੇ ਰੱਖ ਕੇ ਕੋਈ ਕਿਵੇਂ ਸਾਰੀ ਉਮਰ ਗੁਜ਼ਾਰ ਸਕਦਾ ਹੈ। ਪਰ ਜੇ ਉਸ ਬਾਰੇ ਕੋਈ ਉਸ ਨੂੰ ਯਾਦ ਕਰਵਾਏ ਤਾਂ ਉਸ ਦਾ ਅਪਰਾਧ-ਬੋਧ ਜਾਗ ਪਵੇਗਾ। ਉਸ ਨੂੰ ਕ੍ਰੋਧ ਆ ਸਕਦਾ ਹੈ, ਉਹ ਸਵੈਕਾਬੂ ਵੀ ਖੋ ਸਕਦਾ ਹੈ। ਉਸ ਮੌਕੇ ਤੇ ਅਪਰਾਧ-ਬੋਧ ਵੀ ਹੋ ਸਕਦਾ ਹੈ। ਕੇਸ਼ਵ ਪਿੱਲੈ ਨੇ ਥੋੜ੍ਹੀ ਉੱਚੀ ਆਵਾਜ਼ ਵਿਚ ਕਿਹਾ, "ਕਦੇ ਵੀ ਮੈਨੂੰ ਚੰਗਾ ਨਾ ਬਨਣ ਦਿੱਤਾ, ਹੁਣ ਅਗੋਂ ਵੀ ਨਹੀਂ ਬਨਣ ਦੇਂਦੇ।"

ਅਜਿਹੇ ਭਾਵ ਨਾਲ ਮਾਂ-ਪਿਉਂ ਨੇ ਆਪਣੇ ਪੁੱਤਰ ਨੂੰ ਕਦੇ ਵੀ ਨਹੀਂ ਸੀ ਬੋਲਦਾ ਸੁਣਿਆ। ਇੰਜ ਉੱਚਾ ਬੋਲ ਉਹ ਆਪਣੇ ਮਾਂ-ਬਾਪ ਅੱਗੇ ਕਦੇ ਨਹੀਂ ਸੀ ਬੋਲਿਆ। ਉਹ ਸਤੰਭ ਬਣ ਕੇ ਰਹਿ ਗਏ। ਇਸ ਸਥਿਤੀ ਵਿਚ ਪਹਿਲਾਂ ਪੱਪੂ ਪਿੱਲੈ ਜਾਗਿਆ, "ਬਸ-ਬਸ। ਤੂੰ ਕੀ ਕਿਹਾ ਏ?"

ਕੁੱਟੀ ਅੰਮਾਂ ਨੇ ਉਸ ਨੂੰ ਪੂਰਾ ਕੀਤਾ:

"ਠੀਕ ਹੈ ਬੇਟੇ, ਤੇਰੀ ਭਲਾਈ ਵਿਚ ਸਾਡੀ ਰੁਕਾਵਟ ਸੀ।"

ਫੁੱਟ ਫੁੱਟ ਕੇ ਰੋਂਦੇ ਹੋਏ ਉਨ੍ਹਾਂ ਨੇ ਕਿਹਾ, "ਠੀਕ ਹੈ। ਰੁਕਾਵਟ ਹੀ ਸੀ। ਇਹ ਕਹਿਣ ਲਈ ਤੇਰੀ ਜੀਭ ਕਿਵੇਂ ਚੱਲੀ?"

ਉਸ ਪੇਂਡੂ ਬੁੱਢੀ ਨੇ ਆਪਣੀ ਛਾਤੀ ਪਿੱਟਦੀ ਹੋਏ ਨੇ ਕਿਹਾ:

"ਓ ਮੇਰੀ ਧਰਮ ਮਾਂ! ਇਹ ਕੁਝ ਸੁਨਣ ਲਈ ਮੈਨੂੰ ਜ਼ਿੰਦਾ ਰੱਖਿਆ!"

ਪੱਪੂ ਪਿੱਲੈ ਨੇ ਉਸ ਦਾ ਹੱਥ ਪਕੜ ਲਿਆ। ਉਹ ਵੀ ਰੋਣ ਲੱਗਿਆ।

"ਓ ਮਹਾਂ ਪਾਪੀ! ਤੈਨੂੰ ਇਹ ਨਹੀਂ ਸੀ ਕਹਿਣਾ ਚਾਹੀਦਾ।"

ਕੇਸ਼ਵ ਪਿੱਲੈ ਨੂੰ ਇਸ ਤਰ੍ਹਾਂ ਦੇ ਦੁੱਖ ਦੀ ਉਮੀਦ ਨਹੀਂ ਸੀ। ਉਹ ਉਥੋਂ ਉੱਠ ਕੇ ਚਲੇ ਗਿਆ।

ਕੇਸ਼ਵ ਪਿੱਲੈ ਕਮਰੇ ਵਿਚ ਜਾ ਕੇ ਲੇਟ ਗਿਆ। ਝੂਲੇ ਵਿਚ ਉਸ ਦੀ ਧੀ ਸੌਂ ਰਹੀ ਸੀ। ਘਰ ਦੇ ਪਿਛਵਾੜੇ ਮਾਂ ਫੁੱਟ ਫੁੱਟ ਕੇ ਰੋ ਰਹੀ ਸੀ। ਪਿਤਾ ਉਸ ਨੂੰ ਚੁੱਪ ਕਰਾ ਰਹੇ ਸਨ। ਵਿਚ ਵਿਚ ਕੇਸ਼ਵ ਪਿੱਲੈ ਨੂੰ ਵੀ ਡਾਂਟਦੇ ਰਹੇ ਸਨ।

"ਵਿਅਰਥ ਦਾ ਸਭ ਕੁਝ ਨਿਕਲ ਜਾਣ ਦੇ। ਸਾਨੂੰ ਜਿਉਣ ਲਈ ਜੋ ਕੁਝ ਚਾਹੀਦਾ ਹੈ, ਸਭ ਸਾਡੇ ਕੋਲ ਹੈ। ਉਸ ਦਾ ਮਕਾਨ, ਜ਼ਮੀਨ, ਰੁਪਿਆ, ਪ੍ਰਸਿੱਧੀ,

ਕੁਝ ਵੀ ਸਾਨੂੰ ਨਹੀਂ ਚਾਹੀਦੀ। ਉਸ ਨੂੰ ਜਾਣ ਲਈ ਕਹਿ ਦੇ।" ਪੱਪੂ ਪਿੱਲੈ ਇਸ ਤਰ੍ਹਾਂ ਕਹਿ ਰਹੇ ਸਨ।

ਪਿਤਾ ਦੇ ਸੁਭਾਅ ਦਾ ਕੇਸ਼ਵ ਪਿੱਲੈ ਨੂੰ ਭਲੀ ਪ੍ਰਕਾਰ ਪਤਾ ਹੈ। ਜਿਸ ਦਾ ਵਿਰੋਧ ਕਰਨ ਉਸ ਨੂੰ ਕਦੇ ਵੀ ਸਵੀਕਾਰ ਨਹੀਂ ਕਰਦੇ। ਇਸ ਤਰ੍ਹਾਂ ਦਾ ਹੈ, ਉਸ ਦ੍ਰਿੜ੍ਹ ਕਿਸਾਨ ਦਾ ਸੁਭਾਅ।

ਕੇਸ਼ਵ ਪਿੱਲੈ ਨੂੰ ਲੱਗਿਆ ਕਿ ਇਹ ਸਭ ਸੁਣ ਕੇ ਗਵਾਂਢੀ ਦੌੜੇ ਆਉਣਗੇ। ਫਿਰ ਇਹ ਗੱਲ ਸਾਰੇ ਦੇਸ਼ ਵਿਚ ਫੈਲ ਜਾਵੇਗੀ। ਕੱਲ ਦੇ ਅਖ਼ਬਾਰ ਵਿਚ, "ਮਾ ਨੂੰ ਮਾਰਿਆ" ਅਜਿਹੀ ਸੁਰਖੀ ਵੀ ਛਪ ਜਾਵੇਗੀ।

ਕੇਸ਼ਵ ਪਿੱਲੈ ਨੇ ਸੋਚਿਆ ਕਿ ਇਸ ਸਥਿਤੀ ਨੂੰ ਕਿਵੇਂ ਸੰਭਾਲਿਆ ਜਾਵੇ। ਉਸ ਦੇ ਕਾਬੂ ਤੋਂ ਬਾਹਰ ਹੋ ਗਿਆ। ਕੀ ਮੇਰਾ ਵਤੀਰਾ ਕੁਝ ਕਠੋਰ ਹੋ ਗਿਆ! ਅਜਿਹਾ ਕੀ ਕਿਹਾ, ਜਿਸ ਨੇ ਹਿਰਦੇ ਤੇ ਚੋਟ ਕੀਤੀ? ਸਿਰਫ਼ ਇੰਨਾ ਹੀ ਕਿਹਾ ਕਿ ਉਸ ਦੀ ਉੱਨਤੀ ਵਿਚ ਉਹ ਲੋਕ ਰੋੜਾ ਬਣ ਰਹੇ ਹਨ। ਇਸ ਵਿਚ ਇੰਨਾ ਬੁਰਾ ਮਨਣ ਵਾਲੀ ਕਿਹੜੀ ਗੱਲ ਹੈ? ਉਸ ਨੇ ਸੋਚਿਆ ਕਿ ਇਹ ਕਹਿੰਦੇ ਵਕਤ ਉਸ ਦੇ ਮਨ ਨੂੰ ਕੀ ਹੋ ਗਿਆ ਸੀ? ਵਿਆਹ ਸੀ? ਤਕੰਮਾ ਅਤੇ ਉਸਦੇ ਵਿਆਹ ਦੇ ਸੰਬੰਧਾਂ ਦੇ ਪਹਿਲੇ ਵਿਚਾਰਾਂ ਵਿਚ ਉਹ ਅਨਜਾਣੇ ਵਹਿ ਗਿਆ। ਉਸ ਦਿਨ ਇਹ ਵਿਆਹ ਨਾ ਹੁੰਦਾ ਤਾਂ ਜ਼ਿੰਦਗੀ ਹੁਣ ਨਾਲੋਂ ਚੰਗੀ ਬਣ ਗਈ ਹੁੰਦੀ। ਉਸ ਨੇ ਸਥਿਤੀ ਦਾ ਠੀਕ ਤਰ੍ਹਾਂ ਵਿਸ਼ਲੇਸ਼ਣ ਕੀਤਾ। ਚੰਗਾ ਹੁੰਦਾ ਜਾਂ ਮਾੜਾ ਹੁੰਦਾ ਇਸ ਬਾਰੇ ਉਹ ਠੀਕ ਤਰ੍ਹਾਂ ਕੁਝ ਵੀ ਨਹੀਂ ਕਹਿ ਸਕਦਾ। ਇਸ ਵਿਆਹ ਨੇ ਉੱਨਤੀ ਵਿਚ ਰੁਕਾਵਟ ਨਾ ਪਾਈ ਹੁੰਦੀ। ਤਕੰਮਾ ਨਾਲ ਵਿਹਾਹ ਨਾ ਕਰਨ ਨਾਲ ਕਿਹੜਾ ਦੋਸ਼ ਹੋ ਗਿਆ? ਕੋਈ ਕਸੂਰ ਨਹੀਂ ਹੋਇਆ। ਪਰ ਇਸ ਤੋਂ ਅਧਿਕ ਸਫ਼ਲਤਾ ਪ੍ਰਾਪਤ ਹੋ ਸਕਦੀ ਸੀ ਨਾ? ਅੱਜ ਉਹ ਦੇਖ ਨਹੀਂ ਸਕਦਾ। ਸ਼ਾਇਦ ਉਸ ਦੇ ਸਹਿਯੋਗ ਨਾਲ ਹੋਰ ਵੀ ਅਧਿਕ ਸਹੂਲਤਾਂ ਪ੍ਰਾਪਤ ਹੁੰਦੀਆਂ। ਸੈਕਟਰੀ ਦੀ ਪਦਵੀ ਸ਼ਾਇਦ ਸਥਿਰ ਹੋ ਜਾਂਦੀ।

ਉਹ ਖੁਦ ਇਸ ਵੇਗ ਵਿਚ ਵਹਿ ਗਿਆ। ਸ਼ਾਇਦ ਬਾਹਰ ਮਾਂ ਦਾ ਰੋਣਾ ਬੰਦ ਹੋ ਗਿਆ ਹੈ। ਅਜਿਹਾ ਮਨ ਲਉ ਕਿ ਉਸ ਦੀ ਉੱਨਤੀ ਵਿਚ ਮਾਂ-ਬਾਪ ਨੇ ਸ਼ਾਇਦ ਕੋਈ ਰੁਕਾਵਟ ਨਹੀਂ ਸੀ ਪਾਈ। ਫਿਰ ਵੀ ਉਹ ਮੇਰੇ ਕੁਝ ਵਿਵਹਾਰਾਂ ਲਈ ਵਿਘਨ ਬਣ ਗਏ। ਜ਼ਿੰਦਗੀ ਵਿਚ ਇਕ ਪੂਰਨਤਾ ਆਉਣ ਦੀ ਪ੍ਰਤੀਤੀ ਉਸ ਨੂੰ ਕਦੇ ਨਹੀਂ ਹੋਈ। ਮਗਰੋਂ ਉਸ ਪੂਰਨਤਾ ਨੂੰ ਪ੍ਰਾਪਤ ਕਰਨ ਲਈ ਉਹ ਤਕੰਮਾ ਕੋਲ ਨਹੀਂ ਸੀ ਗਿਆ। ਕੇਸ਼ਵ ਪਿੱਲੈ ਨੇ ਆਪਣੇ ਜੀਵਨ ਬਾਰੇ ਕਦੇ ਪਹਿਲਾਂ ਇੰਨੀ ਗੰਭੀਰਤਾ ਨਾਲ ਨਹੀਂ ਸੀ ਸੋਚਿਆ।

ਕੇਸ਼ਵ ਪਿੱਲੈ ਨੇ ਸੋਚਿਆ ਕਿ ਜੇਕਰ ਕਾਤਰਯਨੀ ਮੇਰੀ ਜ਼ਿੰਦਗੀ ਵਿਚ ਨਾ ਆਉਂਦੀ ਤਾਂ ਮੇਰਾ ਪੂਰਾ ਹਿਰਦਾ ਤਕੰਮਾ ਵਿਚ ਸਮਾ ਜਾਂਦਾ। ਤਕੰਮਾ ਨੂੰ ਪਿਆਰ ਨਹੀਂ ਮਿਲਿਆ। ਉਹ ਸੱਚ ਕਹਿੰਦੀ ਹੈ। ਦਿਲ ਵਿਚ ਪਹਿਲੀ ਵਸੀ ਹੋਈ ਤ੍ਰੀਮਤ ਹੈ ਉਹ। ਪਰ ਮਗਰੋਂ ਉਸ ਨੂੰ ਉੱਥੇ ਕੋਈ ਸਥਾਨ ਨਾ ਮਿਲਿਆ।

ਹਰ ਨਵੇਂ ਦਿਨ ਉਸ ਵਿਚ ਨਵੇਕਲਾਪਨ ਹੁੰਦਾ ਹੈ। ਉਹ ਅੱਜ ਵੀ ਹੈ। ਉਸ

ਕੋਲ ਬੈਠਿਆਂ ਵਕਤ ਬੀਤਦਾ ਪਤਾ ਨਹੀਂ ਲਗਦਾ। ਜੀਵਨ ਦੀ ਇਸ ਟੁੱਟੀ ਫੁੱਟੀ ਅਵਸਥਾ ਵਿਚ ਵੀ ਉਸ ਨੂੰ ਦੇਖ ਦੇਖ ਕੇ ਬੈਠ ਸਕਾਂਗਾ। ਉਸ ਨੇ ਗਿਲਾਸ ਫੜ ਕੇ ਕੌਫੀ ਪਿਲਾਈ। ਉਸ ਦੀ ਮੁਸਕਾਨ ਵਿਚ ਕਿਦਾ ਦੀ ਕਸ਼ਿਸ਼ ਹੈ। ਜੇ ਉਹ ਉਸ ਦੀ ਜੀਵਨ ਸਾਥਣ ਬਣ ਜਾਂਦੀ ਤਾਂ ਉਸ ਦੇ ਜੀਵਨ ਦੀ ਗਤੀ ਹੀ ਬਦਲ ਜਾਂਦੀ। ਕਦੇ ਵੀ ਉਦਾਸ ਨਾ ਹੋ ਕੇ, ਗੌਰਵ ਤੇ ਉਮੰਗ ਨਾਲ ਅਗਾਹਾਂ ਵਧ ਸਕਦਾ। ਜੀਵਨ ਹਾਸਿਆਂ-ਖੁਸ਼ੀਆਂ ਨਾਲ ਭਰ ਜਾਂਦਾ। ਇਸ ਤਰ੍ਹਾਂ ਦੇ ਯਤਨ ਨਾਲ ਜੀਵਨ ਹੁਣ ਨਾਲੋਂ ਵੀ ਸੁਖੀ ਬਣ ਜਾਂਦਾ।

ਅੱਜ ਦਾ ਜੀਵਨ ਕਿੰਨਾ ਉਦਾਸ ਹੈ। ਉਸ ਨੇ ਸੋਚਿਆ ਕਿ ਉਸ ਕੋਲ ਇਕ ਪਤਨੀ ਹੈ। ਘਰ ਵਿਚ ਵਿਆਹੀ ਹੋਈ ਪਤਨੀ ਨੂੰ ਮਹੀਨਿਆਂ ਬੱਧੀ ਯਾਦ ਨਹੀਂ ਕਰਦਾ। ਜਦ ਪੁਲਿਮੂਟ ਦੇ ਜੋਤਿਸ਼ੀ ਕਹਿੰਦੇ ਨੇ ਕਿ ਉਸ ਦੀ ਪਤਨੀ ਭਾਗਾਂ ਵਾਲੀ ਹੈ, ਉਦੋਂ ਹੀ ਉਸ ਨੂੰ ਪਤਨੀ ਯਾਦ ਆਉਂਦੀ ਹੈ। ਉਸ ਦੇ ਪਸੀਨੇ ਤੋਂ ਬਦਬੂ ਆਉਂਦੀ ਹੈ। ਉਸ ਨੂੰ ਛੂਹਣ ਨਾਲ ਜੀ ਕਚਿਆ ਜਾਂਦਾ ਹੈ। ਇਹ ਵੀ ਇਕ ਪਤਨੀ ਹੈ। ਵਾਸਤਵ ਵਿਚ ਉਸ ਨੇ ਇਕ ਜੀਵਨ ਦਾ ਨਾਸ ਕਰ ਦਿੱਤਾ।

ਇੰਨਾ ਗਹਿਰਾ ਅਹਿਸਾਸ ਕੇਸ਼ਵ ਪਿੱਲੈ ਨੂੰ ਤਕੰਮਾ ਪ੍ਰਤੀ ਕਦੇ ਪਹਿਲਾਂ ਨਹੀਂ ਸੀ ਹੋਇਆ।

ਕਾਲਖ ਅਤੇ ਗੰਦਗੀ ਲੱਗੀ ਧੋਤੀ ਪਹਿਨ ਕੇ, ਪਸੀਨੇ ਨਾਲ ਭਿਜੇ ਸਰੀਰ ਨਾਲ, ਇਕ ਪਾਸੇ ਬੰਨ੍ਹੇ ਜੂੜੇ ਨਾਲ ਕਾਤਰਯਨੀ ਉਸ ਕਮਰੇ ਵਿਚ ਆਈ। ਉਸ ਦੇ ਹੱਥਾਂ ਵਿਚ ਗੜਵੀ ਵੀ ਸੀ।

ਕਾਤਰਯਨੀ ਕੁਝ ਮੋਟੀ ਹੋ ਗਈ ਹੈ। ਉਸ ਦਾ ਰੰਗ ਕੁਝ ਗੋਰਾ ਹੋ ਗਿਆ ਹੈ। ਵਾਲ ਵੀ ਕੁਝ ਲੰਬੇ ਹੋ ਗਏ ਨੇ। ਦੋਵੇਂ ਕਲਾਈਆਂ ਵਿਚ ਸੱਤ-ਅੱਠ ਚੂੜੀਆਂ ਅਤੇ ਗਲ ਵਿਚ ਗਹਿਣੇ ਪਹਿਨੇ ਹੋਏ ਹਨ। ਅੱਜ ਉਹ ਪਹਿਲਾਂ ਵਾਲੀ ਕਾਤਰਯਨੀ ਨਹੀਂ ਲਗਦੀ।

ਉਸ ਨੇ ਪੁੱਛਿਆ, "ਹਾਏ! ਆਪਣੇ ਮਾਤਾ ਪਿਤਾ ਨੂੰ ਕੀ ਕਿਹਾ?"

ਉਸ ਨੇ ਸੁਭਾਵਕ ਹੀ ਜੁਆਬ ਦਿੱਤਾ, "ਹੂੰ, ਕੀ ਹੈ?"

ਪਤਨੀ ਨੇ ਪੁੱਛਿਆ, "ਇਹ ਠੀਕ ਹੈ ਕਿ? ਮਾਂ ਬਾਪ ਨੂੰ ਇੰਜ ਕਹਿੰਦੇ ਨੇ?"

"ਤੂੰ ਮੈਨੂੰ ਉਪਦੇਸ਼ ਦੇਣ ਆਈ ਏਂ?"

ਉਸ ਨੂੰ ਕੇਸ਼ਵ ਪਿੱਲੈ ਦੇ ਮਨ ਦਾ ਭਾਵ ਸਮਝ ਨਹੀਂ ਆਇਆ।

"ਇਹ ਬਹੁਤ ਮਾੜੀ ਗੱਲ ਹੈ।"

ਝੂਲੇ ਵਿਚ ਸੁੱਤੀ ਬੱਚੀ ਨੂੰ ਦਿਖਾ ਕੇ ਕਾਤਰਯਨੀ ਨੇ ਕਿਹਾ, "ਇਹ ਬੱਚੀ ਵੱਡੀ ਹੋ ਕੇ ਸਾਡੇ ਨਾਲ ਇਸ ਤਰ੍ਹਾਂ ਗੱਲਾਂ ਕਰੇ ਤਾਂ ਸਾਨੂੰ ਕਿੰਨਾ ਦੁੱਖ ਹੋਵੇਗਾ? ਇਸ ਦੇ ਬਾਰੇ ਕਿਉਂ ਨਹੀਂ ਸੋਚਦੇ?"

ਇਹ ਪ੍ਰਸ਼ਨ ਕੇਸ਼ਵ ਪਿੱਲੇ ਦੇ ਮਨ ਤੇ ਚੋਟ ਕਰ ਗਿਆ। ਕਾਤਰਯਨੀ ਨੇ ਫਿਰ ਕਿਹਾ, "ਤ੍ਰਿਵੇਂਦਰਮ ਵਿਚ ਪ੍ਰੇਮਿਕਾ ਹੈ, ਮਾਂ ਵਲੋਂ ਇਹ ਪੁੱਛੇ ਜਾਣ ਤੇ "ਨਹੀਂ" ਕਹਿ ਦੇਣਾ ਹੀ ਕਾਫ਼ੀ ਨਹੀਂ ਸੀ? ਕਦੇ ਕਦੇ ਮਾਂ ਮੈਨੂੰ ਵੀ ਇਹ ਪੁੱਛਦੀ ਹੈ। ਉਸ

ਵਕਤ ਮੈਂ ਕਹਿੰਦੀ ਹਾਂ 'ਨਹੀਂ'। ਇਥੋਂ ਦੀਆਂ ਔਰਤਾਂ ਕਹਿੰਦੀਆਂ ਨੇ, ਤੁਹਾਡੀ ਉੱਥੇ ਇਕ ਪ੍ਰੇਮਿਕਾ ਹੈ—ਅਤੇ ਤੁਹਾਡੇ ਦੁਆਰਾ ਬਣਾਏ ਜਾ ਰਹੇ ਮਕਾਨ ਦਾ ਚਿੱਤਰ ਵੀ ਇਕ ਅਖ਼ਬਾਰ ਵਿਚ ਆਇਆ ਹੈ। ਤਦ ਮੈਂ ਉਨ੍ਹਾਂ ਨੂੰ ਕਹਿੰਦੀ ਹਾਂ—ਜੋ ਹੋ ਗਿਆ, ਠੀਕ ਹੋ ਗਿਆ। ਤੁਹਾਡਾ ਇਸ ਵਿਚ ਕੀ ਨੁਕਸਾਨ ਹੈ। ਇਥੋਂ ਦੀਆਂ ਇਸਤਰੀਆਂ ਬਹੁਤ ਬਦਮਾਸ਼ ਹਨ। ਇਸ ਲਈ ਇਨ੍ਹਾਂ ਨੂੰ ਇੰਨਾ ਹੀ ਕਹਿਣਾ ਚਾਹੀਦਾ ਸੀ ਕਿ 'ਨਹੀਂ' ?"

ਕੇਸ਼ਵ ਪਿੱਲੈ ਨੇ ਉਸ ਨੂੰ ਧਿਆਨ ਨਾਲ ਦੇਖਿਆ। ਇਕ ਮੂਰਤੀ ਵਾਂਗ ਉਹ ਲੇਟਿਆ ਰਿਹਾ। ਪਤਨੀ ਦੀਆਂ ਗੱਲਾਂ ਤੇ ਉਹ ਵਿਸ਼ਵਾਸ਼ ਨਹੀਂ ਕਰ ਸਕਿਆ। ਕੀ ਕਾਤਰਯਨੀ ਹੀ ਇਹ ਕਹਿ ਰਹੀ ਹੈ, ਜਾਂ ਇਹ ਇਕ ਸੁਪਨਾ ਹੈ ?

ਕਾਤਰਯਨੀ ਨੇ ਫਿਰ ਕਿਹਾ, "ਜੇ ਮਾਂ ਪੁੱਛੇ ਤਾਂ ਮੈਂ ਕੀ ਕਹਾਂ, ਜੇ ਗਵਾਂਢਣਾ ਪੁੱਛਣ ਤਾਂ 'ਨਹੀਂ' ਕਹਿਣਾ ਹੀ ਠੀਕ ਹੈ।"

ਪਲ ਕੁ ਮਗਰੋਂ ਉਸ ਨੇ ਫਿਰ ਕਿਹਾ :

"ਜਾ ਕੇ ਮਾਂ ਬਾਪ ਨੂੰ ਸ਼ਾਂਤ ਕਰੋ। ਮੈਂ ਜਾਂਦੀ ਹਾਂ। ਸਬਜ਼ੀ ਜਲ ਕੇ ਰਾਖ ਹੋ ਗਈ ਹੋਵੇਗੀ।"

ਉਹ ਚਲੇ ਗਈ। ਜਾਂਦੀ ਹੋਈ ਉਸ ਤ੍ਰੀਮਤ ਨੂੰ ਕੇਸ਼ਵ ਪਿੱਲੈ ਹੈਰਾਨੀ ਨਾਲ ਦੇਖਦਾ ਬੈਠਾ ਰਿਹਾ। ਅਚਾਨਕ ਬੱਚੀ ਜਾਗ ਕੇ ਰੋਣ ਲੱਗੀ। ਕੇਸ਼ਵ ਪਿੱਲੈ ਨੇ ਜਾ ਕੇ ਉਸ ਨੂੰ ਝੁਲਾਇਆ। ਕਾਤਰਯਨੀ ਦਰਵਾਜ਼ੇ ਤੇ ਆਈ ਤਾਂ ਦੇਖਿਆ ਕਿ ਕੇਸ਼ਵ ਪਿੱਲੈ ਬੱਚੀ ਨੂੰ ਸੁਲਾ ਰਿਹਾ ਹੈ। ਇਕ ਖੁਸ਼ੀ ਭਰੀ ਮੁਸਕਾਨ ਨਾਲ ਉਸ ਨੇ ਪੁੱਛਿਆਂ, "ਸੌਂ ਗਈ ?"

"ਸੌਂ ਰਹੀ ਹੈ।"

ਮੈਂ ਹੁਣੇ ਆ ਰਹੀ ਹਾਂ। ਅੰਗੀਠੀ ਤੇ ਪਾਪੜ ਤਲਣ ਲਈ ਨਾਰੀਅਲ ਦਾ ਤੇਲ ਚਾੜ੍ਹਿਆ ਹੈ।

ਉਸ ਰਾਤ ਕਾਤਰਯਨੀ ਨੇ ਬਹੁਤ ਜ਼ੋਰ ਦੇ ਕੇ ਕਿਹਾ ਕਿ ਤੁਹਾਨੂੰ ਮਾਂ ਬਾਪ ਤੋਂ ਮੁਆਫ਼ੀ ਜਰੂਰ ਮੰਗਣੀ ਚਾਹੀਦੀ ਹੈ। ਉਸ ਮਗਰੋਂ ਹੀ ਇਥੋਂ ਜਾਣਾ। ਕੇਸ਼ਵ ਪਿੱਲੈ ਨੂੰ ਡਰ ਹੈ ਕਿ ਪਿਤਾ ਉਸ ਨੂੰ ਦੇਖਦੇ ਵਕਤ ਹੀ ਸਰਾਪ ਦੇ ਦੇਣਗੇ। ਉਹ ਸਰਾਪ ਲਏ ਬਗੈਰ ਹੀ ਜਾਣਾ ਚੰਗਾ ਹੈ। ਪਰ ਕਾਤਰਯਨੀ ਨੇ ਇਸ ਗੱਲ ਨਾਲ ਸਹਿਮਤੀ ਪ੍ਰਗਟ ਨਾ ਕੀਤੀ।

"ਉਨ੍ਹਾਂ ਦੇ ਪੈਰਾਂ ਤੇ ਗਿਰਨ ਮਗਰੋਂ ਹੀ ਜਾਣਾ। ਸਰਾਪ ਨਹੀਂ ਦੇਣਗੇ। ਇਹ ਸਿਰਫ਼ ਤੁਹਾਡਾ ਵਹਿਮ ਹੈ। ਕੀ ਸਾਡਾ ਇਹ ਵਿਚਾਰ ਨਹੀਂ ਹੋਵੇਗਾ ਕਿ ਸਾਡੇ ਬੱਚੇ ਦਾ ਕਲਿਆਨ ਹੋਵੇ ? ਇਹੋ ਸਮਝਣਾ ਕੇ ਮਾਂ ਬਾਪ ਦਾ ਸਰਾਪ ਬੱਚੇ ਨੂੰ ਨਹੀਂ ਲੱਗੇਗਾ ਇਸ ਤਰ੍ਹਾਂ ਉਹ ਆਪਣੇ ਮਨ ਤੇ ਰੱਖ ਕੇ ਹੀ ਸਰਾਪ ਦੇਂਦੇ ਨੇ ਕੀ ?"

ਕੇਸ਼ਵ ਪਿੱਲੈ ਨੂੰ ਇੰਨੀ ਤਸੱਲੀ ਕਦੇ ਨਹੀਂ ਹੋਈ। ਨਿਰਛਲ ਹਾਸਾ ਹੱਸਦੀ ਹੋਈ ਕਾਤਰਯਨੀ ਨੇ ਪੁੱਛਿਆ, "ਅੱਛਾ ਗੁੱਸੇ ਨਾ ਹੋਣਾ, ਮੈਂ ਇਕ ਸਵਾਲ ਪੁੱਛਾਂ ?

ਨਰਾਜ਼ ਨਾ ਹੋਣਾ। ਤ੍ਰਿਵੇਂਦਰਮ ਵਿਚ ਤੁਹਾਡੀ ਕੋਈ ਪ੍ਰੇਮਿਕਾ ਹੈ? ਇਨ੍ਹਾਂ ਔਰਤਾਂ ਅਤੇ ਅਖ਼ਬਾਰਾਂ ਵਾਲਿਆਂ ਦਾ ਕਹਿਣਾ ਠੀਕ ਹੈ ਨਾ?''

ਨਿਰਛਲ ਭਾਵ ਦਾ ਅਭਿਨੈ ਕਰਕੇ ਉਸ ਨੇ ਕਿਹਾ, ''ਨਹੀਂ ਇਹ ਸਭ ਕਾਂਗਰਸ ਵਾਲਿਆਂ ਦਾ ਕੰਮ ਹੈ।''

''ਤਾਂ ਪਹਿਲਾਂ ਕਿਉਂ ਨਹੀਂ ਕਿਹਾ!''

''ਮੈਂ ਨਹੀਂ ਕਿਹਾ, ਬੱਸ ਇੰਨਾ ਹੀ ਹੈ।''

ਕਾਤਰਯਨੀ ਨੂੰ ਵਿਸ਼ਵਾਸ ਹੋ ਗਿਆ। ਉਸ ਨੇ ਪੁੱਛਿਆ, ''ਕਿੰਨੇ ਦਿਨਾਂ ਤੋਂ ਮਾਂ ਬਾਪ ਕਹਿ ਰਹੇ ਨੇ। ਉਨ੍ਹਾਂ ਨੂੰ ਤ੍ਰਿਵੇਂਦਰਮ ਲੈ ਜਾਣਾ ਹੈ। ਲੈ ਕਿਉਂ ਨਹੀਂ ਜਾਂਦੇ?''

ਉਸ ਨੇ ਕਿਹਾ, ''ਲੈ ਜਾਵਾਂਗਾ, ਅਜੇ ਵਕਤ ਨਹੀਂ ਆਇਆ।''

ਇਸ ਮਗਰੋਂ ਉਸ ਨੇ ਫਿਰ ਕਿਹਾ, ''ਮੈਂ ਤ੍ਰਿਵੇਂਦਰਮ ਦੇਖਣਾ ਹੈ।''

ਇਹ ਕਾਤਰਯਨੀ ਦੀ ਇੱਛਾ ਹੈ। ਪਰ ਕੀ ਇਹ ਹੋ ਸਕਦਾ ਹੈ? ਪ੍ਰਾਈਵੇਟ ਸੈਕਟਰੀ!

ਝੂਲੇ ਨੂੰ ਹਿਲਾ ਰਹੀ ਨੂੰ ਧਿਆਨ ਨਾਲ ਦੇਖ ਕੇ ਕੇਸ਼ਵ ਪਿੱਲੈ ਨੇ ਕਿਹਾ, ''ਤੂੰ ਸਫਾਈ ਕਿਉਂ ਨਹੀਂ ਰਖਦੀ। ਤੇਰੇ ਕੋਲੋਂ ਪਸੀਨੇ ਦੀ ਬੂ ਆਉਂਦੀ ਹੈ।''

ਉਸ ਨੇ ਕਿਹਾ, ''ਹਮੇਸ਼ਾ ਪਸੀਨਾ ਪਸੀਨਾ ਹੀ ਰਹਿੰਦੀ ਹਾਂ। ਹਮੇਸ਼ਾ ਪਸੀਨਾ ਨਿਕਲਦਾ ਹੈ। ਕੰਮ ਕਰਦੀ ਹਾਂ ਨਾ? ਚੰਗੀਆਂ ਚੰਗੀਆਂ ਸਾੜ੍ਹੀਆਂ ਪਹਿਨ ਕੇ ਕਿਵੇਂ ਬੈਠ ਸਕਦੀ ਹਾਂ?''

ਪਲ ਕੁ ਮਗਰੋਂ ਉਸ ਨੇ ਕਿਹਾ, ''ਅਮੀਰ ਹੋਣ ਨਾਲ ਕੰਮ ਵੀ ਵਧ ਗਿਆ।''

ਉਸ ਨਿਰਛੱਲ ਪਤਨੀ ਨੂੰ ਦੇਖ ਕੇ ਕੇਸ਼ਵ ਪਿੱਲੈ ਨੇ ਕਿਹਾ, ''ਕੁਝ ਵੀ ਹੋਵੇ ਤੂੰ ਭਾਗਾਂ ਵਾਲੀ ਏਂ।''

ਅਭਿਮਾਨ ਭਰੇ ਹਾਸੇ ਨਾਲ ਉਸ ਨੇ ਕਿਹਾ—''ਕਿੱਟੂ ਮਾਮਾ ਹਮੇਸ਼ਾ ਇਹੋ ਕਹਿੰਦੇ ਨੇ।''

ਉਸ ਪਿਛੋਂ, ਉਸ ਨੇ ਫਿਰ ਕਿਹਾ—''ਉਹ ਆਪਣੀ ਬੱਚੀ ਦੀ ਜਨਮ ਪੱਤਰੀ ਲਿਆਏ ਹਨ। ਕੀ ਤੁਸੀਂ ਦੇਖੀ ਹੈ। ਕਹਿੰਦੇ ਹਨ ਕਿ ਇਹ ਬੱਚੀ ਬਹੁਤ ਭਾਗਾਂ ਵਾਲੀ ਹੈ। ਇਸ ਤਰ੍ਹਾਂ ਦੀ ਕਿਸਮਤ ਵਾਲੀ ਕਿਸੇ ਕੁੜੀ ਦਾ ਜਨਮ ਨਹੀਂ ਹੋਇਆ।''

ਇਨ੍ਹਾਂ ਘਟਨਾਵਾਂ ਕਾਰਨ ਉਹ ਅਗਲੇ ਦਿਨ ਹੀ ਵਾਪਸ ਜਾ ਸਕਿਆ। ਮਾਂ ਬਾਪ ਕੋਲ ਜਾ ਕੇ ਕੇਸ਼ਵ ਪਿੱਲੈ ਨੇ ਮਾਫੀ ਮੰਗੀ। ਉਸ ਵਕਤ ਉਸ ਦੇ ਸੰਬੰਧ ਵਿਚ ਅਸੰਤੋਸ਼ ਪੂਰਨ ਸੀ। ਕਾਂਗਰਸੀਆਂ ਕਾਰਨ ਉਸ ਨੂੰ ਕਦੇ ਚੈਨ ਨਹੀਂ ਮਿਲਦਾ। ਦੀਵਾਨਜੀ ਉਸ ਵੱਲ ਲਾਠੀ ਲਈ ਖੜ੍ਹੇ ਹਨ। ਅਜਿਹੀ ਸਥਿਤੀ ਵਿਚ ਬਗੈਰ ਸੋਚੇ ਸਮਝੇ ਉਹ ਮਾਂ ਬਾਪ ਨੂੰ ਇਹ ਕਹਿ ਗਿਆ ਸੀ। ਫਿਰ ਵੀ ਉਹ ਬਜ਼ੁਰਗ ਮਾਂ-ਬਾਪ ਫੁੱਟ ਫੁੱਟ ਕੇ ਰੋਣ ਲੱਗੇ ਸਨ।

ਉਸ ਮਗਰੋਂ ਉਹ ਫਿਰ ਚੋਣਾ ਦੇ ਕੰਮ ਵਿਚ ਰੁਝ ਗਿਆ। ਕਾਂਗਰਸੀਆਂ ਲਈ ਕੇਸ਼ਵ ਪਿੱਲੈ ਅਸਲ ਵਿਚ ਸਿਰਦਰਦੀ ਹੀ ਸੀ। ਕਈਆਂ ਥਾਵਾਂ ਤੇ ਉਹ ਕਾਂਗਰਸੀਆਂ

ਵਿਚ ਫੁੱਟ ਪਾਉਣ ਵਿਚ ਸਫਲ ਹੋ ਗਿਆ। ਚੋਣਾਂ ਵਿਚ ਪੰਝੀ ਪ੍ਰਤੀਸ਼ਤ ਵੋਟ ਵੀ ਕਾਂਗਰਸ ਨੂੰ ਨਾ ਮਿਲ ਸਕੇ। ਸਰਕਾਰ ਨਾਲ ਸੰਬੰਧਿਤ ਉਮੀਦਵਾਰਾਂ ਦੀਆਂ ਪੇਟੀਆਂ ਵਿਚ ਪਹਿਲਾਂ ਹੀ ਜਾਹਲੀ ਵੋਟ ਛਪਾ ਕੇ ਪਾ ਦਿੱਤੇ ਗਏ ਸਨ। ਮਗਰੋਂ ਇਹ ਇਲਜ਼ਾਮ ਲਾਇਆ ਗਿਆ।

ਦੀਵਾਨਜੀ ਨੇ ਕੇਸ਼ਵ ਪਿੱਲੇ ਨੂੰ ਦਿਲੋਂ ਵਧਾਈ ਦਿੱਤੀ। ਕੇਸ਼ਵ ਪਿੱਲੇ ਹੁਣ ਇਕ ਸੈਕਟਰੀ ਦੇ ਪਦ ਦੇ ਲਾਇਕ ਹੈ। ਇਹ ਉਨ੍ਹਾਂ ਨੇ ਖੁੱਲ੍ਹੇ ਆਮ ਸਵੀਕਾਰ ਕੀਤਾ। ਪਹਿਲਾਂ ਇਸ ਦੇ ਕਾਬਿਲ ਨਹੀਂ ਸੀ।

ਉਸ ਚੋਣ ਦੇ ਨਾਲ ਹੀ ਨਾਲ ਤਕੰਮਾ ਦੇ ਮਕਾਨ ਦਾ ਕੰਮ ਵੀ ਪੂਰਾ ਹੋ ਗਿਆ। ਤੰਪਾਨੂਰ ਇਲਾਕੇ ਵਿਚ ਉਹ ਸਭ ਤੋਂ ਵਧੀਆ ਮਕਾਨ ਸੀ। ਕੇਸ਼ਵ ਪਿੱਲੈ ਨੇ ਉਸ ਨੂੰ 'ਸੇਖ਼ਰ ਨਿਵਾਸ' ਦਾ ਨਾਂ ਦਿੱਤਾ। ਤਕੰਮਾ ਉਸ ਮਕਾਨ ਵਿਚ ਰਹਿਣ ਲੱਗੀ।

## 19

ਸਰਕਾਰ ਨੇ ਆਪਣੇ ਸ਼ਾਸ਼ਨ ਵਿਚ ਕੁਝ ਕਾਨੂੰਨਾ ਦਾ ਐਲਾਨ ਕੀਤਾ। ਇਹ ਸੂਬਾਈ ਕਾਂਗਰਸ ਦੇ ਅੰਦੋਲਨ ਦਾ ਸਾਹਮਣਾ ਕਰਨ ਵਾਲਾ ਐਲਾਨ ਸੀ। ਇਹ ਕੇਸ਼ਵ ਪਿੱਲੈ ਦੀ ਉਸ ਰਿਪੋਰਟ ਤੇ ਆਧਾਰਿਤ ਸਨ, ਜਿਸ ਨਾਲ ਸਰਕਾਰ ਦੇ ਸ਼ਾਸ਼ਨ ਵਿਚ ਸਥਿਰਤਾ ਲਿਆਉਣੀ ਸੀ। ਦੀਵਾਨਜੀ ਨੇ ਇਸ ਤੇ ਆਪਣੀ ਮਨਜ਼ੂਰੀ ਦੇਂਦੇ ਹੋਏ ਕਿਹਾ ਕਿ ਇਹ ਪ੍ਰਮੁਖ ਰਿਪੋਰਟ ਹੈ। ਠੀਕ ਤਰ੍ਹਾਂ ਸਮਝਦਾਰੀ ਨਾਲ ਉਚਿਤ ਨਿਯਮਾਂ ਨੂੰ ਹੋਰ ਅਧਿਕ ਸਪਸ਼ਟ ਕਰਕੇ ਰਿਪੋਰਟ ਤਿਆਰ ਕੀਤੀ ਗਈ। ਇਨ੍ਹਾਂ ਸਾਰੇ ਨਿਯਮਾਂ ਤੋਂ ਉਹ ਪਹਿਲਾਂ ਹੀ ਜਾਣੂ ਸਨ। ਦੀਵਾਨਜੀ ਨੇ ਕੇਸ਼ਵ ਪਿੱਲੈ ਦੀ ਸੂਝ ਅਤੇ ਠੀਕ ਤਰ੍ਹਾਂ ਕੀਤੇ ਗਏ ਪ੍ਰਬੰਧਾਂ ਨੂੰ ਦੇਖਦੇ ਹੋਏ ਉਸ ਦੀ ਲਿਆਕਤ ਦੀ ਪ੍ਰਸੰਸਾ ਕੀਤੀ। ਉਹ ਇਕ ਲਾਇਕ ਕ੍ਰਮਚਾਰੀ ਹੈ, ਅਜਿਹਾ ਐਲਾਨ ਦੀਵਾਨਜੀ ਨੇ ਵੀ ਕੀਤਾ।

ਸ਼ਾਸ਼ਨ ਦੇ ਕਾਨੂੰਨਾਂ ਵਿਚ ਪਹਿਲਾਂ ਨਿਯਮ ਪਬਲਿਕ ਸਰਵਿਸ ਦਾ ਸੀ। ਪਬਲਿਕ ਸਰਵਿਸ ਵਿਚ ਨਿਯੁੱਕਤੀਆਂ ਕਰਨ ਲਈ, ਨਿਯਮ ਬਨਾਣ ਲਈ ਸਰਕਾਰ ਨੇ ਇਕ ਸਮਿਤੀ ਬਣਾਈ। ਹੋਰ ਅਪਰਾਧਾਂ ਨੂੰ ਰੋਕਣ ਲਈ ਇਕ ਨਵੇਂ ਵਿਭਾਗ ਦਾ ਸੰਗਠਨ ਕੀਤਾ। ਤੀਸਰਾ ਸੀ ਉਦਯੋਗੀਕਰਨ। ਇਸ ਵਿਚ ਮੁੱਖ ਗੱਲ ਇਹ ਸੀ ਕਿ ਜਲ-ਬਿਜਲੀ ਯੋਜਨਾ ਨੂੰ ਛੇਤੀ ਸ਼ੁਰੂ ਕਰਕੇ ਪੂਰਾ ਕੀਤਾ ਜਾਣਾ ਚਾਹੀਦਾ ਹੈ। ਨਾਲ ਨਾਲ ਕੁਝ ਇਕ ਹੋਰ ਯੋਜਨਾਵਾਂ ਵੀ ਆਰੰਭ ਕੀਤੀਆਂ ਜਾਣਗੀਆਂ। ਸਿਖਿਆ ਵਿਭਾਗ ਵਿਚ ਵੀ ਕੁਝ ਤਬਦੀਲੀਆਂ ਹੋਣੀਆਂ ਚਾਹੀਦੀਆਂ ਹਨ।

ਇਸ ਐਲਾਨ ਮਗਰੋਂ ਰਾਜਧਾਨੀ ਉਦਯੋਗ-ਸੰਘ ਸਜੀਵ ਹੋ ਉੱਠੇ। ਉਪਰਲੀਆਂ ਥਾਵਾਂ ਵਿਚ ਜ਼ਰੂਰ ਹੀ ਕੁਝ ਨਾ ਕੁਝ ਪ੍ਰੀਵਰਤਨ ਹੋਵੇਗਾ। ਇਸ ਪ੍ਰੀਵਰਤਨ ਵਿਚ ਚੰਗੀਆਂ ਚੰਗੀਆਂ ਪਦਵੀਆਂ ਲਈ ਯਤਨ ਸ਼ੁਰੂ ਹੋ ਗਏ। ਉਦਯੋਗ-ਵਿਵਾਗ ਵਿਚ ਸੈਕਟਰੀ ਬਨਣ ਦਾ ਹਰ ਕਿਸੇ ਦਾ ਉਦੇਸ਼ ਸੀ।

ਸਾਰੇ ਲੋਕ ਕੋਸ਼ਿਸ਼ ਕਰ ਰਹੇ ਹਨ। ਹਰ ਇਕ ਨੇ ਬਹੁਤ ਯਤਨ ਕੀਤੇ। ਕੇਸ਼ਵ ਪਿੱਲੈ ਨੇ ਕੁਝ ਨਾ ਕੀਤਾ। ਇਸ ਕਸ਼ਮਕਸ਼ ਵਿਚ ਕੇਸ਼ਵ ਪਿੱਲੈ ਨਹੀਂ ਸੀ। ਦੀਵਾਨਜੀ ਨੂੰ ਸਿਫਾਰਸ਼ ਕਰਨ ਬਗੈਰ ਕਿਸੇ ਯਤਨ ਤੋਂ ਵਿਕਾਸ-ਵਿਭਾਗ ਦੇ ਸੈਕਟਰੀ ਦਾ ਪਦ ਮਿਲ ਜਾਵੇਗਾ, ਅਜਿਹਾ ਵਿਸ਼ਵਾਸ ਕਰਨ ਦੀ ਕੇਸ਼ਵ ਪਿੱਲੈ ਨੇ ਕੋਸ਼ਿਸ਼ ਨਾ ਕੀਤੀ, ਅਜਿਹੀ ਗੱਲ ਨਹੀਂ ਸੀ। "ਮੈਨੂੰ ਇਹ ਨੌਕਰੀ ਨਹੀਂ ਚਾਹੀਦੀ" ਅਜਿਹਾ ਵੀ ਉਸ ਨੇ ਨਹੀਂ ਸੀ ਸੋਚਿਆ। ਇਹ ਉਸ ਨੂੰ ਪਤਾ ਹੈ ਕਿ ਇਹ ਨੌਕਰੀ ਬਹੁਤ ਚੰਗੀ ਹੈ। ਉਹ ਇਹ ਨੌਕਰੀ ਪ੍ਰਾਪਤ ਕਰਨ ਦਾ ਕੀ ਰਾਹ ਨਾ ਲੱਭ ਸਕਿਆ। ਉਸ ਕੋਲ ਇਕ ਵੀ ਸ਼ਬਦ ਕਹਿਣ ਗੋਚਰਾ ਨਹੀਂ। "ਖਾਲੀ ਹੱਥ ਵਾਲ" ਚੀਫ ਸੈਕਟਰੀ ਬਾਰੇ ਦੀਵਾਨਜੀ ਦਾ ਇਹ ਮੱਤ ਦਿਨ ਵਿਚ ਇਕ ਵੇਰ ਨਹੀਂ, ਦਸ ਵੇਰ ਇਹੋ ਸੀ। ਉਸ ਆਦਮੀ ਨਾਲ ਸਭ ਨੂੰ ਨਫ਼ਰਤ ਹੈ। ਇਕ ਬੁੱਤ ਵਾਂਗ ਉਹ ਚੀਫ ਸੈਕਟਰੀ ਦੀ ਕੁਰਸੀ ਤੇ ਬੈਠਦਾ ਹੈ, ਬਸ। ਸਫੇਦ ਵਾਲਾਂ ਵਾਲੀ ਭਗਵਤੀ ਕੁੱਟੀ ਅੰਮਾਂ ਕਾਰਨ ਹੀ ਉਹ ਇਹ ਕੁਰਸੀ ਹਾਸਲ ਕਰ ਸਕਿਆ ਹੈ। ਚੀਫ਼ ਸੈਕਟਰੀ ਵੀ ਨਿਰਦੋਸ਼ ਹੈ। ਇਸ ਲਈ ਉਸ ਦੇ ਕਥਨ ਦਾ ਕੋਈ ਮੁੱਲ ਨਹੀਂ। ਭਗਵਤੀ ਕੁੱਟੀ ਅੰਮਾਂ ਦੀ ਗੱਲ ਦਾ ਹੀ ਮੁੱਲ ਹੈ, ਕੌਣ ਹੈ? ਸੈਕਟਰੀ ਜੀ. ਐਨ. ਨਾਇਰ ਨੇ ਮਦਰਾਸ ਵਿਚ, ਦੀਵਾਨਜੀ ਤੇ ਜ਼ੋਰ ਦੇਣ ਵਾਲੇ ਇਕ ਆਦਮੀ, ਨੂੰ ਜਿਸ ਦੀ ਗੱਲ ਦੀਵਾਨਜੀ ਕਦੇ ਨਹੀਂ ਮੋੜਦੇ, ਪਕੜ ਲਿਆ ਹੈ। ਸੈਕਟਰੀ ਅਲੈਗਜੈਂਡਰ ਨੇ ਰੋਮ ਵਿਚ ਰਹਿਣ ਵਾਲੇ ਇਕ ਪਰੋਹਤ ਦਵਾਰਾ ਪੋਪ ਦੇ ਵਾਇਸਰਾਏ ਕੋਲ ਇਕ ਚਿੱਠੀ ਭੇਜੀ ਹੈ। ਤੰਬੀ ਰਾਜਧਾਨੀ ਦਾ ਹੀ ਇਕ ਆਦਮੀ ਹੈ। ਇੰਨੇ ਵੱਡੇ ਲੋਕਾਂ ਵਿਚ ਕੇਸ਼ਵ ਪਿੱਲੈ ਦੀ ਸ਼ਿਫਾਰਸ਼ ਕਰਨ ਵਾਲਾ ਕੌਣ ਹੈ! ਕੋਈ ਨਹੀਂ। ਉਸ ਦੀ ਸ਼ਿਫਾਰਸ਼ ਲਈ ਕੋਈ ਵੀ ਨਹੀਂ।

ਪਹਿਲਾਂ ਨਿੱਕੀ ਨਿੱਕੀ ਪਦਵੀ ਪਾਉਣ ਲਈ ਯਤਨ ਕੀਤਾ ਸੀ। ਹੁਣ ਅਜਿਹਾ ਨਹੀਂ ਹੈ। ਸਿੱਧੇ ਜਾ ਕੇ ਦੀਵਾਨਜੀ ਨੂੰ ਪੁੱਛਣਾ ਠੀਕ ਹੈ। ਪਹਿਲਾਂ ਤਾਂ ਦੀਵਾਨਜੀ ਨੇ ਸਨਮਾਨਿਆ ਸੀ। ਪਰ ਹੁਣ ਪਤਾ ਨਹੀਂ ਕੀ ਹਾਲਾਤ ਹੈ। ਇਸ ਲਈ ਉਸ ਦੇ ਦਿਮਾਗ ਨੇ ਉਸ ਨੂੰ ਉਪਦੇਸ਼ ਦਿੱਤਾ ਕਿ ਇਸ ਪਦਵੀ ਦੀ ਇੱਛਾ ਅਤੇ ਕੋਸ਼ਿਸ਼ ਕੀਤੇ ਬਗੈਰ ਚੁੱਪਚਾਪ ਹੀ ਬੈਠਣਾ ਠੀਕ ਹੈ।

ਦੀਵਾਨਜੀ ਦੇ ਸਨਮਾਨ ਨਾਲ ਕੇਸ਼ਵ ਪਿੱਲੈ ਨੂੰ ਸੰਤੁਸ਼ਟੀ ਹੋਈ। ਇਸਦਾ ਮਤਲਬ ਇਹੋ ਨਹੀਂ ਕਿ ਇੰਨੀ ਹੀ ਉਨਤੀ ਚਾਹੀਦੀ ਹੈ। ਆਪਣੇ ਪਿੰਡ ਇਕ ਥਾਂ ਹੋਰ ਮਕਾਨ ਵੀ ਹੈ। ਮੁਵਾਟੂਪੁਸ਼ਾ ਦੀ ਜ਼ਮੀਨ ਦਾ ਅੱਧਾ ਹਿਸਾ ਬਗੀਚੇ ਵਿਚ ਬਦਲ ਗਿਆ ਹੈ। ਬਾਕੀ ਥਾਂ ਠੀਕ ਕੀਤੀ ਜਾ ਰਹੀ ਹੈ। ਹੱਥ ਵਿਚ ਕੁਝ ਰੁਪਿਆ ਵੀ ਹੈ। "ਪ੍ਰਸਿੱਧ ਕਰਮਚਾਰੀ" ਅਜਿਹੀ ਉਪਾਧੀ ਵੀ ਮਿਲੀ ਹੈ। ਪ੍ਰਸਿਧ ਹੋਣਾ ਵੀ ਖੁਸ਼ੀ ਦੀ ਗੱਲ ਹੈ ਨਾ? ਇਹੋ ਕੇਸ਼ਵ ਪਿੱਲੈ ਦਾ ਵਿਚਾਰ ਹੈ।

ਇਕ ਤਰ੍ਹਾਂ ਨਾਲ ਕਰਤਵ ਪਾਲਨ ਕਰਨ ਦਾ ਭਾਰ ਉਸ ਦੀ ਜ਼ਿੰਦਗੀ ਵਿਚ ਕਈ ਸਾਲਾਂ ਤੋਂ ਹੈ। ਉਹ ਵੀ ਸੰਤੁਸ਼ਟੀ ਦਾ ਇਕ ਸੰਕੇਤ ਹੈ। ਰੋਜ ਸ਼ਾਸਤਾ ਦੇ ਮੰਦਰ ਜਾ ਕੇ ਦਰਸ਼ਨ ਕਰਦਾ ਹੈ। ਸ਼ੇਖਰ ਨਿਵਾਸ ਵਿਚ ਰਾਤ ਗੁਜਾਰਦਾ ਹੈ। ਮਹੀਨੇ

ਵਿਚ ਇਕ ਵਾਰੀ ਘਰ ਜਾਂਦਾ ਹੈ। ਵਾਰ ਵਾਰ ਜੋਤਿਸ਼ੀ ਨੂੰ ਨਹੀਂ ਬੁਲਾਂਦਾ। ਉਹ ਹੁਣ ਬਹੁਤ ਸੁਖ ਦੀ ਨੀਂਦ ਸੌਂਦਾ ਹੈ।

ਕੇਸ਼ਵ ਪਿੱਲੈ ਕੋਈ ਪ੍ਰੀਵਰਤਨ ਚਾਹੁੰਦਾ ਵੀ ਨਹੀਂ, ਅਤੇ ਇਸ ਤਰ੍ਹਾਂ ਦਾ ਕੋਈ ਵਿਚਾਰ ਉਸ ਦੇ ਮਨ ਵਿਚ ਵੀ ਨਹੀਂ ਹੈ। ਇਕ ਹਫਤੇ ਦੀ ਛੁੱਟੀ ਲੈ ਕੇ ਉਹ ਆਪਣੇ ਪਿੰਡ ਅਤੇ ਮੁਵਾਟੂਪੁਸ਼ਾ ਗਿਆ। ਨਵੀਆਂ ਨਿਯੁੱਕਤੀਆਂ ਉਨ੍ਹਾਂ ਦਿਨਾਂ ਵਿਚ ਹੋਈਆਂ ਸਨ।

ਸਭ ਨੂੰ ਹੈਰਾਨ ਕਰਨ ਵਾਲੀ ਨਿਯੁੱਕਤੀ ਦਾ ਹੁਕਮ ਆਇਆ। ਉਸ ਦਿਨ ਸਵੇਰੇ ਹੀ ਕੇਸ਼ਵ ਪਿੱਲੈ ਵਾਪਸ ਆਇਆ ਸੀ। ਉਸ ਨੂੰ ਵਿਕਾਸ-ਵਿਭਾਗ ਦਾ ਸੈਕਟਰੀ ਨਿਯੁੱਕਤ ਕੀਤਾ ਗਿਆ ਹੈ। ਕੇਸ਼ਵ ਪਿੱਲੈ ਨੂੰ ਵੀ ਇਸ ਤੇ ਵਿਸ਼ਵਾਸ ਨਾ ਆਇਆ। ਇਕ ਪਲ ਲਈ ਉਹ ਉਸੇ ਤਰ੍ਹਾਂ ਹੀ ਬੈਠਾ ਰਿਹਾ।

ਕੇਸ਼ਵ ਪਿੱਲੈ ਦਾ ਨੱਚਣ ਨੂੰ ਦਿਲ ਕੀਤਾ। ਅਤੇ ਜ਼ੋਰ ਜ਼ੋਰ ਨਾਲ ਚੀਖਣ ਦੀ ਇੱਛਾ ਹੋਈ। ਉਸ ਘਰ ਵਿਚ ਰਸੋਈਏ ਮਾਤੂ ਪਿੱਲੈ ਨਾਂ ਦੇ ਆਦਮੀ ਤੋਂ ਸਿਵਾ ਹੋਰ ਕੋਈ ਨਹੀਂ ਸੀ। ਸਭ ਕੁਝ ਭੁਲਾ ਕੇ ਉਹ ਰਸੋਈ ਵੱਲ ਦੌੜਿਆ।

"ਮਾਤੂ ਪਿੱਲੈ ਕਿਸਮਤ, ਚੰਗੀ ਕਿਸਮਤ, ਮੈਨੂੰ ਵਿਕਾਸ ਵਿਭਾਗ ਦਾ ਸੈਕਟਰੀ ਨਿਯੁੱਕਤ ਕੀਤਾ ਗਿਆ ਹੈ।"

ਉਹ ਬੁੱਢਾ ਵਿਚਾਰਾ ਮੂੰਹ ਅੱਡੀ ਖੜ੍ਹਾ ਸੀ। ਉਸ ਦੀ ਸਮਝ ਵਿਚ ਕੁਝ ਨਾ ਆਇਆ। ਆਪਣੇ ਮਾਲਕ ਦੀ ਕਿਸਮਤ ਖੁੱਲ੍ਹੀ ਹੈ। ਇੰਨਾ ਹੀ ਉਹ ਸਮਝ ਸਕਿਆ। ਅਚਾਨਕ ਕੇਸ਼ਵ ਪਿੱਲੈ ਸ਼ਰਮਿੰਦਾ ਹੋ ਗਿਆ। ਇਸ ਤੋਂ ਪਹਿਲਾਂ ਉਹ ਮਾਤੂ ਪਿੱਲੈ ਨਾਲ ਅਜਿਹੀਆਂ ਗੱਲਾਂ ਨਹੀਂ ਸੀ ਕਰਦਾ। ਇਹ ਸ਼ਰਮ ਦੀ ਗੱਲ ਸੀ।

ਉਸ ਦੀ ਇਸ ਖੁਸ਼ੀ ਵਿਚ ਹਿੱਸਾ ਲੈਣ ਵਾਲਾ ਹੋਰ ਕੌਣ ਹੈ। ਕੋਈ ਨਹੀਂ। ਉਸ ਘਰ ਦੇ ਸਤੰਭ ਰੋਜ਼ ਵਾਂਗ ਚੁੱਪ ਖੜ੍ਹੇ ਨੇ। ਕੇਸ਼ਵ ਪਿੱਲੈ ਨੇ ਉਨ੍ਹਾਂ ਨੂੰ ਕਹਿਣਾ ਚਾਹਿਆ—"ਮੈਨੂੰ ਵਿਕਾਸ-ਵਿਭਾਗ ਵਿਚ ਸੈਕਟਰੀ ਨਿਯੁੱਕਤ ਕੀਤਾ ਗਿਆ ਹੈ।' ਅਚਾਨਕ ਉਸ ਨੂੰ ਕਾਤਰਯਨੀ ਯਾਦ ਆਈ। ਇਹ ਕੀ ਹੈ, ਕੀ ਉਸ ਦੀ ਸਮਝ ਵਿਚ ਆਏਗਾ? ਕੀ ਉਹ ਉਸ ਨਾਲ ਖੁਸ਼ ਹੋ ਸਕੇਗੀ? ਇਸ ਤਰ੍ਹਾਂ ਨੱਚਣ-ਕੁੱਦਣ ਅਤੇ ਸ਼ੋਰ ਮਚਾਣ ਲਈ! ਸ਼ਾਇਦ ਉਸ ਦਾ ਨੱਚਣਾ ਦੇਖਕੇ ਪੁੱਛੇਗੀ—'ਇਹ ਕੀ ਪਾਗਲਪਨ ਹੈ।"

ਪਿਛੋਂ ਕੇਸ਼ਵ ਪਿੱਲੈ ਨੂੰ ਕਈ ਲੋਕ ਯਾਦ ਆਏ। ਹਰੀਹਰ ਆਯਰ, ਗੋਵਿੰਦਨ ਨਾਇਰ, ਪ੍ਰਭਾਕਰਨ ਨਾਇਰ, ਮਾਤਯੂ, ਮਾਤੇਵਨ ਪਿੱਲੈ! ਉਨ੍ਹਾਂ ਨੇ ਉਸ ਨੂੰ ਇਕ ਵੇਰ ਹਾਰਦਿਕ ਵਧਾਈ ਦਿੱਤੀ ਸੀ। ਪਰ ਕੀ ਉਹ ਖੁਸ਼ ਹੋ ਸਕਣਗੇ? ਸੰਭਵ ਨਹੀਂ। ਤਾਂ ਵੀ ਉਹ ਸੰਤੁਸ਼ਟ ਹੋਣਗੇ। ਕੇਸ਼ਵ ਪਿੱਲੈ ਨੂੰ ਆਪਣੀ ਇੱਜਤ ਦੀ ਯਾਦ ਆਈ। ਜਿਸ ਤਰ੍ਹਾਂ ਉਹ ਮਾਤੂ ਪਿੱਲੈ ਨੂੰ ਆਪਣਾ ਆਪ ਭੁੱਲ ਕੇ ਕਹਿ ਗਿਆ, ਇਸ ਤਰ੍ਹਾਂ ਉਹ ਇਨ੍ਹਾਂ ਨੀਵੀਂ ਪਦਵੀ ਵਾਲੇ ਕ੍ਰਮਚਾਰੀਆਂ ਨੂੰ ਕੁਝ ਨਹੀਂ ਕਹੇਗਾ। ਉਸ ਨੂੰ ਨੱਚਣ ਲਈ ਬਰਾਬਰ ਦੇ ਲੋਕ ਹੀ ਚਾਹੀਦੇ ਨੇ।

ਤਕੰਮਾ!

ਟੈਲੀਫੋਨ ਦੀ ਘੰਟੀ ਸੁਣ ਕੇ ਉਹ ਦੌੜਿਆ। ਰਸੀਵਰ ਹੱਥ 'ਚ ਲਿਆ। ਚੀਫ਼ ਸੈਕਟਰੀ ਦੀ ਪਤਨੀ ਬੋਲ ਰਹੀ ਸੀ। ਉਨ੍ਹਾਂ ਨੇ ਕੇਸ਼ਵ ਪਿੱਲੇ ਨੂੰ ਵਧਾਈ ਦਿੱਤੀ। ਇਹ ਕੇਵਲ ਜ਼ੁਬਾਨੀ ਵਧਾਈ ਨਹੀਂ ਸੀ ਸਗੋਂ ਹਾਰਦਿਕ ਅਭਿਨੰਦਨ ਸੀ। ਕੇਸ਼ਵ ਪਿੱਲੇ ਨੇ ਨਿਮਰਤਾ ਨਾਲ ਕਿਹਾ ਕਿ ਉਸ ਦੀ ਇਸ ਉਨਤੀ ਦਾ ਕਾਰਨ ਉਹ ਹੀ ਹਨ।

ਪਰ ਉਸ ਦੀ ਖੁਸ਼ੀ ਦਾ ਪਾਰਾਵਾਰ ਉਸ ਦੀ ਸਮਝ ਵਿਚ ਨਹੀਂ ਆਇਆ। ਇਸ ਪਦ ਲਈ ਪਤਾ ਨਹੀਂ ਕਿੰਨੇ ਆਦਮੀਆਂ ਨੇ ਕੀ ਕੀ ਯਤਨ ਕੀਤੇ ਸਨ, ਪਰ ਕਿਸੇ ਨੂੰ ਸਫਲਤਾ ਨਾ ਮਿਲੀ। ਮੈਂ ਸਭ ਨੂੰ ਟੈਲੀਫੋਨ ਤੇ ਦੱਸ ਦਿਆਂ ਤਾਂ ਕਿਵੇਂ ਰਹੇ ? ਉਨ੍ਹਾਂ ਨੂੰ ਪਤਾ ਲੱਗ ਗਿਆ ਹੋਵੇਗਾ। ਫਿਰ ਵੀ ਅਲੈਗਜ਼ੈਂਡਰ, ਜੀ. ਐਨ. ਨਾਇਰ ਅਤੇ ਤੰਬੀ ਨੂੰ ਟੈਲੀਫੋਨ ਤੇ ਜ਼ਰੂਰ ਦੱਸਣਾ ਚਾਹੀਦਾ ਹੈ। ਇਸ ਵਿਚ ਉਸ ਨੂੰ ਵਿਸ਼ੇਸ ਖੁਸ਼ੀ ਮਿਲੇਗੀ। ਇਸ ਵਿਚ ਇਕ ਤਰ੍ਹਾਂ ਦਾ ਚੈਨ ਵੀ ਮਿਲਿਆ ਹੋਇਆ ਹੈ। ਦੀਵਾਨਜੀ ਦਾ ਦੋਸਤ ਕਿੱਥੇ ਹੈ ? ਵਾਇਸਰਾਏ ਦੀ ਸਿਫ਼ਾਰਸ਼ ਕਿੱਥੇ ਹੈ। ਇਹ ਸਭ ਕੁਝ ਪੁੱਛਣ ਦਾ ਵਕਤ ਹੈ। ਉਸ ਵਕਤ ਉਨ੍ਹਾਂ ਦੀ ਕੀ ਹਾਲਤ ਹੋਵੇਗੀ।

ਇਕਦਮ ਟੈਲੀਫੋਨ ਦੀ ਘੰਟੀ ਸੁਣਾਈ ਦਿੱਤੀ। ਇਹ ਭਗਤੀਵਿਲਾਸ ਦਾ ਟੈਲੀਫੋਨ ਸੀ। ਕੇਸ਼ਵ ਪਿੱਲੈ ਨੂੰ ਦੀਵਾਨਜੀ ਬੁਲਾ ਰਹੇ ਨੇ।

ਉਸ ਦਾ ਉਬਲਦਾ ਹੋਇਆ ਜੋਸ਼ ਇਕ ਪਲ ਠੰਢਾ ਪੈ ਗਿਆ। ਪਲ ਕੁ ਮਗਰੋਂ ਕਾਰ ਆਈ। ਅਗਲੇ ਪਲ ਉਹ ਉਥੋਂ ਤੁਰ ਪਿਆ।

ਉਹ ਡਰ ਗਿਆ, ਆਖਰ ਕਿਉਂ ਬੁਲਾਇਆ ? ਮਾਰਨ ਲਈ ਬੁਲਾਇਆ ਹੈ, ਜਾਂ ਉਨਤੀ ਲਈ। ਜੇ ਕੋਈ ਸ਼ਬਦ ਮੂੰਹੋ ਗਲਤ ਨਿਕਲ ਗਿਆ ਤਾਂ ਸਭ ਕੁਝ ਖਤਮ ਹੋ ਜਾਵੇਗਾ। ਅੱਜ ਮੈਨੂੰ ਵਿਕਾਸ ਵਿਭਾਗ ਦੇ ਸੈਕਟਰੀ ਵਜੋਂ ਨਿਯੁੱਕਤ ਕੀਤਾ ਗਿਆ ਹੈ। ਅਜਿਹਾ ਹੁਕਮ ਬਾਹਰ ਆਇਆ ਹੈ। ਮਗਰੋਂ ਉਨ੍ਹਾਂ ਨੂੰ ਖਿਆਲ ਆਇਆ ਹੋਵੇਗਾ ਕਿ ਕੁਝ ਪ੍ਰੀਵਰਤਨ ਕਰਨਾ ਹੈ। ਦੀਵਾਨਜੀ ਇੰਨੇ ਹੰਢੇ-ਵਰਤੇ ਆਦਮੀ ਨੇ ਕਿ ਕੋਲ ਬੁਲਾ ਨੇ ਗੱਲਾਂ ਕਰਦੇ ਕਰਦੇ ਮੂਰਖ ਬਣਾ ਦੇਂਦੇ ਨੇ। ਇਸ ਤਰ੍ਹਾਂ ਮੂਰਖ ਅਤੇ ਨਿਕੰਮਾ ਸਿੱਧ ਕਰਕੇ ਹੁਕਮ ਰੱਦ ਕਰਨ ਲਈ ਬੁਲਾਇਆ ਹੈ ਕੀ ? ਕੇਸ਼ਵ ਪਿੱਲੇ ਦੇ ਦਿਮਾਗ਼ ਵਿਚ ਵਿਚਾਰ ਘੁੰਮ ਗਿਆ। ਰਾਤ ਦੀ ਰੋਟੀ ਨਾ ਮਿਲਣ ਵਾਲੇ ਗ਼ਰੀਬ ਨੂੰ ਜਗਾ ਕੇ ਖਾਣਾ ਪਰੋਸ ਕੇ, ਮਗਰੋਂ ਖਾਣਾ ਖੋਹ ਲਿਆ ਜਾਵੇ, ਜੇ ਇੰਜ ਹੋਇਆ ਤਾਂ।

ਕੇਸ਼ਵ ਪਿੱਲੈ ਦਾ ਮਨ ਤੇ ਹਿਰਦਾ ਧਰਮ ਸ਼ਾਸ਼ਤਰਾਂ ਵਿਚ ਲੀਨ ਹੋ ਗਿਆ। ਅੱਜ ਕਲ੍ਹ ਕੇਸ਼ਵ ਪਿੱਲੇ ਜੋਤਸ਼ੀ ਨੂੰ ਵੀ ਕੁਝ ਨਹੀਂ ਪੁੱਛਦਾ। ਉਸ ਵਕਤ ਵੀ ਕਿੱਟੂ ਮਾਮੇ ਦੇ ਸ਼ਬਦ ਕੰਨਾਂ ਵਿਚ ਗੂੰਜਣ ਲੱਗੇ, "ਉਹ ਭਾਗਾਂਵਾਲੀ ਹੈ !"

ਉਸ ਨੂੰ ਸਵੈਭਰੋਸਾ ਹੋਇਆ। ਇਸ ਪਦਵੀ ਦੀ ਉਸ ਨੇ ਇੱਛਾ ਨਹੀਂ ਕੀਤੀ ਸੀ। ਇਹ ਹੱਥ ਆ ਗਈ। ਫਿਰ ਵੀ ਜੇ ਹੱਥੋਂ ਜਾਂਦੀ ਹੈ, ਪਈ ਜਾਵੇ ਨਹੀਂ ਤਾਂ ਹੋਰ ਕੀ ਕਰਾਂ ? ਪਰ ਜੇ ਅਜਿਹਾ ਹੋਇਆ ਤਾਂ ਇਹ ਸਹਿਨ ਕਰਨ ਦੀ ਤਾਕਤ ਉਸ ਵਿਚ ਨਹੀਂ ਹੈ।

ਉਸ ਨੇ ਸਿਰਫ਼ ਮਾਤੂ ਪਿੱਲੇ ਨੂੰ ਆਪਣੀ ਉਮੰਗ ਦਾ ਪਾਗਲਪਨ ਦਿਖਾਇਆ ਸੀ। ਸਿਰਫ਼ ਉਸ ਨੇ ਹੀ ਵੇਖਿਆ। ਸਤੰਭ ਸ਼ਾਇਦ ਪ੍ਰਾਜਿਤ ਹੋਣ ਦੇ ਕਾਰਨ ਮੇਰਾ ਮਜ਼ਾਕ ਉਡਾਣਗੇ। ਚੰਗਾ ਹੀ ਹੋਇਆ ਕਿ ਮੈਂ ਅਲੈਗਜੈਂਡਰ ਅਤੇ ਜੀ.ਐਨ. ਨਾਇਰ ਨੂੰ ਕੁਝ ਨਹੀਂ ਕਿਹਾ। ਭਗਵਤੀ ਕੁੱਟੀ ਅੰਮਾਂ ਅਜਿਹਾ ਸੁਣ ਕੇ ਦੁੱਖੀ ਹੋਵੇਗੀ।

ਨਹੀਂ ਅਜਿਹਾ ਕਦੇ ਨਹੀਂ ਹੋਵੇਗਾ। ਧਰਮ ਸ਼ਾਸ਼ਤਰ ਅਜਿਹਾ ਕਦੇ ਨਹੀਂ ਕਰਨਗੇ। ਕਾਤਰਯਨੀ ਦੀ ਕਿਸਮਤ ਮੇਰਾ ਸਾਥ ਦੇਵੇਗੀ।

ਦੀਵਾਨਜੀ ਸਾਹਮਣੇ ਬਗ਼ੈਰ ਲੜਖੜਾਏ ਜਾਣਾ ਉਸ ਲਈ ਅਸੰਭਵ ਸੀ। ਦੀਵਾਨਜੀ ਦੇ ਚਿਹਰੇ ਦਾ ਭਾਵ ਤਸੱਲੀ ਦੇਣ ਵਾਲਾ ਸੀ। ਪਰ ਆਤਮਾ ਨੂੰ ਚੋਟ ਮਾਰਨ ਵਾਂਗ ਕੇਸ਼ਵ ਪਿੱਲੈ ਉਨ੍ਹਾਂ ਨਾਲ ਨਜ਼ਰਾਂ ਨਾ ਮਿਲਾ ਸਕਿਆ।

ਦੀਵਾਨਜੀ ਨੇ ਪੁੱਛਿਆ, "ਨਿਯੁੱਕਤੀ ਦੇ ਹੁਕਮ ਦਾ ਪਤਾ ਲੱਗ ਗਿਆ ਨਾ ?"

ਕੇਸ਼ਵ ਪਿੱਲੈ ਨੇ ਨਿਮਰਤਾ ਨਾਲ ਕਿਹਾ, "ਜੀ ਹਾਂ।"

ਪਲ ਕੁ ਮਗਰੋਂ ਉਨ੍ਹਾਂ ਨੇ ਕਿਹਾ, "ਇਹ ਤੇਰੀ ਰਿਪੋਰਟ ਦੇ ਆਧਾਰ ਤੇ ਹੀ ਕੀਤਾ ਗਿਆ ਹੈ। ਸਰਕਾਰ ਦੇ ਹੁਕਮਾਂ ਨੂੰ ਸਭ ਤੋਂ ਚੰਗੀ ਤਰ੍ਹਾਂ ਅਤੇ ਤੁਰੰਤ ਲਾਗੂ ਕਰਨ ਦੀਆਂ ਕੁਝ ਗੱਲਾਂ ਦੀ ਜ਼ਿੰਮੇਦਾਰੀ ਤੈਨੂੰ ਦਿੱਤੀ ਜਾਂਦੀ ਹੈ। ਆਪਣੇ ਕੰਮ ਦੀ ਜ਼ਿਮੇਦਾਰੀ ਦਾ ਮੱਹਤਵ ਤੈਨੂੰ ਚੰਗੀ ਤਰ੍ਹਾਂ ਪਤਾ ਹੋਵੇਗਾ।"

ਕੇਸ਼ਵ ਪਿੱਲੈ ਨੇ ਧਿਆਨ ਨਾਲ ਸਭ ਕੁਝ ਸੁਣ ਕੇ ਕਿਹਾ :

"ਜੀ ਹਾਂ, ਮੈਂ ਜਾਣਦਾ ਹਾਂ।"

ਦੀਵਾਨਜੀ ਨੇ ਕਿਹਾ, "ਠੀਕ ਹੈ, ਤੇਰੇ ਰਸਤੇ ਵਿਚ ਕੋਈ ਰੁਕਾਵਟ ਨਹੀਂ ਆਏਗੀ। ਜਿੰਨਾ ਰੁਪਿਆ ਤੈਨੂੰ ਚਾਹੀਦਾ ਹੋਇਆ ਮਿਲੇਗਾ। ਕਿਸੇ ਤਰ੍ਹਾਂ ਦੀ ਦੇਰ ਜਾਂ ਸੰਕੇਤਕ ਰੁਕਾਵਟ ਨਹੀਂ ਹੋਵੇਗੀ। ਸਮਝ ਲਓ, ਇਕ ਬਲੈਂਕ ਚੈਕ ਤੁਹਾਨੂੰ ਦੇ ਰਿਹਾ ਹਾਂ। ਆਪਣੀ ਸਮਝਦਾਰੀ ਨਾਲ, ਸਭ ਕਰਨਾ।"

ਇਸ ਤੋਂ ਇਲਾਵਾ ਦੀਵਾਨਜੀ ਨੇ ਹੋਰ ਕੁਝ ਨਹੀਂ ਸੀ ਕਹਿਣਾ। ਉਨ੍ਹਾਂ ਨੇ ਕੇਸ਼ਵ ਪਿੱਲੈ ਨੂੰ ਜਾਣ ਦੀ ਆਗਿਆ ਦੇ ਦਿੱਤੀ। ਕੇਸ਼ਵ ਪਿੱਲੈ ਨੇ ਸੁੱਖ ਦਾ ਸਾਹ ਲਿਆ। ਇਸ ਵਿਚ ਸ਼ੱਕ ਹੈ, ਕਿ ਦੀਵਾਨਜੀ ਦੀ ਗੱਲ ਦਾ ਭਾਵ ਉਸ ਦੀ ਸਮਝ ਵਿਚ ਆਇਆ ਜਾਂ ਨਹੀਂ। ਬਾਹਰ ਆਉਂਦੇ ਵਕਤ, ਪ੍ਰਾਈਵੇਟ ਸੈਕਟਰੀ ਖੁੱਲ੍ਹੇ ਮਨ ਨਾਲ ਉਸ ਨੂੰ ਵਧਾਈ ਦੇਣ ਲਈ ਖੜ੍ਹਾ ਸੀ।

ਉਮੰਗ ਨਾਲ ਭਰਿਆ, ਕੇਸ਼ਵ ਪਿੱਲੈ ਵਾਪਸ ਆਇਆ। ਇਸ ਪ੍ਰਾਂਤ ਵਿਚ ਇੰਨਾ ਕਿਸਮਤ ਦਾ ਬਲੀ ਹੋਰ ਕੌਣ ਹੈ ? ਉੱਥੇ ਮੂੰਕਨੀ ਪਹਾੜ ਉਸ ਨੂੰ ਬੁਲਾ ਰਿਹਾ ਹੈ। ਕਿਉਂ ? ਉਸ ਤੇ ਚੜ੍ਹ ਕੇ ਦੁਨੀਆਂ ਨੂੰ ਇਹ ਸਵਾਲ ਪੁੱਛਣ ਲਈ। "ਮੈਂ ਹਾਂ" ਇਹ ਉੱਤਰ ਦੇਣ ਵਾਲਾ ਕੋਈ ਆਦਮੀ ਇੱਥੇ ਹੋਵੇਗਾ। ਨਹੀਂ।

ਦੁਨੀਆਂ ਕਿੰਨੀ ਹੁਸੀਨ ਹੈ ! ਹਰ ਥਾਂ ਖੁਸ਼ੀ ਤੇ ਨਾਚ। ਦੁਕਾਨ ਦੇ ਥੜੇ ਤੇ ਬੈਠਣ ਵਾਲੇ ਲੋਫ਼ਰ ਲੜਕੇ ਵੀ ਹੱਸਦੇ ਨੇ। ਸਿਰ ਤੇ ਟੋਕਰੀ ਚੁੱਕੀ ਸਬਜ਼ੀ ਵਾਲੀ, ਮੋਢੇ ਤੇ ਕਹੀ ਚੁੱਕੀ ਜਾਣ ਵਾਲੇ ਉਸ ਆਦਮੀ ਨੂੰ ਕੀ ਕਹਿ ਰਹੀ ਹੈ ? ਜ਼ਰੂਰ ਕੋਈ ਮਜ਼ੇਦਾਰ ਗੱਲ ਹੋਵੇਗੀ। ਉਹ ਵੀ ਹੱਸਦੇ ਹਨ। ਦੁਕਾਨਾਂ ਵਿਚ ਬਹੁਤ ਲੋਕ ਜੁੜੇ

ਹੋਏ ਹਨ । ਉਹ ਦਿਨ ਉਸ ਨੂੰ ਕਿਸੇ ਤਿਉਹਾਰ ਦਾ ਦਿਨ ਲੱਗਿਆ । ਉਸ ਤਿਉਹਾਰ ਨੂੰ ਮਨਾਣ ਲਈ ਉਹ ਚੀਜ਼ਾਂ ਖ਼ਰੀਦ ਰਹੇ ਹਨ ।

ਕੇਸ਼ਵ ਪਿੱਲੈ ਘਰ ਪਹੁੰਚਿਆ । ਉਹ ਉੱਥੇ ਚੁੱਪ ਕਰਕੇ ਨਾ ਬੈਠ ਸਕਿਆ । ਇੰਜ ਉਮੰਗ ਅਤੇ ਅਨੰਦ ਵੱਧ ਰਿਹਾ ਹੈ । ਇਸ ਵਿਚ ਹਿੱਸੇਦਾਰ ਹੋਰ ਕੌਣ ਹੈ ? ਕਿੱਥੇ ਜਾਣਾ ਹੈ ? ਉਸ ਨੇ ਟੈਲੀਫ਼ੂਨ ਤੇ ਸ਼ੇਖਰ ਨਿਵਾਸ ਦਾ ਨੰਬਰ ਮਿਲਾਇਆ ।

ਭਗੀਰਥੀ ਅੰਮਾਂ ਨੇ ਉੱਤਰ ਦਿੱਤਾ—ਤਕੰਮਾ ਉੱਥੇ ਨਹੀਂ ਸੀ । ਉਸ ਦਿਨ ਦਫ਼ਤਰ ਬੰਦ ਸੀ । ਪਰ ਕਿਧਰੇ ਗਈ ਹੈ । ਪਤਾ ਨਹੀਂ ਕਿ ਕਿੱਥੇ ਗਈ ਹੈ ।

ਕੇਸ਼ਵ ਪਿੱਲੈ ਨੇ ਕਿਹਾ, "ਇਕ ਖੁਸ਼ਖ਼ਬਰੀ ਹੈ । ਮੈਨੂੰ ਵਿਕਾਸ ਵਿਭਾਗ ਵਿਚ ਸੈਕਟਰੀ ਨਿਯੁੱਕਤ ਕੀਤਾ ਗਿਆ ਹੈ ।" ਭਗੀਰਥੀ ਅੰਮਾਂ ਦੀ ਸਮਝ ਵਿਚ ਕੁਝ ਨਾ ਆਇਆ । ਉਸ ਨੇ ਪੁੱਛਿਆ, "ਇਹ ਕਿਹੜੀ ਨੌਕਰੀ ਹੈ ਪਿੱਲੈ ?" ਕੇਸ਼ਵ ਪਿੱਲੈ ਕੁਝ ਨਾ ਬੋਲਿਆ । ਉਸ ਨੇ ਰਸੀਵਰ ਰੱਖ ਦਿੱਤਾ ।

ਤਕੰਮਾ ਨੂੰ ਪਤਾ ਹੋਵੇਗਾ ਕਿ ਇਹ ਕਿਹੜੀ ਨੌਕਰੀ ਹੈ । ਦੀਵਾਨਜੀ ਨੇ ਇਕ ਬਲੈਂਕ ਚੈਕ ਦਿੱਤਾ ਹੈ, ਅਜਿਹਾ ਕਹੇ ਤਾਂ ਉਸ ਨੂੰ ਉਸ ਦਾ ਅਰਥ ਪਤਾ ਹੋਵੇਗਾ । ਪਰ ਬਦਮਾਸ਼ ਕਿਧਰੇ ਗਈ ਹੈ ।

ਉਸ ਨਿੱਕੇ ਜਿਹੇ ਘਰ ਵਿਚ ਨਾ ਬੈਠ ਸਕਣ ਕਾਰਨ ਉਹ ਬੱਘੀ ਤੇ ਸਵਾਰ ਹੋ ਕੇ ਬਾਹਰ ਨਿਕਲ ਗਿਆ । ਸਾਰਾ ਦਿਨ ਉਹ ਬੱਘੀ ਨੂੰ ਪੂਰੇ ਸ਼ਹਿਰ ਵਿਚ ਦੌੜਾਂਦਾ ਰਿਹਾ । ਸਮੁੰਦਰ ਤੱਟ ਤੇ ਹੀ ਥੋੜ੍ਹੀ ਦੇਰ ਰੁਕਿਆ । ਜਦ ਬੱਘੀ ਵਾਲੇ ਨੇ ਕਿਹਾ ਕਿ ਘੋੜੇ ਨੂੰ ਆਰਾਮ ਚਾਹੀਦਾ ਹੈ, ਤਾਂ ਉਸ ਨੇ ਜੁਆਬ ਦਿੱਤਾ ਇਸ ਨੂੰ ਮਰਨ ਦੇਓ । ਉਸ ਨੇ ਇਕ ਕਾਰ ਖਰੀਦਣ ਦਾ ਫੈਸਲਾ ਕੀਤਾ ।

ਸ਼ਾਮ ਨੂੰ ਵਸੂ ਤੇਕਾਟ ਦੇ ਰਾਮ ਵਰਮਾ ਕੱਲਬ ਅਗੋਂ ਉਸ ਦੀ ਬੱਘੀ ਜਾ ਰਹੀ ਸੀ । ਵਿਭਾਗ ਦੇ ਸੰਚਾਲਕ, ਸੈਕਟਰੀ ਅਤੇ ਉਨ੍ਹਾਂ ਦੀਆਂ ਪਤਨੀਆਂ ਉੱਥੇ ਹੋਣਗੀਆਂ । ਉਹ ਇਮਾਰਤ ਅਤੇ ਉਸ ਦੇ ਚੁਫੇਰੇ ਦਾ ਮੈਦਾਨ ਚਾਨਣ ਨਾਲ ਚਮਕ ਰਿਹਾ ਸੀ । ਕੇਸ਼ਵ ਪਿੱਲੈ ਨੇ ਉਸ ਅੰਦਰ ਜਾਣ ਲਈ ਘੋੜੇ ਵਾਲੇ ਨੂੰ ਹੁਕਮ ਦਿੱਤਾ ।

ਕੇਸ਼ਵ ਪਿੱਲੈ ਕਲੱਬ ਦਾ ਮੈਂਬਰ ਨਹੀਂ ਹੈ । ਉਸ ਦਾ ਮੈਂਬਰ ਬਨਣ ਲਈ ਸੈਕਟਰੀ ਕਈ ਸਾਲਾਂ ਤੋਂ ਉਸ ਤੇ ਜ਼ੋਰ ਦੇ ਰਹੇ ਨੇ । ਪਰ ਉਹ ਮੈਂਬਰ ਨਹੀਂ ਸੀ ਬਣਿਆ । ਉਸ ਨੇ ਕਿਹਾ ਕਿ ਇਹ ਵੱਡੇ ਵੱਡੇ ਕ੍ਰਮਚਾਰੀਆਂ ਦਾ ਕਲੱਬ ਹੈ । ਕਿੰਨੇ ਸਾਲਾਂ ਤੋਂ ਕੇਸ਼ਵ ਪਿੱਲੈ ਵੀ ਤ੍ਰਿਵੇਂਦਰਮ ਵਿਚ ਇਕ ਪ੍ਰਮੁੱਖ ਕ੍ਰਮਚਾਰੀ ਹੈ । ਫਿਰ ਵੀ ਉਸ ਦਾ ਕਹਿਣਾ ਹੈ ਕਿ ਉਹ ਉਂਜ ਹੀ ਅਜਿਹਾ ਬਣ ਗਿਆ ਹੈ । ਇਹ ਕਲੱਬ ਵੱਡੇ ਵੱਡੇ ਕ੍ਰਮਚਾਰੀ ਬਨਣ ਲਈ ਪੈਦਾ ਹੋਏ ਮਹਾਨ ਵਿਅਕਤੀਆਂ ਲਈ ਹੈ । ਉੱਥੇ ਲਈ ਉਹ ਛੋਟਾ ਹੈ । ਇਸ ਲਈ ਅੱਜ ਤਕ ਉਸ ਦਾ ਮੈਂਬਰ ਨਹੀਂ ਬਣਿਆ ।

ਬਾਗ਼ ਵਿਚ ਇਧਰ ਉਧਰ ਤਿੰਨ ਚਾਰ ਟੋਲੀਆਂ ਬੈਠੀਆਂ ਗੱਲਾਂ ਕਰ ਰਹੀਆਂ ਹਨ । ਕੁਝ ਦੂਰੀ ਤੇ ਦੋ ਟੋਲੀਆਂ ਟੈਨਿਸ ਖੇਡ ਰਹੀਆਂ ਹਨ । ਅੰਦਰ ਅਫ਼ਸਰਾਂ ਦੀਆਂ ਬੀਵੀਆਂ ਹਨ । ਉਹ ਕੈਰਮ ਖੇਡ ਰਹੀਆਂ ਹਨ । ਕੁਝ ਟੇਬਲ-ਟੈਨਸ ਖੇਡ

ਰਹੀਆਂ ਹਨ। ਦੂਸਰੀ ਮੰਜ਼ਿਲ ਤੇ ਵੀ ਕੁਝ ਆਦਮੀ ਹਨ। ਉਹ ਸ਼ਾਮ ਦਾ ਖਾਣਾ ਖਾ ਰਹੇ ਹਨ। ਲੰਬੇ ਕੁੜਤੇ ਤੇ ਟੋਪੀਆਂ ਪਹਿਨੀ ਨੌਕਰ ਦੌੜ-ਭਜ ਕਰ ਰਹੇ ਹਨ। ਜ਼ਰੂਰ ਉਨ੍ਹਾਂ ਲੋਕਾਂ ਦੀ ਗੱਲਬਾਤ ਦਾ ਵਿਸ਼ਾ ਕੇਸ਼ਵ ਪਿੱਲੈ ਦੀ ਉੱਨਤੀ ਹੋਵੇਗੀ।

ਘੋੜੇ ਦੇ ਆਗਮਨ ਨੇ ਅੰਦਰ ਬੈਠੀਆਂ ਤ੍ਰੀਮਤਾਂ ਦੇ ਨਾਲ ਨਾਲ ਸਾਰਿਆਂ ਦਾ ਧਿਆਨ ਖਿਚਿਆ। ਕੇਸ਼ਵ ਪਿੱਲੈ ਹੇਠਾਂ ਉਤਰਿਆ ਤਾਂ ਸਭ ਨੇ ਪਹਿਚਾਣ ਲਿਆ। ਇਹ ਇਕ ਘਟਨਾ ਸੀ। ਪਲ ਛਿਣ ਵਿਚ ਹੀ, ਤ੍ਰੀਮਤਾਂ ਦੇ ਨਾਲ ਕੈਰਮ ਖੇਡਣ ਵਾਲੇ ਉਸ ਦੇ ਚੁਫੇਰੇ ਖੜ੍ਹੇ ਹੋ ਗਏ। ਉਸ ਦਿਨ ਤ੍ਰਿਵੇਂਦਰਮ ਵਿਚ ਗੱਲਬਾਤ ਦਾ ਵਿਸ਼ਾ ਕੇਸ਼ਵ ਪਿੱਲੈ ਹੀ ਹੈ। ਉਨ੍ਹਾਂ ਲੋਕਾਂ ਵਿਚ ਘਿਰਨ ਨਾਲ ਕੇਸ਼ਵ ਪਿੱਲੈ ਨੂੰ ਕੋਈ ਪ੍ਰੇਸ਼ਾਨੀ ਨਾ ਹੋਈ। ਉਸ ਅਸੀਮ ਅਨੰਦ ਵਿਚ ਉਸ ਨੂੰ ਅਭਿਮਾਨ ਦਾ ਅਹਿਸਾਸ ਹੋਇਆ। ਸਾਰੇ ਲੋਕੀਂ ਹੱਥ ਮਿਲਾ ਕੇ ਉਸ ਨੂੰ ਵਧਾਈਆਂ ਦੇ ਰਹੇ ਸਨ। ਉਸ ਨੇ ਸਾਰਿਆਂ ਦਾ ਹੱਸ ਕੇ ਧੰਨਵਾਦ ਕੀਤਾ।

ਕਲੱਬ ਸੈਕਟਰੀ ਤੋਸਮ ਨੇ ਇਸ ਮੌਕੇ ਦਾ ਲਾਭ ਉਠਾ ਕੇ ਕੇਸ਼ਵ ਪਿੱਲੈ ਨੂੰ ਕਿਹਾ, "ਹੁਣ ਇਸ ਸ਼ੁਭ ਮਹੂਰਤ ਵਿਚ ਮੈਂਬਰ ਬਣ ਸਕਦੇ ਹੋ ?"

ਇਕ ਮੁਸਕਾਨ ਸੁੱਟਦੇ ਹੋਏ ਕੇਸ਼ਵ ਪਿੱਲੈ ਨੇ ਮਨਜ਼ੂਰੀ ਦੇ ਦਿੱਤੀ। ਉੱਥੇ ਬੈਠੇ ਸਾਰੇ ਲੋਕਾਂ ਨੂੰ ਕੇਸ਼ਵ ਪਿੱਲੈ ਨਹੀਂ ਸੀ ਜਾਣਦਾ। ਤੋਸਮ ਨੇ ਉਨ੍ਹਾਂ ਨਾਲ ਵਾਕਫੀ ਕਰਾਈ। ਉਸ ਮਗਰੋਂ ਤੋਸਮ ਨੇ ਕਿਹਾ, "ਇੱਥੇ ਦੀਆਂ ਮੈਂਬਰ ਤ੍ਰੀਮਤਾਂ ਵੀ ਨੇ।" ਇਹ ਨਹੀਂ ਕਿਹਾ ਜਾ ਸਕਦਾ ਕਿ ਕੇਸ਼ਵ ਪਿੱਲੈ ਨੂੰ ਥੋੜ੍ਹੀ ਜਿੰਨੀ ਵੀ ਪ੍ਰੇਸ਼ਾਨੀ ਨਹੀਂ ਹੋਈ। ਉਸ ਦੀ ਮੁਸਕਾਨ ਉਸ ਪ੍ਰੇਸ਼ਾਨੀ ਕਾਰਨ ਥੋੜ੍ਹੀ ਜਿਹੀ ਦਿਲਚਸਪ ਹੋ ਗਈ।

"ਮੇਰੀ ਪਤਨੀ ਇੱਥੇ ਨਹੀਂ ਹੈ। ਹੁੰਦੀ ਵੀ, ਤਾਂ ਵੀ ਉਹ ਕਲੱਬ ਵਿਚ ਭਾਗ ਲੈਣ ਵਾਲੀ ਨਹੀਂ ਹੈ। ਉਹ ਸਿਰਫ਼ ਪੇਂਡੂ ਹੈ।"

ਕੇਸ਼ਵ ਪਿੱਲੈ ਨੇ ਦੇਖਿਆ ਕਿ ਅਸਿਸਟੈਂਟ ਸੈਕਟਰੀ ਕ੍ਰਿਸ਼ਨ ਪਿੱਲੈ ਦੀ ਪਤਨੀ ਅਤੇ ਸੁਪਰਨਟੈਂਡੈਂਟ ਗੌਰੀ ਅੰਮਾਂ ਆਪਸ ਵਿਚ ਨਜ਼ਰਾਂ ਮਿਲਾ ਕੇ ਭੇਦ ਭਰਿਆ ਹਾਸਾ ਹੱਸ ਰਹੀਆਂ ਹਨ। ਜ਼ਰੂਰ ਹੀ ਉਨ੍ਹਾਂ ਨੂੰ ਤਕੰਮਾ ਦੀ ਕਹਾਣੀ ਯਾਦ ਆ ਗਈ ਹੋਵੇਗੀ।

ਸਰਕਾਰੀ ਸੈਕਟਰੀ ਜੋਣ ਨੇ ਪੁੱਛਿਆ, "ਦੀਵਾਨਜੀ ਨੂੰ ਦੇਖਿਆ ?"

ਕੇਸ਼ਵ ਪਿੱਲੈ ਨੇ ਕਿਹਾ, "ਹਾਂ ਦੇਖਿਆ। ਅੱਜ ਸਵੇਰੇ ਹੀ ਮੈਂ ਪਿੰਡ ਤੋਂ ਵਾਪਸ ਆਇਆ ਹਾਂ। ਇਕ ਹਫਤੇ ਦੀ ਛੁੱਟੀ ਤੇ ਸਾਂ। ਸਵੇਰੇ ਆਉਂਦੇ ਹੀ ਭਗਤੀ ਵਿਲਾਸ ਨੇ ਟੈਲੀਫੂਨ ਤੇ ਬੁਲਾਇਆ।" ਉਸ ਨੂੰ ਲੱਗਿਆ ਜਿਵੇਂ ਕੋਈ ਵੀ ਉਸ ਦੀ ਗੱਲ ਤੇ ਵਿਸ਼ਵਾਸ ਨਹੀਂ ਕਰ ਰਿਹਾ ਹੈ। ਉਦੋਂ ਹੀ ਸੈਕਟਰੀ ਜੀ.ਐਨ. ਨਾਇਰ, ਅਲੈਗਜ਼ੈਂਡਰ ਅਤੇ ਤੰਬੀ ਉਤਲੀ ਮੰਜਿਲ ਤੋਂ ਹੇਠਾਂ ਆਏ। ਉਨ੍ਹਾਂ ਦੇ ਹੱਥਾਂ ਵਿਚ ਸ਼ਰਾਬ ਦੇ ਗਿਲਾਸ ਸਨ। ਤਿੰਨਾਂ ਨੇ ਚੰਗੀ ਖਾਸੀ, ਪੀਤੀ ਹੋਈ ਹੈ। ਕੇਸ਼ਵ ਪਿੱਲੈ ਨੇ ਖੜ੍ਹਾ ਹੋ ਕੇ ਤਿੰਨਾਂ ਨੂੰ ਨਮਸਕਾਰ ਕੀਤੀ।

ਪਹਿਲਾਂ ਅਲੈਗਜ਼ੈਂਡਰ ਬੋਲਿਆ। ਉਸ ਨੇ ਕੇਸ਼ਵ ਪਿੱਲੈ ਨੂੰ ਵਧਾਈ ਦਿੱਤੀ। ਸਾਰੇ ਲੋਕ ਇਕ ਦੂਜੇ ਵੱਲ ਦੇਖ ਕੇ ਹੱਸਣ ਲੱਗੇ। ਇੱਥੇ ਇਕ ਪ੍ਰੀਖਿਆ

ਵਿਚ ਅਸਫਲ ਆਦਮੀ ਅਸਫਲਤਾ ਭੁੱਲ ਕੇ ਵਧਾਈ ਦੇ ਰਿਹਾ ਹੈ ਨਾ ? ਅਲੈਗਜ਼ੈਂਡਰ ਨੇ ਕਿਹਾ, "ਇਕ ਘੁੱਟ ਪੀ ਲਓ ਮਿਸਟਰ ਪਿੱਲੈ ।"

ਕੇਸ਼ਵ ਪਿੱਲੈ ਦੇ ਜੁਆਬ ਦਾ ਇੰਤਜ਼ਾਰ ਕੀਤੇ ਬਗ਼ੈਰ ਉਨ੍ਹਾਂ ਨੇ ਨੌਕਰ ਨੂੰ ਇਕ ਵਿਸਕੀ ਅਤੇ ਸੋਢਾ ਲਿਆਉਣ ਲਈ ਕਿਹਾ । ਕੁਝ ਝਿਜਕਦੇ ਹੋਏ ਕੇਸ਼ਵ ਪਿੱਲੈ ਨੇ ਕਿਹਾ, "ਸ਼ੁਕਰੀਆ, ਮੈਂ ਨਹੀਂ ਪੀਆਂਗਾ, ਨਾਲੇ ਕਦੇ ਪੀਤੀ ਵੀ ਨਹੀਂ ।"

ਤੰਬੀ ਨੇ ਇਸ ਦਾ ਜੁਆਬ ਦਿੱਤਾ, "ਫਿਰ ਕਿਦਾਂ ਦੇ ਵਿਕਾਸ ਵਿਭਾਗ ਦੇ ਸੈਕਟਰੀ ਹੋ ?"

ਸਾਰੇ ਲੋਕ ਠਹਾਕਾ ਮਾਰ ਕੇ ਹੱਸ ਪਏ

ਜੀ. ਐਨ. ਨਾਇਰ ਨੇ ਦਿਲੋਂ ਮਜ਼ਾਕ ਕਰਦੇ ਹੋਏ ਕਿਹਾ, "ਮਿਸਟਰ ਪਿੱਲੈ ਨੂੰ ਚੰਗੀ ਤਾੜੀ ਹੀ ਪਸੰਦ ਹੋਵੇਗੀ ।"

"ਨਹੀਂ ਮੈਂ ਅਜੇ ਤਕ ਸ਼ਰਾਬ ਕਦੇ ਨਹੀਂ ਪੀਤੀ ।" ਕੇਸ਼ਵ ਪਿੱਲੈ ਦਾ ਚਿਹਰਾ ਫਿੱਕਾ ਪੈ ਗਿਆ । ਉਸ ਨੂੰ ਇੰਜ ਲੱਗਿਆ ਜਿਵੇਂ ਉਹ ਇਸ ਕਲੱਬ ਦੇ ਯੋਗ ਆਦਮੀ ਨਹੀਂ ਹੈ । ਉਥੋਂ ਦੀਆਂ ਇਸਤ੍ਰੀਆਂ ਨੇ ਵੀ ਉਸ ਨੂੰ ਬਹੁਤ ਮੁਸ਼ਕਿਲ ਵਿਚ ਪਾ ਦਿਤਾ । ਉਸ ਨੂੰ ਇੰਜ ਲੱਗਿਆ ਜਿਵੇਂ ਅਨੇਕਾਂ ਇਸਤ੍ਰੀਆਂ ਦੇ ਹਾਸੇ ਵਿਚ ਵਿਅੰਗ ਹੈ । ਉਨ੍ਹਾਂ ਦੇ ਮਨ ਵਿਚ ਕੇਸ਼ਵ ਪਿੱਲੈ ਬਦਮਾਸ਼ ਆਦਮੀ ਹੈ ।

ਉਨ੍ਹਾਂ ਵਿਚੋਂ ਇਕ ਆਦਮੀ ਨੇ ਕਿਹਾ—"ਅੱਜ ਨਵੇਂ ਮੈਂਬਰ ਨੂੰ ਭਰਤੀ ਕਰਨ ਦਾ ਦਿਨ ਹੈ, ਸਾਰਿਆਂ ਨੂੰ ਇਕ ਇਕ ਘੁੱਟ ਪੀਣ ਲਈ ਮਿਲਣੀ ਚਾਹੀਦੀ ਹੈ ।"

ਇਕ ਹੋਰ ਆਦਮੀ ਉਸ ਨਾਲ ਸਹਿਮਤ ਹੋਇਆ । ਇੰਨੇ ਵਿਚ ਹੀ ਨੌਕਰ ਵਿਸਕੀ ਅਤੇ ਸੋਢਾ ਲੈ ਆਇਆ ।

ਉਦੋਂ ਹੀ ਤੰਬੀ ਨੇ ਆਗਿਆ ਦਿਤੀ ਕਿ, "ਪਹਿਲਾਂ ਨਵੇਂ ਮੈਂਬਰ ਦਾ ਸਵਾਗਤ ਕਰਨਾ ਚਾਹੀਦਾ ਹੈ । ਪਰ ਨਵੇਂ ਆਦਮੀ ਨੂੰ ਚੰਗੀ ਪਦਵੀ ਮਿਲੀ ਹੈ ਇਸ ਲਈ ਉਨ੍ਹਾਂ ਨੂੰ ਛੋਟਾ ਜਿਹਾ ਖਾਣਾ ਵੀ ਦੇਣਾ ਚਾਹੀਦਾ ਹੈ ।"

"ਇਹ ਨਿਰਦੇਸ਼ ਬਹੁਤੇ ਲੋਕਾਂ ਨੂੰ ਸਵੀਕਾਰ ਨਹੀਂ ਸੀ । ਅਧਿਕ ਲੋਕਾਂ ਦਾ ਮੱਤ ਹੈ ਕਿ ਉਨ੍ਹਾ ਦਾ ਅਨੁਮੋਦਨ ਕਰਨਾ ਚਾਹੀਦਾ ਹੈ ।

ਕੇਸ਼ਵ ਪਿੱਲੈ ਨੇ ਵਿਸਕੀ ਨਾ ਪੀਤੀ । ਕਦੇ ਪਹਿਲਾਂ ਦੋ ਤਿੰਨ ਵੇਰ ਬੀਅਰ ਪੀਤੀ ਸੀ । ਇਸ ਲਈ ਇਕ ਗਲਾਸ ਬੀਅਰ ਉਸ ਨੇ ਪੀ ਲਿਆ । ਕੁਝ ਤ੍ਰੀਮਤਾਂ ਵੀ ਬੀਅਰ ਪੀ ਰਹੀਆਂ ਸਨ । ਉਸ ਵੱਡੇ ਹਾਲ ਵਿਚੋਂ ਨਿੱਕੀਆਂ ਨਿੱਕੀਆਂ ਟੋਲ਼ੀਆਂ ਬਣਾ ਕੇ ਬਾਗ਼ ਅਤੇ ਛੱਤ ਤੇ ਉਹ ਲੋਕ ਚਲੇ ਗਏ । ਕੇਸ਼ਵ ਪਿੱਲੈ ਅਤੇ ਜੰਗਲਾਤ ਦਾ ਅਫਸਰ ਮਰਤਕਮ ਪਿੱਲੈ, ਦੋਵੇਂ ਆਪਣਾ ਆਪਣਾ ਗਲਾਸ ਲੈ ਕੇ ਬਾਗ਼ ਵਿਚ ਚਲੇ ਗਏ । ਇਕ ਰੁੱਖ ਹੇਠਾਂ ਗੌਰੀ ਅੰਮਾਂ ਅਤੇ ਸਹਾਇਕ ਸੈਕਟਰੀ ਦੀ ਪਤਨੀ ਆਪਸ ਵਿਚ ਗੱਲਾਂ ਕਰ ਰਹੀਆਂ ਸਨ । ਜ਼ਰੂਰ ਹੀ ਦੋਵੇਂ ਤਕੰਮਾ ਦੀ ਕਹਾਣੀ ਬਾਰੇ ਗੱਲ ਕਰ ਰਹੀਆਂ ਹੋਣਗੀਆਂ ।

ਕੇਸ਼ਵ ਪਿੱਲੈ ਸਿੱਧਾ ਉਨ੍ਹਾਂ ਕੋਲ ਗਿਆ । ਉਸ ਨੇ ਬਗੈਰ ਕਿਸੇ ਸੰਕੋਚ ਤੋਂ ਪੁੱਛਿਆ—"ਤੁਸੀਂ ਮੇਰੇ ਬਾਰੇ ਗੱਲ ਕਰ ਰਹੀਆਂ ਹੋ ਨਾ ?"

ਉਸ ਵਕਤ ਉਸ ਵਿਚ ਖਾਸ ਤਰ੍ਹਾਂ ਦਾ ਹੌਸਲਾ ਸੀ। "ਵੱਡੇ ਅਫਸਰ ਆਏ ਨੇ" ਇਸ ਅੰਦਾਜ਼ ਨਾਲ ਗੌਰੀ ਕੁਝ ਪਿੱਛੇ ਹਟ ਗਈ। ਭਾਨੂਮਤੀ ਅੰਮਾਂ ਨੇ ਇਕ ਖਿਚ ਭਰੀ ਮੁਸਕਾਨ ਨਾਲ ਜੁਆਬ ਦਿੱਤਾ—"ਕੀ ਤੁਸੀਂ ਕੁਝ ਕਹਿਣਾ ਹੈ ?"

"ਮੈਨੂੰ ਇੰਜ ਲਗਦਾ ਹੈ, ਕਿ ਕੁਝ ਨਹੀਂ ਕਹਿਣਾ।"

ਗੌਰੀ ਅੰਮਾਂ ਨੇ ਭਾਨੂਮਤੀ ਅੰਮਾਂ ਦੇ ਪਿੱਛੇ ਹੋ ਕੇ ਕਿਹਾ—"ਪਰ ਬੱਚੀ ਅਤੇ ਉਸ ਦੀ ਮਾਂ ਨੂੰ ਛੁਪਾ ਕੇ ਰੱਖਣਾ ਚੰਗਾ ਨਹੀਂ ਹੈ।

ਕੇਸ਼ਵ ਪਿੱਲੈ ਨੇ ਹੱਸ ਕੇ ਕਿਹਾ—"ਉਸ ਨੂੰ ਪਿੰਡ ਦੀ ਜ਼ਿੰਦਗੀ ਪਸੰਦ ਹੈ।"

ਭਾਨੂਮਤੀ ਨੇ ਕਿਹਾ—"ਅਜਿਹਾ ਨਹੀਂ ਹੈ, ਇਹ ਇਕ ਅੱਖ-ਮਚੌਲੀ ਹੈ।"

ਇਸੇ ਸਮੇਂ ਰਾਜਕਰ ਕਮਿਸ਼ਨਰ ਅਤੇ ਸਹਾਇਕ ਸੈਕਟਰੀ ਉੱਥੇ ਪਹੁੰਚੇ। ਇੰਜ ਉਨ੍ਹਾਂ ਦੀ ਗੱਲਬਾਤ ਰੁਕ ਗਈ।

ਮਰਤਕਮ ਪਿੱਲੈ ਅਤੇ ਰਾਜਕਰ ਕਮਿਸ਼ਨਰ ਕੁਝ ਬਜ਼ੁਰਗ ਹੋ ਗਏ ਨੇ। ਉਨ੍ਹਾਂ ਨੇ ਨਵੇਂ ਐਲਾਨ ਬਾਰੇ ਕੁਝ ਗੱਲਾਂ ਕਹਿਣੀਆਂ ਸਨ। ਸਹਾਇਕ ਸੈਕਟਰੀ ਕ੍ਰਿਸ਼ਨ ਪਿੱਲੈ ਨੇ ਆਪਣੀ ਰਾਏ ਪ੍ਰਗਟ ਕੀਤੀ ਕਿ ਸਰਕਾਰ ਦਾ ਇਹ ਐਲਾਨ ਸੂਬਾਈ ਕਾਂਗਰਸ ਦਾ ਮੂੰਹ ਬੰਦ ਕਰ ਦੇਵੇਗਾ। ਕੇਸ਼ਵ ਪਿੱਲੈ ਕੋਲ ਕਹਿਣ ਲਈ ਕੁਝ ਨਹੀਂ ਸੀ।

ਅੰਦਰ ਹਾਲ ਵਿਚ ਸਰਕਾਰੀ ਸੈਕਟਰੀ ਅਲੈਗਜ਼ੈਂਡਰ, ਜੀ.ਐਨ. ਨਾਇਰ ਅਤੇ ਤੰਬੀ ਉੱਚੀ ਉੱਚੀ ਗੱਲਾਂ ਕਰ ਰਹੇ ਸਨ। ਵਾਦ-ਵਿਵਾਦ ਕਰ ਰਹੇ ਸਨ। ਉਨ੍ਹਾਂ ਨੇ ਚੰਗੀ ਪੀ ਰਖੀ ਹੈ। ਅਲੈਗਜ਼ੈਂਡਰ ਕਹਿ ਰਿਹਾ ਹੈ ਕਿ ਸੂਬਾਈ ਕਾਂਗਰਸ ਤਾਕਤ ਵਿਚ ਆਏਗੀ। ਨਾਇਰ ਦੀ ਰਾਏ ਹੈ ਕਿ ਇਸ ਕੰਮ ਵਿਚ ਜੇ ਨਾਇਰ ਕੌਮ ਦਾ ਸਹਿਯੋਗ ਮਿਲੇ ਤਾਂ ਹੀ ਸੰਭਵ ਹੈ। ਇਹ ਅੱਜ ਨਹੀਂ ਤਾਂ ਕਲ ਹੋਵੇਗੀ। ਤੰਬੀ ਬਿਨਾ ਸਿਰ-ਪੈਰ ਤੋਂ ਊਲ ਜਲੂਲ ਗੱਲਾਂ ਕਰ ਰਿਹਾ ਹੈ। ਇਸ ਤਰ੍ਹਾਂ ਇਹ ਲੋਕ ਅਧਿਕ ਪੀ ਲੈਣ ਕਾਰਨ ਬੇਹੋਸ਼ ਹੋ ਜਾਣਗੇ।

ਕੇਸ਼ਵ ਪਿੱਲੈ ਸਭ ਤੋਂ ਵਿਦਾਇਗੀ ਲੈ ਕੇ ਬੱਘੀ 'ਚ ਬੈਠ ਕੇ ਚਲੇ ਗਿਆ। ਉਸ ਤੋਂ ਇਲਾਵਾ ਉਥੋਂ ਕੋਈ ਨਹੀਂ ਗਿਆ। ਅਜੇ ਉਹ ਲੋਕ ਹੋਰ ਪੀਣਗੇ।

ਇਹ ਇਕ ਨਵਾਂ ਅਨੁਭਵ ਸੀ। ਗੌਰੀ ਅੰਮਾਂ ਦਾ ਰੂਪ ਕੇਸ਼ਵ ਪਿੱਲੈ ਦੇ ਮਨ ਵਿਚ ਵਸ ਗਿਆ। ਉਸ ਤ੍ਰੀਮਤ ਵਿਚ ਇਕ ਖਾਸ ਤਰ੍ਹਾਂ ਦੀ ਕਸ਼ਿਸ਼ ਹੈ। ਕੁਝ ਦੇਰ ਉਸ ਨਾਲ ਹੋਰ ਗੱਲਾਂ ਕਰਨ ਦੀ ਉਸ ਦੀ ਤਮੰਨਾ ਸੀ। ਉਦੋਂ ਦੋ ਬੁੱਢਿਆਂ ਨੇ ਆ ਕੇ ਰੰਗ ਵਿਚ ਭੰਗ ਪਾ ਦਿੱਤਾ।

ਕੇਸ਼ਵ ਪਿੱਲੈ ਸਿੱਧਾ ਸ਼ੇਖਰ ਨਿਵਾਸ ਜਾ ਰਿਹਾ ਹੈ। ਰੋਜ਼ਾਨਾ ਨਾਲੋਂ ਅੱਜ ਉਸ ਨੂੰ ਦੇਰ ਹੋ ਗਈ ਹੈ। ਉਹ ਹਰ ਰੋਜ਼ ਉੱਥੇ ਜਾਂਦਾ ਹੈ। ਤਕੰਮਾ ਉਸ ਦੀ ਅਜੀਜ ਹੈ। ਫਿਰ ਵੀ ਉਨ੍ਹਾਂ ਦੋਵਾਂ ਦੇ ਸੰਬੰਧ ਬਾਰੇ ਸਪੱਸ਼ਟ ਰੂਪ ਵਿਚ ਕੁਝ ਨਹੀਂ ਕਿਹਾ ਜਾ ਸਕਦਾ। ਉਨ੍ਹਾਂ ਦੋਵਾਂ ਨੂੰ ਇਸ ਬਾਰੇ ਕੋਈ ਸ਼ੱਕ ਨਹੀਂ। ਕੀ ਤਕੰਮਾਂ ਨੇ ਕੇਸ਼ਵ ਪਿੱਲੈ ਨੂੰ ਆਪਣੇ ਜੀਵਨ ਵਿਚ ਇਕ ਖਾਸ ਆਦਮੀ ਮਨ ਲਿਆ ਹੈ ? ਕੇਸ਼ਵ ਪਿੱਲੈ ਨੂੰ ਇਸ ਬਾਰੇ ਸ਼ੱਕ ਹੈ। ਕੇਸ਼ਵ ਪਿੱਲੈ ਨੂੰ ਤਕੰਮਾ ਚਾਹੀਦੀ ਹੈ। ਤਕੰਮਾ ਉਸ ਦੇ ਅਧੀਨ ਹੈ। ਕੇਸ਼ਵ ਪਿੱਲੈ ਦੇਰ ਨਾਲ ਆਉਂਦਾ, ਤਾਂ ਤਕੰਮਾ ਕਦੇ ਨਾ ਪੁੱਛਦੀ ਕਿ ਦੇਰ ਕਿਉਂ

ਹੋ ਗਈ ? ਉਹ ਇੰਤਜਾਰ ਕਰਦੀ ਸੀ । ਕੇਸ਼ਵ ਪਿੱਲੈ ਨੂੰ ਅੱਜ ਤਕ ਇੰਜ ਨਹੀਂ ਲੱਗਿਆ ਜਿਵੇਂ ਉਹ ਆਪਣੀ ਹੋਵੇ । ਪਰ ਉਸ ਨੂੰ ਤਕੰਮਾ ਤੇ ਆਪਣਾ ਅਧਿਕਾਰ ਜਮਾਣ ਦੀ ਇੱਛਾ ਹੁੰਦੀ ਸੀ । ਉਹ ਆਪਣੀ ਹੀ ਹੋਣੀ ਚਾਹੀਦੀ ਹੈ, ਸਿਰਫ ਆਪਣੀ । ਕਿਉਂ ਨਹੀਂ ਹੋ ਸਕਦੀ ? ਇਹ ਮਕਾਨ ਉਸ ਨੇ ਹੀ ਬਣਵਾ ਕੇ ਦਿੱਤਾ ਹੈ । ਤੇ ਉਹ ਨਿਪਾਲ ਭੱਜ ਗਈ ਸੀ, ਫਿਰ ਵੀ ਉਸ ਨੂੰ ਦੁਬਾਰਾ ਸਵੀਕਾਰ ਕਰ ਲਿਆ । ਉਹ ਕੇਸ਼ਵ ਪਿੱਲੈ ਦੀ ਕਰਜਾਈ ਹੈ । ਅਜਿਹੀ ਸਥਿਤੀ ਵਿਚ ਉਸ ਨੂੰ ਉਸ ਦੀ ਬਣ ਕੇ ਰਹਿਣਾ ਚਾਹੀਦਾ ਹੈ ।

ਕਲੱਬ ਵਿਚ ਸਾਰਿਆਂ ਨੇ ਸਿਰਫ ਮਰਿਯਾਦਾ ਮੁਤਾਬਿਕ ਉਸ ਨੂੰ ਵਧਾਈ ਦਿੱਤੀ, ਦਿਲੋਂ ਨਹੀਂ । ਇਸ ਤਰ੍ਹਾਂ ਦਿਲੋਂ ਉਸ ਦੀ ਖੁਸ਼ੀ ਦਾ ਸਾਂਝੀਵਾਲ ਕੌਣ ਹੈ ? ਸਵੇਰ ਵਾਲੀ ਉਸ ਦੀ ਉਮੀਦ ਫਿਰ ਉਮਡ ਪਈ । ਉਹ ਜ਼ਿੰਦਗੀ ਵਿਚ ਇਕੱਲਾ ਹੈ ? ਕੋਈ ਆਦਮੀ ਵੀ ਉਸ ਦੀ ਖੁਸ਼ੀ ਦਾ ਸਾਂਝੀਵਾਲ ਨਹੀਂ ਹੈ ? ਦੁੱਖ ਦਾ ਵੀ ਸਾਂਝੀਵਾਲ ਕੋਈ ਨਹੀਂ ? ਨਹੀਂ, ਉਹ ਇੱਕਲਾ ਹੈ ।

ਇਕ ਵੇਰ ਤਕੰਮਾ ਨੇ ਉਸ ਨਾਲ ਅਨੰਦ ਮਾਣਿਆ ਹੈ । ਕੇਸ਼ਵ ਪਿੱਲੈ ਦੇ ਵੱਡਾ ਬਨਣ ਨਾਲ ਹੀ ਉਸ ਨੂੰ 'ਸ਼ੇਖਰ ਵਿਲਾਸ' ਮਿਲਿਆ, ਹੋਰ ਵੱਡਾ ਹੋ ਜਾਣ ਤੇ ਹੋਰ ਮਿਲੇਗਾ, ਅਜਿਹਾ ਵਿਚਾਰ ਹੋਵੇਗਾ ਉਸਦਾ । ਆਪਣੇ ਕਲਿਆਣ ਦੇ ਨਾਂ ਤੇ ਵੀ ਉਹ ਉਸ ਨਾਲ ਅਨੰਦ ਭੋਗੇਗੀ ਨਾ ?

ਉਹ ਫਾਟਕ ਪਾਰ ਕਰਕੇ ਵਿਹੜੇ ਵਿਚ ਪਹੁੰਚਿਆ । ਸਾਹਮਣੇ ਉਹ ਨਹੀਂ ਸੀ । ਉਹ ਡਰਾਇੰਗ ਰੂਮ ਵਿਚ ਗਿਆ । ਉੱਥੇ ਇਕ ਨੌਜਵਾਨ ਖੜ੍ਹਾ ਹੈ । ਉਸ ਨੂੰ ਕੇਸ਼ਵ ਪਿੱਲੈ ਨੇ ਗਹੁ ਨਾਲ ਦੇਖਿਆ । ਉਹ ਖੂਬਸੂਰਤ ਹੈ । ਸਿਹਤਮੰਦ ਹੈ । ਕੇਸ਼ਵ ਪਿੱਲੈ ਨੂੰ ਸੰਕੋਚ ਹੋਇਆ । ਉਸ ਨੇ ਪੁੱਛਿਆ—"ਤੁਸੀਂ ਕੌਣ ਹੋ ? ਤੁਹਾਨੂੰ ਇੱਥੇ ਕੀ ਕੰਮ ਹੈ ?"

ਉਸ ਜਵਾਨ ਨੇ ਕੁਝ ਸੰਕੋਚ ਕੀਤਾ । ਉਸੇ ਵਕਤ ਤਕੰਮਾ ਆ ਪਹੁੰਚੀ । ਉਸ ਨੇ ਉਸ ਦਾ ਜੁਆਬ ਦਿੱਤਾ—"ਮੇਰਾ ਇਕ ਦੋਸਤ ਹੈ ।"

ਉਸ ਨੇ ਦ੍ਰਿੜਤਾ ਨਾਲ "ਹੂੰ" ਕਿਹਾ ।

ਇੰਨੇ ਵਿਚ ਭਗੀਰਥੀ ਅੰਮਾਂ ਆ ਗਈ । ਚਮਕਦੀ ਹੋਈ ਮੁਸਕਾਨ ਨਾਲ ਉਸ ਨੂੰ ਕਿਹਾ, "ਪਿੱਲੈ ਨੂੰ ਇਕ ਵੱਡੀ ਨੌਕਰੀ ਮਿਲੀ ਹੈ, ਅਜਿਹਾ ਸੁਣਨ ਵਿਚ ਆਇਆ ਹੈ, ਠੀਕ ਹੈ ਕੀ ?"

ਇੰਨਾ ਅਪਣਾਪਨ ਉਹ ਹੋਰ ਥਾਂ ਨਹੀਂ ਦੇਖ ਸਕਿਆ । ਉਸ ਨਾਲ ਖੁਸ਼ ਹੋਣ ਵਾਲਾ ਵਿਅਕਤੀ ਤਾਂ ਹੈ । ਅਜਿਹੇ ਇਕ ਵਿਅਕਤੀ ਨੂੰ ਢੂੰਡ ਕੇ ਹੀ ਉਹ ਇੱਥੇ ਆਇਆ ਹੈ । ਪਰ ਇਕ ਹੋਰ ਮੁਸ਼ਕਿਲ ਵਿਚ ਫਸ ਗਿਆ । ਭਗੀਰਥੀ ਅੰਮਾਂ ਨੂੰ ਇਹ ਪਤਾ ਲੱਗ ਗਿਆ । ਕੇਸ਼ਵ ਪਿੱਲੈ ਨੇ ਕੋਈ ਜੁਆਬ ਨਾ ਦਿੱਤਾ ।

ਭਗੀਰਥੀ ਅੰਮਾਂ ਸਮਝ ਗਈ ਕਿ ਇਹ ਇਕ ਬੋਝਲ ਅਵਸਥਾ ਹੈ । ਤਕੰਮਾ ਅਤੇ ਕੇਸ਼ਵ ਪਿੱਲੈ ਦੋਵਾਂ ਵਿਚ ਕਿਸੇ ਵੀ ਪਲ ਝਗੜਾ ਹੋ ਸਕਦਾ ਹੈ । ਦੋਵੇਂ ਤਿਆਰ ਖੜ੍ਹੇ ਹਨ । ਇਸ ਵਿਸਫੋਟ ਵਿਚ ਦੋਵਾਂ ਦਾ ਵਿਯੋਗ ਵੀ ਹੋ ਸਕਦਾ ਹੈ । ਬੜੀ ਨਾਜਕ

ਸਥਿਤੀ ਸੀ । ਇਸ ਦੁੱਖਦਾਈ ਅਵਸਥਾ ਨੂੰ ਦੂਰ ਕਰਨ ਲਈ ਉਸਨੇ ਕਿਹਾ, "ਕਿਉਂ ਪਿੱਲੈ ਇੰਜ ਕਿਉਂ ਖੜ੍ਹੇ ਹੋ ? ਬੈਠੋ । ਹਾਂ, ਫਿਰ ਕਿਹੜੀ ਨੌਕਰੀ ਹੈ ? ਕੀ ਤਨਖਾਹ ਮਿਲੇਗੀ, ਇਹ ਸਭ ਕੁਝ ਦੱਸੋ ।"

ਇਕ ਹਿਸਾਬ ਕਰਨ ਨੂੰ ਤਿਆਰ ਕੇਸ਼ਵ ਪਿੱਲੈ ਖੜ੍ਹਾ ਹੈ । ਉਹ ਵੀ ਉਸਨੂੰ ਸਵੀਕਾਰ ਕਰਨ ਲਈ ਤਿਆਰ ਹੈ । ਪਰ ਤਕੰਮਾ ਨੂੰ ਗੁੱਸਾ ਨਹੀਂ ਹੈ । ਉਸ ਵਕਤ ਤਕ ਉਹ ਜਵਾਨ ਉਥੋਂ ਕਿਧਰੇ ਭੱਜ ਚੁੱਕਿਆ ਸੀ । ਇਕ ਜਵਾਨ ਮੌਜੂਦਗੀ, ਉਸ ਨੂੰ ਇੰਨਾ ਕ੍ਰੋਧ ਵਿਚ ਆਉਣ ਦੀ ਕਿਹੜੀ ਗੱਲ ਹੈ ? ਕੀ ਇੱਥੇ ਆਦਮੀ ਨਹੀਂ ਆ ਸਕਦੇ ? ਸ਼ੱਕ ਕਰਨ ਦੀ ਕਿਹੜੀ ਗੱਲ ਹੈ ? ਸ਼ਾਇਦ ਉਸ ਦੇ ਕਹਿਣ ਮੁਤਾਬਿਕ ਉਹ ਉਸ ਦਾ ਕੋਈ ਦੋਸਤ ਹੀ ਹੋਵੇਗਾ । ਇਸ ਤਰ੍ਹਾਂ ਇਕ ਨਿਸਚਿਤ ਜੀਵਨ ਸਥਾਪਤ ਕਰਕੇ ਕੇਸ਼ਵ ਪਿੱਲੈ ਦੀ ਜਬਰਦਸਤੀ ਤਕੰਮਾ ਕਦੇ ਵੀ ਸਵੀਕਾਰ ਨਹੀਂ ਕਰੇਗੀ । ਅੱਜ ਦਾ ਉਨ੍ਹਾਂ ਦਾ ਜੀਵਨ ਬਗੈਰ ਕਿਸੇ ਵਿਵਸਥਾ ਤੋਂ ਸ਼ੁਰੂ ਹੋਇਆ ਹੈ । ਬੀਤੀਆਂ ਗੱਲਾਂ ਭੁੱਲ ਜਾਣ ਦੀ ਮੰਗ ਉਸ ਨੇ ਕੇਸ਼ਵ ਪਿੱਲੈ ਤੋਂ ਨਹੀਂ ਸੀ ਮੰਗੀ । ਅਗੋਂ ਕੋਈ ਗਲਤੀ ਨਹੀਂ ਹੋਵੇਗੀ, ਅਜਿਹੀ ਕੋਈ ਕਸਮ ਉਸ ਨੇ ਨਹੀਂ ਸੀ ਖਾਧੀ । ਉਸ ਦੀ ਹੋ ਕੇ ਉਹ ਰਹੇਗੀ, ਅਜਿਹਾ ਵਾਅਦਾ ਵੀ ਉਸ ਨੇ ਨਹੀਂ ਸੀ ਕੀਤਾ । ਉਸ ਨੇ ਉਸ ਤੋਂ ਇਸ ਦੀ ਮੰਗ ਵੀ ਨਹੀਂ ਮੰਗੀ । ਇੰਨਾ ਹੀ ਕੀ, ਇਹ ਮਕਾਨ ਬਨਾਣ ਦੀ ਵੀ ਉਸ ਨੇ ਮੰਗ ਨਹੀਂ ਸੀ ਮੰਗੀ । ਇਸ ਲਈ ਉਸ ਦਾ ਕ੍ਰੋਧ ਬੇਕਾਰ ਹੀ ਹੈ ਨਾ ?

ਕੁਝ ਵੀ ਕਹੇ ਬਗੈਰ ਕੇਸ਼ਵ ਪਿੱਲੈ ਉਥੋਂ ਚਲੇ ਗਿਆ । ਪਰ ਇਸ ਦਾ ਕੋਈ ਪ੍ਰਭਾਵ ਤਕੰਮਾ ਤੇ ਨਹੀਂ ਪਿਆ ।

ਭਗੀਰਥੀ ਅੰਮਾਂ ਨੂੰ ਦੁੱਖ ਹੋਇਆ । ਉਹ ਨਰਾਜ਼ ਹੋ ਕੇ ਜਾ ਰਿਹਾ ਸੀ ।

ਭਗੀਰਥੀ ਅੰਮਾਂ ਨੇ ਪੁੱਛਿਆ, "ਕੇਸ਼ਵ ਨਰਾਫ਼ ਹੋ ਕੇ ਕਿਉਂ ਚਲੇ ਗਿਆ ? ਕੀ ਲੜ ਕੇ ਗਿਆ ਹੈ ?"

ਬਗ਼ੈਰ ਕਿਸੇ ਭੇਦ ਭਾਵ ਦੇ ਤਕੰਮਾ ਨੇ ਕਿਹਾ, "ਹਾਂ, ਹੋਵੇਗਾ ।"

ਪਲ ਕੁ ਮਗਰੋਂ ਗੁੱਸੇ ਅਤੇ ਨਿਰਾਸ਼ਾ ਨਾਲ ਉਸ ਨੇ ਕਿਹਾ, "ਕੁੜੀਏ ਤੂੰ ਇਸ ਤਰ੍ਹਾਂ ਕਰ ਕੀ ਰਹੀ ਏਂ ? ਦੁੱਖ ਹੀ ਹੈ ।"

ਬਿਨਾ ਸੰਕੋਚ ਤਕੰਮਾ ਨੇ ਪੁੱਛਿਆ, "ਹੂੰ, ਕੀ ਹੈ ?"

"ਕੀ ਹੈ ? ਅਭਿਮਾਨ ਅਤੇ ਮਰਿਯਾਦਾ ਨਾਲ ਜੀਣ ਤੂੰ ਜਾਣਦੀ ਨਹੀਂ । ਇਹੋ ਹੈ । ਇਹ ਲੜਕਾ ਜਦ ਤੋਂ ਇੱਥੇ ਆਉਣ ਲੱਗਿਆ ਹੈ, ਤਦ ਤੋਂ ਹੀ ਮੈਂ ਕਿਹਾ ਸੀ ਕਿ ਇਹ ਠੀਕ ਨਹੀਂ ਹੈ । ਗੜਬੜੀ ਹੋ ਜਾਵੇਗੀ । ਦੇਖਿਆ ਹੁਣ ? ਦੁੱਖ ! ਤੈਨੂੰ ਸ਼ਰਮ ਹਿਯਾ ਕੁਝ ਨਹੀਂ ਹੈ । ਮੈਂ ਇਹ ਸਭ ਦੇਖ ਸੁਣ ਨਹੀਂ ਸਕਦੀ । ਮੈਂ ਜਾ ਰਹੀ ਹਾਂ ।"

ਤਕੰਮਾ ਨੇ ਕਿਹਾ, "ਜਾਓ ।"

ਭਗੀਰਥੀ ਅੰਮਾਂ ਸਹਿ ਨਾ ਸਕੀ, "ਤਾਂ ਤੈਨੂੰ ਮਨਮਾਨੀ ਕਰਨ ਲਈ ਕੋਈ ਰੁਕਾਵਟ ਨਹੀਂ ਹੈ ਕੀ ? ਹਾਂ, ਹਾਂ ਤੂੰ ਆਪਣੇ ਪਿਤਾ ਦੀ ਕਾਤਲ ਏਂ, ਮੈਨੂੰ ਪਤਾ ਹੈ ।

ਓ ਮੇਰੇ ਸ੍ਰੀ ਪੰਗਨਾਭ ! ਇਹ ਕਿਉਂ ਅਜਿਹੀ ਹੋ ਗਈ ?'

ਭਗੀਰਥੀ ਅੰਮਾਂ ਰੋ ਪਈ । ਤਕੰਮਾ ਬਿਲਕੁਲ ਅਭਿਜ ਰਹੀ ।

ਉਸ ਰਾਤ ਭਗੀਰਥੀ ਅੰਮਾਂ ਆਪਣਾ ਸਭ ਕੁਝ ਸਮੇਟ ਕੇ ਘਰ ਤੋਂ ਨਿਕਲ ਗਈ । ਤਕੰਮਾ ਨੇ ਰੁਕਣ ਲਈ ਨਹੀਂ ਕਿਹਾ ।

ਭਗੀਰਥੀ ਅੰਮਾਂ ਦੇ ਜਾਣ ਮਗਰੋਂ, ਜਵਾਨ ਵਿਚ ਆ ਗਿਆ । ਉਹ ਡਰਿਆ ਹੋਇਆ ਸੀ । ਖਿੜੀ ਮੁਸਕਾਨ ਨਾਲ ਤਕੰਮਾ ਨੇ ਉਸ ਕੋਲ ਜਾ ਕੇ ਕਿਹਾ, "ਸਭ ਬਦਮਾਸ ਭੱਜ ਗਏ ।"

## 20

ਇਹ ਪਲ ਬੜੇ ਮਾਣਮੱਤੇ ਸਨ । ਕੇਸ਼ਵ ਪਿੱਲੈ ਕਮਰੇ ਵਿਚ ਇਧਰ ਉਧਰ ਟਹਿਲ ਰਿਹਾ ਹੈ । ਦੂਸਰੇ ਲੋਕ ਚੁੱਪਚਾਪ ਮੂਰਤੀਆਂ ਬਣੀ ਖੜ੍ਹੇ ਹਨ । ਉੱਥੇ ਪੂਰਨ ਚੁੱਪ ਫੈਲੀ ਹੋਈ ਸੀ । ਬਾਹਰੋਂ ਇਕ ਪਤੰਗੇ ਨੇ ਆ ਕੇ ਲੈਂਪ ਦੇ ਚੁਫੇਰੇ ਫੜਫੜਾ ਕੇ ਉਸ ਚੁਪ ਨੂੰ ਭੰਗ ਕੀਤਾ ।

ਇਕ ਅਫਸਰਾਨਾ ਭਾਵ ਅਤੇ ਮਾਣ ਕੇਸ਼ਵ ਪਿੱਲੈ ਵਿਚ ਆ ਗਿਆ ਹੈ । ਅੱਜ ਉਹ ਪੁਰਾਣਾ ਕੇਸ਼ਵ ਪਿੱਲੈ ਨਹੀਂ ਰਿਹਾ । ਪਹਿਲਾਂ ਇਕ ਤਰ੍ਹਾਂ ਦੀ ਹਿਚਕਿਚਾਹਟ ਸੀ । ਅੱਜ ਉਹ ਨਹੀਂ ਹੈ । ਅੱਜ ਉਸ ਵਿਚ ਗੰਭੀਰਤਾ, ਇੱਛਾ ਸ਼ਕਤੀ ਅਤੇ ਅਫਸਰੀ-ਬੋਧ ਹੈ । ਉਹ ਸ਼ਾਸ਼ਨ ਚਲਾਉਣ ਵਾਲਾ ਹੈ । ਇਸ ਤਰ੍ਹਾਂ ਉਸ ਨੂੰ ਹੁਕਮ ਦੇਣ ਦਾ ਅਧਿਕਾਰ ਹੈ । ਉਹ ਉੱਥੇ ਖੜ੍ਹੇ ਲੋਕਾਂ ਨੂੰ ਕੋਈ ਗੰਭੀਰ ਹੁਕਮ ਦੇ ਰਿਹਾ ਹੈ । ਅਜਿਹੀ ਆਗਿਆ ਦੇਣ ਦੀ ਸਮੱਰਥਾ ਉਸ ਵਿਚ ਹੈ । ਕੇਸ਼ਵ ਪਿੱਲੈ ਦੀ ਆਵਾਜ਼ ਵੀ ਬਦਲ ਗਈ ਹੈ ।

ਕੇਸ਼ਵ ਪਿੱਲੈ ਨੇ ਸਿਰ ਚੁੱਕ ਕੇ ਲੋਕਾਂ ਦੇ ਚਿਹਰਿਆਂ ਤੇ ਨਜ਼ਰਾਂ ਗਡ ਕੇ ਪੁੱਛਿਆ, "ਕੀ ਕਹਿੰਦੇ ਹੋ ਮਿਸਟਰ ਮਾਤਯੂ । ਇਹ ਸਮਾਂ ਫੈਸਲਾ ਲੈਣ ਦਾ ਹੈ ।"

ਉਹ ਚਾਰੇ ਜਣੇ ਪ੍ਰੇਸ਼ਾਨ ਖੜ੍ਹੇ ਹਨ । ਜ਼ਾਹਰ ਹੈ ਕਿ ਉਹ ਕੋਈ ਫੈਸਲਾ ਨਹੀਂ ਲੈ ਸਕਣਗੇ । ਲੈ ਵੀ ਕਿਵੇਂ ਸਕਦੇ ਨੇ ? ਉਨ੍ਹਾਂ ਦੀ ਸੋਚਣ ਸ਼ਕਤੀ ਖ਼ਤਮ ਹੋ ਚੁੱਕੀ ਹੈ । ਮੁਰਦਿਆਂ ਵਾਂਗ ਉਹ ਖੜ੍ਹੇ ਹਨ । ਇਹ ਕੇਸ਼ਵ ਪਿੱਲੈ ਸਮਝ ਗਿਆ :

ਕੇਸ਼ਵ ਪਿੱਲੈ ਨੇ ਫਿਰ ਕਿਹਾ, "ਇਹ ਸਰਕਾਰ ਦਵਾਰਾ ਨਿਸਚਿਤ ਕੀਤੀ ਅੰਤਮ ਗੱਲ ਹੈ । ਦੇਸ਼ ਪ੍ਰੇਮ ਕੀ ਹੈ, ਇਸ ਬਾਰੇ ਲੋਕ ਕੀ ਜਾਣਦੇ ਨੇ, ਇਸ ਬਾਰੇ ਫੈਸਲਾ ਲਿਆ ਜਾ ਰਿਹਾ ਹੈ । ਮੈਦਾਨਾਂ ਵਿਚ ਦੇਸ਼ ਪ੍ਰੇਮ ਦਾ ਨਾਹਰਾ ਲਾਉਂਦੇ ਹੋਏ ਘੁੰਮਣਾ ਦੇਸ਼ ਪ੍ਰੇਮ ਨਹੀਂ ਹੈ । ਇਹ ਇਕ ਖੋਏ ਪੈਸੇ ਵਾਂਗ ਹੈ । ਸੱਚਾ ਦੇਸ਼ ਪ੍ਰੇਮ ਕਿਸ ਕਿਸ 'ਚ ਹੈ ਇਹ ਜਾਨਣਾ ਹੈ । ਇਸੇ ਗੱਲ ਦਾ ਸਮਾਂ ਹੈ ਇਹ ।

ਪਲ ਕੁ ਮਗਰੋਂ ਉਸ ਨੇ ਦਰਸ਼ਨਵੇਤਾ ਵਾਂਗ ਕਿਹਾ, "ਰਾਜਾ ਅਤੇ ਰਾਜ ਵਿਚ

ਕਿਸ ਕਿਸ ਨੂੰ ਪਿਆਰ, ਇਹ ਜਾਨਣਾ ਹੈ। ਅੱਜ ਇਹ ਦੋਵੇਂ ਕੋਨੇ ਕੋਨੇ ਵਿਚੋਂ ਸੁਣਾਈ ਦੇ ਰਿਹਾ ਹੈ।"

ਫਿਰ ਕੁਝ ਵਕਤ ਉਹ ਸਾਰੇ ਚੁੱਪ ਰਹੇ। ਅਗਲੇ ਪਲ ਜੁਆਬ ਲਈ ਜ਼ੋਰ ਦੇਣ ਲਈ ਜ਼ੋਰ ਦੇਂਦੇ ਹੋਏ, ਕੇਸ਼ਵ ਪਿੱਲੈ ਨੇ ਕਿਹਾ :

"ਫੈਸਲਾ ਕਰੋ, ਹਾਂ, ਕੀ ਕਹਿੰਦੇ ਹੋ ?"

ਅਸਲ ਵਿਚ ਚਾਰੋਂ ਜਣੇ ਕੁਝ ਕਹਿਣ ਤੋਂ ਅਸਮਰਥ ਆਪਣੀਆਂ ਜ਼ੁਬਾਨਾਂ ਨੂੰ ਤਾਲੇ ਮਾਰੀ ਖੜ੍ਹੇ ਹਨ। ਕੋਈ ਕੁਝ ਨਾ ਕਹਿ ਸਕਿਆ। ਉਨ੍ਹਾਂ ਵਿਚ ਬੁੱਧੀ ਨਹੀਂ, ਦਿਮਾਗ਼ ਨਹੀਂ ਅਤੇ ਬਲ ਨਹੀਂ। ਪਰ ਸੈਕਟਰੀ ਦਾ ਹੁਕਮ ਸੀ। ਕੁਝ ਕਹਿਣਾ ਹੀ ਚਾਹੀਦਾ ਹੈ। ਮਾਤਯੂ ਨੇ ਕਿਹਾ, "ਅਸੀਂ ਕੀ ਕਰੀਏ।"

ਬਿਨਾ ਕੁਝ ਸੁਣੇ ਸਮਝੇ ਭਾਵ ਪ੍ਰਗਟ ਕਰਦੇ ਹੋਏ ਕੇਸ਼ਵ ਪਿੱਲੈ ਨੇ ਪੁੱਛਿਆ, "ਕੀ ?"

ਉਹ ਚਾਰੋਂ ਜਣੇ ਚੌਂਕ ਪਏ। ਇਕ ਇੰਦਰਜਾਲ ਵਿਚ ਫਸੇ ਉਹ ਖੜ੍ਹੇ ਸਨ। ਉਹ ਕੁਝ ਕਹਿਣਗੇ—ਇਹੋ ਉਹ ਕਹਿਣਗੇ। ਪਰ ਇਹ ਸਵੈ-ਬੋਧ ਨਾਲ ਨਹੀਂ ਹੋਇਆ। ਕੇਸ਼ਵ ਪਿੱਲੈ ਦੇ ਵਿਅਕਤਿਤਵ ਦਾ ਵਿਕਾਸ ਵੀ ਉਸ ਰੂਪ ਵਿਚ ਹੋ ਚੁੱਕਿਆ ਸੀ। ਉਸ ਵਿਚ ਦੂਸਰਿਆਂ ਤੋਂ ਸਭ ਕੁਝ ਕਰਵਾਣ ਦੀ ਹਿੰਮਤ ਹੈ।

ਕੁਝ ਦਿਨ ਪਹਿਲਾਂ ਕੇਸ਼ਵ ਪਿੱਲੈ ਵਿਕਾਸ ਵਿਭਾਗ ਦਾ ਸੈਕਟਰੀ ਬਣ ਚੁੱਕਿਆ ਹੈ। ਇਸ ਗੱਲ ਨੂੰ ਕੋਈ ਬਹੁਤ ਵਕਤ ਨਹੀਂ ਹੋਇਆ। ਸਰਕਾਰ ਦੇ ਵਿਕਸਤ ਐਲਾਨਾ ਨਾਲ ਕੋਈ ਲਾਭ ਨਹੀਂ ਹੋਇਆ; ਇਹ ਨਹੀਂ ਕਿਹਾ ਜਾ ਸਕਦਾ। ਖ਼ਾਸ ਕਰਕੇ ਵਿਦਿਅਕ ਕੰਮਾਂ ਨੂੰ ਮੁਫਤ ਅਤੇ ਜਬਰਦਸਤੀ, ਆਰੰਭਕ ਸਿਖਿਆ ਸਰਕਾਰ ਦੇ ਅਧੀਨ ਰੱਖਣ ਦੇ ਕੰਮ ਤੋਂ ਇਕ ਗਹਿਰੀ ਦਰਾੜ ਸੂਬਾਈ ਕਾਂਗਰਸ ਵਿਚ ਪੈ ਗਈ। ਇਸ ਕਾਂਗਰਸ ਵਿਚ ਕਈ ਸ਼ਾਖਾਵਾਂ ਕਾਂਗਰਸ ਵਿਚ ਬਣ ਗਈਆਂ। ਪਹਿਲਾਂ ਹੀ ਇਕ ਪ੍ਰਗਤੀਵਾਦੀ ਗੁੱਟ ਕਾਂਗਰਸ ਵਿਚ ਉਤਸ਼ਾਹ ਨਾਲ ਕੰਮ ਕਰ ਰਿਹਾ ਸੀ। ਉਹ ਵੀ ਵਿਦਿਅਕ ਸੰਸਥਾਵਾਂ ਦੇ ਕਾਂਗਰਸ ਦੇ ਅਧੀਨ ਨਾ ਹੋਣ ਕਾਰਨ ਮਜ਼ਦੂਰ ਮੰਡਲ ਵਿਚ ਕੰਮ ਕਰਨ ਲੱਗੇ। ਉਹ ਮਜ਼ਦੂਰਾਂ ਨੂੰ ਜਥੇਬੰਦ ਕਰਨ ਲੱਗੇ। ਇਸ ਤਰ੍ਹਾਂ, ਖ਼ਾਸ ਰੂਪ ਵਿਚ, ਕਾਂਗਰਸ ਵਿਚ ਕਮਜ਼ੋਰੀ ਆ ਗਈ। ਇਹ ਮੌਕਾ ਸਰਕਾਰ ਨੇ ਅਜਾਂਈ ਨਾ ਜਾਣ ਦਿੱਤਾ। ਕਿੰਨੇ ਸਾਲਾਂ ਤੋਂ ਸਕੱਤਰੇਤ ਵਿਚ ਗਰਦ-ਮਿੱਟੀ, ਜਾਲੇ ਅਤੇ ਕੀੜੇ ਲੱਗੀਆ ਕੋਨਿਆਂ ਵਿਚ ਪਈਆਂ ਫਾਈਲਾਂ ਸਨ, ਉਹ ਸਭ ਕੇਸ਼ਵ ਪਿੱਲੈ ਨੇ ਲੱਭ ਕੇ ਬਾਹਰ ਕੱਢੀਆਂ। ਮਿਸ਼ਟਰ 'ਫਿਲਪ ਤੇ ਉਸ ਦੇ ਕਈ ਸਾਥੀ ਸੈਕਟਰੀ ਕੇਸ਼ਵ ਪਿੱਲੈ ਦੇ ਇਸ ਕੰਮ ਦਾ ਵਿਰੋਧ ਕਰਨ ਲੱਗੇ ਪਰ ਕੋਈ ਸਫਲ ਨਾ ਹੋਇਆ। ਕੇਸ਼ਵ ਪਿੱਲੈ ਕੁਝ ਵੀ ਲਿਖੇ, ਭਗਤੀ ਵਿਲਾਸ ਉਸ ਨੂੰ ਉਸੇ ਤਰ੍ਹਾਂ ਸਵੀਕਾਰ ਕਰੇਗਾ। ਲੋਕ ਅਜਿਹਾ ਕਹਿੰਦੇ ਸੁਣੇ ਗਏ ਸਨ ਕਿ ਕੇਸ਼ਵ ਪਿੱਲੈ ਦੀ ਰਿਪੋਰਟ ਤੇ ਹੀ ਰਾਮਚੰਦਰ ਨਾਇਰ ਅਤੇ ਕਈ ਹੋਰ ਸਸਪੈਂਡ ਕੀਤੇ ਗਏ ਸਨ। ਇਸ ਮਗਰੋਂ ਸਾਰਿਆਂ ਵਿਚ ਡਰ ਪੈਦਾ ਹੋ ਗਿਆ। ਕੁਝ ਮਹੀਨਿਆਂ ਮਗਰੋਂ ਪਣ-ਬਿਜਲੀ ਯੋਜਨਾ ਦਾ ਕੰਮ ਸ਼ੁਰੂ ਹੋ ਗਿਆ। ਇਸ ਤੋਂ ਇਲਾਵਾ ਇਕ ਖਾਦ-ਫੈਕਟਰੀ ਅਤੇ ਤਿੰਨ ਚਾਰ ਵੱਡੀਆਂ

ਵੱਡੀਆਂ ਲੋੜੀਂਦੀਆਂ ਸੰਸਥਾਵਾਂ ਦਾ ਨਿਰਮਾਣ ਵੀ ਆਰੰਭ ਕੀਤਾ ਗਿਆ। ਇਨ੍ਹਾਂ ਸਾਰੀਆਂ ਨੂੰ ਠੀਕ ਤਰ੍ਹਾਂ ਕੇਸ਼ਵ ਪਿੱਲੈ ਹੀ ਸੰਗਠਿਤ ਕਰ ਸਕਿਆ।

ਕਾਂਗਰਸ ਨੇ ਕੇਸ਼ਵ ਪਿੱਲੈ ਦਾ ਵਿਰੋਧ ਕਰਕੇ ਉਸ ਦੇ ਕਈ ਮਹਾਂ ਦੋਸ਼ ਲਾਏ। ਫਰਟੇਲਾਈਜ਼ਰ ਫੈਕਟਰੀ ਦੀ ਉਸਾਰੀ ਵਿਚ ਕੇਸ਼ਵ ਪਿੱਲੈ ਦੀ ਪਤਨੀ ਵੀ ਇਕ ਵੱਡੇ ਹਿਸੇ ਦੀ ਅਧਿਕਾਰੀ ਹੈ। ਇਸ ਲਈ ਉਨ੍ਹਾਂ ਨੇ ਧੰਨ ਖਰਚ ਨਹੀਂ ਕੀਤਾ। ਮਸ਼ੀਨਾਂ ਦੇਣ ਵਾਲੀ ਕੰਪਨੀ ਦੇ ਕਮਿਸ਼ਨ ਬਦਲੇ ਇਹ ਹਿੱਸਾ ਮਿਲਿਆ ਹੈ। ਰਬੜ ਦੇ ਕਾਰਖ਼ਾਨੇ ਵਿਚ ਭਣੋਈਏ ਦਾ ਹਿੱਸਾ ਹੈ। ਨਾਚਿਨਾਟ ਵਿਚ ਜ਼ਮੀਨ ਖਰੀਦਣ ਲਈ ਰੁਪਿਆ ਕਿਥੋਂ ਆਇਆ; ਕੇਸ਼ਵ ਪਿੱਲੈ ਤੋਂ ਪੁੱਛਿਆ ਜਾ ਰਿਹਾ ਹੈ। ਉਦਯੋਗੀਕਰਨ ਲਈ ਜਿਹੜੇ ਜਿਹੜੇ ਇੰਜਨੀਅਰਾਂ ਨੂੰ ਬੁਲਾਇਆ ਗਿਆ ਸੀ, ਉਨ੍ਹਾਂ ਦੀ ਯੋਗਤਾ ਅਤੇ ਉਨ੍ਹਾਂ ਨੇ ਆਪਣੇ ਜੀਵਨ ਵਿਚ ਕੀ ਕੀ ਕੰਮ ਕੀਤਾ, ਇਸ ਬਾਰੇ ਪੁੱਛਣਾ ਚਾਹੀਦਾ ਹੈ। ਉਹ ਕਹਿੰਦੇ ਹਨ ਕਿ ਕਈ ਲੋਕ ਅਨਾੜੀ ਹਨ। ਪਣ-ਬਿਜਲੀ ਯੋਜਨਾ ਦਾ ਕੰਮ ਅਸਫ਼ਲ ਹੋਵੇਗਾ। ਉਸ ਤੇ ਜਿਹੜਾ ਰੁਪਿਆ ਖਰਚ ਕੀਤਾ ਜਾ ਰਿਹਾ ਹੈ, ਉਹ ਵੀ ਨਸ਼ਟ ਹੋ ਜਾਵੇਗਾ। ਇਧਰ ਉਧਰ ਪਾਣੀ ਪਹੁੰਚਾਣ ਲਈ ਜਿਹੜੇ ਜਿਹੜੇ ਪ੍ਰੋਜੈਕਟਾਂ ਦਾ ਨਿਰਮਾਣ ਹੋਇਆ ਹੈ ਉਹ ਵੀ ਵਿਆਰਥ ਹੈ। ਲੈ ਦੇ ਦੇ ਕਾਂਗਰਸੀਆਂ ਨੇ ਸਭ ਕੰਮਾਂ ਦਾ ਵਿਰੋਧ ਕੀਤਾ। ਪਰ ਕੁਝ ਹੋ ਰਿਹਾ ਹੈ, ਅਜਿਹਾ ਲੋਕ ਸੋਚ ਰਹੇ ਸਨ।

ਉਸ ਵਕਤ ਸਾਰੇ ਪ੍ਰਾਂਤ ਵਿਚ ਘੁੰਮ ਕੇ ਜੋਸ਼ ਨਾਲ ਕੇਸ਼ਵ ਪਿੱਲੈ ਅਤੇ ਉਸ ਦੇ ਸੰਬੰਧੀਆ ਦੀ ਸੰਪਤੀ ਦੀ ਜਾਂਚ ਅਤੇ ਨਿਰੀਖਣ ਦਾ ਵਾਅਦਾ ਕਰਨ ਵਾਲਾ, ਅਤੇ ਅੱਜ ਕੇਸ਼ਵ ਪਿੱਲੈ ਦੇ ਸਾਹਮਣੇ ਖੜ੍ਹਾ ਕਾਂਗਰਸ ਕਮੇਟੀ ਦਾ ਮੈਂਬਰ ਸੀ ਮਿਸਟਰ ਮਾਤਯੂ। ਮਾਤਯੂ ਦੀ ਸਿਰਫ ਇਕ ਹੀ ਪ੍ਰਤਿੱਗਿਆ ਸੀ। ਉਹ ਹੈ ਕੇਸ਼ਵ ਪਿੱਲੈ ਦੀਆਂ ਅਨੀਤੀਆ ਦਾ ਕੱਚਾ ਚਿੱਠਾ ਸਭ ਸਾਹਮਣੇ ਖੋਲ੍ਹ ਕੇ ਰੱਖਣਾ। ਮਾਤਯੂ ਦਾ ਸਿਰਫ ਇਕ ਹੀ ਦੁਸ਼ਮਣ ਕੇਸ਼ਵ ਪਿੱਲੈ ਹੈ। ਪਰ ਦੀਵਾਨਜੀ ਜਾਣਦੇ ਹਨ ਕਿ ਕੇਸ਼ਵ ਪਿੱਲੈ ਇਕ ਸ਼ਕਤੀਸ਼ਾਲੀ ਆਦਮੀ ਹੈ। ਹੁਣ ਉਨ੍ਹਾਂ ਨੇ ਕੇਸ਼ਵ ਪਿੱਲੈ ਦੀਆਂ ਸਾਰੀਆਂ ਯੋਗਤਾਵਾਂ ਨੂੰ ਪਰਖ ਲਿਆ ਹੈ।

ਇਸ ਵਕਤ ਕਾਂਗਰਸ ਨੂੰ ਬੜੀ ਸੱਟ ਲੱਗੀ। ਉਸ ਸਮਿਤੀ ਦੀ ਲੰਬੀ ਹੜਤਾਲ ਵਿਚ ਕਈ ਲੋਕਾਂ ਨੂੰ ਅਨੇਕਾਂ ਕਸ਼ਟ ਅਤੇ ਨੁਕਸਾਨ ਭੋਗਣੇ ਪਏ ਸਨ। ਉਸ ਨੂੰ ਇਕ ਸਮਿਤੀ ਕਹਿਣ ਦੀ ਬਜਾਏ ਇਕ ਬਹੁ-ਜਨ ਸੰਸਥਾ ਕਹਿਣਾ ਹੀ ਠੀਕ ਹੈ। ਇੰਨੀ ਰਾਜ ਵਿਆਪਕ, ਲੰਬੇ ਸਮੇਂ ਤਕ ਰਹਿਣ ਵਾਲੀ, ਪ੍ਰਦਰਸ਼ਨਾਂ ਤੋਂ ਰਹਿਤ, ਅਦ੍ਰਿੜ ਸੰਸਥਾ ਵਿਚ ਕਈ ਘਟਨਾਵਾਂ ਘਟੀਆ। ਠੀਕ ਤਰ੍ਹਾਂ ਦਾ ਆਮਦਨ-ਖਰਚ ਦਾ ਹਿਸਾਬ ਕਾਂਗਰਸ ਕੋਲ ਨਹੀਂ ਸੀ। ਹਰ ਇਕ ਨੇ ਚੰਦਾ ਇਕੱਠਾ ਕੀਤਾ। ਨੇਤਾਵਾਂ ਨੂੰ ਵੱਧ ਮਿਲੇਗਾ ਤਾਂ ਝੰਡੇ ਚੁੱਕਣ ਵਾਲਿਆਂ ਨੂੰ ਘੱਟ। ਬਹੁਤ ਰੁਪਿਆ ਸੰਸਥਾ ਤੇ ਖਰਚ ਹੋਇਆ ਹੋਵੇਗਾ। ਉਸ ਦੇ ਵਰਕਰਾਂ ਵਿਚ ਕਈ ਜੀਵਨ ਦਾ ਮਾਰਗ ਛੱਡ ਕੇ, ਆਦਰਸ਼ ਦੀ ਦੁਹਾਈ ਦੇ ਕੇ ਆਏ ਹਨ। ਜਿਨ੍ਹਾਂ ਦਾ ਸਭ ਕੁਝ ਨਸ਼ਟ ਹੋ ਗਿਆ ਹੈ ਉਨ੍ਹਾਂ ਕੋਲ ਕੰਮ ਕਰਨ ਦੇ ਬਾਵਜੂਦ ਵੀ ਖਾਣ-ਪੀਣ ਲਈ ਕੁਝ ਨਹੀਂ। ਜਿੰਦਾ ਤਾਂ

ਰਹਿਣਾ ਹੀ ਹੈ ਨਾ ? ਇਸ ਤਰ੍ਹਾਂ ਚੰਦੇ ਦਾ ਇਕ ਹਿੱਸਾ ਉਨ੍ਹਾਂ ਨੇ ਖਾ ਲਿਆ। ਕੁਝ ਇਕ ਨੇ ਕਮਾਈ ਵੀ ਕੀਤੀ। ਪਰ ਕਿਸੇ ਦਾ ਕੋਈ ਹਿਸਾਬ ਨਹੀਂ ਸੀ। ਸ਼ੁਰੂ ਤੋਂ ਹੀ ਅਜਿਹੀ ਹਾਲਤ ਸੀ।

ਚੋਣ ਲਈ ਇਕੱਠੇ ਕੀਤੇ ਚੰਦੇ ਬਾਰੇ ਕਈ ਇਲਜ਼ਾਮ ਲਾਏ ਗਏ। ਕਿਸੇ ਨੇਤਾ ਨੇ ਘਰ ਬਣਾ ਲਿਆ। ਕਿਸੇ ਦੂਸਰੇ ਨੇ ਜ਼ਮੀਨ ਖ਼ਰੀਦ ਲਈ। ਕਿਸੇ ਤੀਸਰੇ ਨੇ ਆਪਣੇ ਪੁੱਤਰ ਨੂੰ ਪੜ੍ਹਨ ਲਈ ਬਾਹਰ ਭੇਜ ਦਿੱਤਾ। ਚੋਣ ਮਗਰੋਂ ਵਰਕਿੰਗ ਕਮੇਟੀ ਅਤੇ ਕਮੇਟੀ ਵਿਚ ਬਹੁਤ ਹਲਚਲ ਹੋਈ। ਚੋਣ ਹਾਰਨ ਵਾਲੇ ਆਦਮੀਆਂ ਤੇ ਅਨੇਕਾਂ ਇਲਜ਼ਾਮ ਸਨ। ਉਨ੍ਹਾਂ ਲਈ ਕੁਝ ਨਾ ਕੀਤਾ ਗਿਆ। ਅਖ਼ਬਾਰਾਂ ਵਿਚ ਇਲਜ਼ਾਮ ਛਪਣ ਲੱਗੇ। ਇਹ ਇਕ ਸ਼ਰਮ ਦੀ ਗੱਲ ਸੀ। ਕਾਂਗਰਸ ਦੇ ਚੰਦੇ ਦੀ ਕਹਾਣੀ ਪੂਰੇ ਪ੍ਰਾਂਤ ਵਿਚ ਫੈਲ ਗਈ। ਕਿਸੇ ਨੂੰ ਕਿਸੇ ਤੇ ਵਿਸ਼ਵਾਸ ਨਾ ਰਿਹਾ। ਖੱਦਰ ਪਹਿਨ ਕੇ ਤੁਰਨ-ਫਿਰਨ ਵਾਲਿਆਂ ਦਾ ਲੋਕੀਂ ਮਜ਼ਾਕ ਉਡਾਣ ਲੱਗੇ। ਜੀਵਨ-ਉਨਤੀ ਲਈ ਚੰਦਾ ਇਕੱਠਾ ਕਰਨ ਜਾਣ ਵਾਲਾ ਹੀ ਕਾਂਗਰਸ ਦਾ ਦੁਸ਼ਮਣ ਹੋ ਗਿਆ। ਇਸ ਅਵਸਥਾ ਨੇ ਕਾਂਗਰਸ ਨੂੰ ਬਹੁਤ ਮੁਸ਼ਕਿਲ ਵਿਚ ਪਾ ਦਿੱਤਾ। ਉਨ੍ਹਾਂ ਵਿਚ ਇਕ ਸੀ ਮਾਤਯੂ।

ਮਾਤਯੂ ਇਕ ਚੰਗੇ ਅਮੀਰ ਘਰ ਦਾ ਸੀ। ਉਸ ਦਾ ਵਿਆਹ ਵੀ ਚੰਗੇ ਪਰਿਵਾਰ ਵਿਚ ਹੋਇਆ ਸੀ। ਸ਼ੁਰੂ ਤੋਂ ਹੀ ਉਹ ਕਾਂਗਰਸ ਦਾ ਇਕ ਹੁਸ਼ਿਆਰ ਵਰਕਰ ਸੀ। ਬਹੁਤ ਸਮੇਂ ਤਕ ਵਰਕਿੰਗ ਕਮੇਟੀ ਦਾ ਮੈਂਬਰ ਰਿਹਾ। ਪਤਨੀ ਦੇ ਸੰਬੰਧੀਆਂ 'ਚੋਂ ਕਿਸੇ ਇਕ ਨੂੰ ਵੀ, ਮਾਤਯੂ ਦਾ ਕਾਂਗਰਸ ਵਿਚ ਜਾਣਾ ਪਸੰਦ ਨਹੀਂ ਸੀ। ਉਨ੍ਹਾਂ ਵਿਚੋਂ ਕਈ ਇਕ ਕੇਰਲਾ ਤੋਂ ਬਾਹਰ ਸਰਕਾਰੀ ਨੌਕਰੀ ਵਿਚ ਸਨ। ਕੁਝ ਹੋਰ ਅੰਗਰੇਜ਼ਾਂ ਦੇ ਵੱਡੇ ਵੱਡੇ ਦਫ਼ਤਰਾਂ ਵਿਚ ਚੰਗੀਆਂ ਤਨਖਾਹਾਂ ਲੈਣ ਵਾਲੇ ਸਨ। ਪਤਨੀ ਨੂੰ ਵੀ ਪਤੀ ਦੇ ਇਹ ਰਾਸ਼ਟਰੀ ਕੰਮ ਪਸੰਦ ਨਹੀਂ ਸਨ। ਪਰ ਉਸ ਦੇਸ਼-ਭਗਤ ਨੇ ਉਸ ਦੀ ਪ੍ਰਵਾਹ ਨਾ ਕੀਤੀ। ਉਹ ਕਈ ਵੇਰ ਜੇਲ੍ਹ ਵੀ ਗਿਆ। ਉਸ ਦੀ ਮਾਰ ਕੁਟਾਈ ਦਾ ਕੋਈ ਹਿਸਾਬ ਨਹੀਂ। ਮਾਤਯੂ ਦੀ ਕਹਾਣੀ ਉਸ ਹੜਤਾਲ ਦਾ ਇਤਿਹਾਸ ਹੈ। ਕਾਨੂੰਨ ਭੰਗ ਕਰਨ, ਗੁਪਤ ਵਾਸ ਚਲੇ ਜਾਣ ਤੇ ਪਕੜੇ ਨਾ ਜਾਣ ਕਾਰਨ, ਮਾਤਯੂ ਦੀ ਸਾਰੀ ਧੰਨ-ਸੰਪਤੀ ਜ਼ਬਤ ਕਰ ਲਈ ਗਈ। ਮਾਤਯੂ ਦਾ ਨਾਂ ਲੋਕ ਮਾਣ ਨਾਲ ਲੈਂਦੇ ਸਨ। ਕਿੰਨੀਆਂ ਹੀ ਕਹਾਣੀਆਂ ਉਸ ਦੇਸ਼-ਭਗਤ ਦੇ ਬਾਰੇ ਪ੍ਰਦੇਸ ਵਿਚ ਫੈਲ ਗਈਆਂ ਸਨ।

ਇਕ ਲੰਬੀ ਜੇਲ੍ਹ ਯਾਤਰਾ ਮਗਰੋਂ ਮਾਤਯੂ ਬਾਹਰ ਆਇਆ। ਉਸ ਸਮੇਂ ਉਸ ਦੀ ਸਿਹਤ ਬਹੁਤ ਡਿਗ ਚੁੱਕੀ ਸੀ। ਉਦੋਂ ਪਤਨੀ ਆਪਣੇ ਬੱਚਿਆਂ ਨੂੰ ਲੈ ਕੇ ਆਪਣੇ ਘਰ ਜਾ ਚੁੱਕੀ ਸੀ। ਸਭ ਕੁਝ ਤੇ ਸਰਕਾਰ ਦਾ ਕਬਜ਼ਾ ਹੋ ਚੁੱਕਿਆ ਸੀ। ਪਤਨੀ ਦੇ ਘਰ ਵਾਲੇ ਇਕ ਬਦਮਾਸ਼ ਪਤੀ ਨਾਲ ਉਸ ਨੂੰ ਭੇਜਣ ਲਈ ਤਿਆਰ ਨਹੀਂ ਸਨ। ਉਹ ਉਸ ਨੂੰ ਲੈ ਕੇ ਜਾਵੇਗਾ ਕਿੱਥੇ ? ਨਾਲੇ ਪਤਨੀ ਨੂੰ ਇਸ ਬਾਰੇ ਕੀ ਪਤਾ ਕਦੋਂ ਉਹ ਜੇਲ੍ਹ ਚਲੇ ਜਾਵੇ। ਮਾਤਯੂ ਨੂੰ ਖੁਦ ਵੀ ਪਤਾ ਨਹੀਂ। ਉਸ ਦੇ ਸਾਲਿਆਂ ਅਤੇ ਸਹੁਰੇ ਦਾ ਵੀ ਇਹੋ ਕਹਿਣਾ ਹੈ। ਪਤਨੀ ਦਾ ਪਾਲਣ ਕਰਨ ਦੇ

ਵਿਸ਼ਵਾਸ ਅਤੇ ਸਮਰਥ ਹੋ ਜਾਣ ਮਗਰੋਂ ਹੀ ਉਹ ਅਨੰਮਾ ਨੂੰ ਭੇਜਣਗੇ । ਉਦੋਂ ਅਨੰਮਾ ਜ਼ਰੂਰ ਉਸ ਨਾਲ ਜਾਵੇਗੀ, ਉਹ ਉਨ੍ਹਾਂ ਦੇ ਕਹਿਣ ਦਾ ਵਿਰੋਧ ਨਹੀਂ ਸੀ ਕਰ ਸਕਦਾ । ਠੀਕ ਹੈ ਨਾ ? ਰਹੇਗਾ ਕਿੱਥੇ ? ਕੀ ਹੋਵੇਗਾ ? ਕੀ ਪਤਾ ਪੁਲਿਸ ਕਦੋਂ ਉਸ ਨੂੰ ਫੜ ਲਵੇ । ਇਕ ਦਿਨ ਸਵੇਰੇ ਜਾਣ ਮਗਰੋਂ, ਵਾਪਸ ਆਉਣ ਦਾ ਸਮਾਂ ਕਈ ਮਹੀਨਿਆਂ ਜਾਂ ਸਾਲਾਂ ਮਗਰੋਂ ਆਏਗਾ । ਮਾਤਯੂ ਨੂੰ ਇਹ ਪਤਾ ਹੈ । ਇਸ ਲਈ ਉਸ ਨੂੰ ਕਿਸੇ ਨਾਲ ਕੋਈ ਵਿਰੋਧ ਨਹੀਂ ।

ਅੱਗੇ ਕੁਝ ਦੇਖਣ ਵਾਲਾ ਨਹੀਂ । ਕੀ ਕਰੇ ? ਸੁਤੰਤਰ ਹੈ । ਪਰ ਇਸ ਵਿਚ ਬਹੁਤ ਸੰਦੇਹ ਸੀ । ਸੱਜੇ-ਖੱਬੇ ਦੇਖਣ ਦੀ ਇਸ ਅਵਸਥਾ ਵਿਚ ਰਾਸ਼ਟਰੀ ਪ੍ਰੀਵਰਤਨ ਦੇ ਜ਼ੋਸ ਦੌਰਾਨ ਕਦੇ ਕਦੇ ਅਚਾਨਕ ਉਸ ਦਾ ਮਨ ਧੁੰਦਲਾ ਹੋ ਜਾਂਦਾ ਹੈ । ਅਨੰਮਾ ਪ੍ਰੇਮ ਕਰਨ ਵਾਲੀ ਹੈ । ਆਗਿਆਕਾਰੀ ਤ੍ਰੀਮਤ ਹੈ । ਪਰ ਉਸ ਨੇ ਵੀ ਕੁਝ ਕਹਿਣਾ ਹੈ । ਇਹ ਠੀਕ ਹੀ ਹੈ ! 'ਵਿਚਾਰੀ !' ਉਹ ਅਜਿਹਾ ਕਹਿ ਤਾਂ ਗਿਆ ਪਰ ਅਜੀਬ ਹਾਲਤ ਵਿਚ ਫਸ ਗਿਆ । ਪੁਲਿਸ ਨੇ ਉਸ ਨੂੰ ਪੁੱਠਾ ਲਟਕਾ ਕੇ ਉਸ ਦੇ ਸਰੀਰ ਦੇ ਹਰ ਇਕ ਅੰਗ ਨੂੰ ਲਾਠੀਆਂ ਨਾਲ ਮਾਰਿਆ । ਕਿਉਂ ? ਕਾਂਗਰਸ ਦੇ ਨੇਤਾ ਚੋਰ ਹਨ, ਇਹ ਕਹਿਵਾਣ ਲਈ । ਉਸ ਨੇ ਕੁਝ ਨਾ ਕਿਹਾ । ਜੇ ਅਗੋਂ ਪੁਲਿਸ ਫਿਰ ਇੰਜ ਕਰੇ, ਤਾਂ ਜਿਵੇਂ ਅਨੰਮਾ ਨੇ ਉਸ ਨੂੰ ਛੱਡ ਦਿੱਤਾ ਹੈ ਕੀ ਮੈਂ ਵੀ ਆਪਣੇ ਨੇਤਾ ਨੂੰ ਛੱਡ ਦੇਵਾਂ, ਕੀ ਅਜਿਹਾ ਹੋ ਸਕਦਾ ਹੈ ? ਮਾਤਯੂ ਨੂੰ ਇਕ ਸੱਕ ਹੋਇਆ ! ਉਹ ਸ਼ੱਕ ਡਰ ਦੀ ਸੀਮਾ ਤਕ ਪਹੁੰਚ ਜਾਵੇਗਾ । ਉਸ ਨੂੰ ਖੁਦ ਤੇ ਵਿਸ਼ਵਾਸ ਨਹੀਂ ਰਿਹਾ । ਅਨੰਮਾ ਦੀਆਂ ਗੰਭੀਰ ਅੱਖਾਂ ਉਸ ਨੂੰ ਯਾਦ ਆਉਂਦੀਆਂ ਹਨ । ਬੱਚੇ ਉਸ ਕੋਲ ਨਹੀਂ ਸਨ ਆਉਂਦੇ, ਇਹ ਵੀ ਉਹ ਯਾਦ ਕਰਦਾ ਹੈ । ਨਹੀਂ, ਉਹ ਕਮਜ਼ੋਰ ਨਹੀਂ ਬਣੇਗਾ ।

ਮਾਤਯੂ ਹੱਠੀ ਹੈ । ਉਸ ਨੇ ਜਾਣ ਬੁਝ ਕੇ ਖ਼ੁਦ ਨੂੰ ਅਜਿਹਾ ਬਣਾਇਆ ਹੈ । ਉਸ ਦੇ ਇਸ ਹੱਠ ਨੇ ਸਾਰੀਆਂ ਸੀਮਾਂਵਾਂ ਤੋੜ ਕੇ ਇਕ ਅਸੀਮ ਅਵਸਥਾ ਤੇ ਉਸ ਨੂੰ ਪਹੁੰਚਾ ਦਿੱਤਾ ਹੈ । ਭਵਿੱਖ ਬਾਰੇ ਉਹ ਕੁਝ ਨਹੀਂ ਕਰ ਸਕਿਆ । ਉਹ ਕੁਝ ਵੀ ਕਰਨ ਨੂੰ ਤਿਆਰ ਹੈ । ਇਹ ਉਸ ਦਾ ਇਕ ਤਰ੍ਹਾਂ ਦਾ ਪਾਗਲਪਨ ਸੀ । ਉਸ ਨੂੰ ਆਪਣੇ ਇਸ ਤਰ੍ਹਾਂ ਦੇ ਕੰਮਾਂ ਦੀ ਕੋਈ ਚਿੰਤਾ ਨਹੀਂ; ਅੱਗੋਂ ਵੀ ਇਨ੍ਹਾਂ ਬਾਰੇ ਚਿੰਤਾ ਕਰਨ ਨਾਲ ਸਹਿਮਤ ਨਹੀਂ । ਇਹ ਹੱਠੀਪਨ ਖੋ ਜਾਵੇਗਾ । ਇਸ ਪਿਛੋਂ ਉਹ ਨਿਤਾਣਾ ਹੋ ਜਾਵੇਗਾ ।

ਇਸ ਤਰ੍ਹਾਂ ਚੋਣਾਂ ਦੇ ਦੌਰਾਨ ਅਤੇ ਮਗਰੋਂ ਉਸ ਨੇ ਤੂਫਾਨ ਵਾਂਗ ਕੰਮ ਕੀਤਾ । ਉਸ ਦਾ ਭਾਸ਼ਨ ਸੁਨਣ ਲਈ ਪਿੰਡਾ ਤੋਂ ਹਜ਼ਾਰਾਂ ਲੋਕ ਆਉਂਦੇ ਸਨ । ਮਾਤਯੂ ਸਭ ਕੁਝ ਕਹਿੰਦਾ ਸੀ । ਬੁਰੇ ਸ਼ਬਦ ਉਹ ਬੋਲ ਸਕਦਾ ਸੀ । ਇਸ ਤਰ੍ਹਾਂ ਕੇਸ਼ਵ ਪਿੱਲੈ ਉਸ ਦਾ ਦੁਸ਼ਮਣ ਬਣ ਗਿਆ । ਕਿਸੇ ਖਾਸ ਵਿਰੋਧਤਾ ਕਾਰਨ ਨਹੀਂ । ਮੁਲਾਜ਼ਮਾਂ ਵਿਚੋਂ ਉਹ ਕੇਸ਼ਵ ਪਿੱਲੈ ਨੂੰ ਹੀ ਜਾਣਦਾ ਹੈ । ਕੇਸ਼ਵ ਪਿੱਲੈ ਕਾਂਗਰਸ ਦਾ ਪ੍ਰਮੁੱਖ ਦੁਸ਼ਮਣ ਹੈ ।

ਚੋਣਾ ਮਗਰੋਂ ਚੰਦਾ ਵਸੂਲ ਕਰਨ ਵਾਲਿਆਂ ਤੇ ਗਬਨ ਦੇ ਦੋਸ਼ ਲਾਏ ਗਏ। ਮਾਤਯੂ ਗਲਤੀ ਕਰਨ ਵਾਲਿਆਂ ਤੇ ਹੌਸਲੇ ਨਾਲ ਵਿਚਾਰ ਕਰ ਸਕਦਾ ਸੀ। ਉਸ ਦੀ ਆਲੋਚਨਾ ਜੇ ਸਖਤ ਹੈ, ਤਾਂ ਇਹ ਸੁਭਾਵਿਕ ਹੀ ਹੈ। ਦੇਸ਼ ਲਈ ਆਪਣਾ ਸਭ ਕੁਝ ਤਿਆਗ ਦੇਣ ਵਾਲਾ, ਹੜਤਾਲ ਵਿਚ ਰੁਪਿਆ ਕਮਾਉਣ ਦਾ ਢੰਗ ਖੋਜਣ ਵਾਲਿਆਂ, ਪਤਨੀ ਤੇ ਬੱਚਿਆਂ ਲਈ ਧੰਨ ਵੱਟਰਨ ਵਾਲਿਆਂ ਨੂੰ ਕੀ ਉਹ ਉਂਜ ਹੀ ਛੱਡ ਦੇਂਦਾ? ਮਾਤਯੂ ਦਾ ਪ੍ਰਭਾਵ ਅਤੇ ਹੱਠ ਬਹੁਝ ਉਗਰ ਸੀ। ਉਸ ਨੂੰ ਇੰਜ ਲੱਗਿਆਂ ਜਿਵੇਂ ਉਹ ਚੋਰਾਂ ਵਿਚ ਫਸ ਗਿਆ ਹੈ।

ਮਾਤਯੂ ਨੇ ਅਸਤੀਫਾ ਦੇ ਦਿੱਤਾ। ਉਨ੍ਹਾਂ ਦਿਨਾਂ ਵਿਚ ਇਕ ਵੇਰ ਮਾਤਯੂ ਕੇਸ਼ਵ ਪਿੱਲੈ ਨੂੰ ਮਿਲਿਆ। ਕੁਝ ਮਹੀਨਿਆਂ ਮਗਰੋਂ ਮਾਤਯੂ ਸਰਕਾਰ ਅਧੀਨ ਪਣ-ਬਿਜਲੀ ਯੋਜਨਾ ਦਾ ਠੇਕੇਦਾਰ ਬਣ ਗਿਆ।

ਇਸ ਮਗਰੋਂ ਉਸ ਦੀ ਜਬਤ ਹੋਈ ਸੰਪਤੀ ਅਤੇ ਜ਼ਰੂਰੀ ਰੁਪਿਆ ਪ੍ਰਾਪਤ ਕਰਨ ਵਿਚ ਬਹੁਤਾ ਵਕਤ ਨਾ ਲੱਗਿਆ। ਅਨੰਮਾ ਅਤੇ ਬੱਚੇ ਫਿਰ ਤੋਂ ਉਸ ਨਾਲ ਰਹਿਣ ਲੱਗੇ।

ਅਲੁਵਾ ਟੀ. ਬੀ. ਵਿਚ ਜਿਸ ਕਮਰੇ ਅੰਦਰ ਬਗ਼ੈਰ ਬਿਠਾਏ, ਜਿਨ੍ਹਾਂ ਖੜ੍ਹੇ ਲੋਕਾਂ ਨਾਲ ਕੇਸ਼ਵ ਪਿੱਲੈ ਗੱਲਬਾਤ ਕਰ ਰਿਹਾ ਹੈ ਉਨ੍ਹਾਂ ਵਿਚ ਮਾਤਯੂ ਵੀ ਹੈ। ਮਾਤਯੂ ਨਾਲ ਹੋਰ ਵੀ ਕਈ ਕਾਂਗਰਸ ਦੇ ਪੁਰਾਣੇ ਕਾਰਜਕਰਤਾ ਹਨ। ਉਨ੍ਹਾਂ ਨੇ ਵੀ ਸੂਬਾਈ ਕਾਂਗਰਸ ਦੀ ਹੜਤਾਲ ਵਿਚ ਸਜੀਵ ਕੰਮ ਕੀਤਾ ਸੀ। ਉਹ ਬਹੁਤ ਅਮੀਰ ਅਤੇ ਪ੍ਰਭਾਵਸ਼ਾਲੀ ਲੋਕ ਹਨ। ਅੱਜ ਵੀ ਉਨ੍ਹਾਂ ਦੀਆਂ ਕੁਰਬਾਨੀਆਂ ਦਾ ਇਤਿਹਾਸ, ਲੋਕ ਸੁਣਾਉਂਦੇ ਹਨ। ਉਨ੍ਹਾਂ ਵਿਚ ਇਕ ਨਰਾਇਣ ਨਾਇਰ ਹੈ। ਦੂਸਰਾ ਲੂਕੋਸ ਹੈ। ਜੇਲ੍ਹ ਵਿਚ ਪਈ ਮਾਰ ਨਾਲ ਉਹ ਅੱਜ ਤਪਦਿਕ ਦਾ ਮਰੀਜ ਬਣ ਗਿਆ ਹੈ। ਇਲਾਜ ਕਰਵਾਣ ਵਾਲਾ ਕੋਈ ਨਹੀਂ ਸੀ। ਉਸ ਦਾ ਇਕ ਛੋਟਾ ਭਰਾ ਪੁਲਿਸ ਦੀ ਗੋਲੀ ਨਾਲ ਮਾਰਿਆ ਗਿਆ।

ਇਸ ਤਰ੍ਹਾਂ ਕੇਸ਼ਵ ਪਿੱਲੈ ਦੇ ਸਵਾਲ ਸੁਣ ਕੇ ਜਿਹੜੇ ਲੋਕ ਹੈਰਾਨ ਹੋ ਰਹੇ ਹਨ ਉਹ ਕਾਂਗਰਸ ਦੇ ਪੁਰਾਣੇ ਨੇਤਾ ਹਨ। ਆਪਣੇ ਬੀਤੇ ਇਤਿਹਾਸ ਨੂੰ ਦੇਖ ਕੇ ਉਨ੍ਹਾਂ ਨੂੰ ਖੁਦ ਹੀ ਹੈਰਾਨੀ ਹੋਵੇਗੀ। ਉਹ ਇਸ ਤਰ੍ਹਾਂ ਡਰਨ ਵਾਲੇ ਨਹੀਂ ਹਨ, ਨਾਂ ਹੀ ਹੈਰਾਨ-ਪ੍ਰੇਸ਼ਾਨ ਹੋਣ ਵਾਲੇ ਹਨ। ਡਰ ਕੀ ਸ਼ੈ ਹੈ, ਇਸ ਬਾਰੇ ਉਹ ਜਾਣਦੇ ਹੀ ਨਹੀਂ। ਉਨ੍ਹਾਂ ਲੋਕਾਂ ਨੇ ਪਤਾ ਨਹੀਂ ਕਿੰਨੇ ਸਾਹਸ ਭਰੇ ਕੰਮ ਕੀਤੇ ਹਨ।

ਇਹ ਹੋਇਆ ਕਿਵੇਂ? ਸ਼ਾਇਦ ਉਨ੍ਹਾਂ ਲੋਕਾਂ ਨੇ, ਸੁਖ ਕੀ ਹੈ? ਇਸ ਦਾ ਅਨੁਭਵ ਕੀਤਾ ਹੋਵੇਗਾ। ਫਿਰ ਦੁੱਖ ਦਾ ਕੜਵਾਪਨ ਜਾਣ ਗਏ ਹੋਣਗੇ। ਸ਼ਾਇਦ ਪਹਿਲਾਂ, ਦੁੱਖ ਕੜਵਾ ਹੈ, ਇਹ ਨਹੀਂ ਪਤਾ ਹੋਣਾ। ਅੱਜ ਉਨ੍ਹਾਂ ਕੋਲ ਪੈਸਾ ਹੈ। ਜ਼ਮੀਨ ਹੈ। ਖੇਤ ਹਨ। ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਉਨ੍ਹਾਂ ਨੇ ਪਸੰਦ ਕੀਤਾ ਹੋਵੇਗਾ। ਉਨ੍ਹਾਂ ਦੀ ਸਾਰੀ ਤਾਕਤ ਨਸ਼ਟ ਹੋ ਗਈ ਹੋਵੇਗੀ। ਉਹ ਚਾਰੋਂ ਜਣੇ ਕੇਸ਼ਵ ਪਿੱਲੈ ਨਾਲ ਬਹਿਸ ਨਹੀਂ ਸ਼ਨ ਕਰ ਸਕਦੇ ਕਿਉਂਕਿ ਉਸ ਦਾ ਉਨ੍ਹਾਂ ਤੇ ਰਿਣ ਹੈ।

ਕੇਸ਼ਵ ਪਿੱਲੈ ਜੋ ਕੁਝ ਵੀ ਕਹਿੰਦਾ ਹੈ। ਅੱਖਾਂ ਬੰਦ ਕਰਕੇ ਉਸੇ ਤਰ੍ਹਾਂ ਕਰਨ ਦਾ,

ਉਨ੍ਹਾਂ ਦਾ ਇਰਾਦਾ ਨਹੀਂ ਹੈ। ਇਸ ਵਕਤ ਇਹ ਲੋਕ ਇਸ ਆਦਰਸ਼ ਦਾ ਵਿਰੋਧ ਕਰ ਰਹੇ ਹਨ। ਜਿਸ ਲਈ ਆਪਣੇ ਜੀਵਨ ਨੂੰ ਛੱਡ ਦਿੱਤਾ ਸੀ। ਹੁਣ ਉਨ੍ਹਾਂ ਲੋਕਾਂ ਨੇ ਕਾਂਗਰਸ ਨਾਲੋਂ ਅਪਣਾ ਸੰਬੰਧ ਤੋੜ ਲਿਆ ਹੈ। ਪਰ ਜਿਸ ਆਦਰਸ਼ ਲਈ ਉਹ ਕਾਂਗਰਸ ਵਿਚ ਗਏ ਸੀ, ਆਦਰਸ਼ ਉਨ੍ਹਾਂ ਲਈ ਬਹੁਤ ਵੱਡਾ ਹੈ। ਜਦ ਉਹ ਅਮੀਰ ਸਨ ਤਾਂ ਦਿਲ ਖੋਹਲ ਕੇ ਉਨ੍ਹਾਂ ਨੇ ਕਾਂਗਰਸ ਨੂੰ ਰੁਪਿਆ ਦਿੱਤਾ ਸੀ। ਉਨ੍ਹਾਂ ਨੂੰ ਗਾਂਧੀ ਜੀ ਦਾ ਵਿਰੋਧ ਕਰਨਾ ਪੈਣਾ ਹੈ ਜਿਹੜਾ ਉਹ ਕਰ ਨਹੀਂ ਸਕਦੇ।

ਭਾਰਤ ਸੁਤੰਤਰ ਹੋ ਜਾਵੇਗਾ। ਇਹ ਨਿਸਚਿਤ ਹੈ। ਅੰਗਰੇਜ਼ ਚਲੇ ਜਾਣਗੇ ਉਸ ਲਈ ਕਰਵਾਈ ਹੋ ਚੁੱਕੀ ਹੈ। ਭਾਰਤ ਦੇ ਦੂਸਰੇ ਭਾਗਾਂ ਤੋਂ ਸ਼ੁਰੂ ਕਰਕੇ ਤ੍ਰਿਵਿਤਾਕੁਰ ਇਕ ਸੁਤੰਤਰ ਰਾਸ਼ਟਰ ਹੋਣਾ ਚਾਹੀਦਾ ਹੈ। ਉਸ ਦਾ ਪੱਖ ਲੈਣਾ ਚਾਹੀਦਾ ਹੈ। ਉਸ ਲਈ ਕੇਸ਼ਵ ਪਿੱਲੈ ਸਹਿਮਤੀ ਮੰਗ ਰਿਹਾ ਹੈ।

ਮਾਤਯੂ ਨੂੰ ਜਿਹੜੀ ਪ੍ਰੇਸ਼ਨੀ ਹੈ, ਕੇਸ਼ਵ ਪਿੱਲੈ ਸਮਝ ਰਿਹਾ ਹੈ। ਉਨ੍ਹਾਂ ਨੇ ਕਿਹਾ, "ਇਕ ਫ਼ੈਸਲੇ ਤੇ ਪਹੁੰਚਣਾ ਚਾਹੀਦਾ ਹੈ।"

ਕੋਈ ਵੀ ਇਸ ਪ੍ਰਸ਼ਨ ਤੇ ਵਾਦ-ਵਿਵਾਦ ਕਰਨ ਲਈ ਤਿਆਰ ਨਹੀਂ ਸੀ। ਉਨ੍ਹਾਂ ਨੂੰ ਵਾਦ-ਵਿਵਾਦ ਕਰਨ ਲਈ ਗੱਲ ਨਾ ਮਿਲਣ ਕਾਰਨ, ਵਾਦ-ਵਿਵਾਦ ਕਰਨ ਦੀ ਤਾਕਤ ਨਾ ਹੋਣ ਕਾਰਨ ਵਾਦ-ਵਿਵਾਦ ਕਰਨਾ ਚਾਹੀਦਾ ਹੈ। ਇਸ ਵਿਚਾਰ ਨਾਲ ਉਹ ਇਸ ਲਈ ਤਿਆਰ ਨਹੀਂ ਹੋਏ।

ਮਾਤਯੂ ਨੇ ਕਿਹਾ, "ਲੋਕੀਂ ਸਾਨੂੰ ਨਹੀਂ ਛੱਡਣਗੇ।"

ਅਚਾਨਕ ਕੇਸ਼ਵ ਪਿੱਲੈ ਨੇ ਕਿਹਾ :

"ਠੀਕ ਹੈ ਤੁਸੀਂ ਤ੍ਰਿਵਿੰਤਾਕੁਰ ਨਾਲ ਪ੍ਰੇਮ ਕਰਨਾ ਨਹੀਂ ਸਿੱਖਿਆ ਹੈ। ਇਸ ਪਾਪ ਦਾ ਫਲ ਤੈਨੂੰ ਭੋਗਣਾ ਹੀ ਪੈਣਾ ਹੈ।"

ਇਕ ਪਾਲ ਮਗਰੋਂ ਉਨ੍ਹਾਂ ਨੇ ਕਿਹਾ :

ਇਹ ਇਕ ਵੱਡੀ ਸ਼ੁਰੂਆਤ ਹੈ। ਕੋਈ ਛੋਟੀ ਗੱਲ ਨਹੀਂ। ਜੀਵਨ ਵੀ ਇੰਨਾ ਸੁਰੱਖਿਅਤ ਨਹੀਂ ਰਹੇਗਾ। ਮੈਨੂੰ ਪਤਾ ਹੈ ਕਿ ਮੇਰੇ ਤੇ ਕੋਈ ਆਦਮੀ ਨਿਗਾਹ ਰੱਖ ਰਿਹਾ ਹੈ। ਕੌਣ ਹੈ, ਇਹ ਮੈਨੂੰ ਪਤਾ ਨਹੀਂ। ਉਸ ਦਾ ਉਦੇਸ਼ ਕੀ ਹੈ ਇਹ ਵੀ ਮੈਂ ਨਹੀਂ ਜਾਣਦਾ। ਕੋਈ ਕਾਂਗਰਸੀ ਹੈ ਜਾਂ ਕਮਿਉਨਿਸ਼ਟ। ਇਨ੍ਹਾਂ ਸਾਰਿਆਂ ਦਾ ਸਾਹਮਣਾ ਕਰਨ ਲਈ ਤਿਆਰ ਰਹਿਣਾ ਚਾਹੀਦਾ ਹੈ। ਪੂਰੀ ਖੁਸ਼ਹਾਲੀ ਨਾਲ ਇਸ ਨਿੱਕੇ ਜਿਹੇ ਰਾਜ ਦੇ ਸੁਤੰਤਰ ਹੋ ਜਾਣ ਬਾਰੇ ਤੁਸੀਂ ਲੋਕ ਜ਼ਰਾ ਕੁਝ ਸੋਚੋ! ਤੁਸੀਂ ਲੋਕ ਅਜਿਹਾ ਕਿਉਂ ਨਹੀਂ ਸੋਚਦੇ? ਸਾਡੇ ਵਿਚ ਆਪਣਾ ਕੰਮ ਕਰਨ ਦੀ ਤਾਕਤ ਨਹੀਂ ਹੈ? ਇਸ ਪ੍ਰਿਥਵੀ ਤੇ ਸਾਡੇ ਜਿਹਾ ਛੋਟਾ ਜਿਹਾ ਸੁਤੰਤਰ ਰਾਜ ਦੂਸਰਾ ਕਿਧਰੇ ਹੈ? ਇੱਥੇ ਸਭ ਕੁਝ ਸਾਡਾ ਹੀ ਹੈ। ਪ੍ਰੰਪਰਾ ਅਨੁਸਾਰ ਪ੍ਰਜਾ ਦਾ ਆਪਣੀ ਹੀ ਸੰਤਾਨ ਵਾਂਗ ਪਾਲਣ ਪੋਸ਼ਣ ਕਰਨ ਵਾਲਾ ਰਾਜਵੰਸ਼ ਹੈ ਸਾਡਾ। ਆਪਣੀ ਜ਼ਿੰਦਗੀ ਕਿੰਨੀ ਅਡੰਬਰਹੀਣ ਹੈ? ਉਨ੍ਹਾਂ ਲਈ ਰਾਜੇ ਦਾ ਕੀ ਖਰਚ ਹੁੰਦਾ ਹੈ? ਕਹਿਣ ਲਈ ਕੁਝ ਨਹੀਂ। ਇਹ ਰਾਜਵੰਸ਼ ਸਦਾ ਬਣਿਆ ਰਹੇ। ਸਾਨੂੰ ਆਪਣੇ ਪ੍ਰਦੇਸ ਤੇ ਰਾਜੇ ਨੂੰ ਪਿਆਰ ਕਰਨਾ ਚਾਹੀਦਾ ਹੈ।"

ਉਸ ਪਲ ਮਾਤਯੂ ਅਤੇ ਉਸ ਦੇ ਸਾਥੀ ਨਿਸ਼ਚਿਤ ਰੂਪ ਨਾਲ ਕੁਝ ਵੀ ਨਾ ਕਹਿ ਸਕੇ। ਵਿਚੋਂ ਅਚਾਨਕ ਲੂਕੋਸ ਨੇ ਕਿਹਾ :

"ਤੁਸੀਂ ਜੋ ਕੁਝ ਕਿਹਾ ਹੈ ਸਭ ਠੀਕ ਹੈ। ਕੋਈ ਵੀ ਪ੍ਰਸ਼ਨ ਛੋਟਾ ਕੇ ਸਮਝ ਛੱਡ ਨਹੀਂ ਦੇਣਾ ਚਾਹੀਦਾ। ਪਰ ਅਚਾਨਕ ਇਹ ਗੱਲ ਸੁਣੀ ਤਾਂ ਬਿਜਲੀ ਡਿੱਗਣ ਵਾਂਗ ਲੱਗੀ।"

ਕੇਸ਼ਵ ਪਿੱਲੈ ਨੇ ਕਿਹਾ, "ਇਹ ਠੀਕ ਹੈ ਕਿਸੇ ਨੂੰ ਵੀ ਅਜਿਹਾ ਲੱਗ ਸਕਦਾ ਹੈ। ਸਭ ਤੋਂ ਪਹਿਲਾਂ ਤੇ ਜ਼ਰੂਰੀ ਗੱਲ ਇਹ ਹੈ ਕਿ ਤ੍ਰਿਵਿੰਤਾਕੂਰ ਨੂੰ ਪਰਮ ਅਧਿਕਾਰੀ ਰਾਜ ਬਨਾਉਣਾ ਹੈ।"

ਉਨ੍ਹਾਂ ਨੇ ਫਿਰ ਕਿਹਾ, "ਵਾਸਤਵ ਵਿਚ ਸੁਤੰਤਰਤਾ ਕੀ ਹੈ; ਇਹ ਸਾਨੂੰ ਸਮਝਣਾ ਚਾਹੀਦਾ ਹੈ। ਸੁਤੰਤਰਤਾ ਬਾਰੇ ਜੋ ਕੁਝ ਕਾਂਗਰਸੀ ਕਹਿੰਦੇ ਹਨ ਜਾਂ ਜੋ ਕਮਿਉਨਿਸਟ ਕਹਿੰਦੇ ਫਿਰਦੇ ਹਨ, ਉਹ ਹੈ। ਅੱਜ ਤਾਂ ਤੁਸੀਂ ਲੋਕ ਚੌਂਕ ਪਏ, ਪਰ ਮਗਰੋਂ ਵਿਚਾਰ ਕਰਦੇ ਵਕਤ ਸੁਤੰਤਰ ਤ੍ਰਿਵਿੰਤਾਕੂਰ ਦਾ ਅਰਥ ਦੇਸ਼ ਭਗਤਾਂ ਨੂੰ ਹੀ ਪਤਾ ਹੋਵੇਗਾ। ਪਹਿਲਾਂ ਆਪਣੇ ਘਰ ਨੂੰ ਪਿਆਰ ਕਰਨਾ ਚਾਹੀਦਾ ਹੈ।"

ਇਹ ਗੱਲ ਕੇਸ਼ਵ ਪਿੱਲੈ ਅਰਥ ਭਰੇ ਅੰਦਾਜ਼ ਵਿਚ ਕਹਿ ਰਿਹਾ ਸੀ। ਉਨ੍ਹਾਂ ਨੇ ਇਕ ਪਲ ਲਈ ਉਸ ਦੇ ਚਿਹਰੇ ਦੇ ਹਾਵ ਭਾਵ ਨਿਹਾਰੇ। ਉਸ ਮਗਰੋਂ ਕਿਹਾ, "ਸਾਡਾ ਘਰ ਸਾਡਾ ਰਾਜ ਹੈ—ਤ੍ਰਿਵਿੰਤਾਕੂਰ।"

ਚੁੱਪਚਾਪ ਖੜ੍ਹੇ ਨਰਾਇਣ ਨਾਇਰ ਨੂੰ ਕੇਸ਼ਵ ਪਿੱਲੈ ਨੇ ਪੁੱਛਿਆ :

"ਚੁੱਪਚਾਪ ਕਿਉਂ ਖੜ੍ਹੇ ਹੋ ?"

ਅਨਜਾਣੇ ਹੀ ਨਰਾਇਣ ਨਾਇਰ ਨੇ ਕਿਹਾ, "ਪ੍ਰਦੇਸ ਵਿਚ ਅਜਿਹੀ ਕ੍ਰਾਂਤੀ ਹੋਵੇਗੀ ਜਿਹੜੀ ਅੱਜ ਤਕ ਕਿਸੇ ਨੇ ਦੇਖੀ ਸੁਣੀ ਨਾ ਹੋਵੇ।"

ਕੇਸ਼ਵ ਪਿੱਲੈ ਨੇ ਮੁਸਕਰਾਉਂਦੇ ਹੋਏ ਕਿਹਾ, "ਓ ਕੋਈ ਗੱਲ ਨਹੀਂ। ਵਿਰੋਧ ਦਾ ਸਾਹਮਣਾ ਕਰਨ ਦੀ ਤਾਕਤ ਇਸ ਸਰਕਾਰ ਵਿਚ ਹੈ। ਸਰਕਾਰ ਦਮਨ ਕਰੇਗੀ। ਕਿਸੇ ਵੀ ਤਰ੍ਹਾਂ ਦੀ ਹਮਦਰਦੀ ਨਹੀਂ ਦਿਖਾਏਗੀ। ਵਿਰੋਧ ਕਰਨ ਵਾਲਾ ਤ੍ਰਿਵਿੰਤਾਕੂਰ ਵਿਚ ਜੀ ਨਹੀਂ ਸਕੇਗਾ। ਉਹ ਸਹਾ ਪਹਾੜ ਦੇ ਪਾਰ ਚਲਾ ਜਾਵੇ। ਉਹ ਰਾਜ ਲਈ ਬੇਕਾਰ ਹੈ। ਤ੍ਰਿਵਿੰਤਾਕੂਰ ਦੀ ਸੰਤਾਨ ਨਹੀਂ ਉਹ।"

ਕੁਝ ਪਲਾਂ ਮਗਰੋਂ ਉਨ੍ਹਾਂ ਨੇ ਕਿਹਾ, "ਪਰ ਅਜਿਹਾ ਕਦੇ ਨਹੀਂ ਹੋਵੇਗਾ। ਜਨਤਾ ਵਿਚ ਬੁੱਧੀ ਹੈ। ਉਹ ਗੱਲਾਂ ਸਮਝ ਸਕਦੇ ਨੇ। ਕਾਂਗਰਸ ਨੂੰ ਉਨ੍ਹਾਂ ਨੇ ਅੱਜ ਜੰਗਲ ਵਿਚ ਛੱਡ ਦਿੱਤਾ ਹੈ। ਉਨ੍ਹਾਂ ਨੂੰ ਸਿੱਧਾ ਰਸਤਾ ਅਤੇ ਰੌਸ਼ਨੀ ਮਿਲਣੀ ਕਾਫੀ ਹੈ। ਲੋਕਾਂ ਬਾਰੇ ਸਰਕਾਰ ਨੂੰ ਕੋਈ ਡਰ ਨਹੀਂ। ਪਹਿਲਾਂ ਤੁਹਾਡੇ ਵਾਂਗ ਉਨ੍ਹਾਂ ਨੂੰ ਵੀ ਡਰ ਹੋਵੇਗਾ। ਕੋਈ ਗੱਲ ਨਹੀਂ। ਉਸ ਦਾ ਸਾਹਮਣਾ ਕਰਨਾ ਹੀ ਪਵੇਗਾ।"

ਵਿਰੋਧ ਦਾ ਸਾਹਮਣਾ ਕਰਨ ਦੀ ਤਰਕੀਬ ਸੋਚਣ ਵਾਂਗ ਕੁਝ ਦੇਰ ਚੁੱਪ ਰਹਿ ਕੇ ਕੇਸ਼ਵ ਪਿੱਲੈ ਨੇ ਫਿਰ ਕਿਹਾ :

ਪੁਨਪਰਾ ਅਤੇ ਵਯਲਾਰ ਵਿਚ ਬਹੁਤ ਲੋਕ ਮਰ ਗਏ, ਉਸੇ ਤਰ੍ਹਾਂ ਇੱਥੇ ਵੀ ਅਨੇਕਾਂ

ਲੋਕਾਂ ਨੂੰ ਗੋਲੀ ਦਾ ਸ਼ਿਕਾਰ ਬਨਣਾ ਪਵੇਗਾ। ਖ਼ੈਰ ਕੋਈ ਗੱਲ ਨਹੀਂ। ਇਸ ਤਰ੍ਹਾਂ, ਚੰਗੇ ਕੰਮ ਲਈ ਬਲੀਦਾਨ ਜ਼ਰੂਰੀ ਹੈ।"

ਇਸ ਪਿਛੋਂ ਇਕ ਘੰਟੇ ਤਕ ਕੇਸ਼ਵ ਪਿੱਲੈ ਨੇ ਗੱਲਾਂ ਕੀਤੀਆਂ। ਸੁਤੰਤਰ ਤ੍ਰਿਵਿੰਤਾਕੂਰ ਲਈ ਇਨ੍ਹਾਂ ਚਾਰੇ ਆਦਮੀਆਂ ਦਾ ਸਹਿਯੋਗ ਮਿਲੇਗਾ, ਇਸ ਦਾ ਉਹ ਇੰਤਜ਼ਾਰ ਕਰਦਾ ਹੈ। ਉਸ ਦਿਨ ਉਹ ਵਾਪਸ ਨਹੀਂ ਜਾਣਗੇ। ਉਹ ਰਾਤ ਉਨ੍ਹਾਂ ਨੂੰ ਸੋਚ ਵਿਚਾਰ ਲਈ ਦੇ ਦਿੱਤੀ ਗਈ। ਦੂਸਰੇ ਦਿਨ ਸਵੇਰੇ ਠੀਕ ਤਰ੍ਹਾਂ ਭਵਿੱਖ ਬਾਰੇ ਸੋਚਣ ਮਗਰੋਂ ਪ੍ਰਤਿਗਿਆ ਪੱਤਰ ਤੇ ਦਸਤਖ਼ਤ ਕਰਨਾ ਕਾਫ਼ੀ ਹੈ। ਇਸ ਤਰ੍ਹਾਂ ਉਸ ਕਮਰੇ ਵਿਚ ਉਹ ਲੋਕ ਚਲੇ ਗਏ।

ਇਸ ਤਰ੍ਹਾਂ ਦੀ ਅਵਸਥਾ ਉਨ੍ਹਾਂ ਲੋਕਾਂ ਵਿਚ ਨਹੀਂ ਆਈ ਹੈ। ਸੁਤੰਤਰ ਤ੍ਰਿਵਿੰਤਾਕੂਰ ! ਨਰਾਇਣ ਨਾਇਰ ਅਤੇ ਗੋਪੀ ਇਸ ਦੀ ਕਲਪਨਾ ਵੀ ਨਹੀਂ ਕਰ ਸਕੇ। ਤ੍ਰਿਵਿੰਤਾਕੂਰ ਇਕ ਸੰਪੂਰਨ ਰਾਜ ਬਣੇ, ਭਾਰਤ ਤੋਂ ਅਲੱਗ ਹੋ ਕੇ, ਇਹ ਕਿਵੇਂ ਰਹੇਗਾ, ਇਹ ਕਿੰਜ ਹੋਵੇਗਾ, ਇਹ ਹੈ ਕੀ, ਅਜਿਹਾ ਕੁਝ ਵੀ ਉਹ ਨਹੀਂ ਜਾਣਦੇ।

ਮਾਤਯੂ ਨੂੰ ਇਸ ਦਾ ਆਦਰਸ਼ ਪਤਾ ਲੱਗ ਗਿਆ। ਤ੍ਰਿਵਿੰਤਾਕੂਰ ਦੀਆਂ ਸਰਹੱਦਾਂ ਨਿਰਧਾਰਤ ਕਰਨ ਵਾਲਾ ਹਮਲਾ ਨਾ ਹੋਣ ਲਈ, ਸੈਨਿਕਾਂ ਦੀ ਨਿਯੁੱਕਤੀ ਕਰਨਾ, ਹਵਾਈ ਸੈਨਾ ਅਤੇ ਸਮੁੰਦਰੀ ਸੈਨਾ ਦਾ ਹੋਣਾ, ਸਾਡੇ ਪ੍ਰਤੀਨਿਧੀਆਂ ਨੂੰ ਬਦੇਸ਼ ਭੇਜਣਾ—ਅਜਿਹਾ ਹੋਵੇਗਾ ਸੁਤੰਤਰ ਤ੍ਰਿਵਿੰਤਾਕੂਰ। ਸ਼ਾਇਦ ਸਾਨੂੰ ਮਦਰਾਸ ਨਾਲ ਲੜਾਈ ਕਰਨੀ ਪਵੇ। ਉਸ ਨੇ ਪੁੱਛਿਆ, "ਇਹ ਕੀ ਹੈ, ਇਹ ਕਿਉਂ ਨਹੀਂ ਸਮਝਦੇ ?"

ਲੁਕੋਸ ਦਾ ਇਸ ਤੋਂ ਇਲਾਵਾ ਇਕ ਵਿਚਾਰ ਹੋਰ ਵੀ ਹੈ :

"ਤ੍ਰਿਵਿੰਤਾਕੂਰ ਦੇ ਸੁਤੰਤਰ ਹੋਣ ਵਿਚ ਕੀ ਦੋਸ਼ ਹੈ ?"

ਲੁਕੋਸ ਸੋਚ ਰਿਹਾ ਹੈ। ਪਰ ਮਾਤਯੂ ਇੰਨੀ ਦੂਰ ਤਕ ਨਾ ਸੋਚ ਸਕਿਆ। ਦੋਸ਼ ਹੈ। ਭਾਰਤ ਇਕ ਹੈ। ਤ੍ਰਿਵਿੰਤਾਕੂਰ ਉਸ ਇਕੱਠੇ ਭਾਰਤ ਦਾ ਇਕ ਅੰਗ ਹੈ। ਇਕੱਲਾ ਖੜ੍ਹਾ ਹੋਵੇਗਾ ਤਾਂ ਉੱਨਤੀ ਕਿਵੇਂ ਕਰੇਗਾ। ਉਸ ਨੇ ਕਿਹਾ—

"ਗਾਂਧੀ ਜੀ ਨੂੰ ਭੁੱਲ ਕੇ ਗੱਲ ਕਿਵੇਂ ਕਰਾਂਗੇ ?"

ਨਰਾਇਣ ਨਾਇਰ ਬੇਵਸ ਸੀ।

"ਮੇਰੇ ਕੋਲੋਂ ਨਹੀਂ ਹੋ ਸਕਦਾ। ਜ਼ਿੰਦਗੀ ਭਰ ਕਹੀਆਂ ਗੱਲਾਂ। ਇਹ ਜ਼ਿੰਦਗੀ ਦੇ ਸਾਹ ਸਨ। ਗਤੀਹੀਨ ਹੋ ਕੇ ਅਜਿਹਾ ਹੋ ਗਿਆ। ਅੱਜ ਅਸੀਂ, ਮੁਆਫ਼ੀ ਦੇ ਅਧਿਕਾਰੀ ਹਾਂ। ਲੋਕ ਸਾਨੂੰ ਮੁਆਫ਼ ਕਰ ਰਹੇ ਹਨ, ਨਹੀਂ ਮੈਂ ਨਹੀਂ ਕਰ ਸਕਦਾ।"

ਗੋਪੀ ਨੇ ਵੀ ਅਜਿਹਾ ਹੀ ਕਿਹਾ।

"ਉਸ ਵਕਤ ਉੱਥੇ ਮੈਂ ਕਹਿਣਾ ਚਾਹੁੰਦਾ ਸੀ ਕਿ। ਮੇਰੇ ਕੋਲੋਂ ਨਹੀਂ ਹੋ ਸਕੇਗਾ। ਮੈਂ ਹਿੰਦੁਸਤਾਨੀ ਬਣ ਕੇ ਜਨਮ ਲਿਆ ਹੈ। ਇਕ ਹਿੰਦੁਸਤਾਨੀ ਵਜੋਂ ਹੀ ਮਰਾਂਗਾ।"

ਲੁਕੋਸ ਨੇ ਉਸ ਫੈਸਲੇ ਦੇ ਦੋਸ਼ਾਂ ਬਾਰੇ ਕਿਹਾ, "ਉਹ ਸਾਡੇ ਟੁੱਕੜੇ ਟੁੱਕੜੇ ਕਰ ਦੇਵੇਗਾ। ਸਾਡੇ ਨਾਲ ਹੀ ਉਸ ਨੂੰ ਸਭ ਤੋਂ ਵਧੀਕ ਦੁਸ਼ਮਣੀ ਹੋਵੇਗੀ।"

ਮਾਤਯੂ ਨੂੰ ਇਸ ਗੱਲ ਵਿਚ ਕੋਈ ਸ਼ੱਕ ਨਹੀਂ ਸੀ । ਅਜਿਹਾ ਉਸ ਨੇ ਸਪੱਸ਼ਟ ਸ਼ਬਦਾਂ ਵਿਚ ਕਿਹਾ ਸੀ। ਉਸ ਨੇ ਕੁਝ ਵੀ ਛੁਪਾਇਆ ਨਹੀਂ । ਸਰਵਨਾਸ ਕਰਨ ਵਿਚ ਉਹ ਕੋਈ ਸੰਕੋਚ ਨਹੀਂ ਕਰੇਗਾ ।

ਥੋੜੀ ਦੇਰ ਤਕ ਕੋਈ ਕੁਝ ਨਾ ਬੋਲਿਆ । ਗੌਰਵ ਦੇ ਪਲ ਗੁਜਰਦੇ ਜਾ ਰਹੇ ਨੇ । ਲੂਕੋਸ ਨੇ ਫਿਰ ਗੱਲਾਂ ਸ਼ੁਰੂ ਕੀਤੀਆਂ ।

"ਮਾਤਯੂ ਕੋਲ ਕੁਝ ਜ਼ਮੀਨ ਤੇ ਘਰ ਹੋਵੇਗਾ । ਮੇਰੇ ਕੋਲ ਜੋ ਕੁਝ ਹੈ ਸਭ ਪੱਥਰ ਅਤੇ ਚੂਨਾ ਬਣ ਕੇ ਧਰਤੀ 'ਚ ਖੰਡਰ ਬਣ ਕੇ ਪਏ ਹਨ ।"

ਮਾਤਯੂ ਨੇ ਕਿਹਾ, "ਜ਼ਮੀਨ ਜਬਤ ਨਹੀਂ ਕਰ ਲੈਣਗੇ ? ਵਿਰੋਧ ਕਰਨ ਨਾਲ ਸਾਨੂੰ ਕੁਝ ਨਹੀਂ ਮਿਲੇਗਾ ।"

ਇੰਜ ਲਗਦਾ ਹੈ, ਜਿਵੇਂ ਨਰਾਇਣ ਨਾਇਰ ਕਿਸੇ ਫੈਸਲੇ ਤੇ ਪਹੁੰਚਿਆ ਹੈ ।

"ਕਦੇ ਮੇਰਾ ਇਕ ਪਰਿਵਾਰ ਸੀ । ਉਸ ਦੀ ਬਰਬਾਦੀ ਮੈਂ ਦੇਖੀ, ਸਭ ਅਨੁਭਵ ਕੀਤਾ ਹੈ । ਉਸ ਮਗਰੋਂ ਇਕ ਪਰਿਵਾਰ ਬਣਾਉਂਦਾ ਆ ਰਿਹਾ ਹਾਂ । ਉਹ ਵੀ ਹੱਥ 'ਚੋਂ ਚਲਾ ਜਾਵੇਗਾ ਤਾਂ ਮੈਨੂੰ ਇਸ ਦਾ ਵੀ ਕੋਈ ਦੁੱਖ ਨਹੀਂ ਹੋਵੇਗਾ ।"

ਇੰਜ ਲਗਦਾ ਹੈ ਜਿਵੇਂ ਗੋਪੀ ਨੇ ਵੀ ਅਜਿਹਾ ਹੀ ਫੈਸਲਾ ਕੀਤਾ ਹੈ । ਛੋਟੇ ਪੁੱਤਰ ਦੀ ਮੌਤ ਉਸ ਦੇ ਮਾਂ ਬਾਪ ਦੇਖ ਚੁੱਕੇ ਹਨ । ਵੱਡੇ ਦਾ ਮਰਨਾ ਵੀ ਉਹ ਦੇਖ ਲੈਣਗੇ । ਉਸ ਨੇ ਕਿਹਾ :

"ਮੇਰਾ ਛੋਟਾ ਭਰਾ ਇਹ ਸਹਿਨ ਨਹੀਂ ਕਰ ਸਕੇਗਾ ।"

ਲੂਕੋਸ ਇਸ ਸਮੱਸਿਆ ਦੇ ਭਿੰਨ ਭਿੰਨ ਪੱਖਾਂ ਬਾਰੇ ਸੋਚ ਰਿਹਾ ਸੀ ।

ਉਸ ਨੇ ਪੁੱਛਿਆ, "ਇਹ ਸੁਤੰਤਰ ਤ੍ਰਿਵਿੰਤਾਕੂਰ ਬਣ ਸਕੇਗਾ ਮਾਤਯੂ ?"

ਮਾਤਯੂ ਨੇ ਜੁਆਬ ਦਿੱਤਾ, "ਮੈਨੂੰ ਸੰਦੇਹ ਹੈ । ਲੋਕ ਇਸ ਨਾਲ ਸਹਿਮਤ ਨਹੀਂ ਹੋਣਗੇ ।"

"ਫਿਰ ?"

"ਰਾਜ ਵਿਚ ਅਨੇਕਾਂ ਫ਼ਸਾਦ ਹੋਣਗੇ । ਬਹੁਤ ਲੋਕ ਮਰਨਗੇ ।"

ਲੂਕੋਸ ਦੀ ਤਜਰਬੇਕਾਰ ਬੁੱਧੀ ਕੰਮ ਕਰਨ ਲੱਗੀ ।

"ਸਹਿਮ ਹੈ, ਕਹਿ ਕੇ ਚਲਾਕੀ ਨਾਲ ਡਟੇ ਟਹੀਏ ਤਾਂ ? ਨੁਕਸਾਨ ਅਤੇ ਤਕਲੀਫ ਕੁਝ ਨਹੀਂ ਹੋਵੇਗੀ । ਗੱਲ ਬਣੇਗੀ ਨਹੀਂ । ਇਹੋ ਸਿਆਣਪ ਹੈ ?"

ਮਾਤਯੂ ਬਗੈਰ ਸੋਚੇ ਕਹਿ ਗਿਆ, "ਇਹੋ ਸਿਆਣਪ ਹੈ ।"

ਲੂਕੋਸ ਨੇ ਮੱਤ ਪ੍ਰਗਟ ਕੀਤਾ, "ਅਸੀਂ ਇਨ੍ਹਾਂ ਫ਼ਸਾਦਾਂ ਅਤੇ ਹਲਚਲ ਤੋਂ ਦੂਰ ਰਹੀਏ । ਸਜੀਵ ਰੂਪ ਨਾਲ ਕਿਸੇ ਵਿਚ ਭਾਗ ਨਾ ਲਈਂ । ਇਸ ਤਰ੍ਹਾਂ ਰਹਿਣ ਦਾ ਜੇਰਾ ਹੋਣਾ ਕਾਫੀ ਹੈ, ਕਿਉਂ ਨਰਾਇਣ ਨਾਇਰ ?"

ਇੰਜ ਲਗਦਾ ਹੈ ਜਿਵੇਂ ਨਰਾਇਣ ਨਾਇਰ ਨੇ ਇਹ ਪ੍ਰਸ਼ਨ ਨਹੀਂ ਸੁਣਿਆ । ਗੋਪੀ ਨੇ ਵੀ ਜੁਆਬ ਨਾ ਦਿੱਤਾ । ਲੂਕੋਸ ਨੇ ਪੁੱਛਿਆ, "ਤਾਂ ਅਸੀਂ ਮੁਆਫੀਨਾਮੇ ਤੇ ਦਸਤਖ਼ਤ ਕਰਕੇ ਚੁੱਪਚਾਪ ਰਹੀਏ, ਤਾਂ ਕਿਵੇਂ ਰਹੇ ?"

ਮਾਤਯੂ ਨੇ ਸਿੱਧਾ ਇਸ ਸੁਝਾਅ ਦਾ ਜਵਾਬ ਨਾ ਦਿੱਤਾ ।

"ਇਹ ਗੱਲ ਨਿਸਚਿਤ ਹੈ, ਕਿ ਸਵੇਰੇ ਅਸੀਂ, ਉਨ੍ਹਾਂ ਨੂੰ ਮਿਲਾਂਗੇ, ਤਾਂ ਮੁਆਫ਼ੀ-ਨਾਮੇ ਤੇ ਦਸਤਖ਼ਤ ਤਾਂ ਕਰਾਂਗੇ ਹੀ। ਹੈਰਾਨੀ ਵਾਲੀ ਗੱਲ ਹੈ ਕਿ ਮੇਰੇ ਨਾਲ ਪੜ੍ਹਿਆ ਉਹ ਬਦਮਾਸ਼ ਮੁੰਡਾ ਅਜਿਹਾ ਕਿਵੇਂ ਹੋ ਗਿਆ। ਇਸ ਤੋਂ ਪਹਿਲਾਂ ਦਾ ਵੀ ਮੈਨੂੰ ਅਨੁਭਵ ਹੈ। ਉਸ ਨੂੰ ਕੋਈ ਖਾਸ ਸ਼ਕਤੀ ਪ੍ਰਾਪਤ ਹੈ। ਅਸੀਂ ਉਸ ਦਾ ਵਿਰੋਧ ਨਹੀਂ ਕਰ ਸਕਾਂਗੇ।"

ਗੋਪੀ ਨੇ ਦ੍ਰਿੜਤਾ ਵਿਚ ਜੁਆਬ ਦਿੱਤਾ, "ਮੈਂ ਕੱਲ੍ਹ ਸਵੇਰੇ ਉਸ ਨੂੰ ਨਹੀਂ ਮਿਲਾਂਗਾ।"

ਨਰਾਇਣ ਨਾਇਰ ਨੇ ਵੀ ਕਿਹਾ, "ਮੈਂ ਸਭ ਕੁਝ ਛੱਡ ਦਿੱਤਾ ਹੈ। ਮੈਂ ਵੀ ਨਹੀਂ ਮਿਲਾਂਗਾ।"

ਲੂਕੋਸ ਨੇ ਪਹਿਲਾਂ ਹੀ ਸੂਚਨਾ ਦਿੱਤੀ, "ਕੱਲ੍ਹ ਸਵੇਰੇ ਉਹ ਸਾਡਾ ਸਰਵਨਾਸ ਕਰਵਾ ਦੇਵੇਗਾ। ਇਸ ਗੱਲ ਦਾ ਫੈਸਲਾ ਕਰਨ ਮਗਰੋਂ ਹੀ ਉਹ ਸਾਡੇ ਕੋਲ ਆਇਆ ਹੋਵੇਗਾ।"

ਨਰਾਇਣ ਨਾਇਰ ਅਤੇ ਗੋਪੀ ਨੇ ਇਸ ਦਾ ਫੈਸਲਾ ਕਰ ਲਿਆ। ਭਾਵੀ ਗੱਲਾਂ ਬਾਰੇ ਉਨ੍ਹਾਂ ਨੂੰ ਵੀ ਸ਼ੱਕ ਨਹੀਂ ਹੈ।

ਇਕੱਠੇ ਰਹਿਣ ਵਾਲੇ ਉਨ੍ਹਾਂ ਚਾਰਾਂ ਆਦਮੀਆਂ ਵਿਚ ਵਿਛੋੜੇ ਦਾ ਵਕਤ ਆ ਗਿਆ। ਇਕ ਤਰ੍ਹਾਂ ਨਾਲ ਉਹ ਕਾਂਗਰਸ ਤੋਂ ਅਲੱਗ ਹੋਏ ਨੇ। ਅੱਜ ਤਕ ਉਨ੍ਹਾਂ ਦੇ ਸਾਰੇ ਕੰਮ, ਪ੍ਰਿਵਿਰਤੀਆਂ ਅਤੇ ਜੰਗਲ ਦੀ ਲਕੜੀ ਕੱਟਣ ਦਾ ਠੇਕਾ ਆਦਿ ਸਭ ਕੁਝ ਇਕੱਠਿਆਂ ਹੀ ਕਰਦੇ ਰਹੇ ਸਨ। ਅਲੱਗ ਅਲੱਗ ਪੈਦਾ ਹੋਣ ਕਾਰਨ ਵੀ ਉਹ ਇਕੱਠਿਆਂ ਹੀ ਰਹੇ ਸਨ। ਸਾਰੇ ਲੋਕੀਂ ਉਨ੍ਹਾਂ ਨੂੰ ਇਕੱਠੇ ਹੀ ਦੇਖਿਆ ਕਰਦੇ ਸਨ। ਅੱਜ ਉਨ੍ਹਾਂ ਦੇ ਵਿਛੜਨ ਦਾ ਵਕਤ ਆ ਗਿਆ ਹੈ।

ਲੂਕੋਸ ਨੇ ਇਹ ਗੱਲ ਖੋਲ੍ਹ ਕੇ ਕਹੀ, "ਤਾਂ ਸਾਨੂੰ ਆਪਸ ਵਿਚ ਹਿਸਾਬ ਕਰਨਾ ਪਵੇਗਾ।"

ਮਾਤਯੂ ਨੇ ਇਕ ਸੁਝਾਅ ਰੱਖਿਆ, "ਠਹਿਰੋ, ਸੋਚਣ ਲਈ ਕੁਝ ਦਿਨਾਂ ਦਾ ਸਮਾਂ ਮੰਗ ਲਈਏ ਤਾਂ ?"

ਇਸੇ ਵਕਤ ਕਿਸੇ ਇਕ ਕਮਰੇ ਵਿਚ ਹੈਰਾਨ ਕਰ ਦੇਣ ਵਾਲੀ ਗਰਜਨ ਦੀ ਆਵਾਜ਼ ਸੁਣਾਈ ਦਿੱਤੀ। ਉਹ ਬਾਹਰ ਆਏ। ਸਾਰੇ ਕਮਰਿਆਂ ਦੇ ਲੋਕਾਂ ਨੇ ਜਾਗ ਕੇ ਬੱਤੀਆਂ ਬਾਲੀਆਂ। ਚੌਕੀਦਾਰ ਦੌੜ ਭਜ ਕਰ ਰਹੇ ਸਨ।

ਕੇਸ਼ਵ ਪਿੱਲੈ ਦੇ ਕਮਰੇ ਵਿਚ ਗਰਜਨ ਦੀ ਆਵਾਜ਼ ਸੁਣਾਈ ਦਿੱਤੀ।

ਕੇਸ਼ਵ ਪਿੱਲੈ ਸੁੱਤਾ ਨਹੀਂ ਸੀ, ਊਂਘ ਰਿਹਾ ਸੀ। ਉਸ ਨੂੰ ਇੰਜ ਲੱਗਿਆ ਜਿਵੇਂ ਖੁੱਲ੍ਹੀ ਖਿੜਕੀ ਦੇ ਬਾਹਰ ਕੋਈ ਖੜ੍ਹਾ ਹੈ। "ਕੌਣ ਹੈ" ਉਹ ਉੱਚੀ ਆਵਾਜ਼ ਵਿਚ ਪੁੱਛ ਰਹੇ ਸਨ। ਇਹੋ ਆਵਾਜ਼ ਸੁਣਾਈ ਦਿੱਤੀ ਸੀ।

ਕੁਝ ਲੋਕਾਂ ਨੇ ਰਾਏ ਪ੍ਰਗਟ ਕੀਤੀ ਕਿ ਸ਼ਾਇਦ ਉਹ ਕੋਈ ਸੁਪਨਾ ਦੇਖ ਰਿਹਾ ਹੋਵੇਗਾ। ਪਰ ਇਕ ਕਮਰੇ ਦੇ ਆਦਮੀ ਨੇ ਕਿਹਾ ਕਿ ਉਸ ਨੇ ਕਿਸੇ ਆਦਮੀ ਨੂੰ ਦੌੜਦੇ ਹੋਏ ਦੀਵਾਰ ਉਲੰਘ ਕੇ ਬਾਹਰ ਜਾਂਦੇ ਹੋਏ ਦੇਖਿਆ ਹੈ। ਆਵਾਜ਼ ਸੁਣਕੇ

ਪਹਿਲਾਂ ਇਹੋ ਆਦਮੀ ਬਾਹਰ ਆਇਆ ਸੀ । ਜੇ ਅਜਿਹਾ ਹੈ ਤਾਂ ਖਿੜਕੀ ਤੇ ਜ਼ਰੂਰ ਕੋਈ ਆਇਆ ਹੋਵੇਗਾ ਇਹ ਗੱਲ ਠੀਕ ਹੀ ਹੈ । ਦੂਸਰਾ ਮੱਤ ਇਹ ਸੀ ਕਿ ਕੋਈ ਚੋਰ ਆਇਆ ਹੋਵੇਗਾ ।

ਕੁਝ ਵੀ ਹੋਵੇ ਕੇਸ਼ਵ ਪਿੱਲੈ ਕਮਰੇ ਵਿਚ ਬਗ਼ੈਰ ਕਿਸੇ ਹਿਲਜੁਲ ਤੋਂ ਖੜੇ ਹਨ ।

ਕਮਰੇ ਅੰਦਰ ਵਾਪਸ ਆ ਕੇ ਗੋਪੀ ਨੇ ਕਿਹਾ, "ਕਦੇ ਕਾਂਗਰਸ ਦੇ ਅੰਦਰ ਹੀ ਕੁਝ ਇਕ ਲੋਕਾਂ ਨੇ ਉਸ ਨੂੰ ਮਾਰਨ ਦਾ ਫੈਸਲਾ ਕਰ ਲਿਆ ਸੀ ਨਾ ?"

ਇਸੇ ਲਈ, ਪ੍ਰਧਾਨ ਨੇ ਇਹ ਗੱਲ ਜਾਣ ਕੇ, ਇਸ ਗੱਲ ਦੀ ਵਿਰੋਧਤਾ ਕੀਤੀ ਸੀ ।

ਮਾਤਯੂ ਨੇ ਕਿਹਾ, "ਮੈਂ ਵੀ ਸੋਚਦਾ ਹਾਂ, ਜੇ ਇਕੱਲਾ ਹੀ ਮਾਰਾਂ ਤਾਂ ਕਿੰਜ ਰਹੇਗਾ ?"

ਲੂਕੋਸ ਨੇ ਕਿਹਾ, "ਅੱਜ ਵੀ ਕਿਸੇ ਨੇ ਨਜ਼ਰ ਮਾਰੀ ਹੋਵੇਗੀ । ਜੇ ਅਜਿਹਾ ਹੋ ਜਾਂਦਾ ਤਾਂ ਅਸੀਂ ਸਾਰੇ ਬਚ ਜਾਂਦੇ ।"

ਨਰਾਇਣ ਨਾਇਰ ਨੇ ਪੁੱਛਿਆ, "ਕਿਵੇਂ ? ਉਹ ਖਤਮ ਵੀ ਹੋ ਜਾਵੇ, ਤਾਂ ਸਰਕਾਰ ਤਾਂ ਹੈ ਨਾ ?"

"ਓ ਕੋਈ ਗੱਲ ਨਹੀਂ, ਉਹ ਜ਼ਾਲਮ ਹੈ । ਹੋਰ ਕੋਈ ਵੀ ਆਵੇ ਤਾਂ ਪਕੜ ਕੇ ਬਚ ਸਕਦੇ ਹਾਂ ।"

## 21

ਭਾਰਤ ਦੀ ਵੰਡ ਬਾਰੇ ਬਰਤਾਨੀਆ ਦੇ ਪ੍ਰਧਾਨ ਮੰਤਰੀ ਨੇ ਐਲਾਨ ਕੀਤਾ । ਇਸ ਨਾਲ ਹੀ ਅੰਗਰੇਜ਼ਾਂ ਦੀ ਭਾਰਤ ਛੱਡਣ ਦੀ ਤਰੀਕ ਵੀ ਨਿਸ਼ਚਤ ਕੀਤੀ । ਆਜ਼ਾਦ ਤ੍ਰਿਵੇਂਤਾਕੂਰ ਨਾਂ ਦੀ ਸੰਸਥਾ ਦੇ ਆਰੰਭ ਨਾਲ ਹੀ ਕਾਂਗਰਸ ਨੂੰ ਨਵਾਂ ਜੀਵਨ ਮਿਲਿਆ, ਕਿਉਂਕਿ ਬਹੁਤ ਸਮਾਂ ਪਹਿਲਾਂ ਉਨ੍ਹਾਂ ਕੋਲ ਕੋਈ ਕੰਮ ਨਹੀਂ ਸੀ । ਲੋਕੀਂ ਚੋਰੀਆਂ ਆਦਿ ਸਾਰੀਆਂ ਬਦਨਾਮੀਆਂ ਭੁੱਲ ਗਏ । ਸਾਰਾ ਦੇਸ਼ ਜਾਗ ਪਿਆ । ਸਖਤ ਵਿਰੋਧੀ ਜਲੂਸ ਨਿਕਲਣੇ ਸ਼ੁਰੂ ਹੋ ਗਏ ।

ਨਿੱਕੇ ਨਿੱਕੇ ਜਲੂਸ ਅਤੇ ਹੜਤਾਲਾਂ ਸ਼ਹਿਰਾਂ ਵਿਚ ਹੀ ਨਹੀਂ, ਜ਼ਿਲ੍ਹੇ ਅਤੇ ਰਾਜਧਾਨੀ ਵਿਚ ਹੀ ਨਹੀਂ, ਨਿੱਕੇ ਨਿੱਕੇ ਪਿੰਡਾਂ ਵਿਚ ਵੀ ਸੰਗਠਿਤ ਹੋਏ । ਵਿਕਾਸ ਮੰਤਰੀ ਨੂੰ ਰਾਜਨੀਤਕ ਵਿਭਾਗ ਦਾ ਕੰਮ ਮੁੜ ਦੇਖਣਾ ਪਿਆ ।

ਕੋਟਾਯਮ ਦੇ ਜਲੂਸ ਦਾ ਸੰਚਾਲਕ ਨਰਾਇਣ ਨਾਇਰ ਸੀ । ਜ਼ਿਲ੍ਹਾ ਬਿਜਲੀ ਯੋਜਨਾ ਵਿਚ ਕੰਮ ਕਰਨ ਵਾਲੇ ਕੁਝ ਲੋਕਾਂ ਨੇ ਉਸ ਜਲੂਸ ਤੇ ਪੱਥਰ ਮਾਰੇ । ਪੁਲਿਸ ਦੀ ਮੱਦਦ ਨਾਲ ਹੀ ਉਨ੍ਹਾਂ ਲੋਕਾਂ ਨੇ ਪੱਥਰਾਓ ਕੀਤਾ ਸੀ । ਪੱਥਰ ਮਾਰਨ ਵਾਲੇ ਲੋਕਾਂ ਵਿਚੋਂ ਕਈਆਂ ਨੂੰ ਨਰਾਇਣ ਨਾਇਰ ਨੇ ਪਛਾਣ ਲਿਆ । ਉਹ ਸਾਰੇ ਲੂਕੋਸ ਦੇ ਕਰਮਚਾਰੀ ਸਨ । ਉਨ੍ਹਾਂ ਵਿਚੋਂ ਕੁਝ ਇਕ ਨਰਾਇਣ ਨਾਇਰ ਕਾਰਨ ਛੁਪ ਗਏ ਸਨ ।

ਕੁਝ ਦੂਰੀ ਤੇ ਮਾਤਭੂ ਦੀਆਂ ਚਾਰ ਗੱਡੀਆਂ ਖੜ੍ਹੀਆਂ ਸਨ ਜਿਨ੍ਹਾਂ ਵਿਚ ਇਨ੍ਹਾਂ ਲੋਕਾਂ ਨੂੰ ਲਿਆਂਦਾ ਗਿਆ ਸੀ।

ਗੋਪੀ ਨੇ ਕੋਲਮ ਦੇ ਇਕ ਜਲਸੇ ਵਿਚ ਭਾਸ਼ਨ ਦਿੱਤਾ। ਉਥੋਂ ਦੇ ਰੇਸ਼ਮ ਵਪਾਰੀਆਂ ਅਤੇ ਸੰਗਠਿਤ ਕੀਤੇ ਲੋਕਾਂ ਨੇ ਵਾਜੇ ਵਜਾ ਕੇ ਅਤੇ ਪੱਥਰ ਮਾਰ ਕੇ ਇਸ ਜਲਸੇ ਨੂੰ ਭੰਗ ਕੀਤਾ । ਲੜਾਈ ਹੋ ਜਾਣ ਦੀ ਉਮੀਦ ਸੀ। ਜਲਸੇ ਵਿਚ ਇਕੱਠੇ ਹੋਏ ਲੋਕਾਂ ਵਿਚ ਰੋਹ ਫੈਲ ਗਿਆ। ਕੁਝ ਦੂਰ ਹੀ ਪੁਲਿਸ ਗੋਲੀ ਚਲਾਣ ਲਈ ਪਿਸਤੌਲ ਫੈਲਾਈ ਖੜ੍ਹੀ ਸੀ। ਗੋਪੀ ਭਾਸ਼ਨ ਦੇ ਰਿਹਾ ਸੀ। ਉਹ ਲੋਕਾਂ ਨੂੰ ਸ਼ਾਂਤ ਕਰਨ ਵਿਚ ਸਫ਼ਲ ਹੋਇਆ।

ਸਾਰੇ ਦੇਸ਼ ਵਿਚ, ਪੱਥਰਾਓ ਕਰਨਾ ਅਤੇ ਜਲਸੇ-ਜਲੂਸਾਂ ਨੂੰ ਤੋੜਨਾ ਜਾਰੀ ਸੀ। ਕੁਝ ਥਾਵਾਂ ਤੇ ਲੜਾਈ ਵੀ ਹੋਈ। ਲਾਠੀਚਾਰਜ ਵੀ ਕੀਤਾ ਗਿਆ। ਇਕ ਦੋ ਥਾਵਾਂ ਤੇ ਗੋਲੀ ਵੀ ਚਲਾਈ ਗਈ। ਕਈ ਲੋਕੀਂ ਮਾਰੇ ਗਏ।

ਇੰਜ ਨਰਾਇਣ ਨਾਇਰ ਅਤੇ ਗੋਪੀ ਫਿਰ ਸੰਗਰਾਮ ਵਿਚ ਕੁੱਦ ਪਏ। ਉਨ੍ਹਾਂ ਦੇ ਮੱਥੇ ਤੇ ਜਿਹੜਾ ਕਲੰਕ ਲੱਗਿਆ ਸੀ ਧੋਤਾ ਗਿਆ। ਅੱਜ ਉਹ ਸਾਹਸੀ ਯੋਧੇ ਹਨ।

ਅਨੁਮਾਨ ਅਨੁਸਾਰ ਘਟਨਾ ਘਟੀ। ਪਣ-ਬਿਜਲੀ ਯੋਜਨਾ ਦੇ ਨਿਰਮਾਣ ਦੀ ਜ਼ਿਮੇਵਾਰੀ ਗੋਪੀ ਨੇ ਸੰਭਾਲੀ ਹੋਈ ਸੀ। ਦੂਸਰੇ ਕੁਝ ਕੰਮਾਂ ਦੀ ਜ਼ਿਮੇਵਾਰੀ ਵੀ ਉਸ ਦੇ ਸਿਰ ਸੀ। ਉਦਯੋਗਿਕ ਅਤੇ ਪ੍ਰਬੰਧਕ ਵਿਵਸਥਾ ਵਿਚ ਜੋ ਥੁੜਾਂ ਸਨ, ਉਨ੍ਹਾਂ ਨੂੰ ਨੋਟਿਸ ਜਾਰੀ ਕੀਤਾ। ਅੰਦੋਲਨ ਵਿਚ ਪਏ ਗੋਪੀ ਨੇ ਉਸ ਨੂੰ ਮਨਜ਼ੂਰ ਨਾ ਕੀਤਾ। ਉਸ ਨੇ ਫੈਸਲਾ ਕੀਤਾ ਕਿ ਉਸ ਦਾ ਤਿੰਨ ਹਜ਼ਾਰ ਰੁਪਿਆ ਹੀ ਜਬਤ ਹੋ ਜਾਵੇਗਾ। ਕ੍ਰਮਚਾਰੀਆਂ ਅਤੇ ਹੋਰਨਾਂ ਲਈ ਬਣ ਰਹੇ ਰਹਾਇਸ਼ੀ ਮਕਾਨਾਂ ਦਾ ਅੜੇ ਬੰਧ ਦੇ ਇਕ ਭਾਗ ਦਾ ਠੇਕਾ ਨਰਾਇਣ ਨਾਇਰ ਕੋਲ ਸੀ। ਨਰਾਇਣ ਨਾਇਰ ਨੂੰ ਵੀ ਨੋਟਿਸ ਭੇਜਿਆ ਗਿਆ। ਨਰਾਇਣ ਨਾਇਰ ਇਕ ਸਿਵਲ ਮੁਕੱਦਮੇ ਦੀ ਤਿਆਰੀ ਕਰ ਰਿਹਾ ਸੀ।

ਜਦ ਸਾਰੇ ਦੇਸ਼ ਵਿਚ ਅਮਨ-ਅਮਾਨ ਹੋ ਗਿਆ ਸੀ, ਉਸ ਵਕਤ ਇਹ ਹੜਤਾਲ ਹੋਈ ਸੀ। ਤ੍ਰਿਵੇਂਤਾਕੂਰ ਵਿਚ ਇਕ ਸਮੱਸਿਆ ਅਜੇ ਵੀ ਅਸੁਲਝੀ ਪਈ ਸੀ। ਕਿਸੇ ਨੂੰ ਨਹੀਂ ਸੀ ਪਤਾ ਕਿ ਮਹਾਰਾਜੇ ਦੇ ਪੂਰਨ ਸ਼ਾਸ਼ਨ ਵਿਚ ਸੂਬਾਈ ਕਾਂਗਰਸ ਵਿਚਕਾਰ ਇਕ ਗੜਬੜ ਛੁਪੀ ਹੋਈ ਸੀ। ਅਨਜਾਣੇ ਹੀ ਦੇਸ਼ ਨੇ ਇਸ ਗੜਬੜੀ ਨੂੰ ਦੇਖਿਆ।

ਕਾਂਗਰਸ ਸੰਗਰਾਮੀਆਂ ਦੇ ਹਜ਼ਾਰਾਂ ਸੈਨਕਾਂ ਦੇ ਘਰਾਂ ਵਿਚ ਕੁਝ ਸਾਲਾਂ ਤੋਂ ਅਮਨ ਸੀ। ਪੁੱਤਰ ਨੂੰ ਪਿਤਾ ਦੇ, ਪਤੀ ਨੂੰ ਪਤਨੀ ਦੇ ਅਤੇ ਮਾਂ ਨੂੰ ਪੁੱਤਰ ਦੇ ਨਾਲ ਰਹਿਣ ਵਿਚ ਸੁਖ ਦਾ ਅਨੁਭਵ ਹੋਇਆ ਸੀ। ਕਈ ਥਾਵਾਂ ਤੇ ਆਰਥਕ ਮੁਸ਼ਕਲਾਂ ਅਧਿਕ ਸਨ। ਰੋਜ਼ਾਨਾ ਜੀਵਨ ਵਿਚ ਕਠਨਾਈਆਂ ਦਾ ਅਨੁਭਵ ਕਰਨ ਵਾਲੇ ਘਰਾਂ ਦੀ ਘਾਟ ਨਹੀਂ ਸੀ।

ਮੁੜ ਫਿਰ ਹਜ਼ਾਰਾਂ ਪਰਿਵਾਰ ਮੁਸੀਬਤ 'ਚ ਫਸ ਗਏ। ਘਰੋਂ ਨਿਕਲੇ ਪਤੀ, ਪੁੱਤਰ, ਭਰਾ ਅਤੇ ਪਿਤਾ ਕਦ ਪਰਤਣਗੇ, ਇਸ ਦਾ ਕੁਝ ਪਤਾ ਨਹੀਂ ਸੀ। ਅਜਿਹਾ

ਵੀ ਹੋ ਸਕਦਾ ਹੈ ਕਿ ਉਹ ਕਦੇ ਵੀ ਨਾ ਪਰਤਣ । ਕਿਉਂਕਿ ਸਰਕਾਰ ਗੋਲੀ ਚਲਾਣ ਲਈ ਮੌਕੇ ਦੀ ਤਲਾਸ਼ ਵਿਚ ਹੈ । ਲਾਠੀਚਾਰਜ ਦੀ ਬਜਾਏ ਗੋਲੀ ਚਲਾਣ ਦਾ ਹੁਕਮ ਦਿੱਤਾ ਗਿਆ ਹੈ । ਇਹ ਇਕ ਫੈਸਲਾਕੁਨ ਅੰਦੋਲਨ ਹੈ । ਗੋਲੀ ਤੋਂ ਬਚ ਕੇ, ਜੇਲ੍ਹ ਜਾਣ ਮਗਰੋਂ ਵੀ ਆਉਣਾ ਮੁਸ਼ਕਿਲ ਹੈ । ਸਰਕਾਰ ਦਾ ਅਜਿਹਾ ਹੀ ਇਰਾਦਾ ਹੈ ।

ਅੱਜ ਅਨੰਮਾਂ ਦਾ ਘਰ ਹੈ, ਚੰਗਾ ਘਰ ! ਸਭ ਚੀਜ਼ਾਂ ਹਨ, ਰੁਪਏ ਹਨ, ਕਾਰ ਹੈ ਅਤੇ ਰਿਸ਼ਤੇਦਾਰ ਹਨ ।

ਬੱਚੇ ਪੜ੍ਹ ਰਹੇ ਹਨ । ਉਨ੍ਹਾਂ ਵਿਚ ਉਮੰਗ ਅਤੇ ਉਤਸ਼ਾਹ ਹੈ । ਭਵਿੱਖ ਬਾਰੇ ਮਾਤਯੂ ਅਤੇ ਅਨੰਮਾਂ ਦੀਆਂ ਕਈ ਯੋਜਨਾਵਾਂ ਹਨ । ਹਰ ਦਿਨ ਉਸ ਪਰਿਵਾਰ ਦੀ ਉੱਨਤੀ ਹੋ ਰਹੀ ਹੈ । ਕਾਂਗਰਸ ਨੂੰ ਉਮੀਦ ਨਾਲੋਂ ਅਧਿਕ ਪੈਸਾ ਮਾਤਯੂ ਤੋਂ ਮਿਲ ਰਿਹਾ ਹੈ । ਸੁਤੰਤਰ ਤ੍ਰਿਵੇਂਤਾਕੂਰ ਨੇ ਉਸ ਪਰਿਵਾਰ ਅਤੇ ਬੱਚਿਆਂ ਨੂੰ ਹੈਰਾਨੀ 'ਚ ਪਾ ਦਿੱਤਾ ।

ਅਲੁਵਾ ਟੀ.ਬੀ. ਦੇ ਕਮਰੇ ਵਿਚ ਮਾਤਯੂ ਨੇ ਇਕ ਮਸ਼ੀਨ ਵਾਂਗ ਪ੍ਰਤਿੱਗਿਆ ਪੱਤਰ ਤੇ ਦਸਤਖ਼ਤ ਕੀਤੇ । ਨਰਾਇਣ ਨਾਇਰ ਅਤੇ ਗੋਪੀ ਸਵੇਰ ਹੋਣ ਤੋਂ ਪਹਿਲਾਂ ਹੀ ਚਲੇ ਗਏ । ਮਾਤਯੂ ਨੂੰ ਉਨ੍ਹਾਂ ਦੇ ਪਿਛੋਂ ਦੌੜ ਜਾਣ ਦਾ ਹੁਕਮ ਹੋਇਆ । ਲੂਕੋਸ ਨੇ ਉਸ ਨੂੰ ਫੜ ਲਿਆ । ਪਰਿਵਾਰਕ ਕਮਜ਼ੋਰੀ ਨੇ ਉਸ ਨੂੰ ਫਸਾ ਦਿੱਤਾ । ਕਾਂਗਰਸ ਦੇ ਨਾਂ ਤੇ ਰੁਪਿਆ ਕਮਾਣ ਵਾਲੇ ਅਤੇ ਉਸ ਨੂੰ ਆਪਣਾ ਜੀਵਨ ਮਾਰਗ ਸਵੀਕਾਰ ਕਰਨ ਵਾਲੇ ਲੋਕਾਂ ਦੀ ਸੂਚੀ ਉਸ ਨੇ ਸਾਹਮਣੇ ਰੱਖੀ । ਆਜ਼ਾਦੀ ਦੇ ਮਹਾਨ ਆਦਰਸ਼ ਲਈ ਉਨ੍ਹਾਂ ਲੋਕਾਂ ਨੇ ਆਪਣੀਆਂ ਜਵਾਨੀਆਂ ਅਰਪਣ ਕੀਤੀਆਂ । ਪਰਿਵਾਰ ਨੂੰ ਮੁਸੀਬਤਾਂ ਵਿਚ ਪਾਇਆ । ਉਸ ਆਦਰਸ਼ ਦੀ ਜਿੱਤ ਹੋਵੇਗੀ । ਦੇਸ਼ ਦੀ ਸੇਵਾ ਸਿ਼ਰਫ ਡੰਡਾ ਫੜ ਕੇ ਜਾਂ ਨਾਹਰੇਬਾਜ਼ੀ ਕਰਕੇ ਨਹੀਂ ਕੀਤੀ ਜਾ ਸਕਦੀ । ਰੁਪਏ ਦੀ ਸੇਵਾ ਵੀ ਬਹੁਤ ਹੈ । ਰੁਪਿਆ ਬਣਾ ਕੇ ਹੀ ਕਾਂਗਰਸ ਦਾ ਮੈਂਬਰ ਬਣਿਆ ਜਾ ਸਕਦਾ ਹੈ । ਪਰਿਵਾਰ ਪ੍ਰਤੀ ਜ਼ਿਮੇਦਾਰੀ ਭੁਲਾਈ ਜਾ ਸਕਦੀ ਹੈ ? ਕੀ ਇਸ ਨੂੰ ਛੱਡਿਆ ਜਾ ਸਕਦਾ ਹੈ ? ਆਜ਼ਾਦ ਤ੍ਰਿਵੇਂਤਾਕੂਰ ਨੂੰ ਖਤਮ ਕਰਨ ਲਈ ਵੀ ਰੁਪਿਆ ਚਾਹੀਦਾ ਹੈ ਨਾ । ਅੱਜ ਤਕ ਦੀ ਕਮਾਈ ਦੀ ਕੁਰਬਾਨੀ ਕਰ ਦੇਣ ਨਾਲ ਪਰਿਵਾਰ ਦੀ ਹਾਲਤ ਕਿੰਜ ਦੀ ਹੋਵੇਗੀ ? ਅਨੰਮਾ ਨੇ ਆਪਣੇ ਪੁਰਾਣੇ ਘਰ ਵਿਚ ਸਹਾਰਾ ਲਿਆ ਸੀ । ਕੀ ਹੁਣ ਵੀ ਅਨੰਮਾ ਉੱਥੇ ਜਾਵੇਗੀ ? ਕੀ ਮਾਤਯੂ ਦੇ ਬੱਚਿਆਂ ਲਈ ਉਹ ਘਰ ਆਪਣਾ ਘਰ ਬਣ ਗਿਆ ਹੈ ? ਇੰਨਾ ਹੀ ਨਹੀਂ, ਕੀ ਉਸ ਦੀ ਭਾਬੀ ਉਸ ਨੂੰ ਘਰ ਦੇ ਦਰਵਾਜ਼ੇ ਤੋਂ ਅੰਦਰ ਪੈਰ ਧਰਨ ਦੇਵੇਗੀ ? ਮਾਤਯੂ ਦੀ ਬੁੱਧੀ ਵੀ ਭ੍ਰਿਸ਼ਟ ਹੋ ਗਈ । ਇਸ ਸਭ ਕੁਝ ਦੇ ਵਿਰੋਧ ਵਿਚ ਉਸ ਦੀ ਇੱਛਾ ਹੈ ਕਿ ਕੁਝ ਕਹੇ, ਪਰ ਕੁਝ ਪਤਾ ਨਹੀਂ ਲੱਗ ਰਿਹਾ ਕਿ ਕੀ ਕਹੇ । ਹਰ ਇਕ ਗੱਲ ਨਾਲ ਉਸ ਨੂੰ ਵਿਰੋਧ ਹੈ । ਬੱਚਿਆਂ ਨਾਲ ਸੰਬੰਧਿਤ ਗੱਲਾਂ ਤੇ ਵੀ ਅਤੇ ਪਤਨੀ ਨਾਲ ਸੰਬੰਧਿਤ ਗੱਲਾਂ ਤੇ ਵੀ ।

ਲੂਕੋਸ ਕੇਸ਼ਵ ਪਿੱਲੈ ਸਾਹਮਣੇ ਮਾਤਯੂ ਨੂੰ ਫੜ ਕੇ ਲੈ ਗਿਆ । ਬੇਸੁੱਧ ਮਾਤਯੂ ਦਾ ਖੜ੍ਹਾ ਹੋਣਾ ਕੇਸ਼ਵ ਪਿੱਲੈ ਨੇ ਦੇਖਿਆ । ਕੇਸ਼ਵ ਪਿੱਲੈ ਨੇ ਕਿਹਾ ਕਿ ਮਾਤਯੂ ਦੀ

ਪ੍ਰੇਸ਼ਾਨੀ, ਉਸਨੂੰ ਪਤਾ ਹੈ। ਮਾਤਯੂ ਸਿਰਫ ਆਦਰਸ਼ ਲਈ ਪਾਗਲ ਹੋਣ ਵਾਲਾ ਹੈ। ਉਸ ਨੇ ਸਿਰਫ ਪ੍ਰਯੋਗਿਕ ਜੀਵਨ ਵਿਚ ਪ੍ਰਵੇਸ਼ ਕੀਤਾ ਹੈ। ਉਸ ਨੇ ਇਹ ਵੀ ਕਿਹਾ ਕਿ ਇਸ ਪ੍ਰਤਿਗਿਆ ਪੱਤਰ ਤੇ ਦਸਤਖ਼ਤ ਕਰਨ ਦਾ ਅਰਥ ਹੀ ਉਸ ਦਾ ਪ੍ਰਯੋਗਿਕ ਅਦਰਸ਼ ਹੈ। ਇਹੋ ਹੀ ਸਮਝਣਾ ਚਾਹੀਦਾ ਹੈ। ਮਾਤਯੂ ਦੀ ਸਮਝ ਵਿਚ ਕੁਝ ਨਾ ਆਇਆ। ਉਸ ਨੇ ਦਸਖ਼ਤ ਕਰ ਦਿੱਤੇ। ਉਸ ਦੇ ਹੱਥ ਕੰਬ ਰਹੇ ਸਨ।

ਅਚੇਤ, ਮਨ ਅਤੇ ਅਬੋਧ ਹੋ ਕੇ ਮਾਤਯੂ ਘਰ ਪਹੁੰਚਿਆ। ਜਿਵੇਂ ਉਸ ਤੇ ਕੋਈ ਬਿਪਤਾ ਆ ਡਿੱਗੀ ਹੋਵੇ। ਅਨੰਮਾ ਅਤੇ ਬੱਚੇ ਸਹਿਮੇ ਹੋਏ ਸਨ। ਸਾਰੇ ਘਰ ਵਿਚ ਅਸ਼ਾਂਤੀ ਫੈਲ ਗਈ। ਅਜਿਹਾ ਨਹੀਂ ਸੀ ਲਗਦਾ ਕਿ ਉਹ ਕੁਝ ਸੋਚ ਨਹੀਂ ਰਿਹਾ। ਪਰ ਇੰਜ ਲੱਗ ਰਿਹਾ ਹੈ ਜਿਵੇਂ ਉਹ ਕੁਝ ਯਾਦ ਕਰ ਰਿਹਾ ਹੋਵੇ। ਪਤਨੀ ਦੇ ਬਹੁਤ ਮਜ਼ਬੂਰ ਕਰਨ ਤੇ ਉਹ ਇੰਨਾ ਹੀ ਬੋਲਿਆ, ਕਿ ਉਸ ਨੂੰ ਤੰਗ ਨਾ ਕਰੋ। ਬੱਚਿਆਂ ਨੂੰ ਦੇਖਦੇ ਵਕਤ ਉਸ ਦੀਆਂ ਅੱਖਾਂ ਭਰ ਆਉਣਗੀਆਂ। ਇਸ ਤਰ੍ਹਾਂ ਦੋ-ਤਿੰਨ ਦਿਨਾਂ ਮਗਰੋਂ ਦੀਵਾਨਜੀ ਵਲੋਂ "ਆਜ਼ਾਦ ਤ੍ਰਿਵੇਂਤਾਕੂਰ" ਦਾ ਐਲਾਨ ਕੀਤਾ ਗਿਆ। ਇਸ ਨੂੰ ਸਵੀਕਾਰ ਕਰਨ ਵਾਲੇ ਲੋਕਾਂ ਦੀ ਸੂਚੀ ਵਿਚ ਮਾਤਯੂ ਦਾ ਨਾਂ ਵੀ ਸੀ।

ਉਸ ਦਿਨ ਮਾਤਯੂ ਦਾ ਮਨ ਬਹੁਤ ਦੁੱਖੀ ਸੀ। ਅਚਾਨਕ ਹੀ ਉਹ ਚੀਤੇ ਵਾਂਗ ਅਨੰਮਾ ਤੇ ਕੁੱਦ ਪਿਆ। ਉਸ ਦਾ ਸਾਰਾ ਕ੍ਰੋਧ ਅਨੰਮਾ ਤੇ ਸੀ। ਉਸ ਨੇ ਹੀ ਉਸ ਦਾ ਨਾਸ਼ ਕੀਤਾ ਸੀ। ਇਹ ਔਰਤ ਉਸ ਦੇ ਜੀਵਨ ਵਿਚ ਸਰਾਪ ਹੈ। ਜਦ ਤੋਂ ਅਨੰਮਾ ਨਾਲ ਉਸ ਦਾ ਵਿਆਹ ਹੋਇਆ ਹੈ, ਉਸ ਦਿਨ ਤੋਂ ਹੀ ਉਸ ਦਾ ਜੀਵਨ ਇੰਜ ਦਾ ਹੋ ਗਿਆ ਹੈ। ਉਹ ਇਕ ਸੱਪ ਦੀ ਬੱਚੀ ਹੈ। ਇਸ ਤਰ੍ਹਾਂ ਕਿਸੇ ਵੀ ਔਰਤ ਨੂੰ, ਕਦੇ ਵੀ, ਕਿਸੇ ਵੀ ਪ੍ਰਸਥਿਤੀ ਵਿਚ ਸਹਿਨ ਨਾ ਹੋ ਸਕਣ ਵਾਲੀਆਂ ਗੱਲਾਂ ਮਾਤਯੂ ਨੇ ਕਹਿ ਸੁਣਾਈਆਂ। ਅਨੰਮਾ ਸਿਰਫ ਹੰਝੂ ਹੀ ਵਹਾਉਂਦੀ ਰਹੀ।

ਕਿੰਨੇ ਵੇਰ ਉਸ ਪਰਿਵਾਰਕ ਜੀਵਨ ਵਿਚ ਉਹ ਤਰ੍ਹਾਂ-ਤਰ੍ਹਾਂ ਦੀ ਪ੍ਰੀਖਿਆਵਾਂ ਦੇ ਚੁੱਕੇ ਹਨ। ਇਸ ਵਿਚ ਬਹੁਤ ਕੁਝ ਕਹਿਣ ਦੀਆਂ ਸੰਭਾਵਨਾਵਾਂ ਵੀ ਆ ਚੁੱਕੀਆਂ ਹਨ। ਜੇਲ੍ਹ ਤੋਂ ਵਾਪਸ ਆ ਕੇ ਜਦ ਮਾਤਯੂ ਨੇ ਅਨੰਮਾ ਨੂੰ ਬੁਲਾਇਆ ਤਾਂ ਉਸ ਨੇ ਮੂੰਹ ਤੇ ਹੀ ਕਹਿ ਦਿੱਤਾ ਸੀ—"ਨਹੀਂ ਆ ਸਕਦੀ"। ਉਸ ਵਕਤ ਮਾਤਯੂ ਨੂੰ ਕ੍ਰੋਧ ਨਹੀਂ ਸੀ ਆਇਆ। "ਨਹੀਂ ਆ ਸਕਦੀ" ਕਹਿਣ ਪਿੱਛੇ ਜਿਹੜਾ ਕਾਰਨ ਸੀ ਉਸ ਬਾਰੇ ਉਹ ਚੰਗੀ ਤਰ੍ਹਾਂ ਸੁਚੇਤ ਸੀ। ਅਨੰਮਾ ਨੇ ਜਦ ਅਜਿਹਾ ਕਿਹਾ ਤਾਂ ਉਹ ਮੁਆਫ਼ ਕਰ ਦੇਣ ਵਾਂਗ ਸੁਣਦਾ ਰਿਹਾ।

ਕ੍ਰੋਧ ਪਿਛੋਂ ਮਾਤਯੂ ਫੁੱਟ-ਫੁੱਟ ਕੇ ਰੋਇਆ। ਅਨੰਮਾ ਨੇ ਉਸ ਦਾ ਧੀਰਜ ਬਨ੍ਹਾਇਆ।

ਬਹੁਤ ਪਹਿਲੋਂ—ਵਿਆਹ ਮਗਰੋਂ ਕੋਈ ਬਹੁਤੇ ਸਾਲ ਨਹੀਂ ਗੁਜ਼ਰੇ। ਇਕ ਬੱਚਾ ਪੈਦਾ ਹੋਇਆ। ਵਿਆਹੁਤਾ ਜੀਵਨ ਦੇ ਸੁਖ ਦਾ ਠੀਕ ਤਰ੍ਹਾਂ ਅਨੁਭਵ ਕਰਨ ਦਾ ਇਹ ਵਕਤ ਹੈ। ਤ੍ਰਿਵੇਂਕਰਮ ਵਿਚ ਸਾਇੰਸ ਕਾਲਜ ਦੇ ਵਿਦਿਆਰਥੀਆਂ ਨੂੰ ਪੁਲਿਸ ਨੇ ਦੌੜਾ ਦੌੜਾ ਕੇ ਮਾਰਿਆ, ਅਜਿਹੀ ਖਬਰ ਸਵੇਰੇ ਅਖ਼ਬਾਰ ਵਿਚ ਪੜ੍ਹੀ ਗਈ। ਤ੍ਰਿਵੇਂਤਾਕੂਰ ਸੂਬਾਈ ਕਾਂਗਰਸ ਉਸ ਵਕਤ ਨਹੀਂ ਸੀ। ਉਹ ਦਿਨ ਅਨੰਮਾ

ਅੱਜ ਦੀ ਯਾਦ ਕਰਦੀ ਹੈ। ਮਾਤਯੂ ਕੌਫੀ ਪੀ ਰਿਹਾ ਸੀ। ਉਦੋਂ ਹੀ ਅਖ਼ਬਾਰ ਆਇਆ। ਉਸ ਦਿਨ ਦਾ ਨਾਸ਼ਤਾ ਰੋਟੀ ਅਤੇ ਅੰਡਾ ਸੀ। ਇਕ ਰੋਟੀ ਪੂਰੀ ਨਹੀਂ ਸੀ ਖਾਧੀ ਗਈ। ਖਬਰ ਪੜ੍ਹਦੇ ਸਾਰ ਹੀ ਕੌਫੀ ਪੀ ਕੇ "ਮੈਂ ਤ੍ਰਿਵੇਂਕਰਮ ਤਕ ਜਾ ਰਿਹਾ ਹਾਂ।" ਕਹਿ ਕੇ ਉਹ ਚਲੇ ਗਿਆ। ਅਨੰਮਾ ਨੇ ਇਸ ਗੱਲ ਨੂੰ ਬਹੁਤੀ ਅਹਿਮਤੀਅਤ ਨਹੀਂ ਦਿੱਤੀ। ਉਹ ਮੁਟਿਆਰ ਇਹ ਨਾ ਸਮਝ ਸਕੀ ਕਿ ਇਹ ਕਠਿਨਾਈਆਂ ਨਾਲ ਭਰੇ ਹੋਏ ਵਕਤ ਦਾ ਆਰੰਭ ਹੈ। ਉਸ ਨੂੰ ਨਹੀਂ ਸੀ ਪਤਾ ਕਿ ਇਹ ਦੌੜ ਜੇਲ੍ਹ ਵੱਲ ਹੈ। ਇਸ ਮਗਰੋਂ ਉਸ ਨੇ ਕੀ ਕੀ ਅਨੁਭਵ ਕੀਤਾ। ਇਕ ਪਤਨੀ ਨੂੰ ਪਤੀ ਬਾਰੇ ਅਨੇਕਾਂ ਭੈੜੀਆਂ ਗੱਲਾਂ ਸੁਣਨੀਆਂ ਪਈਆਂ। ਰਿਸ਼ਤੇਦਾਰਾਂ ਸੰਬੰਧੀਆਂ ਨੇ ਉਸ ਨੂੰ ਦੋਸ਼ੀ ਠਹਿਰਾਇਆ।

ਅਨੰਮਾ ਨੇ ਅਨੁਭਵ ਕੀਤਾ ਕਿ ਅੱਜ ਵੀ ਉਸੇ ਤਰ੍ਹਾਂ ਦੀ ਅਵਸਥਾ ਹੈ। ਪਰ ਉਸ ਤੋਂ ਅਧਿਕ ਗੌਰਵ ਦੀ ਸਥਿਤੀ ਹੈ। ਜੇ ਅੱਜ ਚਲੇ ਗਿਆ ਤਾਂ ਹੋ ਸਕਦਾ ਹੈ ਕਦੇ ਵੀ ਵਾਪਸ ਨਾ ਆਵੇ।

ਪਰ ਅਨੰਮਾ ਪਹਿਲਾਂ ਵਾਲੀ ਮੁਟਿਆਰ ਨਹੀਂ ਹੈ। ਅਨੁਭਵੀ ਹੈ, ਪੜ੍ਹੀ ਲਿਖੀ ਹੈ। ਪਤੀ ਨੂੰ ਪਕੜ ਕੇ ਰੋਕਣਾ ਜਾਣਦੀ ਹੈ। ਕਿਸ ਵਕਤ, ਕਿਸ ਤਰ੍ਹਾਂ ਦਾ ਵਤੀਰਾ ਕਰਨਾ ਚਾਹੀਦਾ ਹੈ ਇਹ ਵੀ ਜਾਣਦੀ ਹੈ। ਪਤੀ ਨੂੰ ਠੀਕ ਰਸਤੇ ਤੇ ਚਲਾਣ ਲਈ ਉਸ ਦੀ ਮਦਦ ਕਰਨ ਲਈ ਬੱਚੇ ਹਨ। ਮਾਤਯੂ ਵੀ ਬਦਲ ਚੁੱਕਿਆ ਹੈ। ਪਹਿਲਾਂ ਵਾਂਗ ਅੱਧੀ ਮੂੰਹ ਵਿਚ ਪਾ ਕੇ ਦੌੜਨ ਵਾਲਾ ਆਦਮੀ ਉਹ ਨਹੀਂ ਰਿਹਾ। ਹਜ਼ਾਰਾਂ ਤੰਦਾਂ ਨਾਲ ਉਹ ਜਕੜਿਆ ਗਿਆ ਹੈ।

ਇਸ ਤਰ੍ਹਾਂ ਅਨੰਮਾ ਮਾਤਯੂ ਨੂੰ ਫੜ ਕੇ ਖੜ੍ਹੀ ਹੈ। ਹਰ ਛਿਨ ਗੁਜ਼ਰ ਜਾਣ ਮਗਰੋਂ, ਇਸ ਕੰਮ ਤੋਂ, ਉਸ ਦੀ ਘਰਵਾਲੀ ਨੂੰ ਜੋ ਤਕਲੀਫ ਸੀ, ਉਹ ਘੱਟ ਹੋ ਗਈ ਹੈ। ਆਜ਼ਾਦ ਤ੍ਰਿਵੇਂਤਾਕੂਰ ਦੀ ਹੜਤਾਲ ਵਿਚ ਸਜੀਵ ਰੂਪ ਨਾਲ ਭਾਗ ਨਾ ਲੈਣ ਲਈ ਉਹ ਅਨੇਕਾਂ ਤਰਕੀਬਾਂ ਦੱਸਣ ਲੱਗੀ, ਪਹਿਲਾਂ ਲੁਕੋਸ ਨੇ ਜੋ ਕੁਝ ਕਿਹਾ ਸੀ ਉਹ ਸਭ...। ਪਰ ਮਾਤਯੂ ਬਾਹਰ ਨਹੀਂ ਜਾ ਰਿਹਾ ਸੀ। ਮਾਤਯੂ ਦੇ ਸਾਹਮਣੇ ਕੋਈ ਵੀ ਵਿਰੋਧ ਨਹੀਂ ਸੀ ਕਰਦਾ। ਮਾਤਯੂ ਜਿਹੇ ਆਦਮੀਆਂ ਬਾਰੇ ਕਾਂਗਰਸੀ ਸਟੇਸ਼ਨ ਤੇ ਬੈਠ ਕੇ ਕੁਝ ਸਧਾਰਨ ਗੱਲਾਂ ਹੀ ਕਰਨਗੇ। ਬਸ ਇੰਨਾ ਹੀ।

ਨਰਾਇਣ ਨਾਇਰ ਅਤੇ ਗੋਪੀ ਦੇ ਨਾਂ ਸਰਕਾਰ ਨੇ ਵਰੰਟ ਜਾਰੀ ਕੀਤੇ। ਇਹ ਖਬਰ ਸੁਣ ਕੇ ਲੁਕੋਸ ਮਾਤਯੂ ਕੋਲ ਆਇਆ। ਇਹ ਇਕ ਗੰਭੀਰ ਮਸਲਾ ਹੈ।

ਫਿਰ ਵੀ ਉਨ੍ਹਾਂ ਦੋਵਾਂ ਦਾ ਹਿਸਾਬ ਚੁਕਤਾ ਕਰ ਦੇਣ ਤੇ, ਉਨ੍ਹਾਂ ਨੂੰ ਛੱਡ ਦੇਣ ਲਈ ਮਾਤਯੂ ਅਤੇ ਲੁਕੋਸ ਦਾ ਮਨ ਨਾ ਮੰਨਿਆ।

ਮਾਤਯੂ ਨੂੰ ਇਕ ਨਵਾਂ ਵਿਸ਼ਾ ਮਿਲ ਗਿਆ। ਇਹ ਇਕ ਵੱਡਾ ਸਹਾਰਾ ਵੀ ਸੀ। ਪਿਆਰੇ ਆਦਰਸ਼ ਲਈ ਸਭ ਕੁਝ ਛੱਡ ਦੇਣ ਲਈ ਤਿਆਰ ਹੋਏ ਉਨ੍ਹਾਂ ਦੋਵਾਂ ਦੋਸਤਾਂ ਦੀ ਮਦਦ ਕਰਨਾ ਹੀ ਉਸ ਦਾ ਕੰਮ ਸੀ। ਇਹ ਵੀ ਇਕ ਸੇਵਾ ਹੈ, ਅਜਿਹਾ ਆਦੇਸ਼ ਉਸ ਦੀ ਬੁੱਧੀ ਨੇ ਦਿੱਤਾ। ਮਾਤਯੂ ਨੇ ਆਵੇਸ਼ ਵਿਚ ਪੁੱਛਿਆ, "ਕੀ ਕਰਨਾ ਚਾਹੀਦਾ ਹੈ ਲੁਕੋਸ!" ਕੁਝ ਵੀ ਕਰਨਾ ਪਵੇ ਮੈਂ ਕਰਾਂਗਾ। ਲੁਕੋਸ ਤੁਸੀਂ ਦੱਸੋ। ਲੁਕੋਸ ਤੁਸੀਂ

ਕਹੋ ਤਾਂ ਸਹੀ, ਮੈਂ ਆਪਣਾ ਸਭ ਕੁਝ ਦੇਣ ਲਈ ਤਿਆਰ ਹਾਂ। ਮੇਰੀ ਸਮਝ ਵਿਚ ਕੁਝ ਨਹੀਂ ਆਉਂਦਾ। ਮੇਰੇ ਮਨ ਨੂੰ ਸ਼ਾਂਤੀ ਰਹਿਣ ਦੇਵੋ।"

ਲੂਕੋਸ ਨੇ ਇਕ ਮੁਸਕਾਨ ਨਾਲ ਕਿਹਾ, "ਮੈਂ ਆਇਆ ਹੀ ਕਿਸ ਲਈ ਹਾਂ? ਆਪਣੀ ਆਤਮਾ ਦੀ ਸ਼ਾਂਤੀ ਲਈ ਹੀ ਆਇਆ ਹਾਂ। ਮੈਨੂੰ ਅਜਿਹਾ ਨਹੀਂ ਲਗਦਾ ਕਿ ਸਾਡਾ ਦੋਵਾਂ ਦਾ ਕੰਮ ਠੀਕ ਹੀ ਹੈ। ਅਸੀਂ ਆਪਣੀ ਆਤਮਾ ਦੀ ਪੁਕਾਰ ਨਹੀਂ ਸੁਣੀ। ਉਹ ਦੋਵੇਂ ਉਸ ਦੇ ਪਿੱਛੇ ਗਏ। ਸਾਨੂੰ ਉਨ੍ਹਾਂ ਦੀਆਂ ਇੱਛਾਵਾਂ ਦਾ ਸਤਿਕਾਰ ਕਰਨਾ ਚਾਹੀਦਾ ਹੈ। ਇਹ ਸਾਡਾ ਫਰਜ਼ ਹੈ।"

ਮਾਤਯੂ ਨੇ ਪੁੱਛਿਆ, "ਇਸ ਲਈ ਰਸਤਾ ਕੀ ਹੈ? ਲੂਕੋਸ ਤੂੰ ਕੁਝ ਸੋਚ ਰੱਖਿਆ ਹੈ?"

ਲੂਕੋਸ ਨੇ ਸੋਚ ਰੱਖਿਆ ਹੈ। ਸਰਕਾਰ ਦੀ ਸੂਚਨਾ ਅਨੁਸਾਰ ਨਰਾਇਣ ਨਾਇਰ ਅਤੇ ਗੋਪੀ ਨੇ ਆਪਣੇ ਨਾਂ ਤੇ ਠੇਕਾ ਲਿਆ ਹੈ। ਮਾਤਯੂ ਅਤੇ ਲੂਕੋਸ ਦੇ ਨਾਂ ਤੇ ਕੀਤਾ ਗਿਆ ਕੰਮ ਵੀ ਨਰਾਇਣ ਨਾਇਰ ਅਤੇ ਗੋਪੀ ਕੋਲ ਹੈ। ਉਦੋਂ ਮਾਤਯੂ ਨੇ ਕਿਹਾ, "ਇਹੋ ਕੰਮ ਸਾਨੂੰ ਅੱਗੋਂ ਕਰਨਾ ਚਾਹੀਦਾ ਹੈ। ਫਿਰ ਉਨ੍ਹਾਂ ਨੂੰ ਪੂਰਾ ਲਾਭ ਅਤੇ ਖਰਚ ਦੇਣਾ ਚਾਹੀਦਾ ਹੈ।" ਲੂਕੋਸ ਨੇ ਕਿਹਾ ਕੇ ਇਹ ਗੱਲ ਮੁਸ਼ਕਿਲ ਨਹੀਂ।

"ਪਰ ਇਹ ਕੋਈ ਵੱਡੀ ਰਕਮ ਨਹੀਂ। ਬਹੁਤ ਥੋੜ੍ਹੀ ਹੈ।"

ਮਾਤਯੂ ਨੇ ਪੁੱਛਿਆ, "ਫਿਰ ਸਾਨੂੰ ਕੀ ਕਰਨਾ ਚਾਹੀਦਾ ਹੈ।"

ਲੂਕੋਸ ਨੇ ਉਸ ਰਸਤੇ ਦਾ ਵੀ ਫੈਸਲਾ ਕਰ ਲਿਆ। ਨੋਟਿਸ ਅਨੁਸਾਰ ਵਾਸਤਵ ਵਿਚ ਕੰਮ ਹੋ ਚੁੱਕਿਆ ਹੈ। ਸਰਕਾਰ ਨੇ ਨਾਮਨਜ਼ੂਰ ਕਰ ਦਿੱਤਾ ਹੈ। ਇਸ ਅਨੁਸਾਰ ਕੀਤੇ ਹੋਏ ਕੰਮ ਨੂੰ ਮਾਤਯੂ ਅਤੇ ਲੂਕੋਸ ਨੂੰ ਫਿਰ ਤੋਂ ਕਰਨਾ ਚਾਹੀਦਾ ਹੈ। ਉਸ ਮਗਰੋਂ ਪੂਰੀ ਰਕਮ ਮੰਗਣੀ ਚਾਹੀਦੀ ਹੈ। ਇਹੋ ਹੈ ਲੂਕੋਸ ਦਾ ਆਗਾਮੀਂ ਫੈਸਲਾ। ਮਾਤਯੂ ਨੂੰ ਇਹ ਪਸੰਦ ਆ ਗਿਆ। ਉਸ ਨੇ ਉਤਸ਼ਾਹ ਨਾਲ ਪੁੱਛਿਆ, "ਫਿਰ ਕਿਵੇਂ ਹੋਵੇਗਾ?"

"ਕੋਈ ਮੁਸ਼ਕਿਲ ਨਹੀਂ। ਇਕ ਚੰਗੀ ਰਕਮ ਹਰ ਇਕ ਕੋਲ ਹੋਵੇਗੀ। ਲਾਭ ਵੀ ਹੋਵੇਗਾ। ਉਹ ਸੁਖ ਨਾਲ ਰਹਿ ਸਕਣਗੇ।"

ਮਾਤਯੂ ਨੇ ਸਵੀਕਾਰ ਕਰ ਲਿਆ। ਤਾਂ ਫਿਰ ਇਸੇ ਤਰ੍ਹਾਂ ਅੱਗੇ ਵੱਧਣਾ ਚਾਹੀਦਾ ਹੈ। ਰੁਪਿਆ ਖਰਚ ਕਰਨ ਲਈ ਮਾਤਯੂ ਤਿਆਰ ਹੈ। ਲੂਕੋਸ ਨੇ ਉਪਦੇਸ਼ ਦਿੱਤਾ—

"ਇਸ ਤਰ੍ਹਾਂ ਅੱਧੀ ਸੁਣ ਕੇ, ਅੱਧੀ ਬਗ਼ੈਰ ਸੁਣੇ ਉਤਸ਼ਾਹਤ ਨਾ ਹੋ। ਇਸ ਦੀਆਂ ਮੁਸ਼ਕਲਾਂ ਤੇ ਵੀ ਵਿਚਾਰ ਕੀਤਾ ਜਾਵੇ। ਇਹ ਕੋਈ ਮਾਮੂਲੀ ਗੱਲ ਨਹੀਂ ਹੈ, ਕਿਉਂ?"

ਮਾਤਯੂ ਨੇ ਧਿਆਨ ਦਿੱਤਾ। ਲੂਕੋਸ ਕਹਿਣ ਲੱਗਿਆ—

"ਨਰਾਇਣ ਨਾਇਰ ਅਤੇ ਗੋਪੀ ਦੇ ਕੀਤੇ ਹੋਏ ਕੰਮਾਂ ਨੂੰ ਛੱਡ ਕੇ ਸਾਡੇ ਕੀਤੇ ਗਏ ਕੰਮਾਂ ਦਾ ਹਿਸਾਬ ਹੋਣਾ ਚਾਹੀਦਾ ਹੈ, ਅਤੇ ਰਿਕਾਰਡ ਹੋਣਾ ਚਾਹੀਦਾ ਹੈ। ਵਾਸਤਵ ਵਿਚ ਉਨ੍ਹਾਂ ਦੇ ਕੰਮ ਨੂੰ ਹੀ ਅਸੀਂ ਅਗਾਂਹ ਵਧਾ ਰਹੇ ਹਾਂ।

ਇਸ ਲਈ ਇੰਜਨੀਅਰਾਂ ਦੀ ਮਦਦ ਮਿਲਣੀ ਚਾਹੀਦੀ ਹੈ। ਫਿਰ ਸਰਕਾਰ ਦੇ ਵੀ ਅੱਖੀਂ ਘੱਟਾ ਪਾਉਣਾ ਪਵੇਗਾ। ਅਜਿਹੀਆਂ ਮੁਸ਼ਕਲਾਂ ਬਾਰੇ ਜਰਾ ਸੋਚੋ।''

ਮਾਤਯੂ ਦਾ ਉਤਸ਼ਾਹ ਥੋੜਾ ਮੱਠਾ ਪੈ ਗਿਆ। ਦਿਮਾਗ਼ ਕੰਮ ਕਰਨ ਲੱਗਿਆ। ਉਸ ਨੇ ਕਿਹਾ, ''ਮਿਸਤਰੀ ਤੋਂ ਲੈ ਕੇ ਸੁਪਰਵਾਈਜ਼ਰ ਤਕ ਨੂੰ ਮੁੱਠਾਂ ਭਰ ਕੇ ਦੇਣਾ ਪਵੇਗਾ।''

''ਠੀਕ ਹੈ, ਇਹ ਤਾਂ ਹੋ ਸਕਦਾ ਹੈ। ਜੰਗਲ ਵਿਚ ਤੁਰਨ ਵਾਲਾ ਜੋਖਮ ਹੈ ਨਾ ? ਪਰ ਸਰਕਾਰ ਨੂੰ ਸਾਰਿਆਂ ਦੀ ਰੱਖਿਆ ਕਰਨੀ ਚਾਹੀਦੀ ਹੈ।''

ਮਾਤਯੂ ਨੇ ਕਿਹਾ, 'ਸਾਡਾ ਉਦੇਸ਼ ਪਤਾ ਲੱਗਣ ਤੇ ਕੇਸ਼ਵ ਪਿੱਲੈ ਸਾਡਾ ਨਾਸ਼ ਕਰ ਦੇਵੇਗਾ। ਹੁਣ ਗੋਪੀ ਅਤੇ ਨਾਇਰ ਨਾਲ ਜਿੰਨਾ ਵਿਰੋਧ ਹੈ ਉਸ ਨੂੰ, ਸ਼ਾਇਦ ਹੀ ਕਿਸੇ ਨਾਲ ਹੋਵੇ।

ਲੁਕੋਸ ਨੇ ਉਸ ਕਠਿਨਾਈ ਨੂੰ ਵੀ ਹੱਲ ਕਰਨ ਵਾਲਾ ਉਪਾਅ ਲੱਭ ਲਿਆ। ਮਾਤਯੂ ਅਤੇ ਲੁਕੋਸ ਨੂੰ ਉਸ ਕੋਲ ਜਾ ਕੇ ਦੱਸਣਾ ਚਾਹੀਦਾ ਹੈ ਕਿ ਇਹ ਲਾਭਦਾਇਕ ਕੰਮ ਹੈ। ਨਾਇਰ ਅਤੇ ਗੋਪੀ ਨੂੰ ਬਰਬਾਦ ਕਰਨ ਦੇ ਨਾਲ ਨਾਲ ਮਾਤਯੂ ਅਤੇ ਲੁਕੋਸ ਦੀ ਉੱਨਤੀ ਕਰਵਾਣੀ, ਉਸ ਦੀ ਇੱਛਾ ਹੈ। ਚਾਹੁਣ ਤੇ ਕੁਝ ਰੁਪਿਆਂ ਦੀ ਰਿਸ਼ਵਤ ਵੀ ਦੇ ਦੇਵਾਂਗੇ। ਇੱਥੇ ਕੋਈ ਮੁਸ਼ਕਿਲ ਨਹੀਂ ਹੈ। ਲੁਕੋਸ ਨੇ ਕਿਹਾ—

''ਪੀ. ਡਬਲਿਉ. ਡੀ. ਦਾ ਸੈਕਟਰੀ ਫਿਲਪ ਹੈ। ਉਹ ਕੇਸ਼ਵ ਪਿੱਲੈ ਦਾ ਦੁਸ਼ਮਣ ਹੈ। ਕੇਸ਼ਵ ਪਿੱਲੈ ਦਾ ਪਤਨ ਕਿਵੇਂ ਹੋਵੇ, ਜਾਲ ਵਿਚ ਕਿਵੇਂ ਫਸੇ, ਇਸ ਦਾ ਉਪਾਅ ਉਹ ਲੱਭ ਰਿਹਾ ਹੈ। ਅੰਦਰੋਂ ਉਹ ਇਕ ਕਾਂਗਰਸੀ ਵੀ ਹੈ। ਉਸ ਦੇ ਕੰਮ ਤੋਂ ਗੋਪੀ ਤੇ ਨਰਾਇਣ ਨਾਇਰ ਨੂੰ ਲਾਭ ਹੋਵੇਗਾ; ਇਹ ਜਾਨਣ ਤੇ ਉਹ ਸਹਾਇਤਾ ਕਰੇਗਾ। ਪਰ ਧੋਖਾ ਦੇਣ ਵਾਲੇ ਦਾ ਉਹ ਸਭ ਤੋਂ ਵੱਡਾ ਦੁਸ਼ਮਣ ਹੈ।''

ਇਸ ਗੱਲ ਦਾ ਵੀ ਮਾਤਯੂ ਨੂੰ ਪਤਾ ਹੈ। ਹਾਲਾਤ ਬਹੁਤ ਗੜਬੜੀ ਵਾਲੇ ਨੇ। ਮਾਤਯੂ ਦੀ ਕਿਸੇ ਵੀ ਤਰੀਕੇ ਨਾਲ ਇਸ ਕੰਮ ਨੂੰ ਸਿਰੇ ਚੜ੍ਹਾਨ ਦੀ ਜਬਰਦਸਤ ਇੱਛਾ ਹੈ। ਉਹ ਅੱਜ ਕੱਲ੍ਹ ਬਾਹਰ ਨਹੀਂ ਜਾ ਸਕਦਾ। ਬਾਹਰ ਜਾ ਕੇ ਕੋਈ ਕੰਮ ਸਫ਼ਲਤਾ ਪੂਰਵਕ ਮੁਕੰਮਲ ਕਰਨ ਦੀ ਯੋਗਤਾ, ਆਤਮ ਵਿਸ਼ਵਾਸ, ਤਰਕੀਬ ਅਤੇ ਹਿੰਮਤ ਉਸ ਵਿਚ ਨਹੀਂ ਹੈ। ਉਸ ਨੇ ਸਭ ਕੁਝ ਲੁਕੋਸ ਨੂੰ ਸੌਂਪ ਦਿੱਤਾ ਹੈ। ਨਾਇਰ ਅਤੇ ਗੋਪੀ ਦੇ ਪਰਿਵਾਰਕ ਕੰਮਾਂ ਨੂੰ ਨਿਰਵਿਘਨ ਚਲਾਣਾ ਉਨ੍ਹਾਂ ਨੇ ਸਵੀਕਾਰ ਕੀਤਾ।

ਵਾਸਤਵ ਵਿਚ ਮਾਤਯੂ ਨੂੰ ਇਸ ਕੰਮ ਤੋਂ ਬੜੀ ਹਿੰਮਤ ਮਿਲੀ। ਇਸ ਵਕਤ ਇੰਨਾ ਤਾਂ ਉਹ ਕਰ ਸਕਿਆ। ਰਾਸ਼ਟਰ ਲਈ ਤਿਆਰ ਕੀਤੇ ਦੋ ਆਦਮੀਆਂ ਲਈ ਉਹ ਕੁਝ ਨਾ ਕੁਝ ਤਾਂ ਕਰ ਸਕਦਾ ਹੈ।

ਆਜ਼ਾਦ ਤ੍ਰਿਵੇਂਤਾਕੂਰ ਦੇ ਹੱਕ ਵਿਚ ਅਤੇ ਵਿਰੋਧ ਵਿਚ ਹੜਤਾਲ ਵੱਧ ਤੋਂ ਵੱਧ ਪ੍ਰਬਲ ਹੋ ਰਹੀ ਹੈ। ਇਸ ਵਕਤ ਸਰਕਾਰ ਦੇ ਵਿਕਾਸ ਦੇ ਕੰਮ ਕੁਝ ਵਕਤ ਲਈ ਹਲਕੇ ਪੈ ਗਏ। ਪਰ ਜਲਦੀ ਹੀ ਕੰਮ ਫਿਰ ਸ਼ੁਰੂ ਹੋ ਗਿਆ।

ਲੁਕੋਸ, ਗੋਪੀ ਅਤੇ ਨਰਾਇਣ ਨਾਇਰ ਲਈ ਯਤਨ ਕਰ ਰਿਹਾ ਹੈ। ਇਸ ਦੌਰਾਨ ਗੋਪੀ ਅਤੇ ਨਰਾਇਣ ਨਾਇਰ ਜੇਲ੍ਹ 'ਚ ਪਹੁੰਚ ਚੁੱਕੇ ਹਨ। ਮਾਤਯੂ ਨੂੰ ਪਹਾੜ

ਤੇ ਜਾਣਾ ਪਿਆ। ਉੱਥੇ ਹੜਤਾਲ ਜ਼ੋਰਾਂ ਤੇ ਨਹੀਂ ਸੀ। ਕਰਨ ਲਈ ਕੰਮ ਬਹੁਤ ਹਨ। ਅੰਦੋਲਨਕਾਰੀਆਂ ਨਾਲ ਕੋਈ ਵਿਸ਼ੇਸ਼ ਸੰਬੰਧ ਨਹੀਂ ਹਨ। ਇਸ ਸਥਿਤੀ ਨਾਲ ਮਾਤਯੂ ਨੂੰ ਬਹੁਤ ਸ਼ਾਂਤੀ ਮਿਲੀ। ਅਨੰਮਾ ਅਤੇ ਬੱਚੇ ਨਾਲ ਹੀ ਹਨ।

ਬਗ਼ੈਰ ਦੇਰ ਕੀਤਿਆਂ ਲੂਕੋਸ ਵਾਪਸ ਆ ਗਿਆ। ਕੰਮ ਵਿਚ ਕੁਝ ਸਫ਼ਲਤਾ ਪਾ ਕੇ ਉਹ ਵਾਪਸ ਆਇਆ ਸੀ। ਉਸ ਕੋਲ ਦੱਸਣ ਲਈ ਇਕ ਵੱਡੀ ਖਬਰ ਸੀ। ਉਹ ਇਹ ਕਿ, "ਆਜ਼ਾਦ ਤ੍ਰਿਵੇਂਤਾਕੂਰ ਨਹੀਂ ਬਣੇਗਾ।"

ਮਾਤਯੂ ਨੂੰ ਇਹ ਸਮਾਚਾਰ ਖੁਸ਼ਨੁਮਾ ਲੱਗਿਆ। ਅਜਿਹਾ ਕਿਉਂ ਹੋਇਆ? ਕਿਜ਼ ਪਤਾ ਲੱਗਿਆ? ਇਹ ਸਭ ਕੁਝ ਉਸ ਨੇ ਜਾਨਣਾ ਹੈ।

ਲੂਕੋਸ ਨੇ ਵਿਸਤਾਰ ਨਾ ਦੱਸਿਆ, "ਦੇਸ਼ ਵਿਚ ਕਿਸੇ ਨੂੰ ਵੀ ਆਜ਼ਾਦ ਤ੍ਰਿਵੇਂਤਾਕੂਰ ਦੀ ਜ਼ਰੂਰਤ ਨਹੀਂ ਹੈ। ਐਨ. ਐਸ. ਐਸ. ਅਤੇ ਐਸ. ਐਨ. ਡੀ. ਪੀ. ਪਹਿਲੇ ਦੌਰ ਵਿਚ ਦੋਵੇਂ ਪੈਰਾਂ ਤੇ ਠੋਕਰ ਮਾਰ ਕੇ ਸਰਕਾਰ 'ਰਾਸ਼ਟਰਵਾਦੀ ਨਹੀਂ' ਦਾ ਨਾਹਰਾ ਲਾ ਕੇ ਸਰਕਾਰ ਨਾਲ ਮਿਲਜੁਲ ਕੇ ਖੜ੍ਹੇ ਸਨ ਨਾ। ਉਹ ਸਾਰੇ ਅੱਜ ਵਿਰੋਧ ਕਰ ਰਹੇ ਨੇ। ਕੁਝ ਰਾਸ਼ਨ ਵਾਲੇ ਲੋਕ ਅਤੇ ਸਾਡੇ ਜਿਹੇ ਠੇਕੇਦਾਰ 'ਆਜ਼ਾਦ ਤ੍ਰਿਵੇਂਤਾਕੂਰ' ਦੀ ਜੈ ਕਹਿਕੇ ਰਿਸ਼ਵਤ ਲਈ ਘੁੰਮ ਰਹੇ ਨੇ। ਉਨ੍ਹਾਂ ਦੇ ਮਨ ਦੀ ਸਥਿਤੀ ਵੀ ਦੂਸਰੀ ਤਰ੍ਹਾਂ ਦੀ ਹੈ। ਸਾਰੇ ਲੋਕ ਸਾਡੇ ਜਿਹੇ ਹੀ ਹਨ। ਪਰ ਅਸੀਂ ਰਾਹ ਸਿਰ ਚਲ ਨਹੀਂ ਸਕਦੇ। ਮੈਂ ਦਿਨ ਵਿਚ ਬਾਹਰ ਨਹੀਂ ਸਾਂ ਜਾਂਦਾ। ਸ਼ਰਮ ਨਹੀਂ, ਸਗੋਂ ਕਦੇ ਕਦੇ ਲੋਕ ਪਾਗਲ ਕੁੱਤੇ ਨੂੰ ਮਾਰਨ ਵਾਂਗ ਭਜਾ ਕੇ ਮਾਰਨਗੇ।

ਲੂਕੋਸ ਨੇ ਆਪਣੇ ਅਨੁਭਵਾਂ ਦਾ ਵਰਨਣ ਕੀਤਾ—ਇਕ ਥਾਂ ਮੁੰਡਿਆਂ ਨੇ ਉਸ ਤੇ ਹਮਲਾ ਕਰਕੇ ਭਜਾ ਦਿੱਤਾ। ਪਤਾ ਨਹੀਂ ਕਿਵੇਂ ਉਨ੍ਹਾਂ ਨੇ ਪਹਿਚਾਣ ਲਿਆ। ਇਕ ਹੋਰ ਥਾਂ ਉਸ ਦਾ ਪਿੱਛਾ ਕਰਕੇ ਮਜ਼ਾਕ ਉਡਾਇਆ ਗਿਆ। ਇਸ ਹੋਟਲ ਵਿਚ ਖਾਣਾ ਨਹੀਂ ਹੈ, ਕਹਿ ਕੇ ਉਸ ਨੂੰ ਭਜਾ ਦਿੱਤਾ ਗਿਆ। ਉਸ ਦੇ ਨਾਲ ਹੀ ਹੋਟਲ ਵਿਚ ਪ੍ਰਵੇਸ਼ ਕਰਨ ਵਾਲੇ ਹੋਰਨਾਂ ਨੂੰ ਖਾਣਾ ਮਿਲ ਗਿਆ।

ਪਰ ਲੂਕੋਸ ਕੋਲ ਕਹਿਣ ਲਈ ਇਕ ਗੱਲ ਸੀ।

"ਕਾਂਗਰਸ ਦੇ ਉੱਚੇ ਪਦ ਵਾਲੇ ਨੇਤਾਵਾਂ ਵਿਚੋਂ ਕਿਸੇ ਨੂੰ ਵੀ ਸਾਡੇ ਨਾਲ ਵਿਰੋਧ ਨਹੀਂ ਹੈ। ਪਰ ਹੋਰ ਲੋਕੀਂ ਸਾਨੂੰ ਨਹੀਂ ਛੱਡਦੇ। ਪੀਸ ਕੇ ਦਿੱਤਾ ਜਾਵੇ ਤਾਂ ਉਹ ਇਕੋ ਸਾਹੇ ਪੀ ਜਾਣਗੇ। ਨੇਤਾ ਅਜਿਹੇ ਨਹੀਂ ਹਨ। ਉਹ ਵੀ ਕਚ ਨਾ ਸਕਣ ਕਾਰਨ ਚੱਕਰ 'ਚ ਫਸ ਗਏ ਨੇ। ਸਾਰਿਆਂ ਕੋਲ ਇਕ ਕੰਮ ਹੈ। ਉਹ ਦੂਸਰਿਆਂ ਦੇ ਨਾਂ ਤੇ ਹੈ।"

ਮਾਤਯੂ ਲਈ ਜਾਨਣ ਜੋਗਾ ਇਹ ਬਹੁਤ ਸੀ। ਹਰ ਇਕ ਬਾਰੇ ਉਸ ਨੇ ਉਤਸੁਕਤਾ ਨਾਲ ਪ੍ਰਸ਼ਨ ਪੁੱਛੇ। ਲੂਕੋਸ ਨੇ ਉਸ ਨੂੰ ਸਭ ਕੁਝ ਵਿਸਤਾਰ ਨਾਲ ਦੱਸਿਆ। ਵਾਸਤਵ ਵਿਚ ਮਾਤਯੂ ਨੂੰ ਆਪਣੇ ਸਿਰੋਂ ਬਹੁਤ ਬੋਝ ਉੱਤਰ ਗਿਆ ਮਹਿਸੂਸ ਹੋਇਆ। ਉਸ ਦਾ ਮਨ ਸਹਿਲ ਹੋ ਗਿਆ। ਉਸ ਦਿਨ, ਉਸੇ ਵਕਤ ਮਾਤਯੂ ਖੁੱਲ੍ਹ ਕੇ ਹੱਸ ਸਕਿਆ। ਮਾਤਯੂ ਨੇ ਪੁੱਛਿਆ, "ਅੱਛਾ ਲੂਕੋਸ ਇਹ ਦੱਸ ਕਿ ਇਹ ਕੰਮ ਸਫ਼ਲ ਕਿਵੇਂ ਹੋਇਆ?"

ਇਹ ਇਕ ਲੰਬੀ ਕਹਾਣੀ ਸੀ। ਲੂਕੋਸ ਕੇਸ਼ਵ ਪਿੱਲੈ ਨੂੰ ਮਿਲਿਆ। ਇੰਨੇ ਦਿਨਾਂ ਵਿਚ, ਉਸ ਵਿਚ ਕਿੰਨਾ ਪ੍ਰੀਵਰਤਨ ਹੋ ਗਿਆ ਹੈ। ਲੂਕੋਸ ਕਹਿੰਦਾ ਹੈ ਕਿ ਇਸ ਤਬਦੀਲੀ ਨੂੰ ਬਿਆਨ ਕਰ ਸਕਣਾ ਮੁਸ਼ਕਿਲ ਹੈ। ਦੇਖ ਕੇ ਹੀ ਜਾਣਿਆ ਜਾ ਸਕਦਾ ਹੈ। ਉਸ ਦਾ ਚਿਹਰਾ ਕਿਸੇ ਰਾਖਸ਼ਸ਼ ਦੇ ਚਿਹਰੇ ਜਿਹਾ ਹੈ। ਇਹ ਪਹਿਲੀ ਨਜ਼ਰੇ ਹੀ ਜਾਣਿਆ ਜਾ ਸਕਦਾ ਹੈ। ਉਸ ਵਿਚ ਕੁਝ ਵੀ ਕਰਨ ਦਾ ਸੰਕੋਚ ਨਹੀਂ ਹੈ। ਕਿਸੇ ਨਾਲ ਵੀ, ਕਿਸੇ ਵੀ ਵਕਤ, ਉਹ ਕੁਝ ਵੀ ਕਰਨ ਨੂੰ ਤਿਆਰ ਹੈ। ਹਿਰਦਾ, ਮਨੁੱਖੀ-ਪਨ, ਪਿਆਰ, ਕੁਝ ਵੀ ਤਾਂ ਉਸ ਵਿਚ ਨਹੀਂ ਹੈ। ਉਸ ਨੇ ਕੋਈ ਫ਼ੈਸਲਾ ਕਰ ਲਿਆ ਹੈ। ਦੀਵਾਨਜੀ ਵੀ ਉਸ ਵਾਂਗ ਸਖਤ ਨਹੀਂ ਹੋਣੇ।

ਲੂਕੋਸ ਨੇ ਕਿਹਾ—'ਜੇ ਉਹ ਜ਼ਿਲ੍ਹਾ ਜੱਜ ਜਾਂ ਡੀ. ਐਸ. ਪੀ. ਜਾਂ ਪੁਲਿਸ ਕਮਿਸ਼ਨਰ ਹੁੰਦਾ, ਤਾਂ ਇਕ ਥਾਂ ਇਕੱਠੇ ਹੋਏ ਦਸ ਆਦਮੀਆਂ ਤੇ ਗੋਲੀ ਚਲਾਣ ਦਾ ਹੁਕਮ ਜ਼ਰੂਰ ਦੇਂਦਾ। ਲਗਦਾ ਹੈ ਕਿ ਉਸ ਦੇ ਮੁਕਾਬਲੇ ਵਿਚ ਦੀਵਾਨਜੀ ਵਿਚ ਹਿੰਮਤ ਦੀ ਘਾਟ ਹੈ।

ਮਾਤਯੂ ਨੇ ਪੁੱਛਿਆ, "ਤਾਂ ਕੀ ਆਜ਼ਾਦ ਤ੍ਰਿਵੇਂਤਾਕੂਰ ਦੀ ਜਿੱਤ ਹੋਵੇਗੀ, ਅਜਿਹਾ ਉਸ ਦਾ ਵਿਚਾਰ ਹੈ?"

ਲੂਕੋਸ ਨੂੰ ਇਸ ਦਾ ਪਤਾ ਨਹੀਂ। ਚੌਵੀ ਘੰਟੇ ਕੇਸ਼ਵ ਪਿੱਲੈ ਕੰਮ ਵਿਚ ਰੁੱਝਿਆ ਰਹਿੰਦਾ ਹੈ। ਉਹ ਸਾਰੇ ਦੇਸ਼ ਦੇ ਕੰਮਾਂ-ਕਾਰਾਂ ਦਾ ਅਧਿਐਨ ਕਰ ਰਿਹਾ ਹੈ। ਇਸ ਤਰ੍ਹਾਂ ਕੰਮ ਕਰਨਾ, ਆਜ਼ਾਦ, ਤ੍ਰਿਵੇਂਤਾਕੂਰ ਦੀ ਜਿੱਤ ਵਿਚ ਵਿਸ਼ਵਾਸ ਹੋਣ ਕਾਰਨ ਹੀ ਹੈ।

ਲੂਕੋਸ ਨੇ ਅੱਗੋਂ ਕਿਹਾ, "ਉਸ ਦੇ ਘਰ ਦੇ ਚਾਰੋਂ ਪਾਸੇ ਪੁਲਿਸ ਖੜ੍ਹੀ ਹੈ। ਉੱਥੇ ਤਾਂ ਹਵਾ ਵੀ ਨਹੀਂ ਜਾ ਸਕਦੀ। ਗੇਟ ਤੇ ਪਹਿਰੇਦਾਰ, ਦਰਵਾਜ਼ੇ ਤੇ ਪਹਿਰੇਦਾਰ, ਫਿਰ ਰੱਖਿਆ ਕਰਮਚਾਰੀ ਵੀ—ਇਸ ਤਰ੍ਹਾਂ ਹਨ। ਕੋਈ ਵੀ ਅੰਦਰ ਨਹੀਂ ਜਾ ਸਕਦਾ। ਆਪਣਾ ਨਾਂ ਦੱਸ ਕੇ ਵੀ ਇਕ ਘੰਟਾ ਉਡੀਕ ਕਰਨੀ ਪਈ। ਹਾਂ, ਫਿਰ ਅੰਦਰ ਜਾਣ ਤੇ ਉਥੋਂ ਦੇ ਲੋਕਾਂ ਦੀਆਂ ਸਥਿਰ ਨਜ਼ਰਾਂ ਦੇਖ ਕੇ ਮੈਂ ਡਰ ਗਿਆ। ਮੈਨੂੰ ਲਗਦਾ ਹੈ ਕਿ ਦਰਸ਼ਕਾਂ ਦੀ ਤਲਾਸ਼ੀ ਲੈ ਕੇ ਹੀ ਅੰਦਰ ਜਾਣ ਦਿੱਤਾ ਜਾਂਦਾ ਹੈ। ਭਗਤੀ ਵਿਲਾਸ ਵਿਚ ਵੀ ਇੰਨੇ ਪਹਿਰੇ ਨਹੀਂ ਹਨ।"

ਮਾਤਯੂ ਨੇ ਪੁੱਛਿਆ, "ਉਸ ਦਿਨ ਅਲਵਾ ਈ.ਬੀ. ਵਿਚ ਕੋਈ ਖਿੜਕੀ ਰਾਹੀਂ ਝਾਕ ਰਿਹਾ ਸੀ ਨਾ? ਉਸੇ ਤਰ੍ਹਾਂ, ਕੋਈ ਉਸ ਨੂੰ ਮਾਰਨ ਦਾ ਮੌਕਾ ਲੱਭ ਰਿਹਾ ਹੋਵੇਗਾ।"

ਅਜਿਹਾ ਸ਼ੱਕ ਲੂਕੋਸ ਨੂੰ ਵੀ ਹੈ: ਸਾਰਿਆਂ ਦੀਆਂ ਨਜ਼ਰਾਂ ਕੇਸ਼ਵ ਪਿੱਲੈ ਤੇ ਹਨ। ਜੇ ਕੋਈ ਮਾਰ ਸਕੇ ਤਾਂ ਬਲਾ ਟਲ ਜਾਵੇਗੀ।

ਮਾਤਯੂ ਨੇ ਸੋਚਿਆ ਕਿ ਕੇਸ਼ਵ ਪਿੱਲੈ ਦਾ ਉਦੇਸ਼ ਕੀ ਹੋਵੇਗਾ? ਆਜ਼ਾਦ ਤ੍ਰਿਵੇਂਤਾਕੂਰ ਤੋਂ ਉਸ ਨੇ ਕੀ ਲੈਣਾ ਹੈ? ਕੀ ਦੀਵਾਨਜੀ ਦਾ ਦਿਲ ਜਿੱਤਣ ਲਈ?

ਲੂਕੋਸ ਨੇ ਕਿਹਾ, "ਇਹ ਦੀਵਾਨਜੀ ਵੀ ਕਿੰਨੇ ਕੁ ਦਿਨ ਰਹੇਗਾ। ਇਸ ਤਰ੍ਹਾਂ ਦੇ ਲੱਛਣ ਦੇਖਦੇ ਹੋਏ ਦੀਵਾਨਜੀ ਦੀ ਸਥਿਤੀ ਵੀ ਸੁਰੱਖਿਅਤ ਨਹੀਂ ਲੱਗਦੀ।"

ਮਾਤਯੂ ਨੇ ਕਿਹਾ, "ਇਸ ਵਿਸ਼ੇ ਤੇ ਮਗਰੋਂ ਸੋਚਾਂਗੇ।"

ਲੂਕੋਸ ਨੇ ਕਹਾਣੀ ਅੱਗੇ ਤੋਰੀ :

"ਮੈਂ ਸਾਹਮਣੇ ਜਾ ਕੇ ਹੱਥ ਜੋੜੇ। ਉਸ ਦਾ ਚਿਹਰਾ ਦੇਖ ਕੇ ਡਰ ਲੱਗਿਆ। ਅਜਿਹੀ ਕਰੂਰਤਾਂ! ਉਹ ਦੰਦ ਕੱਢ ਕੇ ਹੱਸਿਆ। ਮੈਂ ਜੋ ਕੁਝ ਕਹਿਣਾ ਸੀ, ਸਭ ਪਹਿਲੋਂ ਹੀ ਪੜ੍ਹ ਕੇ ਗਿਆ ਸਾਂ। ਆਪਾਂ ਨੂੰ ਚਾਰ ਪੈਸੇ ਮਿਲਣ ਦਾ ਮੌਕਾ ਹੈ। ਕੰਮ ਅੱਗੇ ਕਰੀਏ ਤਾਂ ਸਫ਼ਲ ਹੋਵੇਗਾ। ਲਾਭ ਵੀ ਹੋਵੇਗਾ। ਅਜਿਹਾ ਕਿਹਾ। ਉਸ ਦੀਆਂ ਅੱਖਾਂ ਵਿਚ ਹੁਣ ਖ਼ਾਸ ਤਰ੍ਹਾਂ ਦੀ ਸ਼ਕਤੀ ਹੈ। ਉਸ ਦੀ ਤੀਖਣ ਦ੍ਰਿਸ਼ਟੀ ਅਜਿਹੀ ਲੱਗਦੀ ਸੀ ਜਿਵੇਂ ਉਸ ਨੇ ਮੇਰੇ ਅੰਦਰ ਦਾ ਸਾਰਾ ਰਹੱਸ ਜਾਣ ਲਿਆ ਹੋਵੇ। ਕਹਿ ਚੁੱਕਣ ਮਗਰੋਂ ਮੈਨੂੰ ਅਜਿਹਾ ਵਿਸ਼ਵਾਸ ਹੋਇਆ ਕਿ ਮੈਂ ਗੋਪੀ ਅਤੇ ਨਾਇਰ ਲਈ ਉਪਾਅ ਢੂੰਡ ਲਿਆਇਆ ਹਾਂ, ਅਜਿਹਾ ਉਸ ਨੇ ਜਾਣ ਲਿਆ ਹੈ। ਪਹਿਲਾਂ ਨਾ ਦੇਖੇ ਹੋਏ ਆਦਮੀ ਨੂੰ ਕਹਿਣ ਵਾਂਗ ਉਸ ਨੇ ਮੇਰਾ ਚਿਹਰਾ ਨਿਹਾਰਦੇ ਹੋਏ ਇਕੋ ਸ਼ਬਦ ਵਿਚ ਜੁਆਬ ਦਿੱਤਾ, "ਨਹੀਂ ਹੋ ਸਕਦਾ।" ਕਾਰਨ ਕੁਝ ਨਹੀਂ ਦੱਸਿਆ। ਮੈਂ ਵੀ ਪਿੱਛਾ ਨਹੀਂ ਛੱਡਿਆ, 'ਕਿਉਂ?' ਅੰਤ ਵਿਚ ਮੈਂ ਤਿੰਨ ਹਜਾਰ ਰੁਪੈ ਜਿਹੜੇ ਪਰਸ ਵਿਚ ਪਾ ਕੇ ਲੈ ਗਿਆ ਸੀ ਕੱਢ ਕੇ ਮੇਜ਼ ਤੇ ਰੱਖ ਦਿਤੇ। ਉਸ ਮਗਰੋਂ ਦੇਖਣ ਲਾਇਕ ਸੀ। ਅਸੀਂ ਮਿਸਤਰੀ ਤੋਂ ਚੀਫ਼ ਇੰਜਨੀਅਰ ਤਕ ਨੂੰ ਮਹੀਨੇ ਵਿਚ ਕਿੰਨੀ ਵੇਰ ਦੇਂਦੇ ਹਾਂ। ਇਹ ਉਨ੍ਹਾਂ ਦਾ ਇਕ ਤਰ੍ਹਾਂ ਅਧਿਕਾਰ ਹੈ ਨਾ। ਉਹ ਵੀ ਦੇਂਦੇ ਸਮੇਂ ਇਕ ਵੇਰ 'ਛਿ-ਛਿ, ਇਹ ਕੀ? ਜਾਂ ਕਿਸ ਲਈ?" ਜਾਂ 'ਨਹੀਂ ਚਾਹੀਦੇ' ਆਦਿ ਕਹਿਣ ਮਗਰੋਂ ਲੈ ਲੈਂਦੇ ਹਨ। ਉਸ ਦੇ ਮਗਰੋਂ 'ਮੈਂ ਉਨ੍ਹਾਂ ਲਈ ਨਹੀਂ ਕਿਹਾ ਸੀ।' ਅਜਿਹੀਆਂ ਗੱਲਾਂ ਕਹਿੰਦੇ ਹਨ ਨਾ। ਕੇਸ਼ਵ ਪਿੱਲੈ ਵਿਚ ਕੋਈ ਭਾਵ ਪ੍ਰੀਵਰਤਨ ਨਹੀਂ ਹੋਇਆ। ਇਕ ਸ਼ਬਦ ਵੀ ਉਹ ਨਹੀਂ ਬੋਲਿਆ। ਰੁਪਿਆ ਲੈ ਕੇ ਮੇਜ਼ ਦੀ ਦਰਾਜ਼ ਵਿਚ ਰੱਖ ਲਿਆ। ਧੰਨਵਾਦ ਵੀ ਨਾ ਕੀਤਾ। ਰੁਪਿਆ ਲਿਆ ਗਿਆ ਹੈ ਜਾਂ ਦਿੱਤਾ ਗਿਆ ਹੈ ਅਜਿਹਾ ਵੀ ਭਾਵ ਪ੍ਰਗਟ ਨਹੀਂ ਹੋਣ ਦਿੱਤਾ। ਉਸ ਨੇ ਪੁੱਛਿਆ ਕਿ ਆਜ਼ਾਦ ਤ੍ਰਿਵੇਂਤਾਕੂਰ ਲਈ ਕੀ ਕੀ ਕਰ ਰਹੇ ਹੋ? ਅਸੀਂ ਟਰੱਕਾਂ ਵਿਚ ਲੋਕ ਭੇਜੇ ਹਨ, ਇਹ ਗੱਲ ਪਤਾ ਲੱਗ ਗਈ ਹੈ। ਹੋਰ ਵੀ ਸਜੀਵਤਾ ਨਾਲ ਕੰਮ ਕਰਨ ਲਈ ਕਿਹਾ।"

ਮਾਤਯੂ ਨੇ ਟੋਕਦੇ ਹੋਏ ਪੁੱਛਿਆ, "ਰੁਪਿਆ ਲੈਣ ਮਗਰੋਂ ਵੀ ਉਸ ਗੱਲ ਬਾਰੇ ਕੁਝ ਨਹੀਂ ਕਿਹਾ?"

"ਅੱਧਾ ਘੰਟਾ ਗੱਲਾਂ ਕਰਨ ਤੇ ਵੀ ਉਹ ਚੁੱਪ ਰਿਹਾ। ਫਿਰ ਉਸ ਨੇ ਨਾਟਕੀ ਢੰਗ ਨਾਲ ਕਿਹਾ, "ਮੈਨੂੰ ਕੰਮ ਹੈ ਤੁਸੀਂ ਜਾ ਸਕਦੇ ਹੋ।" ਇਸ ਤੋਂ ਅੱਗੇ ਗੱਲ ਕਰਨ ਤੇ ਮੈਨੂੰ ਡਰ ਲੱਗਿਆ। ਉਸ ਨੇ ਵੀ ਕੁਝ ਨਾ ਕਿਹਾ। ਮੈਨੂੰ ਡਰ ਲੱਗਿਆ ਕਿ ਤਿੰਨ ਹਜ਼ਾਰ ਰੁਪੈ ਬੇਕਾਰ ਹੋ ਗਏ। ਮੇਰੇ ਦਰਵਾਜ਼ੇ ਤੇ ਪਹੁੰਚਣ ਤਕ ਉਸ ਨੇ ਕਿਹਾ, "ਕਿਸੇ ਇੰਜਨੀਅਰ ਨਾਲ ਅਨੀਤੀ ਨਾ ਕਰਨਾ, ਸੁਣਿਐ।" ਤਦ ਮੈਨੂੰ ਵਿਸ਼ਵਾਸ ਹੋਇਆ।"

ਪੂਰੀ ਕਹਾਣੀ ਸੁਨਣ ਮਗਰੋਂ ਮਾਤਯੂ ਨੂੰ ਸ਼ੱਕ ਹੋਇਆ। "ਰੁਪਏ ਲੈ ਕੇ ਮਿਹਰਬਾਨੀ ਦਿਖਾਏਗਾ ਜਾਂ ਇੰਜਨੀਅਰਾਂ ਤੇ ਦੋਸ਼ ਲਾ ਕੇ ?"

ਲੂਕੋਸ ਠੀਕ ਤਰ੍ਹਾਂ ਕੁਝ ਨਹੀਂ ਕਹਿ ਸਕਦਾ। ਅੱਜ ਦੇ ਵਿਵਹਾਰ ਮੁਤਾਬਿਕ ਇਹ ਵੀ ਹੋ ਸਕਦਾ ਹੈ। ਇਹ ਰੁਪਿਆ ਡੁੱਬ ਵੀ ਸਕਦਾ ਹੈ। ਇਕ ਹੀ ਭਰੋਸਾ ਹੈ—ਇੰਨਾ ਤਾਂ ਉਸ ਨੇ ਕਿਹਾ ਹੈ। ਜੇ ਇੰਨਾ ਵੀ ਨਾ ਕਹਿੰਦਾ ਤਾਂ ?

ਲੂਕੋਸ ਦੀ ਅਗਲੀ ਕੋਸ਼ਿਸ਼ ਫਿਲਪ ਨੂੰ ਪਕੜਨ ਦੀ ਸੀ। ਉਹ ਕਾਂਗਰਸ ਦੇ ਇਕ ਵੱਡੇ ਨੇਤਾ ਦੇ ਘਰ ਅੱਧੀ ਰਾਤ ਗਿਆ। ਮਾਤਯੂ ਨੇ ਨਿਮਰਤਾ ਨਾਲ ਪੁੱਛਿਆ, "ਉਹ ਕੌਣ ਹੈ ?"

"ਦੱਸਾਂਗਾ ਪ੍ਰੇਸ਼ਾਨ ਨਾ ਹੋ। ਦੋ ਦਿਨ ਉੱਥੇ ਛੁਪ ਕੇ ਰਿਹਾ। ਕਾਂਗਰਸੀ ਉੱਥੇ ਦਿਨ ਰਾਤ ਆਉਂਦੇ ਜਾਂਦੇ ਸਨ। ਉਥੇ ਚਾਰੋਂ ਪਾਸੇ ਸੀ. ਆਈ. ਡੀ. ਦਾ ਪਹਿਰਾ ਹੈ। ਕਿਸੇ ਦੀ ਨਜ਼ਰ ਨਾ ਪਵੇ, ਇਹ ਦੋ ਦਿਨਾਂ ਦੀ ਪ੍ਰੇਸ਼ਾਨੀ ਜਾਂ ਮੈਨੂੰ ਪਤਾ ਹੈ ਜਾਂ ਫਿਰ ਭਗਵਾਨ ਨੂੰ। ਮੈਂ ਪ੍ਰੇਸ਼ਾਨੀ 'ਚ ਫਸ ਗਿਆ। ਉਨ੍ਹਾਂ ਨੇ ਤੇਰੇ ਬਾਰੇ ਸਭ ਕੁਝ ਪੁੱਛਿਆ। ਬਹੁਤ ਮਿਹਰਬਾਨ ਵੀ ਸੀ। ਸਾਡੇ ਵਲੋਂ ਕੀਤੀ ਗਈ ਮਦਦ ਲਈ ਉਹ ਸ਼ੁਕਰਗੁਜ਼ਾਰ ਹਨ। ਇਸੇ ਦੌਰਾਨ ਉਨ੍ਹਾਂ ਨੇ ਦੋ ਵੇਰ ਫਿਲਪ ਨੂੰ ਜਾ ਕੇ ਦੇਖਿਆ। ਉਸ ਨੂੰ ਮੈਂ ਸਾਰਾ ਭੇਦ ਜਿਉਂ ਦਾ ਤਿਉਂ ਦੱਸ ਦਿੱਤਾ। ਨੇਤਾ ਇਸ ਨਾਲ ਸਹਿਮਤ ਹੋਇਆ ਕਿ ਇਹ ਠੀਕ ਗੱਲ ਹੈ। ਨਾਇਰ ਅਤੇ ਗੋਪੀ ਦਾ ਉਹ ਬਹੁਤ ਸਤਿਕਾਰ ਕਰਦੇ ਹਨ। ਉਨ੍ਹਾਂ ਦਾ ਵਿਸ਼ਵਾਸ ਹੈ ਕਿ ਉਨ੍ਹਾਂ ਦੇ ਪਰਿਵਾਰ ਦੇ ਭਵਿੱਖ ਲਈ ਕੋਈ ਵੀ ਅਧਰਮ ਕੀਤਾ ਜਾਵੇ ਤਾਂ ਗਲਤ ਨਹੀਂ ਹੋਵੇਗਾ। ਇਸ ਕੰਮ ਲਈ ਉਹ ਕਿਸੇ ਵੀ ਹੱਦ ਤਕ ਜਾਣ ਲਈ ਤਿਆਰ ਸਨ। ਪਰ ਇਕ ਫੈਸਲੇ ਤੇ ਪਹੁੰਚਣ ਮਗਰੋਂ ਇਕ ਹਜ਼ਾਰ ਰੁਪੈ ਦਾ ਖਰਚ ਨਿਕਲਿਆ। ਸੈਕਟਰੀ ਫਿਲਪ ਨੂੰ ਦੇਣ ਲਈ।"

ਮਾਤਯੂ ਨੇ ਪੁੱਛਿਆ, "ਫਿਰ ਦੇ ਦਿਤਾ ?"

"ਦੇ ਦਿੱਤਾ। ਬਿਨਾ ਦਿੱਤਿਆਂ ਕੰਮ ਕਿਵੇਂ ਚਲਦਾ ? ਤਿੰਨ ਹਜ਼ਾਰ ਰੁਪਏ ਚਲੇ ਗਏ। ਕੰਮ ਤਾਂ ਚਲਾਣਾ ਹੀ ਹੈ ਨਾ। ਮੈਂ ਸਿੱਧਾ ਜਾ ਵੀ ਨਹੀਂ ਸਕਦਾ। ਮੇਰੇ ਜਾਣ ਤੇ ਫਿਲਪ ਗੜਬੜ ਕਰੇਗਾ। ਸਾਨੂੰ ਨੀਚ, ਕਮੀਣੇ ਅਤੇ ਵਿਸ਼ਵਾਸਘਾਤਕ ਤਾਂ ਉਸ ਨੇ ਮੰਨ ਹੀ ਲਿਆ ਹੈ। ਕੁਝ ਵੀ ਹੋਵੇ ਫਿਲਪ ਨੇ ਕਿਹਾ ਹੈ ਕਿ ਉਸ ਨਾਲ ਸੰਬੰਧਿਤ ਗੱਲਾਂ ਵਿਚ ਉਹ ਸਹਾਇਤਾ ਕਰੇਗਾ। ਅੱਗੋਂ ਹੁਣ ਇੰਜਨੀਅਰਾਂ ਨੂੰ ਵਸ ਵਿਚ ਕਰਨਾ ਹੈ। ਮਾਤਯੂ ਨੂੰ ਇਹ ਕੋਈ ਵੱਡੀ ਸਮੱਸਿਆ ਨਹੀਂ ਲੱਗ ਰਹੀ।"

ਲੂਕੋਸ ਨੇ ਕਿਹਾ, "ਨਹੀਂ, ਨਹੀਂ, ਅਜਿਹਾ ਨਹੀਂ। ਇਹ ਕੁਝ ਝਮੇਲੇ ਵਾਲੀ ਗੱਲ ਹੈ। ਕੇਸ਼ਵ ਪਿੱਲੈ ਅਤੇ ਫਿਲਪ ਅੜਚਨ ਨਹੀਂ ਪਾਉਣਗੇ ਇਸ ਗੱਲ ਦਾ ਵਿਸ਼ਵਾਸ ਦੇਣਾ ਚਾਹੀਦਾ ਹੈ। ਉਹ ਅੜਚਣ ਪਾਉਣਗੇ ਤਾਂ ਕੰਮ ਗੜਬੜ ਹੋ ਜਾਵੇਗਾ।"

ਉਹ ਨੇਤਾ ਕਿਹੜਾ ਹੈ, ਇਹ ਜਾਨਣ ਦੀ ਉਤਸੁਕਤਾ ਮਾਤਯੂ ਨੂੰ ਹੋਈ।

ਲੂਕੋਸ ਨੇ ਪੁੱਛਿਆ, "ਇਹ ਕਿਉਂ ਜਾਨਣਾ ਚਾਹੁੰਦਾ ਏਂ ?"

"ਮੇਰੇ ਜਾਣ ਲੈਣ ਨਾਲ ਕੀ ਹੋਵੇਗਾ ?"

ਲੁਕੋਸ ਨੇ ਨੇਤਾ ਦਾ ਨਾਂ ਦੱਸ ਦਿੱਤਾ। ਮਾਤਯੂ ਦੇ ਚਿਹਰੇ ਦੀਆਂ ਰੇਖਾਵਾਂ ਬਦਲ ਗਈਆਂ। ਉਸ ਨੇ ਕਿਹਾ, "ਅਜਿਹਾ ਹੈ ਤਾਂ ਅਸੀਂ ਲੁੱਟੇ ਗਏ। ਫਿਲਪ ਨੇ ਰੁਪਏ ਨਹੀਂ ਮੰਗੇ ਹੋਣਗੇ। ਨੇਤਾ ਨੇ ਦਿੱਤੇ ਵੀ ਨਹੀਂ ਹੋਣਗੇ। ਉਹ ਨੇਤਾ ਦੀ ਜੇਲ੍ਹ ਵਿਚ ਚੱਲੇ ਗਏ। ਚੋਣਾਂ ਲਈ ਇਕੱਠੇ ਕੀਤੇ ਚੰਦੇ ਨੂੰ ਨਿਗਲ ਜਾਣ ਵਾਲਾ ਆਦਮੀ ਹੈ ਉਹ। ਉਹ ਕੋਈ ਹਿਸਾਬ ਨਹੀਂ ਕਰਦਾ। ਉਹ ਪਹਿਲਾਂ ਤੋਂ ਹੀ ਅਜਿਹਾ ਆਦਮੀ ਹੈ।"

ਲੁਕੋਸ ਨੇ ਵਿਸ਼ਵਾਸ ਦਿੱਤਾ, "ਅਜਿਹਾ ਹੈ, ਤਾਂ ਪਿਆ ਹੋਵੇ। ਅੰਬ ਖਾਣੇ ਕਾਫੀ ਹਨ। ਗੁਠਲੀਆਂ ਗਿਨਣ ਦੀ ਜ਼ਰੂਰਤ ਨਹੀਂ।"

ਮਾਤਯੂ ਨੇ ਇਕ ਦੂਸਰਾ ਸਵਾਲ ਪੁੱਛਿਆ, "ਫਿਲਪ ਨੇ ਸਾਡੀ ਸਾਰੀ ਗੱਲ ਜਾਣ ਲਈ ਹੈ, ਕੀ ਇਹ ਨਿਸਚਿਤ ਰੂਪ ਨਾਲ ਕਿਹਾ ਜਾ ਸਕਦਾ ਹੈ ? ਉਸ ਨੇ ਉਸਨੂੰ ਕਿਹਾ ਹੀ ਨਹੀਂ ਹੋਵੇਗਾ।"

ਲੁਕੋਸ ਨੂੰ ਵੀ ਕੁਝ ਸ਼ੱਕ ਹੋਇਆ। ਫਿਰ ਵੀ ਉਸ ਨੇ ਕਿਹਾ, "ਛੀ-ਛੀ, ਅਜਿਹਾ ਨਹੀਂ ਹੈ, ਉਸ ਨੇ ਕਿਹਾ ਹੋਵੇਗਾ। ਕੰਮ ਹੋ ਜਾਵੇਗਾ।

ਮਾਤਯੂ ਨੇ ਪੁੱਛਿਆ, "ਜੇ ਅਜਿਹਾ ਨਾ ਹੋਇਆ ਤਾਂ ਕੀ ਤੂੰ ਸਾਰਿਆਂ ਸਾਹਮਣੇ ਉਸਦੇ ਮੂੰਹ ਤੇ ਥੱਪੜ ਮਾਰ ਸਕੇਗਾ ?"

ਲੁਕੋਸ ਨੇ ਨਿਰਸੰਕਚ ਕਿਹਾ, "ਇਸ ਵਿਚ ਸ਼ੱਕ ਨਹੀਂ। ਕੀ ਉਸ ਨੂੰ ਇੰਜ ਹੀ ਛੱਡਿਆ ਜਾ ਸਕਦਾ ਹੈ ? ਪਰ ਮਾਤਯੂ ਅਜਿਹਾ ਨਾ ਸੋਚ। ਕੰਮ ਹੋ ਜਾਵੇਗਾ।"

ਮਾਤਯੂ ਨੂੰ ਸ਼ੱਕ ਸੀ। ਉਹ ਉਸ ਨੇਤਾ ਨਾਲ ਬਹੁਤ ਨੇੜੇ ਦੇ ਸੰਬੰਧ ਰੱਖਣ ਵਾਲਾ ਆਦਮੀ ਹੈ।

ਲੁਕੋਸ ਦੇ ਮਨ ਵਿਚ ਇਕ ਦੂਸਰੀ ਤਰਕੀਬ ਵੀ ਹੈ। ਉਹ ਵੀ ਜੇ ਕੀਤੀ ਜਾਵੇ ਤਾਂ ਸਫ਼ਲਤਾ ਜ਼ਰੂਰ ਮਿਲੇਗੀ। ਇਹ ਸਰਕਾਰ ਚਲੀ ਜਾਵੇਗੀ। ਇਸ ਦਾ ਰਾਜ ਬਹੁਤੇ ਦਿਨ ਨਹੀਂ ਹੈ। ਉਸ ਮਗਰੋਂ ਕਾਂਗਰਸ ਰਾਜ ਕਰੇਗੀ। ਅੱਜ ਵਧਾ ਚੜ੍ਹਾ ਕੇ ਰਿਕਾਰਡ ਬਣਾਏ ਜਾ ਰਹੇ ਹਨ। ਵਾਸਤਵ ਵਿਚ ਨਾਇਰ ਅਤੇ ਗੋਪੀ ਨੇ ਮਿਲ ਕੇ ਖਰਚ ਕਰਕੇ ਅਸਲ ਰੂਪ ਵਿਚ ਇਸ ਨੂੰ ਬਣਾਇਆ ਸੀ। ਕਾਂਗਰਸ ਦੇ ਨੇਤਾਵਾਂ ਨੂੰ ਇਸ ਦਾ ਪਤਾ ਵੀ ਹੈ। ਅੱਜ ਕੀਤੇ ਗਏ ਕੰਮ ਦਾ ਫਲ ਨਾਇਰ ਅਤੇ ਗੋਪੀ ਨੂੰ ਮਿਲਣਾ ਚਾਹੀਦਾ ਹੈ। ਉਹ ਇਹ ਮੰਗ ਵੀ ਸਕਦੇ ਨੇ।

ਮਜ਼ਾਕੀਆ ਸੁਭਾਅ ਦੇ ਮਾਤਯੂ ਨੂੰ ਇਹ ਬਹੁਤ ਚੰਗਾ ਲੱਗਾ। ਜ਼ਰੂਰ ਹੀ ਰਾਜ ਸੱਤਾ ਵਿਚ ਆਉਣ ਵਾਲੇ ਲੋਕ ਬੜੇ ਆਦਰ ਨਾਲ ਇਸ ਨੂੰ ਮੰਨ ਲੈਣਗੇ।

## 22

ਕਈ ਦਿਨਾਂ ਤੋਂ ਕੇਸ਼ਵ ਪਿੱਲੈ ਨੂੰ ਘਰੋਂ ਸੱਦਾ ਆ ਰਿਹਾ ਹੈ। ਘਰ ਪਹੁੰਚਣਾ ਚਾਹੀਦੈ—ਹਰ ਵਕਤ ਇਹ ਫ਼ਿਕਰ ਉਸ ਨੂੰ ਦੂਸਰੀਆਂ ਚਿੰਤਾਵਾਂ ਤੋਂ ਵਧ ਕੇ

ਜ਼ਿੰਦਗੀ ਵਿਚ ਨਹੀਂ ਹੋਇਆ। ਖਾਸ ਤੌਰ ਤੇ ਕੋਈ ਕਾਰਨ ਨਹੀਂ ਸੀ। ਪਰ ਜਾ ਨਹੀਂ ਸਕਿਆ। ਇਸ ਵਕਤ ਬਿਨਾ ਕਿਸੇ ਆਰਾਮ ਤੋਂ ਕੇਸ਼ਵ ਪਿੱਲੈ ਕੰਮ ਕਰ ਰਿਹਾ ਹੈ।

ਇਕ ਦਿਨ ਸਵੇਰੇ ਕੇਸ਼ਵ ਪਿੱਲੈ ਨੇ ਫੈਸਲਾ ਕੀਤਾ ਕਿ ਅੱਜ ਘਰ ਪਹੁੰਚਣਾ ਹੀ ਚਾਹੀਦੇ। ਉਦੋਂ ਹੀ ਪੁਲਿਸ ਵਲੋਂ ਖ਼ਬਰ ਮਿਲੀ ਕਿ ਉਸ ਨੂੰ ਛੇਤੀ ਘਰ ਪਹੁੰਚਣਾ ਚਾਹੀਦਾ ਹੈ। ਕਾਰਨ ਕੀ ਹੈ, ਇਹ ਤਾਂ ਪਹਿਲੋਂ ਪਤਾ ਨਹੀਂ ਲੱਗਿਆ। ਫਿਰ ਜ਼ਬਰਦਸਤੀ ਪੁੱਛਣ ਤੇ ਗੱਲ ਦਾ ਪਤਾ ਲੱਗਿਆ।

ਪੱਪੂ ਪਿੱਲੈ ਮਰ ਗਿਆ। ਕਿਸੇ ਆਦਮੀ ਨੇ ਉਸ ਦਾ ਖ਼ੂਨ ਕਰ ਦਿੱਤਾ। ਆਦਮੀ ਫੜਿਆ ਨਹੀਂ ਜਾ ਸਕਿਆ। ਉਹ ਕੌਣ ਸੀ, ਇਹ ਵੀ ਪਛਾਣਿਆ ਨਹੀਂ ਗਿਆ। ਸੂਰਜ ਛਿਪੇ ਪੱਪੂ ਪਿੱਲੈ ਪੂਜਾ ਕਰਕੇ ਵਿਹੜੇ ਵਿਚ ਇਧਰ ਉੱਧਰ ਟਹਿਲ ਰਿਹਾ ਸੀ। ਕੁੱਟੀ ਅੰਮਾਂ ਵੀ ਕੋਲ ਹੀ ਸੀ। ਕਾਤਲ ਕਿਧਰੋਂ ਦੌੜਦਾ ਹੋਇਆ ਆਇਆ ਅਤੇ ਉਸ ਨੇ ਪੱਪੂ ਪਿੱਲੈ ਤੇ ਹਮਲਾ ਕਰ ਦਿੱਤਾ। ਇਕ ਵੀ ਸ਼ਬਦ ਕਹੇ ਬਗ਼ੈਰ ਪੱਪੂ ਪਿੱਲੈ ਸਿਰ ਪਰਨੇ ਡਿਗ ਪਿਆ। ਕਾਤਲ ਦੌੜ ਗਿਆ। ਬਸ ਇਹੋ ਕਹਾਣੀ ਹੈ! ਕੁੱਟੀ ਅੰਮਾਂ ਵੀ ਬੇਹੋਸ਼ ਹੋ ਕੇ ਡਿੱਗ ਪਈ। ਉਸ ਨੂੰ ਹੋਸ਼ ਨਾ ਆਈ। ਕਾਤਲ ਕੋਈ ਕਾਂਗਰਸੀ ਹੋਵੇਗਾ, ਪੁਲਿਸ ਅਜਿਹੇ ਸ਼ੱਕ ਕਰ ਰਹੀ ਹੈ। ਕੇਸ਼ਵ ਪਿੱਲੈ ਨੂੰ ਵੀ ਮਾਰਨ ਦੇ ਉਦੇਸ਼ ਨਾਲ ਉਸ ਦਾ ਕੋਈ ਪਿੱਛਾ ਕਰ ਰਿਹਾ ਹੈ। ਪੁਲਿਸ ਇਸ ਫੈਸਲੇ ਤੇ ਪਹੁੰਚੀ ਹੈ ਕਿ ਉਸ ਗੁਪਤ ਸੰਘ ਦੇ ਆਦਮੀਆਂ ਨੇ ਹੀ ਇਹ ਕਤਲ ਕੀਤਾ ਹੋਵੇਗਾ। ਭਗਤੀ ਵਿਲਾਸ ਵਲੋਂ ਸਖਤ ਹੁਕਮ ਜਾਰੀ ਕੀਤਾ ਗਿਆ ਕਿ ਉਸ ਸੰਘ ਦੇ ਆਦਮੀਆਂ ਨੂੰ ਜਲਦੀ ਫੜਿਆ ਜਾਵੇ। ਕਾਂਗਰਸ ਵਾਲਿਆਂ ਜਾਂ ਕਾਂਗਰਸ ਦੀ ਸਹਾਇਤਾ ਨਾਲ ਕਮਿਊਨਿਸ਼ਟਾਂ ਨੇ ਇਹ ਕਤਲ ਕੀਤਾ ਹੋਵੇਗਾ। ਚੌਵੀ ਘੰਟਿਆਂ ਅੰਦਰ ਇਸ ਗੁਪਤ ਸੰਘ ਨੂੰ ਫੜਨਾ ਹੀ ਚਾਹੀਦਾ ਹੈ।

ਪੁਲਿਸ ਦੇ ਪਹਿਰੇ ਹੇਠ ਕੇਸ਼ਵ ਪਿੱਲੈ ਨੇ ਸਫ਼ਰ ਸ਼ੁਰੂ ਕੀਤਾ। ਉੱਥੇ ਪਿੰਡ ਵਿਚ ਇਕ ਬੁੱਢਾ, ਕੁੱਟੀ ਅੰਮਾਂ ਅਤੇ ਪੱਪੂ ਪਿੱਲੈ ਦੇ ਦੋ ਚਾਰ ਦੋਸਤਾਂ ਤੋਂ ਸਿਵਾ ਹੋਰ ਕੋਈ ਨਹੀਂ ਸੀ। ਭਰੀਆਂ ਅੱਖਾਂ ਨਾਲ ਕਿੱਟੂ ਮਾਮਾ, ਪੱਪੂ ਪਿੱਲੈ ਦੀ ਅਰਥੀ ਕੋਲ ਜਪ ਕਰ ਰਿਹਾ ਸੀ। ਗਵਾਂਢ ਦੀਆਂ ਦੋ ਚਾਰ ਤ੍ਰੀਮਤਾਂ ਗੌਰੀ ਅੰਮਾਂ, ਕਾਤਰਯਾਨੀ ਅਤੇ ਬੇਟੀ ਵਿਜਯਮ ਬੇਹੋਸ਼ ਪਈ ਕੁੱਟੀ ਅੰਮਾਂ ਦੀ ਸੇਵਾ ਕਰ ਰਹੀਆਂ ਸਨ। ਡਾਕਟਰ ਆ ਕੇ ਚਲੇ ਗਿਆ। ਅਜੇ ਤਕ ਹੋਸ਼ ਨਹੀਂ ਆਈ। ਉਸ ਘਰ ਵਿਚ ਹੀ ਨਹੀਂ, ਪੂਰੇ ਪਿੰਡ ਵਿਚ ਪੁਲਿਸ ਆਪਣੀ ਵਰਦੀ ਵਿਚ ਅਤੇ ਸਧਾਰਨ ਕਪੜਿਆਂ ਵਿਚ ਛੁਪੀ ਹੋਈ ਸੀ।

ਉਸ ਦਿਨ ਉੱਥੇ ਪੁਲਿਸ ਦਾ ਰਾਜ ਸੀ। ਉੱਥੋਂ ਦੇ ਕਾਂਗਰਸੀ ਦਫ਼ਤਰ ਦੀ ਪੁਲਿਸ ਨੇ ਤਲਾਸ਼ੀ ਲਈ। ਅਨੇਕਾਂ ਰਿਕਾਰਡ ਮਿਲੇ! ਕਮੇਟੀ ਦੇ ਮੈਂਬਰਾਂ ਵਿਚੋਂ ਇਕ ਦੋ ਨੂੰ ਗ੍ਰਿਫਤਾਰ ਕੀਤਾ ਗਿਆ। ਸਵਾਲ ਪੁੱਛਣ ਲਈ ਅਨੇਕਾਂ ਪੜੋਸੀਆਂ ਨੂੰ ਥਾਣੇ ਲਿਜਾਇਆ ਗਿਆ। ਕੁਝ ਘਰਾਂ ਦੀ ਵੀ ਤਲਾਸ਼ੀ ਲਈ ਗਈ।

ਕਾਤਲ ਕੌਣ ਹੈ? ਉਹ ਕਿਥੋਂ ਆਇਆ? ਕਿੱਥੇ ਗਿਆ? ਇਸ ਦਾ ਪਤਾ

ਲੱਗਣਾ ਹੀ ਚਾਹੀਦਾ ਹੈ। ਪੁਲਿਸ ਦਾ ਖਿਆਲ ਹੈ ਕਿ ਪਿੰਡ ਵਾਲਿਆਂ ਵਿਚੋਂ ਹੀ ਕਿਸੇ ਦਾ ਇਸ ਵਿਚ ਹੱਥ ਹੋਵੇਗਾ। ਉਹ ਦੱਸਦੇ ਨਹੀਂ ਹਨ। ਕੁਝ ਦਿਨ ਪਹਿਲਾਂ, ਉਸ ਪਿੰਡ ਦੇ ਇਕ ਗੱਭਰੂ ਵਲੋਂ ਆਜ਼ਾਦ ਤ੍ਰਿਵੇਂਤਾਕੂਰ ਦੇ ਵਿਰੋਧੀ ਸੰਮੇਲਨ ਵਿਚ ਦਿੱਤੇ ਭਾਸ਼ਨ ਦੇ ਕੁਝ ਸ਼ਬਦ ਇਸ ਲਈ ਸਹਾਇਕ ਸਿੱਧ ਹੋਏ। ਇਸ ਤਰ੍ਹਾਂ ਉਸ ਪਿੰਡ ਦੀ ਸਮਿਤੀ ਹੀ ਹੱਤਿਆਰੀ ਹੋ ਗਈ। "ਉਸ ਕਾਤਲ ਨੂੰ ਜਨਮ ਦੇਣ ਦੇ ਇਵਜ਼ ਵਿਚ ਮਾਂ-ਬਾਪ ਨੂੰ ਸ਼ਰਮਿੰਦਾ ਹੋਣਾ ਚਾਹੀਦਾ ਹੈ। ਉਹ ਬਹੁਤ ਪਾਪੀ ਨੇ।" ਜੋਸ਼ ਵਿਚ ਉਸ ਗੱਭਰੂ ਨੇ ਬਹੁਤ ਕੁਝ ਕਿਹਾ, "ਕਿਸੇ ਥਾਂ ਗੋਲੀ ਚੱਲਣ ਨਾਲ ਮਰੇ ਆਪਣੇ ਬਾਪ ਦੀ ਇਹ ਅਵਸਥਾ ਕਿਵੇਂ ਸਹਿਨ ਕਰ ਸਕਦਾ ਹੈ" ਅਜਿਹਾ ਪੁੱਛਿਆ। ਉਸ ਆਦਮੀ ਨੇ ਫਿਰ ਕਿਹਾ, "ਉਹ ਦੁੱਖ ਕਿਸ ਤਰ੍ਹਾਂ ਦਾ ਹੋਵੇਗਾ, ਇਹ ਕੇਸ਼ਵ ਪਿੱਲੈ ਨੂੰ ਜਾਨਣਾ ਚਾਹੀਦਾ ਹੈ।" ਉਸ ਵਕਤ ਸਰੋਤਿਆਂ ਵਿਚੋਂ ਇਕ ਨੇ ਕਿਹਾ, "ਉਸ ਕੋਲ ਹਿਰਦਾ ਨਹੀਂ।" ਇਸ ਗੱਲ ਤੇ ਲੰਬੇ ਸਮੇਂ ਤਕ ਤਾੜੀਆਂ ਵਜਾਈਆਂ ਗਈਆਂ। ਉਹ ਆਦਮੀ ਦੋ ਦਿਨਾਂ ਤੋਂ ਦਿਖਾਈ ਨਹੀਂ ਦੇ ਰਿਹਾ। ਉਸ ਨੂੰ ਪੁਲਿਸ ਲੱਭ ਰਹੀ ਹੈ।

ਸਾਰੇ ਘਰਾਂ ਵਿਚ ਰੋਣਾ ਤੇ ਚੀਕਾਂ ਹਨ। ਪੁਲਿਸ ਨੇ ਫੜੇ ਹੋਏ ਲੋਕਾਂ ਵਿਚੋਂ ਕੁਝ ਇਕ ਨਾਲ ਸਖਤ ਵਿਵਹਾਰ ਕੀਤਾ। ਕੁਝ ਲੋਕਾਂ ਨੂੰ ਦੋਸ਼ੀ ਬਣਾਇਆ ਗਿਆ। ਥਾਣੇ ਜਾ ਕੇ ਭਲੀ ਗੱਲ ਕਹਿਣ ਵਾਲਾ ਵੀ ਕੋਈ ਨਹੀਂ ਹੈ। ਸਮੁੱਚੇ ਰੂਪ ਵਿਚ ਉਥੋਂ ਦੀ ਅਵਸਥਾ ਬਹੁਤ ਭਿਆਨਕ ਸੀ। ਇਕ ਵੀ ਘਰ ਵਿਚ ਉਸ ਦਿਨ ਖਾਣਾ ਨਹੀਂ ਪਕਾਇਆ ਗਿਆ।

ਕੇਸ਼ਵ ਪਿੱਲੈ ਦਾ ਚਿਹਰਾ ਕਾਲਾ ਹੋ ਗਿਆ ਸੀ। ਉਹ ਰੋ ਨਹੀਂ ਰਿਹਾ। ਪਰ ਉਸ ਦਾ ਮਨ ਭਰਿਆ ਪਿਆ ਹੈ। ਇਕ ਪੁਲਿਸ ਵਾਲੇ ਨੇ ਉਸ ਨੂੰ ਸਹਾਰਾ ਦਿੱਤਾ। ਪੁਲਿਸ ਨੇ ਸਤਿਕਾਰ ਨਾਲ, ਨਿਰ ਸ਼ਬਦ ਦੂਰ ਹਟ ਕੇ ਉਸ ਨੂੰ ਰਸਤਾ ਦਿੱਤਾ। ਕਿਸੇ ਵੱਲ ਦੇਖੇ ਬਗ਼ੈਰ ਕੇਸ਼ਵ ਪਿੱਲੈ ਅਗਾਂਹ ਤੁਰਦਾ ਹੋਇਆ, ਪੱਪੂ ਪਿੱਲੈ ਦੀ ਅਰਥੀ ਕੋਲ ਪਹੁੰਚਿਆ। ਕੱਪੜਾ ਹਟਾ ਕੇ ਉਸ ਨੇ ਚਿਹਰਾ ਦੇਖਿਆ। ਕਿੱਟੂ ਮਾਮਾ ਫੁੱਟ ਫੁੱਟ ਕੇ ਰੋ ਪਿਆ। ਕੇਸ਼ਵ ਪਿੱਲੈ ਜ਼ਬਰਦਸਤੀ ਹੋਠਾਂ ਨੂੰ ਦਬਾ ਕੇ ਆਪਣੇ ਅੰਦਰਲੇ ਵੇਗ ਨੂੰ ਬਾਹਰ ਨਿਕਲਣ ਤੋਂ ਰੋਕ ਰਿਹਾ ਹੈ।

ਫਿਰ ਉਹ ਮਾਂ ਵੱਲ ਗਿਆ। ਗੌਰੀ ਨੇ ਕਿਹਾ, "ਏ ਮਾਂ, ਅੱਖਾਂ ਖੋਲ੍ਹ, ਕੇਸ਼ਵ ਆ ਗਿਆ।"

"ਕੇਸ਼ਵ", ਇਹ ਸ਼ਬਦ ਦੇਵੀ ਮੰਤਰ ਵਾਂਗ ਸੀ। ਕੁੱਟੀ ਅੰਮਾਂ ਨੇ ਅੱਖਾਂ ਖੋਲ੍ਹੀਆਂ; ਕੇਸ਼ਵ ਨੇ ਕਿਹਾ, "ਮਾਂ, ਮੈਂ ਇੱਥੇ ਹਾਂ।"

ਅਚਾਨਕ ਜਵਾਬ ਮਿਲਿਆ, "ਤੂੰ ਮਾਰਿਐ। ਤੂੰ ਬਾਪ ਨੂੰ ਮਾਰ ਦਿਤੈ। ਤੂੰ ਉਹ ਵਿਚਾਰੇ ਨੂੰ ਕਿਉਂ ਮਾਰਿਐ? ਮੇਰਾ ਜੀਵਨ-ਸਾਥੀ ਚਲੇ ਗਿਆ।"

ਉਹ ਫਿਰ ਬੇਹੋਸ਼ ਹੋ ਗਈ। ਕੇਸ਼ਵ ਪਿੱਲੈ ਉੱਥੇ ਖੜ੍ਹ ਨਾ ਸਕਿਆ। ਉਸ ਨੂੰ ਰੋਣਾ ਚਾਹੀਦਾ ਹੈ। ਅੱਖਾਂ 'ਚੋਂ ਦੋ ਬੂੰਦਾ ਪਾਣੀ ਦੀਆਂ ਡਿੱਗਣੀਆਂ ਚਾਹੀਦੀਆਂ ਨੇ। ਨਹੀਂ ਤਾਂ ਹਿਰਦਾ ਫਟ ਜਾਵੇਗਾ।

ਕੇਸ਼ਵ ਪਿੱਲੈ ਪੱਛਮੀ ਹਿੱਸੇ ਵਿਚ ਇਕੱਲਾ ਖੜ੍ਹਾ ਹੈ। ਪੁਲਿਸ ਕ੍ਰਮਚਾਰੀਆਂ ਵਿਚੋਂ ਕੋਈ ਵੀ ਉਸ ਕੋਲ ਜਾ ਨਾ ਸਕਿਆ।

ਕਮਰੇ ਵਿਚ ਗੌਰੀ ਨੇ ਕਾਤਰਯਨੀ ਨੂੰ ਕਿਹਾ, "ਤੂੰ ਉਸ ਕੋਲ ਜਾਹ। ਮੈਂ ਆਪਣੀ ਗੋਦ ਵਿਚ ਮਾਂ ਦਾ ਸਿਰ ਰੱਖ ਲਵਾਂਗੀ।"

"ਨਹੀਂ ਮੈਂ ਅਜੇ ਨਹੀਂ ਜਾਵਾਂਗੀ। ਜੇ ਮੈਂ ਹਿੱਲਾਂਗੀ ਤਾਂ ਮਾਂ ਦੀ ਤਬੀਅਤ ਹੋਰ ਖ਼ਰਾਬ ਹੋ ਜਾਵੇਗੀ।"

ਬਹੁਤਾ ਸਮਾ ਨਹੀਂ ਹੋਇਆ। ਕੇਸ਼ਵ ਪਿੱਲੈ ਦੇ ਹੋਠ ਕੰਬਣ ਲੱਗੇ। ਦਬਾਣ ਤੇ ਵੀ ਹੋਠਾਂ ਦੀ ਕੰਬਣੀ ਦਬਾਈ ਨਾ ਗਈ। ਅੱਖਾਂ ਵਿਚੋਂ ਅਨਜਾਣੇ ਹੀ ਹੰਝੂ ਉਮਡ ਆਏ। ਪਰ ਅਧਿਕ ਵਕਤ ਤਕ ਅਜਿਹੀ ਅਵਸਥਾ ਵਿਚ ਰਹਿਣ ਲਈ ਕੇਸ਼ਵ ਪਿੱਲੈ ਸਹਿਮਤ ਨਹੀਂ ਹੋਇਆ। ਚਿਹਰੇ ਨੂੰ ਸਾਫ ਕਰਕੇ ਸਧਾਰਨਤਾ ਦਾ ਭਾਵ ਪ੍ਰਗਟ ਕੀਤਾ। ਪਰ ਉਹ ਰੋਇਆ ਹੈ, ਇਹ ਗੱਲ ਸਪੱਸ਼ਟ ਸੀ।

ਪੱਪੂ ਪਿੱਲੈ ਦੀ ਲਾਸ਼ ਦਾ ਪੋਸਟਮਾਰਟਮ ਹੋਇਆ। ਉਸ ਵਕਤ ਕੁੱਟੀ ਅੰਮਾਂ ਦੀ ਲਾਸ਼ ਨੂੰ ਘਰ ਦੇ ਪਿਛਵਾੜੇ ਨੁਹਾਇਆ ਜਾ ਰਿਹਾ ਸੀ। ਹਰ ਰੋਜ਼ ਨਿੱਕੀਆਂ ਨਿੱਕੀਆਂ ਫਜ਼ੂਲ ਗੱਲਾਂ ਤੇ ਘੰਟੇ ਵਿਚ ਚਾਲੀ ਵੇਰ ਲੜਨ ਵਾਲੀਆਂ ਅਤੇ ਫਿਰ ਅਗਲੇ ਹੀ ਪਲ ਮੇਲ ਮਿਲਾਪ ਕਰ ਲੈਣ ਵਾਲੀਆਂ ਕੇਵਲ ਤਿੰਨ ਚਾਰ ਬੁੱਢੀਆਂ, ਗੌਰੀ ਅੰਮਾਂ ਅਤੇ ਕਾਤਰਯਨੀ, ਬਸ ਇਹੋ ਤ੍ਰੀਮਤਾਂ ਉੱਥੇ ਸਨ। ਪਿੰਡ ਵਿਚ ਕਿਸੇ ਦੀ ਮੌਤ ਤੇ ਸਭ ਤੋਂ ਪਹਿਲਾਂ ਕੁੱਟੀ ਅੰਮਾਂ ਹੀ ਪਹੁੰਚਿਆ ਕਰਦੀ ਸੀ। ਫਿਰ ਉਹ ਦਾਹ ਸਸਕਾਰ ਮਗਰੋਂ ਹੀ ਘਰ ਪਹੁੰਚਦੀ। ਇਹ ਸਭ ਕਿਸ ਲਈ ਹੈ? ਇਸ ਦੇ ਬਾਰੇ ਉਹ ਪੁੱਤਰ ਅਤੇ ਧੀ ਨੂੰ ਕਿਹਾ ਕਰਦੀ ਸੀ—

"ਮੇਰੇ ਮਰਨ ਤੇ ਮੈਨੂੰ ਨੁਹਾਉਣ, ਚੰਦਨ ਅਤੇ ਭਸਮ ਲਾਉਣ ਲਈ, ਕੱਪੜੇ ਪਹਿਨਾਣ ਲਈ, ਮੇਰੇ ਪਿੰਡ ਦੀਆਂ ਤ੍ਰੀਮਤਾਂ ਹੀ ਹੋਣੀਆਂ ਚਾਹੀਦੀਆਂ ਹਨ। ਲਾਸ਼ ਜਲਾਣ ਲਈ ਲੱਕੜੀਆਂ ਕੱਟਣ ਲਈ, ਉਸ ਨੂੰ ਲੈ ਜਾਣ ਲਈ, ਦਾਹ ਸਸਕਾਰ ਕਰਨ ਲਈ, ਪਿੰਡ ਵਾਲੇ ਆਦਮੀ ਹੋਣੇ ਚਾਹੀਦੇ ਨੇ। ਇਸ ਲਈ ਹੈ। ਤੂੰ ਜਾਂ ਤੇਰੇ ਭਤਾ ਦੀ ਪਤਨੀ ਵਿਚਾਰ ਕਰੇ, ਤਾਂ ਕੀ ਕੰਮ ਚੱਲ ਜਾਵੇਗਾ?"

ਇਸ ਤਰ੍ਹਾਂ ਪੂਰੀ ਜ਼ਿੰਦਗੀ ਵਿਚ, ਮੌਤ ਸਮੇਂ, ਪਿੰਡ ਵਾਲੇ ਪੁਰਸ਼ਾ ਤੇ ਤ੍ਰੀਮਤਾਂ ਲਈ ਜੋ ਜੋ ਕੁੱਟੀ ਅੰਮਾਂ ਨੇ ਕੀਤਾ ਸੀ, ਉਹ ਸਭ ਖ਼ੁਦ ਹੀ ਹੋ ਗਿਆ। ਕਾਤਰਯਨੀ ਅਤੇ ਗੌਰੀ, ਕੁੱਟੀ ਅੰਮਾਂ ਦੀ ਲਾਸ਼ ਨੂੰ ਨੁਹਾਉਣ ਲਈ ਲੈ ਗਈਆਂ। ਦੂਸਰੀਆਂ ਔਰਤਾਂ ਬੁੱਢੀਆਂ ਸਨ।

ਪੱਪੂ ਪਿੱਲੈ ਵੀ ਇਸੇ ਤਰ੍ਹਾਂ ਹਰ ਥਾਂ ਜਾਂਦਾ ਸੀ। ਪਤਾ ਨਹੀਂ ਕੁੱਟੀ ਅੰਮਾਂ ਕਿਉਂ ਲੜਦੀ ਸੀ, "ਅਜਿਹਾ ਸਭ ਨਾਲ ਹੋਵੇਗਾ।"

ਪਰ ਉੱਥੇ, ਉਸ ਵਕਤ ਪਿੰਡ ਦੇ ਆਦਮੀ ਨਹੀਂ ਸਨ, ਔਰਤਾਂ ਨਹੀਂ ਸਨ। ਕਾਫੀ ਗਿਣਤੀ ਵਿਚ ਪੁਲਿਸ ਹੀ ਸੀ। ਕਈ ਹੋਰ ਸਰਕਾਰੀ ਨੌਕਰ ਹਨ। ਉਨ੍ਹਾਂ ਨੇ ਹੀ ਘਰ ਦੇ ਦੱਖਣੀ ਹਿੱਸੇ ਵਿਚ ਦੋ ਚਿਤਾ ਜਲਾਈਆਂ। ਅੰਬ ਦੀ ਲੱਕੜੀ ਕੱਟਣ ਦਾ ਕੰਮ ਵੀ ਪੁਲਿਸ ਨੇ ਕੀਤਾ।

ਪੱਪੂ ਪਿੱਲੈ ਸਵੇਰੇ ਉੱਠ ਕੇ ਖੇਤਾਂ ਵੱਲ ਜਾਂਦੇ ਤੇ ਆਉਂਦੇ ਵਕਤ ਸਾਰੇ ਘਰਾਂ ਵਿਚ ਜਾ ਕੇ ਹਾਲਚਾਲ ਪੁੱਛ ਲੈਂਦਾ ਸੀ। ਪੱਪੂ ਪਿੱਲੈ ਨੂੰ ਸਭ ਨਾਲ ਮੋਹ ਸੀ। ਸਾਰਿਆਂ ਨੂੰ ਪੱਪੂ ਪਿੱਲੈ ਨਾਲ ਪਿਆਰ ਸੀ। ਕਿਸੇ ਨਾਲ ਉਹ ਆਦਮੀ ਕਦੇ ਲੜਿਆ ਨਹੀਂ ਸੀ। ਉਸ ਨਾਲ ਵੀ ਕਦੇ ਕੋਈ ਗੁੱਸੇ ਨਹੀਂ ਸੀ ਹੋਇਆ। ਕੋਈ ਵੀ ਹੋਵੇ, ਸਭ ਦੀ ਮਦਦ ਲਈ ਪੱਪੂ ਪਿੱਲੈ ਪਹੁੰਚ ਜਾਂਦਾ। ਉਸੇ ਤਰ੍ਹਾਂ ਪੱਪੂ ਪਿੱਲੈ ਦੇ ਜੀਉਂਦੇ ਸਮੇਂ ਸਾਰੇ ਉਸ ਦੀਆਂ ਗੱਲਾਂ ਲਈ ਸਹਾਇਕ ਹੁੰਦੇ ਸਨ।

ਫਿਰ ਉਸ ਤੋਂ ਕਿਹੜੀ ਗ਼ਲਤੀ ਹੋਈ? ਇਕ ਪੁੱਤਰ ਹੋਇਆ, ਇਹੋ ਨਾ? ਖ਼ੁਸ਼ੀ ਨਾਲ ਉਹ ਮਾਂ ਕਹਿੰਦੀ ਸੀ; ਸੂਰਜ ਵਾਂਗ ਇਕ ਪੁੱਤਰ ਪੈਦਾ ਹੋਇਆ ਹੈ ਨਾ? ਉਹ ਪੁੱਤਰ ਉਸ ਪਿੰਡ ਵਿਚ ਹੀ ਜੀਵੇ ਤਾਂ? ਉਸ ਦੇ ਬਾਰੇ ਕਤੱਈ ਨਾ ਸੋਚਣਾ।

ਦੋਵੇਂ ਚਿਤਾਂ ਦੇ ਜਲਦੇ ਵਕਤ ਜਿਹੜੀਆਂ ਲਾਟਾਂ ਉੱਪਰ ਉੱਠਦੀਆਂ ਸਨ ਉਨ੍ਹਾਂ ਨੂੰ ਆਪਸ ਵਿਚ ਮਿਲਦੇ ਹੋਏ ਪਿੰਡ ਵਾਲਿਆਂ ਨੇ ਦੇਖਿਆ। ਉਹ ਜ਼ਿੰਦਗੀਆਂ ਅਜ਼ੀਮ ਸਨ, ਅਜਿਹਾ ਕਹਿਣ ਵਾਲਾ ਕੋਈ ਨਹੀਂ ਸੀ। ਅਗਲੀ ਸਵੇਰ, ਸਿਰ ਤੇ ਹਰੀ ਸ਼ਾਲ ਲਪੇਟੀ, ਧੋਤੀ ਬੰਨ੍ਹੀ, ਹੱਥ ਵਿਚ ਲਾਠੀ ਪਕੜੀ ਖੇਤ ਨੂੰ ਪੱਗਡੰਡੀ ਤੇ ਜਾਣ ਵਾਲੇ ਉਸ ਰੂਪ ਨੂੰ ਕੋਈ ਨਹੀਂ ਦੇਖ ਸਕੇਗਾ। ਕਿਸੇ ਵੀ ਥਾਂ, ਕਿਸੇ ਵੀ ਤ੍ਰੀਮਤ ਦੀ ਵੇਦਨਾ ਸੁਣ ਕੇ ਤੇੜ ਦੇ ਕੱਪੜਿਆਂ ਵਿਚ, ਧੋਤੀ ਨਾਲ ਸਾਰਾ ਜਿਸਮ ਢੱਕੀ, ਉੱਥੇ ਪਹੁੰਚ ਜਾਣ ਵਾਲੀ 'ਕੁੱਟੀ ਕੋਂਚਮਾ' ਨੂੰ ਵੀ ਕੋਈ ਨਹੀਂ ਦੇਖ ਸਕੇਗਾ।

ਚਿਤਾ ਵਿਚੋਂ ਲਪਟਾਂ ਉੱਠਣੀਆਂ ਬੰਦ ਹੋ ਗਈਆਂ। ਕਾਤਰਯਨੀ ਦੇ ਹਿਰਦੇ-ਵੇਦਕ ਰੂਪ ਤੋਂ, 'ਮਾਂ', 'ਪਿਤਾ ਜੀ', ਕਹਿਕੇ ਚੀਖ਼ਾਂ ਵਿਚ, ਛਾਤੀ ਵਿਚੋਂ ਉੱਠਣ ਵਾਲੀ ਅੱਗ, ਉਸ ਦੇ ਹਿਰਦੇ ਵਿਚ ਜਲ ਰਹੀ ਸੀ। ਹੁਣ ਉਹ ਜਲ ਕੇ ਭਸਮ ਹੋ ਜਾਵੇਗੀ।

ਡਾਕੀਏ ਨੇ ਕੇਸ਼ਵ ਪਿੱਲੈ ਕੋਲ ਆ ਕੇ ਹੱਥ ਜੋੜੇ ਅਤੇ ਇਕ ਲਿਫਾਫ਼ਾ ਦਿੱਤਾ। ਉਹ ਕੇਸ਼ਵ ਪਿੱਲੈ ਦੇ ਘਰ ਦੇ ਪਤੇ ਤੇ ਆਈ ਹੋਈ ਚਿੱਠੀ ਹੈ। ਉਹ ਪਤੇ ਦੀ ਲਿਖਾਵਟ ਨੂੰ ਯਾਦ ਨਹੀਂ ਕਰ ਸਕਿਆ। ਕੇਸ਼ਵ ਪਿੱਲੈ ਨੇ ਲਿਫਾਫ਼ਾ ਖੋਲ੍ਹ ਕੇ ਚਿੱਠੀ ਪੜ੍ਹੀ। ਉਹ ਚਿੱਠੀ ਇਸ ਤਰ੍ਹਾਂ ਸੀ—

"ਇਸ ਚਿੱਠੀ ਨੂੰ ਲਿਖਣ ਵਾਲੇ ਦਾ ਨਾਂ ਮੁਕੰਦ ਹੈ। ਮੇਰੇ ਪਿਤਾ ਜੀ ਦਾ ਨਾਂ ਗੋਪਾਲਨ ਨਾਇਰ ਸੀ। ਤੁਸੀਂ ਉਸ ਨੂੰ ਮਾਰ ਕੇ ਫਾਂਸੀ ਦਿੱਤੀ ਹੈ ਨਾ? ਇਕ ਵੇਰ ਝੂਠਾ ਮੁਕੱਦਮਾ ਬਣਾ ਕੇ ਮੈਨੂੰ ਜੇਲ੍ਹ ਭੇਜਿਆ। ਮੈਂ ਤੁਹਾਡੇ ਪਿਤਾ ਜੀ ਨੂੰ ਮਾਰਿਆ ਹੈ। ਮੈਂ ਸੋਚਦਾ ਹਾਂ ਕਿ ਇਹ ਦੁੱਖ ਤੁਸੀਂ ਜਾਣ ਲਵੋਗੇ। ਮੇਰੇ ਵਾਂਗ ਤੁਸੀਂ ਪਿਤਾ ਵਿਯੋਗ ਦਾ ਅਨੁਭਵ ਨਹੀਂ ਕੀਤਾ ਹੋਵੇਗਾ। ਮੈਨੂੰ ਹੁਣ ਸਬਰ ਮਿਲ ਗਿਆ। ਹੋਰ ਕਿਸੇ ਤੇ ਆਪਣੇ ਪਿਤਾ ਦੇ ਕਤਲ ਦਾ ਸ਼ੱਕ ਨਾ ਕਰਨਾ। ਤੁਹਾਡਾ ਪਿੱਛਾ ਕਰਦਾ ਹੋਇਆ ਮੈਂ ਬਹੁਤ ਦਿਨਾਂ ਤੋਂ ਘੁੰਮ ਰਿਹਾ ਸਾਂ। ਇਹੋ ਮੇਰੀ ਖਾਹਿਸ਼ ਸੀ। ਪਰ ਇਹ ਭਾਰ ਲੈ ਕੇ ਮੈਂ ਚੱਲ ਨਾ ਸਕਿਆ ਨਤੀਜੇ ਵਲੋਂ ਤੁਹਾਡੀ ਥਾਂ ਤੁਹਾਡੇ ਪਿਤਾ ਜੀ ਦਾ ਕਤਲ ਕੀਤਾ। ਹੁਣ ਸਮਾਪਤ ਕਰਦਾ ਹਾਂ।"

ਕੇਸ਼ਵ ਪਿੱਲੈ ਨੂੰ ਲੱਗਿਆ ਕਿ ਉਹ ਬੇਹੋਸ਼ ਹੋ ਜਾਵੇਗਾ। ਉਹ ਖੜ੍ਹ ਨਾ ਰਹਿ ਸਕਿਆ, ਪਰ ਗਿਰਿਆ ਵੀ ਨਹੀਂ। ਕੁਝ ਦੂਰ ਖੜ੍ਹੇ ਡੀ. ਐਸ. ਪੀ. ਨੂੰ ਉਸ ਨੇ ਉਹ ਚਿੱਠੀ ਦਿੱਤੀ। ਦੂਸਰੇ ਉਚ ਪੁਲਿਸ ਕਰਮਚਾਰੀ ਵੀ ਨਜ਼ਦੀਕ ਆਏ।

ਲਾਲ ਡੋਰੀ ਨਿਰਦੋਸ਼ ਪੱਪੂ ਪਿੱਲੈ ਦੇ ਗੱਲ ਵਿਚ ਮੌਤ ਵਾਂਗ ਬੱਝ ਗਈ। ਅੱਧੀ ਕਚਹਿਰੀ 'ਚ, ਤਾਲੁਕਾ ਦਫ਼ਤਰ 'ਚ, ਡਵੀਜ਼ਨ ਕਚਹਿਰੀ 'ਚ, ਅਤੇ ਹਜ਼ੂਰ ਦਫ਼ਤਰ ਵਿਚ—ਇਸ ਤਰ੍ਹਾਂ ਸਾਰੇ ਦਫ਼ਤਰਾਂ ਵਿਚ ਕੰਮ ਕਰਨ ਮਗਰੋਂ ਕਿੰਨੇ ਹੀ ਮਾਲਿਕਾਂ ਨੂੰ ਇਸ ਲਾਲ ਡੋਰੀ ਨੇ ਬਾਹਰ ਭੇਜ ਦਿੱਤਾ ਹੈ। ਉਸ ਦੇ ਇਕ ਹਿੱਸੇ ਨੂੰ ਕਲੱਰਕ ਕੇਸ਼ਵ ਪਿੱਲੈ ਨੇ ਵੀ ਛੂਹ ਲਿਆ। ਇਹ ਡੋਰੀ ਹੋਰ ਵੀ ਵਧੇਗੀ ਕਿ?

ਘਰ ਦੇ ਪਿਛਵਾੜੇ ਪੁਲਿਸ ਬਹੁਤ ਗੰਭੀਰਤਾ ਨਾਲ ਸੋਚ ਰਹੀ ਸੀ। ਇਸ ਮੁਕੰਦ ਨਾਂ ਦੇ ਆਦਮੀ, ਅਤੇ ਉਸ ਦੇ ਪਿਤਾ ਬਾਰੇ ਕੇਸ਼ਵ ਪਿੱਲੈ ਨੂੰ ਅਨੇਕਾਂ ਗੱਲਾਂ ਦਾ ਪਤਾ ਹੈ। ਪਰ ਉਸ ਵਕਤ ਉਹ ਕਹੇਗਾ ਕਿਵੇਂ?

ਇਕ ਇੰਸਪੈਕਟਰ ਨੇ ਗੋਪਾਲਨ ਨਾਇਰ ਦੀ ਮੌਤ ਬਾਰੇ ਕਿਹਾ, "ਏ.ਐਸ.ਪੀ. ਨੂੰ ਪਤਾ ਹੈ ਕਿ ਇਹ ਕਾਂਗਰਸੀ ਹੈ। ਉਸ ਦਾ ਕਹਿਣਾ ਹੈ ਕਿ ਇਸ ਪਿੰਡ ਦੇ ਕਾਂਗਰਸੀਆਂ ਦਵਾਰਾ ਸਹਿਯੋਗ ਦੇਣ ਅਤੇ ਜਾਣਕਾਰੀ ਤੋਂ ਬਗ਼ੈਰ ਉਹ ਅਜਿਹਾ ਨਹੀਂ ਸੀ ਕਰ ਸਕਦਾ। ਇਹ ਪਹਿਲਾ ਤੋਂ ਹੀ ਬਣਾਇਆ ਗਿਆ ਗੰਭੀਰ ਪ੍ਰੋਗਰਾਮ ਸੀ। ਕਾਂਗਰਸੀ ਨੇਤਾਵਾਂ ਨੂੰ ਇਸ ਦਾ ਪਤਾ ਹੋਵੇਗਾ। ਉਨ੍ਹਾਂ ਦੀ ਮਦਦ ਅਤੇ ਅਸ਼ੀਰਵਾਦ ਨਾਲ ਹੀ ਇਹ ਸਭ ਹੋਇਆ ਹੋਵੇਗਾ। ਸਾਰੇ ਕਰਮਚਾਰੀ ਇਸੇ ਫੈਸਲੇ ਤੇ ਪਹੁੰਚੇ।

ਡੀ.ਐਸ.ਪੀ, ਪ੍ਰੇਸ਼ਾਨ ਕਰਨ ਵਾਲੀ ਦੂਸਰੀ ਸਮੱਸਿਆ ਇਹ ਹੈ ਕਿ ਉਹ ਛੁਪ ਗਿਆ ਹੈ। ਇਸ ਪਿੰਡ ਵਿਚ ਜਾਂ ਇਸ ਦੇ ਆਸ-ਪਾਸ ਦੇ ਕਿਸੇ ਪਿੰਡ ਵਿਚ ਹੀ ਉਹ ਹੋਵੇਗਾ। ਸਾਰਾ ਦੇਸ਼ ਉਸ ਦੇ ਪੱਖ ਵਿਚ ਹੈ। ਫਿਰ ਛੁਪਣ ਵਿਚ ਉਸ ਨੂੰ ਕੀ ਮੁਸ਼ਕਿਲ ਹੋਵੇਗੀ?

ਚਿੱਠੀ ਆਲਪੁਜ਼ਾ ਤੋਂ ਪੋਸਟ ਕੀਤੀ ਗਈ ਹੈ। ਜਲਦੀ ਰਾਜ ਦੇ ਸਾਰੇ ਪੁਲਿਸ ਸਟੇਸ਼ਨਾਂ ਤੇ ਕਾਤਲ ਦੀ ਖ਼ਬਰ ਮਿਲ ਚੁੱਕੀ ਹੋਵੇਗੀ?

ਇਹ ਸਮੁੱਚੇ ਰਾਜ ਨੂੰ ਹੈਰਾਨੀ 'ਚ ਪਾ ਦੇਣ ਵਾਲੀ ਖ਼ਬਰ ਸੀ। ਕਿਸੇ ਨਾਲ ਵੀ ਬੇਵਫਾਈ ਨਾ ਕਰਨ ਵਾਲਾ ਇਕ ਚੰਗਾ ਨੇਕ ਆਦਮੀ ਮਾਰਿਆ ਗਿਆ। ਇਹ ਕਤਲ ਉਸ ਸੂਬੇ ਦਾ ਪ੍ਰਧਾਨ ਕਤਲ ਸੀ। ਅਖ਼ਬਾਰਾਂ ਵਿਚ ਵੱਡੀਆਂ ਸੁਰਖੀਆ ਨਾਲ ਖ਼ਬਰ ਛਪੀ। ਪੁਲਿਸ ਦੇ ਵਿਸ਼ੇਸ਼ ਜਾਣਕਾਰੀ ਬਗ਼ੈਰ ਕਾਤਲ ਇਕ ਕਾਂਗਰਸੀ ਹੈ, ਇਹ ਖ਼ਬਰ ਵੀ ਦੇਸ਼ ਵਿਚ ਫੈਲ ਗਈ। ਇਹ ਕਾਂਗਰਸ ਦੀ ਹਿੰਮਤ ਨੂੰ ਘੱਟ ਕਰਨ ਵਾਲੀ ਗੱਲ ਸੀ। ਉਸ ਵਿਚਾਰੇ ਬੁੱਢੇ ਆਦਮੀ ਨੇ ਕਿਹੜੀ ਗ਼ਲਤੀ ਕੀਤੀ? ਉਸ ਦਾ ਕਤਲ ਨਹੀਂ ਸੀ ਹੋਣਾ ਚਾਹੀਦਾ, ਇਹੋ ਕੁਝ ਸਭ ਕਹਿ ਰਹੇ ਹਨ। ਇਸ ਪਿਛੋਂ ਪਤਾ ਲੱਗਿਆ ਕਿ ਕਾਤਲ ਦਾ ਨਾਂ ਮੁਕੰਦ ਹੈ।

ਕਾਂਗਰਸ ਦੀ ਅਗਵਾਈ ਵਿਚ ਇਕ ਪ੍ਰਸਤਾਵ ਪਾਸ ਕੀਤਾ ਗਿਆ। ਉਸ ਵਿਚ ਕਿਹਾ ਗਿਆ ਕਿ ਇਸ ਕਤਲ ਵਿਚ ਕਾਂਗਰਸ ਦਾ ਕੋਈ ਹੱਥ ਨਹੀਂ ਸੀ। ਪ੍ਰਸਤਾਵ

ਵਿਚ ਮਾਰੇ ਗਏ ਆਦਮੀ ਦੀ ਆਤਮਾ ਦੀ ਸ਼ਾਂਤੀ ਲਈ ਵੀ ਪ੍ਰਾਰਥਨਾ ਕੀਤੀ ਗਈ। ਉਨ੍ਹਾਂ ਦਿਨਾਂ ਵਿਚ ਹੋ ਰਹੀਆਂ ਕਾਂਗਰਸ ਦੀਆਂ ਸਾਰੀਆਂ ਸਭਾਵਾਂ ਵਿਚ ਇਸ ਕਤਲ ਦਾ ਸਖਤ ਵਿਰੋਧ ਕੀਤਾ ਗਿਆ ਅਤੇ ਪੱਪੂ ਪਿੱਲੈ ਦੀ ਆਤਮਾ ਦੀ ਸ਼ਾਂਤੀ ਲਈ ਪ੍ਰਾਰਥਨਾਵਾਂ ਕੀਤੀਆਂ ਗਈਆਂ। ਕਾਤਲ ਨੂੰ ਪਕੜਨ ਲਈ ਸਰਕਾਰ ਨੇ ਪੁਲਿਸ ਨੂੰ ਹਰ ਤਰ੍ਹਾਂ ਦੀ ਸਹਾਇਤਾ ਦੇਣ ਦਾ ਵਚਨ ਦਿੱਤਾ। ਤਦ ਵੀ ਲੋਕਾਂ ਨੂੰ ਇਸ ਗੱਲ ਤੇ ਵਿਸ਼ਵਾਸ ਨਾ ਹੋਇਆ।

ਪੱਪੂ ਪਿੱਲੈ ਅਤੇ ਕੁੱਟੀ ਅੰਮਾਂ ਦੀ ਅੰਤਮ ਰਸਮ ਹੋ ਗਈ। ਤੇਰ੍ਹਵੀਂ ਤੋਂ ਮਗਰੋਂ ਹੀ ਕੇਸ਼ਵ ਪਿੱਲੈ ਜਾਵੇਗਾ। ਧਾਰਮਿਕ ਸੰਸਕਾਰ ਦੇ ਅਨੁਸਾਰ ਉਹ ਸਾਰਾ ਕੰਮ ਧਿਆਨ ਨਾਲ ਕਰਵਾ ਰਿਹਾ ਸੀ। ਸਭ ਤੋਂ ਉੱਤੇ ਕੰਮ ਕਰਨ ਵਾਲੇ ਕਿੱਟੂ ਮਾਮਾ ਹਨ। ਪੁਲਿਸ ਕਾਤਲ ਅਤੇ ਕਤਲ ਬਾਰੇ ਪੂਰਾ ਪਤਾ ਲਾਉਣ 'ਚ ਰੁਝੀ ਹੋਈ ਹੈ। ਉਸ ਪਿੰਡ ਵਿਚ ਕੋਈ ਵੀ ਅਜਿਹਾ ਆਦਮੀ ਨਹੀਂ ਹੈ ਜਿਹੜਾ ਗ੍ਰਿਫਤਾਰ ਨਾ ਕੀਤਾ ਗਿਆ ਹੋਵੇ। ਕੁਝ ਲੋਕ ਅਜੇ ਤਕ ਵਾਪਸ ਨਹੀਂ ਆਏ। ਸਾਰੀਆਂ ਤ੍ਰੀਮਤਾਂ ਨੂੰ ਵੀ ਸਵਾਲ ਪੁੱਛਣ ਲਈ ਲੈ ਜਾਣ ਦਾ ਵਿਚਾਰ ਹੈ। ਤ੍ਰੀਮਤਾਂ ਸੱਚ ਬੋਲਣਗੀਆਂ। ਅੱਠ-ਦਸ ਸਾਲ ਦੀ ਉਮਰ ਦੇ ਬੱਚਿਆਂ ਨੂੰ ਵੀ ਪੁਲਿਸ ਨੇ ਨਾ ਛੱਡਿਆ।

ਕਾਤਰਯਨੀ ਦੇ ਉਸ ਪਿੰਡ ਵਿਚ ਆਉਣ ਵਾਲੇ ਦਿਨ ਤੋਂ ਲੈ ਕੇ ਅੱਜ ਤਕ ਬਹੁਤ ਹੀ ਅਟੁੱਟ ਸੰਬੰਧ ਰੱਖਣ ਵਾਲੀ ਕਾਲਾਪੁਰਤ ਨਾਣੀ ਕੁੱਟੀ ਸੀ। ਦੋਵੇਂ ਇਕ ਦੂਸਰੇ ਦੇ ਭੇਦ ਦੀਆਂ ਸਾਂਝੀ ਸਨ। ਥੋੜ੍ਹਾ ਜਿੰਨਾ ਵੀ ਵਿਹਲ ਮਿਲੇ ਨਾਣੀ ਕੁੱਟੀ ਕਾਤਰਯਨੀ ਦੇ ਘਰ ਪਹੁੰਚ ਜਾਂਦੀ। ਕਾਤਰਯਨੀ ਵੀ ਇੰਜ ਦੀ ਹੀ ਹੈ। ਉਹ ਦਿਨ ਵਿਚ ਘੱਟੋ-ਘੱਟ ਦਸ ਵਾਰ ਆਪਸ ਵਿਚ ਮਿਲ ਲੈਂਦੀਆਂ ਸਨ। ਇਸ ਤਰ੍ਹਾਂ ਬੋਲਣ ਲਈ, ਖਤਮ ਨਾ ਹੋਣ ਵਾਲਾ ਕਿਹੜਾ ਵਿਸ਼ਾ ਹੈ ? ਅਜਿਹਾ ਕਈ ਲੋਕਾਂ ਨੇ ਪੁੱਛਿਆ। ਇਸ ਤਰ੍ਹਾਂ ਉਨ੍ਹਾਂ ਨਾਲ ਨਜ਼ਦੀਕੀ ਸੰਬੰਧ ਰੱਖਣ ਵਾਲੀਆਂ ਦੋ ਹੋਰ ਔਰਤਾਂ ਵੀ ਹਨ। ਸਿਰਫ ਕੇਸ਼ਵ ਪਿੱਲੈ ਦੀ ਪਤਨੀ ਬਣ ਕੇ ਕਾਤਰਯਨੀ ਜਿਸ ਦਿਨ ਤੋਂ ਇਸ ਪਿੰਡ ਵਿਚ ਆਈ ਹੈ, ਉਦੋਂ ਤੋਂ ਤ੍ਰਿਵੇਂਤਾਕੂਰ ਵਿਚ ਦੀਵਾਨਜੀ ਦੇ ਪਦ ਤੋਂ ਮਗਰੋਂ ਸਭ ਤੋਂ ਉੱਚੇ ਪਦ ਅਧਿਕਾਰੀ ਕੇਸ਼ਵ ਪਿੱਲੈ ਦੀ ਪਤਨੀ ਬਣ ਜਾਣ ਤੇ ਵੀ ਉਸ ਸੰਬੰਧ ਵਿਚ ਕੋਈ ਤਬਦੀਲੀ ਨਹੀਂ ਆਈ। ਹੁਣ ਨਾਣੀ ਕੁੱਟੀ ਦੀ ਸਥਿਤੀ ਥੋੜ੍ਹੀ ਬਦਲ ਗਈ ਹੈ। ਪਹਿਲਾਂ ਵਾਂਗ ਅੱਜ ਵੀ ਉਹ ਇਕ ਦੂਜੇ ਨੂੰ ਸੰਬੋਧਨ ਕਰਕੇ ਹੀ ਬੁਲਾਉਂਦੀਆਂ ਹਨ।

ਨਾਣੀ ਕੁੱਟੀ ਦਾ ਪਤੀ, ਖਾਸ ਰੂਪ ਵਿਚ ਕੋਈ ਨੌਕਰੀ-ਪੇਸ਼ਾ ਆਦਮੀ ਨਹੀਂ ਸੀ। ਥੋੜ੍ਹੀ ਜਿਹੀ ਖੇਤੀ ਹੈ, ਵੱਡੀ ਧੀ ਨਾਲ ਵਿਆਹ ਕਰਨ ਵਾਲਾ ਆਦਮੀ, ਆਲਪੁਸ਼ਾ ਦੇ ਦਰਆਮਦ ਵਿਭਾਗ ਵਿਚ ਕੰਮ ਕਰਨ ਵਾਲਾ ਹੈ। ਵਯਲਾਰ-ਪੁਨਰਪਾ ਹੜਤਾਲ ਵਿਚ ਉਸ ਨੇ ਹਿੱਸਾ ਲਿਆ ਸੀ ਪਰ ਫੜਿਆ ਨਹੀਂ ਸੀ ਗਿਆ। ਉਹ ਪੱਕਾ ਕਮਿਊਨਿਸਟ ਸੀ। ਕਿਹਾ ਜਾਂਦਾ ਹੈ ਕਿ ਮਗਰੋਂ ਕਾਂਗਰਸ ਵਿਚ ਚਲੇ ਗਿਆ। ਪੁਲਿਸ ਨੇ ਉਸ ਦੇ ਪੁਰਾਣੇ ਇਤਿਹਾਸ ਤੇ ਸ਼ੱਕ ਕਰਕੇ ਸਵਾਲ ਪੁੱਛਿਆ। ਪਰ ਕੁਝ ਪਤਾ ਨਾ ਲੱਗਿਆ। ਮਾਰਿਆ ਵੀ ਹੈ, ਇਹ ਕਿਹਾ ਜਾ ਸਕਦਾ ਹੈ। ਪੱਪੂ ਪਿੱਲੈ ਦੇ ਮਰਨ ਤੋਂ ਅਗਲੇ ਦਿਨ ਨਾਣੀ ਕੁੱਟੀ ਉੱਥੇ ਗਈ। ਦੁੱਖੀ ਸਹੇਲੀ ਨੂੰ ਸਹਾਰਾ ਦਿੱਤਾ।

ਉਸ ਦਿਨ ਤ੍ਰਿਕਾਲੀ ਪਾਚਨ ਪਿੱਲੈ ਨੂੰ (ਇਹੋ ਹੈ ਨਾਣੀ ਕੁੱਟੀ ਦਾ ਦਾਮਾਦ) ਪੁਲਿਸ ਫੜ ਕੇ ਲੈ ਗਈ।

ਕਾਤਰਯਨੀ ਨੂੰ ਮਿਲਕੇ, ਕਹਿਣ ਲਈ, ਉਸ ਦਿਨ ਰਾਤ ਨੂੰ ਨਾਣੀ ਕੁੱਟੀ ਨੇ ਆਉਣ ਦੀ ਤਿਆਰੀ ਕੀਤੀ, ਪਰ ਦੂਸਰਿਆਂ ਨੇ ਇਹ ਕਹਿ ਕੇ ਰੋਕ ਦਿੱਤੀ ਕਿ ਰਾਤ ਦੇ ਵਕਤ ਪੁਲਿਸ ਵਿਚਕਾਰ ਨਹੀਂ ਜਾਣਾ ਚਾਹੀਦਾ। ਅਗਲੇ ਦਿਨ ਸਵੇਰੇ ਨਾਣੀ ਕੁੱਟੀ ਨੂੰ ਵੀ ਪੁਲਿਸ ਫੜ ਕੇ ਲੈ ਗਈ।

ਪਿੰਡ ਵਾਲਿਆਂ ਵਿਚੋਂ ਕੋਈ ਵੀ ਕਾਤਰਯਨੀ ਦੇ ਘਰ ਨਹੀਂ ਜਾਂਦਾ। ਕਾਤਰਯਨੀ ਨੇ ਸੋਚਿਆ ਕਿ ਪੁਲਿਸ ਦੇ ਡਰੋਂ ਉਹ ਨਹੀਂ ਆਈ ਹੋਵੇਗੀ। ਕੋਈ ਖ਼ਬਰ ਵੀ ਨਹੀਂ ਮਿਲ ਸਕਦੀ ਸੀ। ਕਿੱਟੂ ਮਾਮੇ ਨੇ ਦੋ ਤਿੰਨ ਦਿਨ ਬਾਹਰ ਜਾ ਕੇ ਪਿੰਡ ਦੇ ਹਰ ਘਰ ਵਿਚ ਹੋਣ ਵਾਲੀਆਂ ਗੱਲਾਂ ਕਾਤਰਯਨੀ ਨੂੰ ਦੱਸੀਆਂ। ਇਹ ਵੀ ਦੱਸਿਆ ਕਿ ਨਾਣੀ ਕੁੱਟੀ ਨੂੰ ਪੁਲਿਸ ਪਕੜ ਕੇ ਲੈ ਗਈ।

ਕਾਤਰਯਨੀ ਹੈਰਾਨ ਸੀ। ਕਿੱਟੂ ਮਾਮੇ ਨੇ ਕਿਹਾ, "ਪੁਲਿਸ ਦਾ ਕਹਿਣਾ ਹੈ ਕਿ ਇਥੋਂ ਦੇ ਲੋਕਾਂ ਦੀ ਜਾਣਕਾਰੀ ਅਤੇ ਸਹਿਮਤੀ ਬਗ਼ੈਰ ਕਤਲ ਨਹੀਂ ਹੋ ਸਕਦਾ।"

ਕਾਤਰਯਨੀ ਨੇ ਜੋਸ਼ ਵਿਚ ਕਿਹਾ, "ਇਹ ਝੂਠ ਹੈ, ਕੋਰਾ ਝੂਠ। ਮੇਰੀ ਨਾਣੀ ਕੁੱਟੀ ਨੂੰ ਪਤਾ ਹੈ ਕਿ ਪਿਤਾ ਜੀ ਨੂੰ ਕਿਸ ਨੇ ਮਾਰਿਆ ਹੈ, ਇਹੋ ਕਹਿ ਰਹੇ ਹੋ ?"

ਕਿੱਟੂ ਮਾਮੇ ਨੂੰ ਇਸ ਬਾਰੇ ਕੁਝ ਵੀ ਪਤਾ ਨਹੀਂ। ਉਸ ਨੇ ਤਾਂ ਇਹ ਸੁਣਿਆ ਹੀ ਸੀ। "ਪੁਲਿਸ ਵਾਲੇ ਇਸ ਪਿੰਡ ਵਿਚ ਕਿਸੇ ਨੂੰ ਨਹੀਂ ਛੱਡਣਗੇ। ਔਰਤਾਂ ਨੂੰ ਹੀ ਨਹੀਂ, ਬੱਚਿਆਂ ਨੂੰ ਵੀ ਲੈ ਜਾਣਾ ਸ਼ੁਰੂ ਕਰ ਦਿੱਤਾ ਹੈ।" ਇਸ ਤਰ੍ਹਾਂ ਕਹਿ ਕੇ ਕਿੱਟੂ ਮਾਮਾ ਰੁਕ ਗਏ।

"ਨਾਣੀ ਕੁੱਟੀ ਭੋਲੀ ਭਾਲੀ ਹੋਵੇਗੀ। ਪਰ ਉਹ ਪਾਚਨ ਪਿੱਲੈ ਭੈੜਾ ਹੈ। ਤੈਨੂੰ ਪਤਾ ਨਹੀਂ। ਉਹ ਪੁਨਰਪਾ ਵਿਚ ਭਾਲੇ ਨਾਲ ਲੋਕਾਂ ਨੂੰ ਮਾਰਨ ਵਾਲਾ ਆਦਮੀ ਹੈ।"

ਕਾਤਰਯਨੀ ਨੂੰ ਇਸ ਗੱਲ ਤੇ ਵਿਸ਼ਵਾਸ ਨਾ ਆਇਆ।

"ਕਿੱਟੂ ਮਾਮਾ ਕੁਝ ਵੀ ਕਹੋ, ਪਰ ਇਸ ਪਿੰਡ ਵਿਚ ਇਕ ਵੀ ਆਦਮੀ ਪਿਤਾ ਜੀ ਦਾ ਚਿਹਰਾ ਦੇਖ ਕੇ ਅਜਿਹਾ ਨਹੀਂ ਕਰੇਗਾ। ਪਿਤਾ ਜੀ ਨਾਲ ਕਿਸ ਨੂੰ ਦੁਸ਼ਮਣੀ ਹੈ ? ਇਸ ਤਰ੍ਹਾਂ ਵਿਰੋਧ ਹੋਵੇ, ਅਜਿਹਾ ਪਿਤਾ ਜੀ ਨੇ ਕੀਤਾ ਹੀ ਕੀ ਹੈ ? ਪਿਤਾ ਜੀ ਨੂੰ ਵੀ ਕਿਸੇ ਨਾਲ ਦੁਸ਼ਮਣੀ ਨਹੀਂ। ਪੁਲਿਸ ਵਾਲੇ ਪੱਥਰ ਦਿਲ ਵਾਲੇ ਨੇ। ਵਿਚਾਰੇ ਪਿੰਡ ਵਾਲਿਆਂ ਨੂੰ ਮਾਰ ਰਹੇ ਨੇ।"

ਪਲ ਕੁ ਮਗਰੋਂ ਕਾਤਰਯਨੀ ਨੇ ਅੱਗੋਂ ਕਿਹਾ, "ਮੈਂ ਪੁੱਛਦੀ ਹਾਂ, ਕਿ ਇਹ ਭੋਲੇ ਭਾਲੇ ਪਿੰਡ ਵਾਲਿਆਂ ਨੂੰ ਤੰਗ ਕਿਉਂ ਕਰਦੇ ਨੇ। ਪਿਤਾ ਜੀ ਤਾਂ ਚਲੇ ਗਏ ਹੁਣ ਪਿੰਡ ਵਾਲਿਆਂ ਨੂੰ ਵੀ ਆਪਣੇ ਦੁਸ਼ਮਣ ਬਣਾਉਣਾ ਹੈ।"

ਕੇਸ਼ਵ ਪਿੱਲੈ ਧੀ ਨੂੰ ਕੋਲ ਬਿਠਾ ਕੇ ਪਿੱਠ ਤੇ ਹੱਥ ਫੇਰ ਰਿਹਾ ਸੀ। ਕਾਤਰਯਨੀ ਨੇ ਜੇਰਾ ਕਰਕੇ, ਉਸ ਸਾਹਮਣੇ ਜਾ ਕੇ ਪੁੱਛਿਆ—

"ਇਹ ਸਭ ਕੀ ਸੋਚ ਕੇ ਕਰ ਰਹੇ ਹੋ ?"

ਕੇਸ਼ਵ ਪਿੱਲੈ ਨੇ ਪਤਨੀ ਦੇ ਚਿਹਰੇ ਵੱਲ ਦੇਖਿਆ। ਇਸ ਭਾਵ ਵਿਚ, ਇਸ

ਆਵਾਜ਼ ਵਿਚ, ਜ਼ਿੰਦਗੀ ਵਿਚ ਇਕ ਵੇਰ ਹੀ ਤਾੜਨਾ ਭਰੀ ਆਵਾਜ਼ ਵਿਚ ਉਹ ਬੋਲੀ ਹੈ। ਕਈ ਸਾਲ ਪਹਿਲਾਂ, ਮਾਂ—ਬਾਪ, ਉਸ ਦੇ ਭਵਿੱਖ ਲਈ ਰੋੜਾ ਹਨ, ਜਦ ਅਜਿਹਾ ਕੇਸ਼ਵ ਪਿੱਲੈ ਚੋਂ ਸੁਭਾਵਕ ਹੀ ਕਿਹਾ ਗਿਆ ਸੀ, ਤਦ ਕਾਤਰਯਨੀ ਨੇ ਪੁੱਛਿਆ ਸੀ—ਅਜਿਹਾ ਕਿਹਾ ਕਿਉਂ ? ਉਸ ਨੇ ਪੈਰਾਂ ਵਿਚ ਗਿਰ ਕੇ ਮੁਆਫ਼ੀ ਮੰਗਣ ਦਾ ਹੁਕਮ ਦਿੱਤਾ ਸੀ। ਉਸ ਦਿਨ ਅਨਪੜ੍ਹ, ਦੁਨੀਆਂਦਾਰੀ ਤੋਂ ਅਨਜਾਣ, ਆਧੁਨਿਕ ਜੀਵਨ ਦੇ ਸ਼ਿਸ਼ਟਾਚਾਰਾਂ ਤੋਂ ਅਨਭੋਲ ਪੇਂਡੂ ਤ੍ਰੀਮਤ ਨੇ ਪਹਿਲੀ ਵਾਰ ਆਪਣੇ ਹੁਕਮ ਦੀ ਸ਼ਕਤੀ ਦਿਖਾਈ ਸੀ। ਉਹ ਹੁਕਮ-ਸ਼ਕਤੀ ਦੇ ਮੂਲ ਤੱਤ ਸ਼ਾਸ਼ਤਰ ਅਤੇ ਸੰਸਕਾਰ ਉਸ ਨੂੰ ਵਿਰਾਸਤ ਵਿਚ ਮਿਲੇ ਸਨ। ਅੱਜ ਫਿਰ ਉਸ ਦੀ ਹੁਕਮ-ਸ਼ਕਤੀ ਅਤੇ ਸੰਸਕਾਰ ਜਾਗ ਪਏ ਹਨ।

ਅਜਿਹਾ ਲਗਦਾ ਹੈ ਜਿਵੇਂ ਕੇਸ਼ਵ ਪਿੱਲੈ ਉਸ ਸਵਾਲ ਸਾਂਹਵੇ ਛੋਟਾ ਬਣ ਗਿਆ ਹੋਵੇ। ਨਿਸਚਿੰਤ ਹੋ ਕੇ ਜੁਆਬ ਦੇਣ ਵਾਲਾ ਸਵਾਲ ਹੈ ਇਹ। ਕਾਤਰਯਨੀ ਨੇ ਫਿਰ ਪੁੱਛਿਆ, "ਕੀ ਸੋਚ—ਸਮਝ ਕੇ ਇਹ ਕਰ ਰਹੇ ਹੋ ?"

ਬੋਲ ਬਹੁਤ ਕਠੋਰ ਸਨ। ਕੇਸ਼ਵ ਪਿੱਲੈ ਨੇ ਪੁੱਛਿਆ, "ਹੂੰ ! ਕੀ ?"

"ਕੀ ਇਸ ਪਿੰਡ ਦੇ ਸਾਰੇ ਮਨੁੱਖਾਂ ਨੂੰ ਮਾਰਨ ਜਾ ਰਹੇ ਹੋ ?"

ਗੱਲ ਕੇਸ਼ਵ ਪਿੱਲੈ ਦੀ ਸਮਝ ਵਿਚ ਆ ਗਈ। ਜੇ ਇਹੋ ਗੱਲ ਹੈ, ਤਾਂ ਉਹ ਇਸ ਦਾ ਜੁਆਬ ਦੇ ਸਕਦਾ ਹੈ। ਕੇਸ਼ਵ ਪਿੱਲੈ ਵਿਚ ਹਿੰਮਤ ਆ ਗਈ।

"ਤੂੰ ਜਾ ਕੇ ਆਪਣਾ ਕੰਮ ਕਰ। ਸਰਕਾਰ ਦਾ ਮਸਲਾ ਹੈ। ਇਸ ਵਿਚ ਦਖ਼ਲ ਨਾ ਦੇ।"

ਅੱਜ ਉਹ ਜ਼ਿੰਦਗੀ ਵਿਚ ਪਹਿਲੀ ਵੇਰ ਉਸ ਨਾਲ ਵਾਦ-ਵਿਵਾਦ ਕਰਨ ਲਈ ਤਿਆਰ ਸੀ। ਕੋਈ ਹੋਰ ਗੱਲ ਹੁੰਦੀ ਜਾਂ ਕੋਈ ਦੂਸਰਾ ਮਸਲਾ ਹੁੰਦਾ ਤਾਂ ਸ਼ਾਇਦ ਕਾਤਰਯਨੀ ਖ਼ੁਦ ਨੂੰ ਸਮਝਾਣ ਵਿਚ ਅਸਮਰਥ ਅਤੇ ਵਿਵਹਾਰ ਕਰਨ ਵਿਚ ਕਮਜ਼ੋਰ ਸਮਝ ਕੇ ਆਪਣਾ ਕੰਮ ਕਰਨ ਲਈ ਚਲੇ ਜਾਂਦੀ। ਇਹ ਇਸ ਪਿੰਡ ਦੇ ਸਮੁੱਚੇ ਮਰਦਾਂ ਅਤੇ ਔਰਤਾਂ ਦਾ ਸਵਾਲ ਹੈ। ਉਸ ਦੀ ਨਾਣੀ ਕੁੱਟੀ ਦੀ ਗੱਲ ਹੈ। ਉਸ ਨੇ ਕਿਹਾ, "ਇੰਨਾ ਪੁਲਿਸ ਵਾਲਿਆਂ ਦੀ ਗੱਲ ਬਿਲਕੁਲ ਹੈ। ਪਿੰਡ ਵਿਚ ਕੋਈ ਵੀ ਮਨੁੱਖ ਅਜਿਹਾ ਨਹੀਂ ਕਰੇਗਾ। ਕਰਨ ਲਈ ਸੋਚੇਗਾ ਵੀ ਨਹੀਂ। ਪਿਤਾ ਜੀ ਨੇ ਇੰਜ ਹੀ ਜੀਵਨ ਬਿਤਾਇਆ ਸੀ। ਲੋਕਾਂ ਦਾ ਵਤੀਰਾ ਵੀ ਪਿਤਾ ਜੀ ਨਾਲ ਅਜਿਹਾ ਹੀ ਸੀ।"

ਕੇਸ਼ਵ ਪਿੱਲੈ ਦਾ ਚਿਹਰਾ ਗੰਭੀਰ ਹੋ ਗਿਆ। ਉਹ ਪਤੀ ਤੋਂ ਵਧ ਅਧਿਕਾਰੀ ਕਰਮਚਾਰੀ ਬਣ ਗਿਆ।

"ਬਸ, ਤੂੰ ਆਪਣਾ ਕਰ ਜਾ ਕੇ।"

ਕਾਤਰਯਨੀ ਨੇ ਪਿੱਛਾ ਨਾ ਛੱਡਿਆ।

"ਭੋਲੇ ਭਾਲੇ ਮਨੁੱਖਾਂ ਨੂੰ ਇਸ ਤਰ੍ਹਾਂ ਮਾਰਿਆ ਕੁੱਟਿਆ ਜਾਵੇਗਾ ਤਾਂ ਈਸ਼ਵਰ ਸਾਹਮਣੇ ਜੁਆਬ ਦੇਣਾ ਪਵੇਗਾ। ਕੁਟੰਬ ਲਈ ਅਜਿਹਾ ਕਰਨਾ ਪਾਪ ਹੈ। ਇਹ ਸਭ ਨੂੰ ਸਹਿਨ ਕਰਨਾ ਪਵੇਗਾ। ਇਸ ਲਈ ਇਹ ਮੇਰੀ ਗੱਲ ਵੀ ਹੈ।"

ਅਜਿਹਾ ਲੱਗਦਾ ਹੈ, ਜਿਵੇਂ ਕੇਸ਼ਵ ਪਿੱਲੈ ਨੇ ਕੁਝ ਵੀ ਨਹੀਂ ਸੁਣਿਆ । ਉਸ ਨੇ ਆਪਣੇ ਮਨ ਵਿਚ ਕਿਹਾ, "ਮੇਰੇ ਪਿਤਾ ਜੀ ਨੂੰ ਚਾਕੂ ਨਾਲ ਮਾਰ ਕੇ—"

ਕਾਤਰਯਨੀ ਨੇ ਕੇਸ਼ਵ ਪਿੱਲੈ ਨੂੰ ਪੁੱਛਿਆ, "ਉਹ ਕਿਸ ਨੇ ਕੀਤਾ ? ਜਿਹਨਾਂ ਨੇ ਕੀਤਾ ਹੈ ਉਨ੍ਹਾਂ ਨੂੰ ਮਾਰ ਪੈਣੀ ਚਾਹੀਦੀ ਹੈ । ਕੀ ਨਾਣੀ ਕੁੱਟੀ ਨੇ ਕੀਤਾ ਹੈ ਜਾਂ ਕਲਿਆਣੀ ਨੇ ਕੀਤਾ ਹੈ ?"

ਕੇਸ਼ਵ ਪਿੱਲੈ ਨੇ ਕ੍ਰੋਧ ਨਾ ਦੇਖਿਆ । ਇਕ ਪਤੀ ਦੀਆਂ ਨਜ਼ਰਾਂ ਨਾਲ । ਪ੍ਰੇਸ਼ਾਨ ਕਰਨ ਵਾਲੀ ਪਤਨੀ ਨੂੰ ਡਾਂਟਣ ਵਾਲੇ ਪਤੀ ਦੀ ਦ੍ਰਿਸ਼ਟੀ ਨਾਲ । ਉਸ ਦ੍ਰਿਸ਼ਟੀ ਸਾਹਮਣੇ ਕਾਤਰਯਨੀ ਥੋੜ੍ਹੀ ਜਿਹੀ ਭੈਭੀਤ ਹੋ ਗਈ । ਉਸ ਦੀਆਂ ਅੱਖਾਂ ਭਰ ਆਈਆਂ ।

"ਮੇਰੇ ਇੱਥੇ ਆਉਣ ਵਾਲੇ ਦਿਨ ਤੋਂ ਨਾਣੀ ਕੁੱਟੀ, ਕਲਿਆਣੀ ਅਤੇ ਕੁੰਚਿ-ਕੁੱਟੀ ਮੇਰੀ ਸਹੇਲੀਆਂ ਹਨ । ਅਸੀਂ ਮਿਲਜੁਲ ਕੇ ਰਹਿ ਰਹੀਆਂ ਹਾਂ । ਤਿੰਨ ਜਿਸਮ ਹੋਣ ਤੇ ਵੀ ਸਾਡੀ ਆਤਮਾ ਇਕ ਹੈ । ਮੇਰੇ ਕੋਲ ਜ਼ਮੀਨ ਅਤੇ ਖੇਤੀ ਹੋਣ ਤੇ ਵੀ ਉਨ੍ਹਾਂ ਨੂੰ ਤਕਲੀਫ ਉਠਾਣੀ ਪਈ । ਵਿਚਾਰੀਆਂ ਨੂੰ ਮੇਰੇ ਨਾਲ ਪ੍ਰੇਮ ਹੈ । ਇਸੇ ਲਈ ਉਨ੍ਹਾਂ 'ਤੇ ਮੁਸੀਬਤ ਟੁੱਟ ਪਈ ਹੈ । ਹੁਣ ਵਿਚਾਰੀ ਨਾਣੀ ਕੁੱਟੀ ਜੇਲ੍ਹ ਵਿਚ ਪਈ ਹੈ--"

ਕਾਤਰਯਨੀ ਗੱਲ ਪੂਰੀ ਨਾ ਕਰ ਸਕੀ । ਤਦੇ ਪਤੀ ਦਾ ਕਠੋਰ ਹੁਕਮ ਮਿਲਿਆ, "ਹੂੰ, ਬਸ ।"

ਉਹ ਰੁਕ ਗਈ । ਕਾਤਰਯਨੀ ਨੇ ਜੋ ਕੁਝ ਕਹਿਣਾ ਸੀ ਉਹ ਪੂਰਾ ਨਾ ਕਹਿ ਸਕੀ ।

ਉਸ ਦੀ ਥਾਂ ਕੋਈ ਹੋਰ ਪਤਨੀ ਹੁੰਦੀ ਤਾਂ ਕੀ ਇਸ ਗੱਲ ਦਾ ਵਰਨਣ ਇਸੇ ਤਰ੍ਹਾਂ ਕਰਦੀ ? ਉਸ ਨੂੰ ਇਸੇ ਤਰ੍ਹਾਂ ਕਹਿਣਾ ਆਉਂਦਾ ਹੈ । ਉਸ ਨੂੰ ਠੀਕ ਰੂਪ ਨਾਲ ਨਾ ਸਮਝਾ ਸਕਣ ਵਾਲਾ ਪਤੀ ਵੀ ਹੈ । ਕਾਤਰਯਨੀ ਹਾਰ ਗਈ । ਪਿਆਰ ਸੰਬੰਧ ਕਿਸ ਤਰ੍ਹਾਂ ਪ੍ਰਗਟ ਕਰਨਾ ਚਾਹੀਦਾ ਹੈ—ਇਹ ਉਹ ਜਾਣਦੀ ਨਹੀਂ । ਉਹ ਰੋਣ ਲੱਗੀ । ਉਸ ਨੇ ਕਿਹਾ, "ਮੇਰਾ ਕੋਈ ਨਹੀਂ ਹੈ । ਪਿਤਾ ਜੀ ਗਏ ਅਤੇ ਮਾਤਾ ਜੀ ਵੀ ਚਲੇ ਗਏ । ਮੇਰੀ ਨਾਣੀ ਕੁੱਟੀ, ਕਲਿਆਣੀ ਕੁੰਚਿ ਕੁੱਟੀ ਦੁਸ਼ਮਣ ਬਣ ਗਈਆਂ । ਮੈਂ ਕਿਸ ਤਰ੍ਹਾਂ ਦੀ ਤ੍ਰੀਮਤ ਹਾਂ—ਅਜਿਹਾ ਉਹ ਸੋਚ ਰਹੀਆਂ ਹੋਣਗੀਆਂ । ਉਹ ਹੁਣ ਮਿਲਣ ਝੇ ਗੱਲ ਨਹੀਂ ਕਰਨਗੀਆਂ । ਮੇਰੇ ਕਹਿਣ ਤੇ ਵੀ ਵਿਸ਼ਵਾਸ ਨਹੀਂ ਕਰਨਗੀਆਂ । ਮੇਰਾ ਕੋਈ ਨਹੀਂ ਹੈ ।"

ਇਹ ਵੀ ਕੇਸ਼ਵ ਪਿੱਲੈ ਦੀ ਸਮਝ ਵਿਚ ਨਾ ਆਇਆ । ਇਹ ਉਸ ਦੀ ਸਮਝ ਵਿਚ ਆਉਣ ਵਾਲੀ ਗੱਲ ਹੀ ਨਹੀਂ ਹੈ । ਉਸ ਦੇ ਆਪਣੇ ਜੀਵਨ ਵੱਲ ਦੇਖੋ । ਉਸ ਦਾ ਕੌਣ ਹੈ ? ਪਿਆਰ ਕਰਨ ਵਾਲੇ ਮਾਂ ਬਾਪ ਸਨ । ਉਨ੍ਹਾਂ ਦੇ ਪਿਆਰ ਨਾਲ ਮਿਲਣ ਵਾਲੀ ਸ਼ਾਂਤੀ ਦੀ ਉਨ੍ਹਾਂ ਨੇ ਕਦੇ ਮੰਗ ਨਹੀਂ ਸੀ ਕੀਤੀ । ਪਿਆਰ ਕਰਨ ਵਾਲੀ ਪਤਨੀ ਵੀ ਹੈ । ਉਸ ਦੀ ਖੁਸ਼ੀ ਨੂੰ ਵੀ ਉਸ ਨੇ ਛੱਡ ਦਿੱਤਾ । ਫਿਰ ਸਾਰੀ ਦੁਨੀਆਂ ਵਿਚ ਸਾਰੇ ਮਨੁੱਖ ਦੁਸ਼ਮਣ ਹੀ ਨੇ ਨਾ ? ਤਦ ਉਸ ਦੀ ਸਮਝ ਵਿਚ ਇਹ ਕਿਵੇਂ ਆ ਸਕੇਗਾ ?

ਕਾਤਰਯਨੀ ਨੇ ਪੈਰ ਫੜ ਕੇ ਪ੍ਰਾਰਥਨਾ ਕੀਤੀ :

"ਮੇਰੀ ਨਾਣੀ ਕੁੱਟੀ ਨੂੰ ਛੁਡਾਣਾ ਹੀ ਚਾਹੀਦੈ । ਇਸ ਬੇਟੀ ਨੂੰ ਯਾਦ ਕਰਕੇ, ਉਪਰ ਵਾਲੇ ਮਾਂ ਬਾਪ ਨੂੰ ਯਾਦ ਕਰਕੇ ।"

ਕੇਸ਼ਵ ਪਿੱਲੈ ਨੇ ਜ਼ੋਰ ਨਾਲ ਕਿਹਾ, "ਤੂੰ ਅਤੇ ਤੇਰੀ ਨਾਣੀ ਕੁੱਟੀ—ਇਨ੍ਹਾਂ ਲਾਸ਼ਾਂ ਨਾਲ ਹੈ ਤੇਰਾ ਸਹਿਵਾਸ !"

ਨਾਣੀ ਕੁੱਟੀ ਨਾਲ ਉਸ ਦਾ ਸੰਬੰਧ ਠੀਕ ਨਹੀਂ, ਅਜਿਹਾ ਪਤੀ ਦਾ ਖ਼ਿਆਲ ਹੈ । ਕੀ ਇਸ ਦਾ ਜੁਆਬ ਉਸ ਨੂੰ ਦੇਣਾ ਚਾਹੀਦੈ ? ਉਸ ਨੇ ਕਿਹਾ :

"ਮੇਰੇ ਇੱਥੇ ਆਉਂਦੇ ਵਕਤ ਹੀ ਮੇਰੀ ਉਨ੍ਹਾਂ ਨਾਲ ਜਾਣ ਪਛਾਣ ਹੋ ਗਈ ਸੀ । ਦੂਸਰੀਆਂ ਸਹੇਲੀਆਂ ਜ਼ਿੰਦਗੀ ਵਿਚ ਪਸੰਦ ਕਰਨ ਲਈ ਮਿਲੀਆਂ ਹੀ ਨਹੀਂ । ਉਨ੍ਹਾਂ ਨੂੰ ਵੀ ਮੇਰੇ ਨਾਲ ਮੋਹ ਹੈ । ਇਹ ਮੇਰੀ ਗ਼ਲਤੀ ਨਹੀਂ ਹੈ । ਮੈਂ ਸੋਚ-ਸਮਝ ਕੇ ਉਨ੍ਹਾਂ ਨੂੰ ਪਸੰਦ ਨਹੀਂ ਸੀ ਕੀਤਾ ।"

ਅਮਨੁੱਖੀ ਕਰੂਰਤਾਂ ਨਾਲ ਕੇਸ਼ਵ ਪਿੱਲੈ ਨੇ ਕਿਹਾ :

"ਤੇਰੀ ਨਾਣੀ ਕੁੱਟੀ ਜੇਲ੍ਹ 'ਚ ਪਈ ਤਕਲੀਫ ਭੋਗ ਰਹੀ ਹੈ, ਤਾਂ ਪਈ ਭੁਗਤੇ । ਇਹ ਪੂਰਾ ਦੇਸ਼ ਵੀ ।"

ਕਾਤਰਯਨੀ ਦੰਗ ਰਹਿ ਗਈ । ਉਸ ਹੈਰਾਨੀ ਨਾਲ ਉਸ ਦੀ ਆਤਮਾ ਵਿਚ ਕੁਝ ਜਾਗ ਪਿਆ । ਅਨਜਾਣੇ ਹੀ ਉਸ ਦੇ ਮੂੰਹੋਂ ਇਕ ਸਵਾਲ ਨਿਕਲਿਆ । "ਇਹ ਖੇਤੀ, ਧੰਨ ਅਤੇ ਜਾਇਦਾਦਾਂ, ਅਧਿਕਾਰ ਕਿਸ ਲਈ ਨੇ ? ਮੈਂ ਪੁੱਛ ਰਹੀ ਹਾਂ ਕਿਸ ਲਈ ਨੇ ?"

ਕਾਤਰਯਨੀ ਚੁੱਪ ਨਾ ਰਹਿ ਸਕੀ ।

"ਪਿਤਾ ਜੀ ਹਮੇਸ਼ਾਂ ਇਹ ਕਿਹਾ ਕਰਦੇ ਸੀ ਕਿ ਇਹ ਸਭ ਮਨੁੱਖ ਦੀ ਭਲਾਈ ਲਈ ਹਨ ।"

ਇਹ ਕਹਿੰਦੇ ਵਕਤ, ਇਕ ਅਜੀਬ ਤਰ੍ਹਾਂ ਦੀ ਤ੍ਰਿਪਤੀ ਕਾਤਰਯਨੀ ਨੂੰ ਹੋਈ । ਉਸ ਨੇ ਅਗੋਂ ਕਿਹਾ, "ਹੇ ਭਗਵਾਨ, ਇਸ ਲਈ ਕੀ ਕੀ ਸਹਿਣਾ ਪਵੇਗਾ, ਮੈਨੂੰ ਨਹੀਂ ਪਤਾ ।"

ਫੁੱਟ-ਫੁੱਟ ਕੇ ਰੋਂਦੀ ਹੋਈ ਕਾਤਰਯਨੀ ਘਰ ਦੇ ਪਿਛਵਾੜੇ ਚਲੇ ਗਈ ।

ਕੇਸ਼ਵ ਪਿੱਲੈ ਉੱਥੇ ਟਹਿਲਣ ਲੱਗਿਆ । ਉਹ ਚਿੰਤਾ ਮਗਨ ਸੀ । ਕੁਝ ਦੇਰ ਮਗਰੋਂ ਇਕ ਸਿਪਾਹੀ ਨੂੰ ਬੁਲਾ ਕੇ ਹੁਕਮ ਦਿੱਤਾ :

"ਇਕ ਔਰਤ—ਕੀ ਨਾਂ ਹੈ, ਸ਼ਾਇਦ ਨਾਣੀ ਕੁੱਟੀ ਨਾਂ ਹੈ । ਉਸ ਦੀ ਪੁੱਛ ਪੜਤਾਲ ਹੋ ਗਈ ?"

"ਜੀ ਹਜ਼ੂਰ, ਅੱਜ ਭੇਜ ਦਿੱਤੀ ।"

"ਹਾਂ, ਠੀਕ ।"

ਨਾਣੀ ਕੁੱਟੀ ਨੂੰ ਭੇਜ ਦਿੱਤਾ ਗਿਆ । ਅਜਿਹਾ ਸੁਣਦੇ ਵਕਤ ਹੀ ਕਾਤਰਯਨੀ ਉਸ ਨੂੰ ਮਿਲਣ ਲਈ ਉਤਸੁਕ ਹੋ ਗਈ । ਉਹ ਕੇਵਲ ਇੱਛਾ ਹੀ ਨਹੀਂ ਸੀ ਸਗੋਂ ਪ੍ਰਬਲ ਆਵੇਸ਼ ਸੀ । ਉਸ ਨੂੰ ਦੇਖਣਾ ਚਾਹੀਦੈ । ਪਕੜਨਾ ਚਾਹੀਦੈ ਅਤੇ ਹੋਈਆਂ ਸਭ

ਗੱਲਾਂ ਦੀ ਕਹਾਣੀ ਸੁਨਣੀ ਚਾਹੀਦੀ ਹੈ। ਇਹ ਹੈ ਆਪਣਾ ਪਤੀ, ਇਹ ਕਹਿਣਾ ਚਾਹੀਦਾ ਹੈ। ਨਾਣੀ ਕੁੱਟੀ ਦੇ ਪਤੀ ਕੋਚਕੁਟਨ ਨਾਇਰ ਜਿਹਾ ਨਹੀਂ ਹੈ। ਕਾਤਰਯਨੀ ਦੇ ਕਹਿਣ ਅਨੁਸਾਰ ਇੰਨਾ ਭੋਲਾ ਭਾਲਾ ਨਹੀਂ ਹੈ; ਮੋਹ ਵਾਲਾ ਨਹੀਂ ਹੈ। ਇਹ ਸਭ ਕੁਝ ਕਹਿਣਾ ਚਾਹੀਦਾ ਹੈ। ਮੈਂ ਇਹ ਸਭ ਸਮਝਿਆ ਨਹੀਂ ਸੀ ਅਤੇ ਸੁਣਿਆ ਵੀ ਨਹੀਂ ਸੀ। ਨਾਣੀ ਕੁੱਟੀ ਵਿਸ਼ਵਾਸ ਕਰ ਲਵੇਗੀ। ਕਿੰਨੀ ਵੇਰ ਨਾਣੀ ਕੁੱਟੀ ਨੇ ਕਾਤਰਯਨੀ ਨੂੰ ਇਹ ਕਹਿ ਕੇ ਵਿਸ਼ਵਾਸ ਦਿਵਾਇਆ। ਸੀ ਕਿ ਕੇਸ਼ਵ ਪਿੱਲੈ ਬਹੁਤ ਚੰਗਾ ਹੈ, ਪਿਆਰ ਕਰਨ ਵਾਲਾ ਹੈ! ਕੇਸ਼ਵ ਪਿੱਲੈ ਦੇ ਬਾਰੇ ਕੋਈ ਅਨਉੱਚਿਤ ਗੱਲ ਕਹਿਣ ਤੇ ਤਾਂ ਨਾਣੀ ਕੁੱਟੀ ਰੋਕ ਦੇਂਦੀ ਸੀ। ਹੁਣ ਉਹ ਕਹੇਗੀ ਕਿ ਉਸ ਤੋਂ ਵੀ ਗ਼ਲਤੀ ਹੋਈ ਹੈ।

ਕਾਤਰਯਨੀ ਸਾੜ੍ਹੀ ਦਾ ਪੱਲੂ ਮੋਢੇ ਤੇ ਸੁੱਟ ਕੇ ਫਾਟਕ ਵੱਲ ਚੱਲ ਪਈ।

"ਕਿੱਥੇ ?"

ਮੇਘਨਾਦ ਵਾਂਗ ਇਕ ਆਵਾਜ਼ ਕਾਤਰਯਨੀ ਦੇ ਕੰਨਾਂ ਵਿਚ ਗੂੰਜੀ। ਉਹ ਰੁਕ ਗਈ। ਇਹ ਕੇਸ਼ਵ ਪਿੱਲੈ ਦੀ ਆਵਾਜ਼ ਸੀ।

"ਕਿਧਰੇ ਨਹੀਂ ਜਾਣਾ। ਇੱਧਰ ਆ।" ਕਾਤਰਯਨੀ ਆਪਣੀ ਥਾਂ ਤੋਂ ਹਿੱਲੀ ਨਹੀਂ। ਉਹ ਰੁਕ ਗਈ। ਕੁਝ ਵਕਤ ਬੀਤ ਗਿਆ :

"ਫਾਟਕ ਤੇ ਇੰਜ ਨਾ ਖੜ੍ਹੀ ਹੋ, ਇੱਧਰ ਆ।"

"ਉਹ ਖਿਡੌਣੇ ਵਾਂਗ ਚੱਲ ਕੇ, ਵਾਪਸ ਉਸ ਸਾਹਮਣੇ ਆ ਖੜ੍ਹੀ ਹੋਈ।

ਉਸ ਨੂੰ ਸਿਰ ਤੋਂ ਪੈਰ ਤਕ ਦੇਖ ਕੇ ਉਸ ਨੇ ਕਿਹਾ, "ਇਥੋਂ ਬਾਹਰ ਨਹੀਂ ਜਾਣਾ।"

ਕੁਝ ਪਲ ਮਗਰੋਂ ਕੇਸ਼ਵ ਪਿੱਲੈ ਨੇ ਕਿਹਾ, "ਅਭਿਮਾਨ ਅਤੇ ਨੀਤੀ ਛੱਡ ਕੇ ਇੱਧਰ ਉੱਧਰ ਘੁੰਮਣ ਦੀ ਆਦਤ ਪੈ ਗਈ ਹੈ।"

ਕਾਤਰਯਨੀ ਨੇ ਕਿਹਾ, "ਮੈਂ ਇਸ ਤਰ੍ਹਾਂ ਨਹੀਂ ਘੁੰਮਦੀ।"

"ਹੂੰ, ਤੂੰ ਕਿਸਦੀ ਪਤਨੀ ਏਂ, ਪਤਾ ਹੈ ?"

ਉਸ ਨੇ ਕੁਝ ਨਾ ਕਿਹਾ। ਕੇਸ਼ਵ ਪਿੱਲੈ ਨੇ ਕਿਹਾ, "ਹੁਣ ਪਹਿਲਾਂ ਵਾਂਗ ਗ਼ਰੀਬ ਦੇ ਖਿੰਡੇ ਵਾਲਾਂ ਨਾਲ, ਪਿਸਾਚਨੀ ਵਾਂਗ ਨਹੀਂ ਜਾਣਾ ਹੋਵੇਗਾ। ਬੀਤੀਆਂ ਗੱਲਾਂ ਭੁਲ ਜਾਉ।"

ਥੋੜ੍ਹੀ ਦੇਰ ਤਕ ਉਹ ਅਹਿਲ ਖੜ੍ਹੀ ਰਹੀ। ਕੇਸ਼ਵ ਪਿੱਲੈ ਨੇ ਕਿਹਾ, "ਇਕੱਲੀ ਜਾਣ ਤੇ ਕੋਈ ਛੁਰਾ ਮਾਰ ਕੇ ਮਾਰ ਦੇਵੇਗਾ, ਤਾਂ ਕੀ ਕਰਾਂਗਾ ?"

ਕਾਤਰਯਨੀ ਕੋਲ ਇਸ ਦਾ ਜੁਆਬ ਸੀ, "ਮੇਰਾ ਕੋਈ ਕੁਝ ਨਹੀਂ ਕਰੇਗਾ। ਮੈਂ ਆਪਣੀ ਨਾਣੀ ਕੁੱਟੀ ਨੂੰ ਦੇਖਣ ਜਾ ਰਹੀ ਹਾਂ।"

"ਮੇਰੀ ਨਾਣੀ ਕੁੱਟੀ। ਕੌਣ ਹੈ ਉਹ ?"

"ਮੇਰੇ ਇੱਥੇ ਆਉਂਦੇ ਹੀ, ਮੈਨੂੰ ਪਿਆਰ ਕਰਨ ਵਾਲੀ। ਮੇਰਾ ਦਿਲ ਜਲਦੇ ਵਕਤ ਸ਼ਾਂਤ ਕਰਨ ਵਾਲੀ। ਮੇਰੇ ਲਈ ਈਸ਼ਵਰ ਨੂੰ ਭੇਟ ਚੜ੍ਹਾਣਾ ਸੋਚ ਰੱਖਿਆ ਹੈ ਉਸ ਨੇ। ਅਜਿਹੀ ਹੈ ਉਹ। ਉਸ ਜੇਹੀ ਮੇਰੀ ਕੋਈ ਸਹੇਲੀ ਨਹੀਂ।"

ਕੇਸ਼ਵ ਪਿੱਲੈ ਨੇ ਆਗਿਆ ਦੇ ਦਿੱਤੀ, "ਬਸ, ਬਸ, ਠਹਿਰੋ । ਅੱਗੋਂ ਮੱਤ ਜਾਣਾ । ਉੱਧਰ ਜਾਓ ।"

ਕਾਤਰਯਨੀ ਨੇ ਹੁਕਮ ਦਾ ਪਾਲਨ ਕੀਤਾ ।

ਇਹ ਅਨੁਭਵ ਉਸ ਨੂੰ ਜੀਵਨ ਵਿਚ ਪਹਿਲੀ ਵੇਰ ਹੋਇਆ ਸੀ । ਅੱਗੋਂ ਦੇ ਜੀਵਨ ਦਾ ਇਹ ਆਰੰਭ ਵੀ ਸੀ । ਉਸ ਦੇ ਜੀਵਨ ਵਿਚ ਸਾਰੇ ਹੀ ਸੰਬੰਧੀ ਸਨ । ਉਸ ਦੇ ਮਾਂ-ਬਾਪ ਹੀ ਸਨ । ਸੱਸ ਅਤੇ ਸਹੁਰਾ, ਤਿੰਨ ਸਹੇਲੀਆਂ, ਬੇਟੀ ਅਤੇ ਉੱਧਰ ਤ੍ਰਿਵੇਂਦਰਮ ਵਿਚ ਪ੍ਰਤੀਦਿਨ ਤਰੱਕੀ ਕਰ ਰਹੇ ਸੂਰਜ ਸਮਾਨ ਪਤੀ । ਉਹ ਜੀਵਨ ਸੁਖ ਤੇ ਸੰਤੁਸ਼ਟਤਾ ਦਾ ਸੀ । ਇਕ ਮਾਂ ਬਣ ਜਾਣ ਤੇ ਪ੍ਰੌੜ੍ਹ ਹੋ ਜਾਣ ਤੇ ਵੀ ਉਹ ਪੱਪੂ ਪਿੱਲੈ ਤੇ ਕੁੱਟੀ ਅੰਮਾਂ ਦੀ ਲਾਡਲੀ ਕੁੜੀ ਸੀ । ਇਸ ਤਰ੍ਹਾਂ ਉਹ ਇਕ ਅੱਠਖੇਲੀਆਂ ਕਰਨ ਵਾਲੀ ਕੁੜੀ ਬਣ ਗਈ । ਇਕ ਤਿੱਤਲੀ ਵਾਂਗ ਨੱਠ-ਭੱਜ ਕਰਦੀ ਰਹੀ । ਦਸ ਮਿੰਟ ਫੁਰਸਤ ਮਿਲਦੀ ਉਹ ਨਾਣੀ ਕੁੱਟੀ ਦੇ ਘਰ ਹੁੰਦੀ, ਫਿਰ ਉਸ ਦੀ ਸੁਗੰਧ ਪਾ ਕੇ ਕਲਿਆਣੀ ਕੁੱਟੀ ਕੁੰਚਿ ਕੁੱਟੀ ਵੀ ਉੱਥੇ ਆ ਜਾਂਦੀਆਂ । ਉਸ ਨੇ ਗ੍ਰਿਹਸਤ ਚਲਾਣ ਦਾ ਬੋਝ ਅਨੁਭਵ ਨਹੀਂ ਕੀਤਾ । ਘਰੇਲੂ ਕੰਮ ਕਿਸ ਤਰ੍ਹਾਂ ਕਰੇ, ਉਸ ਨੂੰ ਪਤਾ ਨਹੀਂ । ਅਜਿਹਾ ਜੀਵਨ ਗੁਜਾਰਦੇ ਵਕਤ ਉਸ ਦੇ ਸੱਸ—ਸਹੁਰਾ ਮਰ ਗਏ । ਸਹੇਲੀਆਂ ਵੀ ਚਲੇ ਗਈਆਂ । ਧੀ ਹੈ । ਦੁਰਾਡੇ ਰਹਿਣ ਵਾਲਾ ਪਤੀ ਕੋਲ ਆਇਆ ਹੈ । ਉਸ ਪਤੀ ਦੇ ਆਉਣ ਨਾਲ ਜਿਹੜਾ ਅਨੁਭਵ ਹੋਇਆ, ਉਹ ਕਿੰਨਾ ਦਰਦਨਾਕ ਹੈ !

ਅੱਗੋਂ ਦੇ ਜੀਵਨ ਵਿਚ ਸੱਸ ਨਹੀਂ, ਸਹੁਰਾ ਨਹੀਂ, ਸਹੇਲੀਆਂ ਨਹੀਂ, ਫਿਰ ਨਵੀਆਂ ਸਹੇਲੀਆਂ ਬਣਾ ਸਕਣਾ ਸੰਭਵ ਵੀ ਨਹੀਂ !

ਰਸੋਈ ਦੇ ਨੁਕਰ ਵਿਚ ਬੈਠੀ ਕਾਤਰਯਨੀ ਯਾਦ ਕਰਕੇ ਰੋ ਰਹੀ ਸੀ । ਉਸ ਦਾ ਕੋਈ ਨਹੀਂ ਹੈ । ਕੇਸ਼ਵ ਪਿੱਲੈ ਹੌਲੀ ਹੌਲੀ ਤੁਰਦਾ ਉੱਥੇ ਆਇਆ ।

"ਅੱਗੇ ਤੋਂ ਇੰਝ ਗੰਦੀਆਂ ਔਰਤਾਂ ਨਾਲ ਮੋਹ ਪਿਆਰ ਕਹਿ ਕੇ ਤੁਰਨਾ ਫਿਰਨਾ ਨਹੀਂ ਹੋ ਸਕੇਗਾ ।"

ਕਾਤਰਯਨੀ ਨੇ ਕਿਹਾ, ਉਹ ਝੂਠੀਆਂ ਨਹੀਂ ਹਨ ।"

"ਨਹੀਂ ਤਾਂ ਨਾ ਸਹੀ । ਉਨ੍ਹਾਂ ਗੰਦੀਆਂ ਔਰਤਾਂ ਨਾਲੋਂ ਸੰਬੰਧ ਤੋੜ ਦਿਓ ।"

"ਹੂੰ !" ਕੇਸ਼ਵ ਪਿੱਲੈ ਚਲੇ ਗਿਆ ।

ਨਾਣੀ ਕੁੱਟੀ ਹੁਣ ਕੀ ਸੋਚ ਰਹੀ ਹੋਵੇਗੀ ? ਕਾਤਰਯਨੀ ਦਾ ਮਨ ਜਲ ਰਿਹਾ ਹੈ । ਉਹ ਜੇ ਰੁੱਸ ਜਾਵੇਗੀ ਤਾਂ ਰੁੱਸ ਜਾਣ ਦੇਉ ਕੋਈ ਗੱਲ ਨਹੀਂ । ਉਸ ਦੀ ਮੁਸ਼ਕਿਲ ਵਿਚ ਕੋਲ ਨਹੀਂ ਹੈ ।

ਕਾਤਰਯਨੀ ਨੇ ਕਿੱਟੂ ਮਾਮੇ ਰਾਹੀਂ ਨਾਣੀ ਕੁੱਟੀ ਦੇ ਇੱਧਰ ਆਉਣ ਦਾ ਪ੍ਰਬੰਧ ਕੀਤਾ ।

ਕਾਤਰਯਨੀ ਮਿੰਨਤ ਭਾਵ ਨਾਲ ਉਸ ਦਾ ਇੰਤਜ਼ਾਰ ਕਰ ਰਹੀ ਸੀ । ਥੋੜ੍ਹੀ ਦੇਰ ਮਗਰੋਂ ਕਿੱਟੂ ਮਾਮਾ ਵਾਪਸ ਆ ਗਿਆ ਅਤੇ ਕਹਿਣ ਲੱਗਿਆ, "ਨਾਣੀ ਕੁੱਟੀ ਆਈ ਹੀ ਨਹੀਂ ।"

"ਕਿਉਂ ਕਿੱਟੂ ਮਾਮਾ ?"

ਲੰਬਾ ਸਾਹ ਭਰਕੇ ਕਿੱਟੂ ਮਾਮੇ ਨੇ ਕਿਹਾ, "ਪਿੰਡ ਵਾਲਿਆਂ ਨੇ ਮਿਲ ਕੇ ਫੈਸਲਾ ਕੀਤਾ ਹੈ। ਅੱਗੋਂ ਇਕ ਬੱਚਾ ਤਕ ਇਸ ਘਰ ਵਿਚ ਨਹੀਂ ਜਾਵੇਗਾ।"

"ਤਾਂ ਨਾ ਸਹੀ ਕਿੱਟੂ ਮਾਮਾ। ਨਾਣੀ ਕੁੱਟੀ ਨੇ ਕੀ ਕਿਹਾ?"

"ਉਹ ਗੁੱਸੇ ਵਿਚ ਹੈ। ਤੂੰ ਅਜਿਹੀ ਹੋ ਗਈ ਏਂ—ਅਜਿਹਾ ਕਿਹਾ ਉਸ ਨੇ। ਸਾਰੇ ਕਹਿੰਦੇ ਹਨ ਕਿ ਤੂੰ ਚਾਹੁੰਦੀ ਤਾਂ ਉਸ ਨੂੰ ਜੇਲ੍ਹ ਨਾ ਜਾਣਾ ਪੈਂਦਾ। ਤੂੰ ਅਜਿਹਾ ਚਾਹਿਆ ਹੀ ਨਹੀਂ।"

"ਕਿੱਟੂ ਮਾਮਾ ਤੁਸੀਂ ਨਹੀਂ ਕਿਹਾ?"

"ਮੈਂ ਕਿਹਾ। ਪਰ ਕਿਸੇ ਨੂੰ ਵਿਸ਼ਵਾਸ ਹੋਵੇਗਾ?"

"ਉਸ ਨੇ ਇੰਜ ਕਿਹਾ, "ਜਿਥੋਂ ਤਕ ਪਿਆਰ ਕਰ ਸਕੇ, ਕੀਤਾ, ਬਸ। ਹੁਣ ਸਾਨੂੰ ਗ਼ਰੀਬਾਂ ਨੂੰ ਜਿਉਣ ਦਿਉ।"

"ਉਹ ਨਹੀਂ ਆਏਗੀ ਨਾ?"

"ਨਹੀਂ ਆਏਗੀ।"

## 23

ਪੱਪੂ ਪਿੱਲੈ ਦੀ ਅਜਿਹੀ ਮੌਤ ਨੇ ਕੇਸ਼ਵ ਪਿੱਲੈ ਦਾ ਭਲਾ ਹੀ ਕੀਤਾ। ਦੀਵਾਨਜੀ ਵਾਸਤਵ ਵਿਚ ਕ੍ਰਿਪਾਲੂ ਹੋ ਗਏ। ਪੱਪੂ ਦੀ ਮੌਤ ਦੇਸ਼ ਨੂੰ ਹੈਰਾਨ ਕਰ ਦੇਣ ਵਾਲੀ ਸੀ। ਉਸ ਦੁਰਭਾਗੀ ਮੌਤ ਵਿਚ ਕਾਂਗਰਸ ਦਾ ਕੋਈ ਹੱਥ ਨਹੀਂ ਹੈ, ਇਸ ਨੂੰ ਲੋਕਾਂ ਸਾਹਮਣੇ ਉਨ੍ਹਾਂ ਨੂੰ ਸਾਬਤ ਕਰਨਾ ਪਿਆ। ਕੇਸ਼ਵ ਪਿੱਲੈ ਨਾਲ ਉਨ੍ਹਾਂ ਦੀ ਜੋ ਦੁਸ਼ਮਣੀ ਸੀ, ਇਸ ਤਰ੍ਹਾਂ ਖ਼ਤਮ ਹੋ ਗਈ। ਕੇਸ਼ਵ ਪਿੱਲੈ ਨੂੰ ਚੀਫ਼ ਸੈਕਟਰੀ ਦੇ ਪਦ ਤੇ ਨਿਯੁੱਕਤ ਕੀਤਾ ਗਿਆ।

ਇਕ ਦਿਨ ਸ਼ਾਮ ਨੂੰ ਕੇਸ਼ਵ ਪਿੱਲੈ ਨੂੰ ਇਸ ਦੀ ਖ਼ਬਰ ਮਿਲੀ। ਇਹ ਭਗਤੀ ਵਿਲਾਸ ਤੋਂ ਆਈ ਸੀ। ਘਰ ਆਉਣ ਤੇ ਉਸ ਨੇ ਪਤਨੀ ਨੂੰ ਕੋਲ ਬੁਲਾ ਲਿਆ। ਕਾਤਰਯਨੀ ਨੂੰ ਤ੍ਰਿਵੇਂਦਰਮ ਵਿਚ ਆਏ ਤਿੰਨ ਚਾਰ ਦਿਨ ਹੋ ਗਏ ਸਨ।

"ਏ ਕਾਤਰਯਨੀ, ਮੈਨੂੰ ਉੱਨਤੀ ਮਿਲ ਗਈ। ਚੀਫ਼ ਸੈਕਟਰੀ।"

ਕਾਤਰਯਨੀ ਕੁਝ ਵੀ ਸਮਝੇ ਬਗ਼ੈਰ ਖੜ੍ਹੀ ਰਹੀ। ਪਰ ਅਜਿਹਾ ਲਗਦਾ ਹੈ, ਜਿਵੇਂ ਨੌਕਰੀ ਵਿਚ ਕੁਝ ਨਾ ਕੁਝ ਤਰੱਕੀ ਹੋਈ ਹੈ, ਇਹ ਉਹ ਸਮਝ ਗਈ। ਉਸ ਦਾ ਚਿਹਰਾ ਚਮਕ ਉੱਠਿਆ। ਅੱਜ ਉਹ ਪਹਿਲਾਂ ਵਾਂਗ ਗੰਦੀ ਅਤੇ ਕਾਲੇ ਕੱਪੜੇ ਪਹਿਨ ਕੇ ਖਾਣਾ ਬਨਾਣ ਵਾਲੀ ਨਹੀਂ ਹੈ।

ਨਿਰਛਲ ਭਾਵ ਨਾਲ ਉਸ ਨੇ ਪੁੱਛਿਆ :

"ਇਸ ਦਾ ਮਤਲਬ?"

ਨਿਸਚੇ ਹੀ ਇਸ ਗੱਲ ਤੇ ਪੂਰੀ ਤਰ੍ਹਾਂ ਖੁਸ਼ ਹੋਣ ਵਾਲਾ ਹੁਣ ਇਕ ਹੀ ਵਿਅਕਤੀ ਹੈ, ਉਹ ਸਿਰਫ਼ ਕਾਤਰਯਨੀ ਹੈ। ਇਹ ਸ਼ੁਭ ਸਮਾਚਾਰ ਠੰਢਾ ਹੋਣ ਤੋਂ ਪਹਿਲਾਂ ਉਹ

ਦੇ ਹੀ ਕਿਸ ਨੂੰ ਸਕਦਾ ਹੈ ? ਕੋਈ ਹੋਰ ਪਤਨੀ ਹੁੰਦੀ ਤਾਂ ਕਿੰਨੀ ਉਤਸ਼ਾਹੀ ਹੁੰਦੀ। ਉਹ ਇਸਤ੍ਰੀ ਇਕ ਲਾਠੀ ਵਾਂਗ ਖੜ੍ਹੀ ਹੋ ਕੇ ਪੁੱਛ ਰਹੀ ਹੈ, "ਇਸ ਦਾ ਮਤਲਬ ?"

ਕੇਸ਼ਵ ਪਿੱਲੈ ਦੀ ਉਮੰਗ ਕੁਝ ਬੁਝ ਗਈ ਹੋਵੇਗੀ ਨਾ ? ਨਿਸਚੇ ਹੀ ਉਸ ਨੇ ਪੁੱਛਿਆ, "ਤੈਨੂੰ ਪਤਾ ਨਹੀਂ, ਤੂੰ ਸੁਣਿਆ ਨਹੀਂ ਕੀ ?"

ਉਸੇ ਨਿਰਛਲ ਭਾਵ ਨਾਲ ਕਾਤਰਯਨੀ ਨੇ ਕਿਹਾ, "ਮੈਂ ਕਿਸ ਤਰ੍ਹਾਂ ਸੁਣਦੀ। ਮੈਨੂੰ ਕੁਝ ਦੱਸਿਆ ਵੀ ਹੈ ?"

"ਉਸ ਦੀ ਵਿਆਖਿਆ ਕਰਨਾ ਬਹੁਤ ਕਠਿਨ ਹੈ।" ਕੇਸ਼ਵ ਪਿੱਲੈ ਨੇ ਕਿਹਾ, "ਇਸ ਵਕਤ ਜੋ ਨੌਕਰੀ ਹੈ, ਉਸ ਦੀ ਤਰੱਕੀ।"

ਉਸ ਅਨਭੋਲ ਇਸਤ੍ਰੀ ਨੇ ਪੁੱਛਿਆ, "ਤਨਖਾਹ ਵਿਚ ਕਿੰਨਾ ਵਾਧਾ ਹੋਇਆ ਹੈ ?"

"ਦੋ ਸੌ।"

ਉਸ ਦਾ ਚਿਹਰਾ ਹੋਰ ਚਮਕ ਉੱਠਿਆ। ਉਸ ਨੇ ਪੁੱਛਿਆ :

"ਹੁਣ ਅੱਗੋਂ ਇਨ੍ਹਾਂ ਲੋਕਾਂ ਨੂੰ ਮਾਰਨਾ, ਗੋਲੀ ਚਲਾਣਾ ਤੇ ਦੁਸ਼ਮਣ ਬਨਾਉਣਾ ਆਦਿ ਦੀ ਜ਼ਰੂਰਤ ਨਹੀਂ ਨਾ ? ਇਸ ਨੌਕਰੀ ਵਿਚ ਅਜਿਹਾ ਕੁਝ ਨਹੀਂ ਕਰਨਾ ਪਵੇਗਾ ?"

ਇਕ ਕਠੋਰ ਮਨੁੱਖ ਦੇ ਨਾਂ ਨਾਲ ਜਾਣੇ ਜਾਂਦੇ ਕੇਸ਼ਵ ਪਿੱਲੈ ਨੂੰ ਮੂੰਹ ਤੇ ਹੀ ਅੱਜ ਤਕ ਕਿਸੇ ਨੇ ਅਜਿਹਾ ਨਹੀਂ ਸੀ ਕਿਹਾ। ਕਦੇ ਪਹਿਲੋਂ ਕੁੱਟੀ ਅੰਮਾਂ ਅਤੇ ਪੱਪੂ ਪਿੱਲੈ ਨੇ ਇਹੋ ਗੱਲ ਕਹੀ ਸੀ। ਪਰ ਉਹ ਵੀ ਇਸ ਤਰ੍ਹਾਂ ਨਹੀਂ। ਉਸ ਨੇ ਲੋਕਾਂ ਨੂੰ ਮਾਰਿਆ—ਕੁੱਟਿਆ ਅਤੇ ਹੱਤਿਆ ਕੀਤੀ ਹੈ, ਅਜਿਹਾ ਸਾਬਤ ਕਰਕੇ ਕਹਿ ਰਹੀ ਹੈ ਇਹ ਪਤਨੀ।

ਕੇਸ਼ਵ ਪਿੱਲੈ ਨੇ ਕਾਤਰਯਨੀ ਨੂੰ ਗੁੱਸੇ ਨਾਲ ਦੇਖਿਆ। ਉਸ ਔਰਤ ਨੂੰ ਕੀ ਕਹਿੰਦਾ ? ਸਭ ਤੋਂ ਵੱਡਾ ਕਾਂਗਰਸੀ ਨੇਤਾ ਸਾਹਮਣੇ ਖੜ੍ਹਾ ਹੈ। ਕੇਸ਼ਵ ਪਿੱਲੈ ਨੇ ਆਗਿਆ ਦਿੱਤੀ, "ਹੂੰ, ਜਾਉ।"

ਕਾਤਰਯਨੀ ਨੂੰ ਲੱਗਿਆ ਜਿਵੇਂ ਉਸ ਨੇ ਕੋਈ ਗ਼ਲਤ ਗੱਲ ਕਹਿ ਦਿੱਤੀ ਹੋਵੇ। ਉਸ ਨੇ ਕਿਹਾ, "ਨਹੀਂ, ਇਸ ਗੜਬੜੀ ਵਿਚ ਪਏ ਬਗ਼ੈਰ ਰਿਹਾ ਜਾ ਸਕਦਾ ਹੈ ਨਾ ? ਹੁਣ ਸਾਨੂੰ ਕੋਈ ਬੁਰਾ ਕਹਿ ਕੇ ਭਾਸ਼ਨ ਨਹੀਂ ਨਾ ਦੇਵੇਗਾ ?"

ਕੇਸ਼ਵ ਪਿੱਲੈ ਨੇ ਕੁਝ ਸਖਤੀ ਨਾਲ ਕਿਹਾ, "ਹੂੰ, ਬਸ।"

ਪਤਨੀ ਤਕ ਕਾਂਗਰਸ ਦੇ ਬਚਨਾ ਤੇ ਵਿਸ਼ਵਾਸ਼ ਕਰਦੀ ਹੈ।

ਵਿਕਾਸ ਮੰਤਰੀ ਦੇ ਪਦ ਤੇ ਨਿਯੁੱਕਤੀ ਸਮੇਂ ਵੀ ਕੇਸ਼ਵ ਪਿੱਲੈ, ਆਪਣੀ ਉੱਨਤੀ ਵਿਚ ਅਨੰਦ ਮਾਣਦੇ ਆਦਮੀ ਦੀ ਤਲਾਸ਼ ਵਿਚ ਇੱਧਰ ਉੱਧਰ ਭਟਕਿਆ ਸੀ। ਅੱਜ ਵੀ ਕੇਸ਼ਵ ਪਿੱਲੈ ਅਜਿਹੇ ਆਦਮੀ ਦੀ ਤਲਾਸ਼ ਵਿਚ ਹੈ।

ਕਈ ਲੋਕਾਂ ਨੇ ਕੇਸ਼ਵ ਪਿੱਲੈ ਨੂੰ ਵਧਾਈਆਂ ਦਿੱਤੀਆਂ। ਕਿਸੇ ਨੇ ਚਿੱਠੀ ਰਾਹੀਂ ਤੇ ਕਿਸੇ ਨੇ ਘਰ ਆ ਕੇ ਆਪਣੀ ਸੰਤੁਸ਼ਟੀ ਪ੍ਰਗਟ ਕੀਤੀ। ਇਹ ਸਾਰੀਆਂ ਵਧਾਈਆਂ ਸਿਰਫ ਰਸਮੀ ਸਨ। ਕਈ ਲੋਕੀਂ ਈਰਖਾ ਕਰ ਰਹੇ ਸਨ। ਕੁਝ ਲੋਕ ਦੰਦ ਪੀਹ ਰਹੇ

ਸਨ । ਕਈ ਲੋਕਾਂ ਨੇ ਅਜਿਹਾ ਕਰਨਾ ਆਪਣਾ ਫਰਜ਼ ਸਮਝਿਆ ਸੀ । ਇਹ ਸਭ ਕੁਝ ਕੇਸ਼ਵ ਪਿੱਲੈ ਸਮਝਦਾ ਹੈ । ਫਿਰ ਵੀ ਇਸ ਦੁਨੀਆਂ ਵਿਚ ਆਪਣੀ ਉੱਨਤੀ ਪਾ ਕੇ ਖੁੱਲੇ ਦਿਲ ਨਾਲ ਖੁਸ਼ੀ ਪ੍ਰਗਟ ਕਰਨ ਵਾਲੇ ਆਦਮੀ ਦੀ ਤਲਾਸ਼ ਵਿਚ ਹੈ । ਜ਼ਿੰਦਗੀ ਵਿਚ ਮਿਲੇ, ਵਾਕਿਫ ਹੋਏ—ਇਕ ਇਕ ਆਦਮੀ ਨੂੰ ਉਸ ਨੇ ਯਾਦ ਕਰਕੇ ਦੇਖਿਆ । ਕੋਈ ਵੀ ਨਹੀਂ ਹੈ । ਕਾਤਰਯਨੀ ਨਿਸਚੇ ਹੀ ਖੁਸ਼ ਹੈ । ਪਰ ਉਹ ਕੀ ਹੈ, ਇਹ ਉਹ ਜਾਣਦੀ ਹੀ ਨਹੀਂ । ਜੇ ਉਹ ਨੱਚਦੀ ਟੱਪਦੀ ਤਾਂ ਕਿੰਨਾ ਚੰਗਾ ਲਗਦਾ ।

ਇਹ ਇਕ ਤਰ੍ਹਾਂ ਦੀ ਘਾਟ ਹੀ ਹੈ । ਇਸ ਦਾ ਮਤਲਬ ਇਹੋ ਹੈ, ਕਿ ਇੱਥੇ ਸੱਚਾ ਪਿਆਰ ਕਰਨ ਵਾਲਾ ਇਕ ਵੀ ਆਦਮੀ ਨਹੀਂ ਹੈ ਨਾ ? ਉਹ ਜ਼ਿੰਦਗੀ ਵਿਚ ਇਕੱਲਾ ਹੈ ਨਾ ? ਕੇਸ਼ਵ ਪਿੱਲੈ ਉਸ ਨਵੀਂ ਉੱਨਤੀ ਨਾਲ ਦਿਲੋਂ ਸੰਤੁਸ਼ਟ ਨਹੀਂ ਹੋ ਸਕਿਆ ।

ਨਹੀਂ, ਸੱਚੇ ਦਿਲੋਂ ਮੋਹ ਕਰਨ ਵਾਲਾ ਕੋਈ ਵੀ ਵਿਅਕਤੀ ਨਹੀਂ । ਇਸ ਦੇ ਬਦਲੇ ਵਿਚ ਉਸੇ ਤਰ੍ਹਾਂ ਕਰਨਾ ਚਾਹੀਦਾ ਹੈ ਨਾ ? ਸੱਚੇ ਪਿਆਰ ਦੇ ਨਾਂ ਤੇ ਕੋਈ ਦਿਆ ਨਹੀਂ ਹੈ ਨਾ ?

ਇਕ ਦਿਨ ਹਰੀਹਰ ਆਯਰ ਅਤੇ ਗੋਵਿੰਦਨ ਨਾਇਰ ਆਏ । ਹਰੀਹਰ ਆਯਰ ਬਹੁਤ ਬੁੱਢਾ ਹੋ ਗਿਆ ਹੈ । ਉਸ ਬ੍ਰਾਹਮਣ ਨੂੰ ਰਿਟਾਇਰ ਹੋਇਆਂ ਕਈ ਸਾਲ ਹੋ ਗਏ ਹਨ । ਗੋਵਿੰਦਨ ਨਾਇਰ ਨੂੰ ਵੀ ਪੈਨਸ਼ਨ ਮਿਲ ਗਈ ਹੈ । ਉਹ ਸਿਰਫ਼ ਸੰਤੋਸ਼ ਪ੍ਰਗਟ ਕਰਨ ਲਈ ਹੀ ਆਏ ਹਨ । ਕਿਸੇ ਹੋਰ ਕੰਮ ਲਈ ਨਹੀਂ । ਸਵਾਮੀ ਨੇ ਇਕ ਵਿਸ਼ੇਸ਼ ਗੱਲ ਕਹਿਣੀ ਹੈ, ਉਹ ਕਿਹੜੀ ਹੈ ? ਉਨ੍ਹਾਂ ਨੇ ਕਿਹਾ :

"ਉਸ ਦਿਨ ਪਾਰਕਵਿਯੂ ਵਿਚ ਸਾਡੇ ਵਿਭਾਗ ਤੋਂ ਜਾਂਦੇ ਵਕਤ ਮੈਂ ਕਿਹਾ ਸੀ ਨਾ ਕਿ ਇਕ ਦਿਨ ਚੀਫ਼ ਸੈਕਟਰੀ ਬਣੇ ਪਾਰਕਵਿਯੂ ਵਿਚ ਦੇਖ ਸਕਾਂਗਾ ? ਉਹ ਸੱਚ ਹੋ ਗਿਆ । ਇਹੋ ਦੇਖਣ ਆਇਆ ਹਾਂ ।"

ਗੋਵਿੰਦਨ ਨਾਇਰ ਨੇ ਸਵਾਮੀ ਦੀ ਗੱਲ ਦਾ ਵਿਰੋਧ ਕੀਤਾ । "ਚੀਫ਼ ਸੈਕਟਰੀ ਬਣ ਜਾਵੇਗਾ, ਅਜਿਹਾ ਤੂੰ ਨਹੀਂ ਸੀ ਕਿਹਾ, ਸਿਰਫ ਸੈਕਟਰੀ ਦੇ ਪਦ ਤਕ ਹੀ ਕਿਹਾ ਸੀ ।"

ਸਵਾਮੀ ਨੇ ਕਿਹਾ, "ਨਹੀਂ ਚੀਫ਼ ਸੈਕਟਰੀ ਬਣ ਜਾਵੇਗਾ, ਅਜਿਹਾ ਉਸ ਨੇ ਕਿਹਾ ਸੀ ।"

ਉਨ੍ਹਾਂ ਨੇ ਪੁੱਛਿਆ, "ਚੀਫ਼ ਸੈਕਟਰੀ ਬਣ ਜਾਵੇਗਾ, ਅਜਿਹਾ ਤੁਸੀਂ ਕਿਹਾ ਸੀ ਨਾ ?"

"ਮੈਂ ਕਿਹਾ ਨਹੀਂ, ਪਰ ਮੈਨੂੰ ਪਤਾ ਸੀ ।"

"ਠੀਕ, ਤਾਂ ਮੈਨੂੰ ਵੀ ਪਤਾ ਸੀ ।"

ਇਹ ਵਾਦ-ਵਿਵਾਦ ਇਕ ਦੂਸਰੇ ਨੂੰ ਛੋਟਾ ਬਨਾਣ ਲਈ ਨਹੀਂ ਸੀ । ਸਵਾਮੀ ਨੇ ਆਪਣਾ ਕੰਮ ਦੇਖਣ ਅਤੇ ਸੇਵਾ ਕਰਵਾਣ ਦੇ ਭਾਵ ਨਾਲ ਕਿਹਾ ਹੈ, ਇਸ ਲਈ ਉਸ

ਸਚਾਈ ਨੂੰ ਬਾਹਰ ਕੱਢਣ ਲਈ ਗੋਵਿੰਦਨ ਨਾਇਰ ਨੇ ਨਹੀਂ ਸੀ ਕਿਹਾ। ਦੋਵਾਂ ਨੇ ਸੰਤੁਸ਼ਟੀ ਵਜੋਂ ਹੀ ਕਿਹਾ ਸੀ।

ਗੋਵਿੰਦਨ ਨਾਇਰ ਨੇ ਕਿਹਾ, "ਜੋ ਵੀ ਹੋਵੇ, ਅਸੀਂ ਇਹ ਦੇਖ ਤਾਂ ਸਕੇ ਇੰਨਾ ਹੀ ਬਹੁਤ ਹੈ।"

ਸਵਾਮੀ ਵੀ ਉਸ ਨਾਲ ਸਹਿਮਤ ਹੋ ਗਏ।

ਜ਼ਿੰਦਗੀ ਵਿਚ ਪਹਿਲੀ ਵੇਰ ਹਾਰਦਿਕਤਾ ਤੇ ਮਧੁਰਤਾ ਦਾ ਅਹਿਸਾਸ ਕੇਸ਼ਵ ਪਿੱਲੇ ਨੂੰ ਹੋਇਆ। ਉਸ ਦੀ ਉਮੰਗ ਇਸ ਹਾਰਦਿਕਤਾ ਦਾ ਪ੍ਰਮੁੱਖ ਸਬੂਤ ਹੈ। ਕੇਸ਼ਵ ਪਿੱਲੇ ਨੇ ਪੁੱਛਿਆ :

"ਸਵਾਮੀ ਇਹ ਸਭ ਮੈਂ ਨਹੀਂ ਸੀ ਸੋਚਿਆ। ਅਜਿਹਾ ਸੋਚ ਕੇ ਕੰਮ ਨਹੀਂ ਕੀਤਾ ਕਿ ਇਸ ਥਾਂ ਤੇ, ਇਸ ਢੰਗ ਨਾਲ, ਇਸੇ ਵਕਤ ਪਹੁੰਚਣਾ ਚਾਹੀਦਾ ਹੈ। ਇਕ ਥਾ ਤੇ ਪਹੁੰਚ ਗਿਆ, ਠੀਕ ਹੈ, ਉਸ ਵਿਚ ਵੀ ਸੰਤੁਸ਼ਟੀ ਮਿਲੀ। ਉਸ ਤੋਂ ਉਪਰ ਪਹੁੰਚ ਗਿਆ। ਠੀਕ ਹੈ ਉਸ ਨਾਲ ਵੀ ਸੰਤੋਸ਼ ਮਿਲਿਆ। ਇਨ੍ਹਾਂ ਡੰਡਿਆਂ ਤੋਂ ਹੋਰ ਪੌੜੀ ਚੜ੍ਹਨ ਦਾ ਵਿਚਾਰ ਪਹਿਲੋਂ ਮਨ ਵਿਚ ਨਹੀਂ ਸੀ। ਸੱਚ ਕਹਿੰਦਾ ਹਾਂ ਸਵਾਮੀ, ਪਿੱਛੇ ਨਜ਼ਰ ਮਾਰਿਆਂ ਮੈਨੂੰ ਇੰਜ ਲਗਦਾ ਹੈ ਕਿ ਮੈਂ ਕਿਵੇਂ ਇੱਥੇ ਤਕ ਪਹੁੰਚ ਗਿਆ।"

ਸਵਾਮੀ ਮਨ ਲਾ ਕੇ ਸੁਣ ਰਿਹਾ ਸੀ। ਉਸ ਨੇ ਕਿਹਾ, "ਇਹ ਸਭ ਉਸ ਦੀ ਕ੍ਰਿਪਾ ਹੈ।"

ਗੋਵਿੰਦਨ ਨਾਇਰ ਨੇ ਇਕ ਗੱਲ ਹੋਰ ਵੀ ਕਹਿਣੀ ਸੀ।

"ਭੋਗਣ ਵਾਲਿਆਂ ਦੀ ਵਿਧੀ ਵੀ ਹੈ ਸਵਾਮੀ।"

ਕਿੱਟੂ ਮਾਮੇ ਦੇ ਉਹ ਸ਼ਬਦ ਕੇਸ਼ਵ ਪਿੱਲੇ ਦੇ ਕੰਨਾਂ ਵਿਚ ਗੂੰਜਣ ਲੱਗੇ, "ਉਹ ਭਾਗਾਂਵਾਲੀ ਹੈ।"

ਕੇਸ਼ਵ ਪਿੱਲੇ ਨੂੰ ਇੰਜ ਲੱਗਿਆ ਜਿਵੇਂ ਉਹ ਸ਼ਬਦ ਗੋਵਿੰਦਨ ਨਾਇਰ ਅਤੇ ਸਵਾਮੀ ਨੇ ਵੀ ਸੁਣ ਲਏ ਹਨ। ਉਹ ਇੰਨੇ ਜ਼ੋਰ ਨਾਲ ਕਹੇ ਗਏ ਨੇ, ਸਪੱਸ਼ਟ ਹੀ ਹਨ। ਕੇਸ਼ਵ ਪਿੱਲੇ ਨੇ ਯਾਦ ਕੀਤਾ ਕਿ ਕਿੰਨੇ ਸਾਲ ਪਹਿਲਾਂ ਪਾਰਕਵਿਯੂ ਵਿਚ ਫਾਟਕ ਤੇ ਖੜ੍ਹੇ ਚੀਫ਼ ਸੈਕਟਰੀ ਮੈਨਨ ਨੂੰ ਦੇਖਣ ਲਈ, ਉੱਥੇ ਦੇ ਪਹਿਰੇਦਾਰ ਸਿਪਾਹੀ ਨੇ ਉਸ ਨੂੰ ਦੌੜਾ ਦਿੱਤਾ ਸੀ।

"ਉਹ ਭਾਗਾਂਵਾਲੀ ਹੈ।"

ਉਹ ਭਾਗਵੰਤੀ ਇਸ ਵੱਡੇ ਮਕਾਨ ਦੇ ਇਕ ਕਮਰੇ ਵਿਚ ਛੁਪਾ ਕੇ ਬੈਠੀ ਹੈ। ਕਾਤਰਯਨੀ, ਇਕ ਮਕੌੜੇ ਵਾਂਗ ਕਦੇ ਬਾਹਰ ਨਾ ਨਿਕਲਣ ਵਾਲੀ!

ਹਰੀਹਰ ਆਯਰ ਨੇ ਪੁੱਛਿਆ, ਗੋਵਿੰਦਨ ਨਾਇਰ! ਇੱਥੇ ਤਕ ਪਹੁੰਚਣ ਤਕ ਕੀ ਰੁਕ ਗਿਆ? ਇਹ ਭਗਤੀ ਵਿਲਾਸ ਤਕ ਨਹੀਂ ਪਹੁੰਚੇਗਾ?"

ਗੋਵਿੰਦਨ ਨਾਇਰ ਨੇ ਪੁੱਛਿਆ, "ਕੀ ਸਵਾਮੀ ਭਗਤੀ ਵਿਲਾਸ?"

ਸਵਾਮੀ ਨੇ ਦ੍ਰਿੜ੍ਹਤਾ ਨਾਲ ਕਿਹਾ, "ਹਾਂ ਭਗਤੀ ਵਿਲਾਸ, ਗੋਵਿੰਦਨ ਨਾਇਰ ਨੂੰ ਕੀ ਸ਼ੱਕ ਹੈ?"

"ਮਿਨੂੰ ਕੋਈ ਸ਼ੱਕ ਨਹੀਂ ਸਵਾਮੀ। ਆਉਣ ਵਾਲੇ ਵਕਤ ਵਿਚ ਮੰਤਰੀ ਆਉਣਗੇ, ਅਜਿਹਾ ਸੁਣਿਆ ਜਾਂਦਾ ਹੈ।

ਹਰੀਹਰ ਆਯਰ ਨੇ ਸਿਰ ਹਿਲਾਇਆ, "ਹਾਂ ਇਹ ਠੀਕ ਹੈ। ਮੰਤਰੀ ਅਤੇ ਦੀਵਾਨਜੀ ਦੋਵੇਂ ਇਕ ਹੀ ਹਨ ਨਾ?"

ਹਰੀਹਰ ਆਯਰ ਨੇ ਫਿਰ ਕਿਹਾ, "ਪਰ ਗੋਵਿੰਦਨ ਨਾਇਰ! ਉਹ ਦੇਖਣ ਲਈ ਕੀ ਮੈਂ ਬੈਠਾ ਰਹਾਂਗਾ?"

ਗੋਵਿੰਦਨ ਨਾਇਰ ਨੇ ਕਿਹਾ, "ਇਹ ਦੇਖਣ ਲਈ ਸਵਾਮੀ ਬੈਠੇ ਨਹੀਂ ਰਹਿਣਗੇ, ਇਹੋ ਕਿਹਾ ਹੈ ਨਾ?"

ਹਰੀਹਰ ਆਯਰ ਨੇ ਖੁਦ ਨੂੰ ਹੀ ਅਸੀਸ ਦੇਂਦੇ ਹੋਏ ਕਿਹਾ, "ਠੀਕ ਅਜਿਹਾ ਹੀ ਹੋਣ ਦਿਉ।"

ਤਦ ਕੇਸਵ ਪਿੱਲੇ ਨੇ ਉਸ ਵਿਚਾਰੇ ਮਾਤੇਵਨ ਪਿੱਲੇ ਚਪੜਾਸੀ ਨੂੰ ਯਾਦ ਕੀਤਾ। ਮਾਤੇਵਨ ਨੂੰ ਉਹ ਸਾਲਾਂ ਮਗਰੋਂ ਯਾਦ ਕਰ ਰਿਹਾ ਹੈ। ਅਨੇਕਾਂ ਘਟਨਾਵਾਂ ਦੌਰਾਨ ਉਹ ਉਸ ਨੂੰ ਯਾਦ ਨਹੀਂ ਕਰ ਸਕਿਆ। ਵਿਚਾਰਾ ਮਰ ਗਿਆ ਹੋਵੇਗਾ। ਨਹੀਂ ਤਾਂ ਅੱਜ ਉਹ ਵੀ ਆਉਂਦਾ। ਫਿਰ ਖੁੱਲ੍ਹੇ ਦਿਲ ਨਾਲ ਵਧਾਈ ਦੇਣ ਵਾਲੇ ਤਿੰਨ ਆਦਮੀ ਹੁੰਦੇ। ਕਾਤਰਯਨੀ ਵਾਂਗ ਮਾਂ-ਬਾਪ ਵੀ ਪੁੱਛਦੇ ਜੇ ਉਹ ਜ਼ਿੰਦਾ ਹੁੰਦੇ—'ਇਹ ਕੀ ਹੈ' ਇਸਦਾ ਪਤਾ ਨਹੀਂ ਲਗਦਾ।

ਅਗਲੇ ਦਿਨ ਕੇਸ਼ਵ ਪਿੱਲੇ ਚੀਫ਼ ਸੈਕਟਰੀ ਦੇ ਪਦ ਤੇ ਚਾਰਜ ਸੰਭਾਲੇਗਾ। ਉਸ ਨੇ ਅਧਿਆਪਨ ਕੋਵਿਲ ਵਿਚ ਪੁਸ਼ਪਾਂਜਲੀ ਦੇ ਨਾਲ ਹੀ ਸਾਰੇ ਮੰਦਰਾਂ ਵਿਚ ਪੂਜਾ ਕਰਵਾਈ। ਜੋਤਸ਼ੀ ਦਵਾਰਾ ਚੰਗੇ ਵਕਤ ਦਾ ਪਤਾ ਲਾ ਕੇ ਚਾਰਜ ਸੰਭਾਲਿਆ।

ਉਸ ਦਿਨ ਸਕੱਤਰੇਤ ਵਿਚ ਨਵੀਂ ਹਲਚਲ ਅਤੇ ਉਮੰਗ ਸੀ। ਹਰ ਚੀਫ਼ ਸੈਕਟਰੀ ਦੇ ਆਉਣ ਤੇ ਅਜਿਹਾ ਹੁੰਦਾ ਹੈ।

ਚੀਫ਼ ਸੈਕਟਰੀ ਦੇ ਧਿਆਨ ਵਿਚ ਲਿਆਉਣ ਗੋਚਰੇ ਕਾਗ਼ਜ਼ ਮੇਜ਼ ਤੇ ਲਿਆ ਕੇ ਰੱਖੇ ਗਏ। ਕੇਸ਼ਵ ਪਿੱਲੇ ਨੇ ਪ੍ਰਭੂ ਦਾ ਧੰਨਵਾਦ ਕਰਕੇ ਕਲਮ ਹੱਥ 'ਚ ਪਕੜੀ। ਸਭ ਤੋਂ ਉੱਪਰ ਵਾਲ਼ੀ ਫਾਈਲ ਦੇਖੀ। ਉਹ ਪਦ ਤਿਆਗ ਦੀ ਚਿੱਠੀ ਸੀ। ਕੇਸ਼ਵ ਪਿੱਲੈ ਨੇ ਉਹ ਪੜ੍ਹੀ। ਉਹ ਹੈਰਾਨ ਰਹਿ ਗਿਆ।

ਇਹ ਤਕੰਮਾ ਦੇ ਅਸਤੀਫੇ ਦੀ ਚਿੱਠੀ ਸੀ।

ਕੇਸ਼ਵ ਪਿੱਲੇ ਥੋੜ੍ਹੀ ਦੇਰ ਚੁੱਪ ਧਾਰੀ ਬੈਠਾ ਰਿਹਾ। ਚੀਫ਼ ਸੈਕਟਰੀ ਦੀ ਜ਼ਿਮੇਦਾਰੀ ਲੈ ਕੇ, ਇਹ ਸਭ ਤੋਂ ਪਹਿਲਾ ਕੰਮ ਹੈ। ਕੀ ਇਹ ਉਸ ਦੇ ਨਿੱਜੀ ਕਲੱਰਕ ਦੀ ਚਲਾਕੀ ਹੈ ਜਾਂ ਸੁਭਾਵਕ ਹੀ ਅਜਿਹਾ ਹੋ ਗਿਆ ਹੈ। ਸਾਰੀ ਗੱਲ ਜਾਨਣ ਵਾਲੇ ਇਕ ਵਿਅਕਤੀ ਵਾਂਗ ਜਾਨ ਬੁੱਝ ਕੇ ਕਰਨ ਵਾਂਗ, ਕੇਸ਼ਵ ਪਿੱਲੈ ਨੂੰ ਲੱਗਿਆ। ਜਿਵੇਂ ਉਹ ਅਸਤੀਫਾ ਅਪਮਾਨ ਕਰਨ ਜਾਂ ਮਾਨਸਿਕ ਦੁਖ ਦੇਣ ਲਈ ਹੈ। ਉਨ੍ਹਾਂ ਨੇ ਨਿੱਜੀ ਕਲੱਰਕ ਨੂੰ ਬੁਲਾਇਆ। ਉਹ ਇਕ ਗੱਭਰੂ ਸੀ। ਉਹ ਵੀ ਕੋਸ਼ਿਸ਼ ਕਰਕੇ ਇਸ ਪਦ ਤੇ ਆਇਆ। ਕੋਈ ਗ਼ਲਤੀ ਹੋ ਗਈ, ਅਜਿਹਾ ਸੋਚ ਕੇ ਉਹ ਘਬਰਾ ਗਿਆ। ਉੱਨਤੀ ਦਾ ਲਕਸ਼ ਲੈ ਕੇ ਉਸ ਪਦ ਤੇ ਪਹੁੰਚੇ ਉਸ ਗੱਭਰੂ ਨੂੰ ਆਪਣੇ ਪੈਰਾਂ ਦੀ

ਜ਼ਮੀਨ ਖਿਸਕਦੀ ਲੱਗੀ। ਜਿਵੇਂ ਉਹ ਬਹੁਤ ਨੀਵਾਂ ਖਿਸਕ ਰਿਹਾ ਹੋਵੇ। ਇਹ ਗੱਭਰੂ ਵੀ ਉਸ ਵਾਂਗ ਹੀ ਕਰ ਰਿਹਾ ਹੈ। ਕਿਹੜੀ ਗਲਤੀ ਹੋ ਗਈ, ਇਹ ਉਸ ਨੂੰ ਪਤਾ ਨਹੀਂ। ਉਹ ਪੀਲਾ ਪੈ ਗਿਆ।

ਕੇਸ਼ਵ ਪਿੱਲੈ ਨੇ ਪੁੱਛਿਆ, "ਮੇਰਾ ਪਹਿਲਾ ਹੁਕਮ ਇਕ ਕਰਮਚਾਰੀ ਦੇ ਅਸਤੀਫੇ ਤੇ ਹੋਣਾ ਹੈ ਕੀ?"

ਉਸ ਨੇ ਠੀਕ ਕਿਹਾ, "ਮੈਨੂੰ ਪਤਾ ਨਹੀਂ।"

"ਹੂੰ! ਜਾਓ।"

ਉਹ ਚਲੇ ਗਿਆ।

ਕੇਸ਼ਵ ਪਿੱਲੈ ਕੁਝ ਨਾ ਕਰ ਸਕਿਆ। ਕੁਝ ਦੇਰ ਬੈਠਾ ਰਿਹਾ। ਉਸ ਨੂੰ ਨੌਕਰੀ ਨਹੀਂ ਚਾਹੀਦੀ, ਤਾਂ ਕੁਝ ਦਿਨ ਪਹਿਲਾ ਅਸਤੀਫਾ ਦੇ ਸਕਦੀ ਸੀ। ਕੇਸ਼ਵ ਪਿੱਲੈ ਰਾਹੀਂ ਹੀ ਉਸ ਨੂੰ ਨੌਕਰੀ ਤੋਂ ਅਸਤੀਫਾ ਮਿਲਣਾ ਚਾਹੀਦੇ। ਸ਼ਾਇਦ ਉਸ ਦੀ ਇਹੋ ਮਰਜ਼ੀ ਹੋਵੇਗੀ।

ਕੇਸ਼ਵ ਪਿੱਲੈ ਨੇ ਸੋਚਿਆ ਕਿ ਉਸ ਨੇ ਕੀ ਜੁਰਮ ਕੀਤਾ ਹੈ। ਉਸ ਰਿਸ਼ਤੇ ਦੇ ਇਤਿਹਾਸ ਦਾ ਇਕ-ਇਕ ਦਿਨ ਅਤੇ ਇਕ ਇਕ ਘਟਨਾ ਉਸ ਨੇ ਯਾਦ ਕੀਤੀ। ਸਭ ਕੁਝ ਸਪੱਸ਼ਟ ਹੈ। ਸਭੋ ਕੁਝ ਉਸ ਨੂੰ ਯਾਦ ਹੈ। ਇਹ ਜਾਣ ਬੁੱਝ ਕੇ ਕੀਤਾ ਗਿਆ ਹੈ। "ਤੁਹਾਨੂੰ ਮੈਂ ਉੱਨਤੀ ਦੀ ਪਹਿਲੀ ਪੌੜੀ ਤੇ ਚੜ੍ਹਾਇਆ। ਉਸ ਤੋਂ ਅੱਗੇ ਤੁਸੀਂ ਚੜ੍ਹ ਨਹੀਂ ਸੀ ਸਕਦੇ। ਇਕ ਇਕ ਡੰਡਾ ਚੜ੍ਹ ਕੇ ਅੱਜ ਤੁਸੀਂ ਆਖਰੀ ਡੰਡੇ ਤੇ ਪਹੁੰਚ ਗਏ ਹੋ। ਹੁਣ ਤੁਹਾਨੂੰ ਅਧਿਕਾਰ ਹੈ। ਤੁਸੀਂ ਹੀ ਮੈਨੂੰ ਬਾਹਰ ਕੱਢੋ।" ਉਹ ਇਸੇ ਤਰ੍ਹਾਂ ਕਹਿ ਰਹੀ ਹੈ। ਅਜਿਹੀ ਹੀ ਉਸ ਨੇ ਇਸ ਚਿੱਠੀ ਤੋਂ ਜਾਣਿਆ। ਇਕ ਘਾਇਲ ਹਿਰਦੇ ਵਾਂਗ ਉਹ ਕਾਗਜ਼ ਉਸ ਸਾਂਹਵੇਂ ਫੈਲਿਆਂ ਹੋਇਆ ਹੈ। ਉਸ ਨੂੰ ਲੱਗਿਆ ਜਿਵੇਂ ਉਹ ਅੱਖਰ ਕੰਬ ਰਹੇ ਹਨ।

ਉਸ ਦਾ ਦਿਮਾਗ਼ ਸੁੰਨ ਹੋ ਗਿਆ। ਉਸ ਨੇ ਕੀ ਕੀ ਕਰ ਦਿੱਤਾ! ਨਹੀਂ, ਉਸ ਅਸਤੀਫੇ ਦੀ ਉਹ ਮਨਜ਼ੂਰੀ ਨਹੀਂ ਦੇ ਸਕੇਗਾ।

ਨੌਕਰੀ ਨਹੀਂ ਚਾਹੀਦੀ, ਕੀ ਅਜਿਹਾ ਸੋਚ ਕੇ ਉਸ ਨੇ ਲਿਖਿਆ ਹੈ? ਉਹ ਜੀਵੇਗੀ? ਉਸ ਮਕਾਨ ਤੋਂ ਇਲਾਵਾ ਵੀ ਹੋਰ ਕੁਝ ਉਸ ਕੋਲ ਹੈ, ਇਸ ਬਾਰੇ ਕੇਸ਼ਵ ਪਿੱਲੈ ਨੂੰ ਕੁਝ ਵੀ ਪਤਾ ਨਹੀਂ। ਕੀ ਕੋਈ ਨਵਾਂ ਅਮੀਰ ਆਦਮੀ ਆ ਗਿਆ ਹੈ? ਸ਼ਾਇਦ ਉਸ ਨੇ ਹੀ ਉਪਦੇਸ਼ ਦਿੱਤਾ ਹੋਵੇਗਾ।

ਦੁਬਾਰਾ ਫਿਰ ਕੇਸ਼ਵ ਪਿੱਲੈ ਨੇ ਉਹ ਅਸਤੀਫਾ ਪੜ੍ਹਿਆ। ਲਗਦਾ ਹੈ ਉਸ ਜੀਵਨ ਰੂਪੀ ਘੜੇ ਨੂੰ ਉਸ ਦੇ ਹੀ ਸਾਹਮਣੇ ਟੁੱਕੜੇ ਟੁੱਕੜੇ ਕਰਕੇ ਇਸ ਦਾ ਅੰਤ ਕਰਨ ਦਾ ਨਿਸਚਾ ਉਸ ਨੇ ਕਰ ਲਿਆ ਹੈ। ਇਹ ਸ਼ਬਦ ਇਸੇ ਦੇ ਸੂਚਕ ਹਨ। ਜੀਵਨ ਤੋਂ ਵਿਦਾਇਗੀ ਲੈਣ ਵਾਂਗ ਉਸ ਨੂੰ ਇਹ ਲੱਗ ਰਿਹਾ ਹੈ।

ਕੇਸ਼ਵ ਪਿੱਲੈ ਨੇ ਬਹੁਤ ਸਮੇਂ ਤੋਂ ਉਸ ਬਾਰੇ ਪਤਾ ਨਹੀਂ ਲਾਇਆ। ਉਸ ਦੀ ਖ਼ਬਰ ਵੀ ਉਸ ਨੂੰ ਨਹੀਂ ਮਿਲੀ। ਉਸ ਦਿਨ ਉਸ ਜਵਾਨ ਨੂੰ ਉੱਥੇ ਦੇਖ ਕੇ ਆਉਣ ਮਗਰੋਂ ਉਹ ਫਿਰ ਕਦੇ ਗਿਆ ਹੀ ਨਹੀਂ। ਕੇਸ਼ਵ ਪਿੱਲੈ ਨੇ ਖੁਦ ਨੂੰ ਹੀ ਪੁੱਛਿਆ

ਕੀ ਇਹ ਠੀਕ ਹੈ ? ਹਮੇਸ਼ਾਂ, ਹਰ ਮੌਕੇ ਤੇ ਉਹ ਕੇਸ਼ਵ ਪਿੱਲੇ ਦਾ ਅਪਮਾਨ ਕਰਦੀ ਆਈ ਹੈ। ਉਸ ਨੂੰ ਕਦੇ ਕੇਸ਼ਵ ਪਿੱਲੇ ਦੀ ਜ਼ਰੂਰਤ ਨਹੀਂ ਪਈ। ਕੇਸ਼ਵ ਪਿੱਲੇ ਦੇ ਖ਼ੁਦ ਨੂੰ ਪੁੱਛੇ ਗਏ ਸਵਾਲ ਦਾ ਜੋ ਖ਼ੁਦ ਨੂੰ ਹੀ ਜੁਆਬ ਦਿੱਤਾ, ਉਹ ਅਜਿਹਾ ਨਹੀਂ ਸੀ। ਉਸ ਕੋਲ ਵਕਤ ਹੀ ਨਹੀਂ ਸੀ। ਅਜਿਹੀਆਂ ਗੱਲਾਂ ਸੋਚਣ ਲਈ ਇਕ ਪਲ ਵੀ ਤਾਂ ਉਸ ਨੂੰ ਨਹੀਂ ਮਿਲਿਆ; ਇਸੇ ਕਾਰਨ ਉਹ ਜਾ ਨਾ ਸਕਿਆ। ਇਸ ਜੁਆਬ ਵਿਚ ਮੁਆਫੀਨਾਮੇ ਜਿਹੀ ਭਾਵਨਾ ਸੀ।

ਇਸ ਦੌਰਾਨ ਕੀ ਕੀ ਹੋਇਆ, ਇਹ ਜਾਨਣ ਲਈ ਕੇਸ਼ਵ ਪਿੱਲੇ ਬੇਚੈਨ ਹੋ ਗਿਆ। ਉਸ ਦਾ ਭਵਿੱਖ ਕਿਹੋ ਜਿਹਾ ਹੋਵੇਗਾ ?

ਉਸ ਨੇ ਉਹ ਤਿਆਗ ਪੱਤਰ ਅਲੱਗ ਰੱਖ ਦਿੱਤਾ। ਪਹਾੜ ਵਾਂਗ ਫਾਈਲ ਮੇਜ ਤੇ ਪਈ ਹੈ। ਉਸ ਦੇ ਹੁਕਮ ਦਾ ਇੰਤਜ਼ਾਰ ਕਰ ਰਹੀ ਹੈ। ਉਹ ਕੁਝ ਵੀ ਨਾ ਕਰ ਸਕਿਆ ! ਅੱਜ ਚਾਰਜ ਦਾ ਪਹਿਲਾ ਦਿਨ ਹੈ। ਕੇਸ਼ਵ ਪਿੱਲੇ ਨੂੰ ਇਹ ਇਕ ਅਪਸ਼ਗਨ ਵਾਂਗ ਲੱਗਿਆ। ਇਸ ਕੁਰਸੀ ਤੇ ਬੈਠ ਕੇ ਇੰਜ ਹੀ ਅੱਗੇ ਵਧਣਾ ਹੈ ? ਹਰ ਤਰ੍ਹਾਂ ਤੋਂ ਜੋਤਸ਼ੀ ਦਵਾਰਾ ਨਿਰਣਾ ਲੈ ਕੇ ਲਿਆ ਗਿਆ ਸ਼ੁਭ ਦਿਨ ਹੈ ਇਹ।

ਡੇਢ ਘੰਟਾ ਬਗ਼ੈਰ ਕੁਝ ਕੀਤੇ, ਦਫਤਰ ਵਿਚ ਬੈਠ ਕੇ, ਕੇਸ਼ਵ ਪਿੱਲੇ ਕਾਰ 'ਚ ਬੈਠ ਪਾਰਕਵਿਊ ਗਿਆ। ਕਾਤਰਯਨੀ ਨੂੰ ਪਪੀ ਦੇ ਆਉਣ ਦੀ ਖ਼ਬਰ ਕੁਝ ਦੇਰ ਨਾਲ ਮਿਲੀ।

ਤਕੰਮਾ ਨੂੰ ਮਿਲਿਆ ਜਾਵੇ ਜਾਂ ਨਹੀਂ, ਇਸ ਵਾਦ-ਵਿਵਾਦ ਵਿਚ ਕੁਝ ਵਕਤ ਉਹ ਉਲਝਿਆ ਰਿਹਾ। ਹੋ ਸਕਿਆ ਤਾਂ ਇਹ ਤਿਆਗ ਪੱਤਰ ਵਾਪਸ ਲੈ ਲਿਆ ਜਾਵੇ। ਹੋਰ ਕੋਈ ਕਾਰਨ ਨਹੀਂ ਹੈ। ਖ਼ੁਦ ਉਹ ਆਗਿਆ ਦੇਣ ਲਈ ਮੁਸ਼ਕਿਲ ਵਿਚ ਹੈ। ਪਤਾ ਨਹੀਂ, ਕੇਸ਼ਵ ਪਿੱਲੇ ਇਹ ਕਿਉਂ ਨਹੀਂ ਕਰ ਸਕਦਾ ?

ਕਾਤਰਯਨੀ ਵਲੋਂ ਦਿੱਤੀ ਗਈ ਇਕ ਗਲਾਸ ਕੌਫੀ ਕੇਸ਼ਵ ਪਿੱਲੇ ਨੇ ਪੀ ਲਈ। ਕੇਸ਼ਵ ਪਿੱਲੇ ਦਾ ਉਸ ਵਕਤ ਦਫਤਰ ਤੋਂ ਵਾਪਸ ਆਉਣਾ, ਕਾਤਰਯਨੀ ਨੂੰ ਕੋਈ ਵਿਸ਼ੇਸ਼ ਗੱਲ ਨਾ ਲੱਗੀ। ਕਦੋਂ ਦਫਤਰ ਜਾਣਗੇ, ਕਦੋਂ ਵਾਪਸ ਆਉਣਗੇ, ਇਸ ਦਾ ਉਸ ਔਰਤ ਨੂੰ ਕੁਝ ਵੀ ਪਤਾ ਨਹੀਂ। ਉਸ ਜ਼ਿੰਦਗੀ ਨਾਲ ਉਸ ਦਾ ਕੋਈ ਸੰਬੰਧ ਨਹੀਂ। ਕੌਫੀ ਦੇ ਕੇ ਵਾਪਸ ਜਾਣ ਤੇ ਚਪੜਾਸੀ ਨੇ ਪੁੱਛਿਆ :

''ਮਾਲਕਿਨ ਅੱਜ ਬਾਬੂ ਜੀ, ਦਫਤਰ ਤੋਂ ਇੰਨੀ ਜਲਦੀ ਕਿਉਂ ਆ ਗਏ ? ਸ਼ਾਇਦ ਚਾਰਜ ਲੈਣ ਵਾਲੇ ਦਿਨ ਕਾਰਨ।''

ਕਾਤਰਯਨੀ ਅੰਮਾਂ ਨੇ ਪੁੱਛਿਆ, ''ਵਾਪਸ ਆਉਣ ਦਾ ਕਿਹੜਾ ਵਕਤ ਹੈ ?''

''ਸ਼ਾਮ ਦੇ ਪੰਜ ਵਜੇ।''

ਇਸੇ ਤਰ੍ਹਾਂ ਉਸ ਨੂੰ ਪਤੀ ਦੇ ਵਾਪਸ ਆਉਣ ਦਾ ਵਕਤ ਪਤਾ ਲੱਗਿਆ।

ਥੋੜ੍ਹੀ ਦੇਰ ਮਗਰੋਂ ਗੇਟ ਦੇ ਸਿਪਾਹੀ ਨੇ ਆ ਕੇ ਕਿਹਾ ਕਿ ਇਕ ਬੁੱਢੀ ਔਰਤ ਮਿਲਣ ਲਈ ਆਈ ਹੈ। ਕੇਸ਼ਵ ਪਿੱਲੇ ਨੇ ਉਸ ਨੂੰ ਆਉਣ ਦੀ ਆਗਿਆ ਦੇ ਦਿੱਤੀ।

ਉਹ ਭਗੀਰਥੀ ਅੰਮਾਂ ਸੀ। ਤਕੰਮਾ ਦੀ ਮਾਂ। ਇਹ ਬਿਲਕੁਲ ਅਨਹੋਣੀ ਗੱਲ ਸੀ। ਭਗੀਰਥੀ ਅੰਮਾਂ ਨੇ ਗੱਲਾਂ ਕਰਨੀਆਂ ਸ਼ੁਰੂ ਕੀਤੀਆਂ। ਦੁੱਖੀ ਹਿਰਦੇ ਨਾਲ ਉਸ ਤ੍ਰੀਮਤ ਨੇ ਕਿਹਾ :

"ਉਸ ਜਾਦੂਗਰ ਨੇ, ਆਪਣੀ ਜਾਦੂਗਰੀ ਨਾਲ ਉਸ ਨੂੰ ਬੇਸੁੱਧ ਕਰ ਦਿੱਤਾ, ਮੇਰੇ ਬੇਟੇ !"

ਇੰਜ ਲੱਗਦਾ ਹੈ ਜਿਵੇਂ ਕੇਸ਼ਵ ਪਿੱਲੈ ਨੂੰ ਇਹ ਸਮਝ ਨਹੀਂ ਆਇਆ। ਉਹ ਉਸ ਦਾ ਚਿਹਰਾ ਦੇਖਦਾ ਰਿਹਾ। ਭਗੀਰਥੀ ਅੰਮਾ ਨੇ ਕਿਹਾ, "ਉਸ ਨੇ ਨੌਕਰੀ ਤੋਂ ਅਸਤੀਫਾ ਦੇ ਦਿੱਤਾ ਹੈ।"

ਕੇਸ਼ਵ ਪਿੱਲੈ ਨੇ ਕਿਹਾ, "ਦੇਖਿਆ ਹੈ। ਉਹ ਅਸਤੀਫਾ ਮੇਰੇ ਕੋਲ ਪਹੁੰਚਿਆ ਹੈ।

"ਫਿਰ ਮਨਜ਼ੂਰੀ ਦੇ ਦਿੱਤੀ।"

"ਨਹੀਂ, ਇਸ ਦਾ ਕਾਰਨ ਕੀ ਹੈ ?"

"ਉਸ ਦਿਨ ਵਾਲਾ ਨੌਜਵਾਨ ਹੀ ਇਸ ਦਾ ਕਾਰਨ ਹੈ। ਉਹ ਬੜਾ ਜਾਦੂਗਰ ਹੈ। ਉਹ ਇਸ ਤ੍ਰਿਵੇਂਦਰਮ ਦੇ ਸਾਰੇ ਕ੍ਰਮਚਾਰੀਆਂ ਦੇ ਔਰਤਾਂ ਮਰਦਾਂ ਦਾ ਰਿਸ਼ਤੇਦਾਰ ਹੈ। ਸਾਰਿਆਂ ਨੂੰ ਮਰਜ਼ੀ ਨਾਲ ਬੇਸੁੱਖ ਕਰ ਲਿਆ ਹੈ ਉਸਨੇ।

ਭਗੀਰਥ ਅੰਮਾਂ ਦੀ ਇਹ ਕਹਾਣੀ ਕੇਸ਼ਵ ਪਿੱਲੈ ਦੀ ਸਮਝ ਵਿਚ ਨਾ ਆਈ। ਉਨ੍ਹਾਂ ਨੇ ਪੁੱਛਿਆ, "ਜਾਦੂਗਰੀ ਨਾਲ ਬੇਸੁੱਧ ਕਰ ਦਿੱਤਾ ?"

ਬੁੱਢੀ ਨੇ ਦ੍ਰਿੜਤਾ ਨਾਲ ਕਿਹਾ, "ਹਾਂ, ਉਹੀ।"

"ਇਸ ਦਾ ਮਤਲਬ ?"

"ਉਹ ਭਜਨ, ਗੀਤ, ਅਤੇ ਪੂਜਾ ਕਰਕੇ ਵਕਤ ਗੁਜ਼ਾਰ ਰਿਹਾ ਹੈ। ਉਹ ਇਕ ਵੱਡੇ ਸਵਾਮੀ ਦਾ ਚੇਲਾ ਹੈ। ਉਹ ਸਵਾਮੀ ਤਿੰਨ ਚਾਰ ਵੇਰ ਤ੍ਰਿਵੇਂਦਰਮ ਆਇਆ ਹੈ। ਉਨ੍ਹਾਂ ਦੀ ਪੂਜਾ ਅਤੇ ਨਿਵਾਸ ਇਕ-ਇਕ ਕਰਮਚਾਰੀ ਦੇ ਘਰ ਸੀ। ਉਨ੍ਹਾਂ ਦਾ ਅਸ਼ੀਰਵਾਦ ਮਿਲੇ ਤਾਂ, ਨੌਕਰੀ ਵਿਚ ਤਰੱਕੀ, ਤਨਖਾਹ ਵਿਚ ਵਾਧਾ ਅਤੇ ਲੜਕੀਆਂ ਦਾ ਵਿਆਹ, ਸਭ ਹੋ ਜਾਵੇਗਾ। ਉਹ ਉੱਤਰ ਦਾ ਕਹਿਣ ਵਾਲਾ ਹੈ। ਉਨ੍ਹਾਂ ਦੀਆਂ ਸਾਰੀਆਂ ਔਰਤਾਂ ਨੂੰ, ਇਸ ਨੇ ਅਤੇ ਇਸ ਦੇ ਸਵਾਮੀ ਨੇ ਮਿਲਕੇ ਬੇਸੁੱਧ ਕਰ ਲਿਆ ਹੈ।"

ਕੁਝ ਦਿਨ ਪਹਿਲਾਂ ਸੱਕਤਰੇਤ ਦੀਆਂ ਇਕ ਦੋ ਸੁਪਰਨਟੈਂਡੈਂਟ ਔਰਤਾਂ, ਕਲਰਕ ਔਰਤਾਂ, ਅਤੇ ਕੁਝ ਕਰਮਚਾਰੀਆਂ ਦੀਆਂ ਤ੍ਰੀਮਤਾਂ ਕੋਈ ਪੂਜਾ ਜਾਂ ਮੰਦਰ ਬਨਾਣ ਲਈ ਚੰਦਾ ਲੈਣ ਆਈਆਂ ਸਨ। ਕੇਸ਼ਵ ਪਿੱਲੈ ਨੂੰ ਉਹ ਗੱਲ ਯਾਦ ਆ ਗਈ। ਉਸ ਵਕਤ ਹੜਤਾਲ ਪੂਰੇ ਜ਼ੋਰਾਂ ਤੇ ਸੀ। ਉਨ੍ਹਾਂ ਨੇ ਇਕ ਅਨੰਦਨ ਨਾਂ ਦੇ ਆਦਮੀ ਬਾਰੇ ਕੁਝ ਕਿਹਾ ਸੀ। ਕੇਸ਼ਵ ਪਿੱਲੈ ਨੂੰ ਹੁਣ ਕੁਝ ਵੀ ਯਾਦ ਨਹੀਂ। ਹੁਣ ਵੀ ਉਹ ਕਦੇ ਕਦੇ ਅਨੰਦਨ ਦਾ ਗੀਤ ਪ੍ਰਵਚਨ ਜਾਂ ਉਪਨਿਸ਼ਦ ਵਿਖਿਆਨ ਦਾ ਸਮਾਚਾਰ, ਅਖ਼ਬਾਰਾਂ ਵਿਚ ਦੇਖਿਆ ਕਰਦਾ ਹੈ। ਉਸ ਨੇ ਸੋਚਿਆ ਕਿ ਭਗੀਰਥੀ ਅੰਮਾਂ ਦੀ ਗੱਲ, ਇਨ੍ਹਾਂ ਸਾਰਿਆਂ ਨਾਲ ਮਿਲੀ ਹੋਈ ਕਹਾਣੀ ਹੋਵੇਗੀ।

ਭਗੀਰਥੀ ਅੰਮਾਂ ਨੇ ਕਿਹਾ, "ਕ੍ਰਮਚਾਰੀਆਂ ਦੀਆਂ ਤ੍ਰੀਮਤਾਂ ਸਭ ਉਸ ਦੇ ਪਿੱਛੇ ਹਨ। ਉਸ ਦੀ ਇਕ ਪੁਜਾਰਨ ਉੱਥੇ ਵੀ ਸੀ। ਉਹ ਅੱਖਾਂ ਮੁੰਦ ਕੇ ਵਿਚਕਾਰ ਬੈਠੇਗਾ। ਸਾਰੀਆਂ ਔਰਤਾਂ ਉਸ ਦੇ ਚੁਫੇਰੇ ਖੜ੍ਹੀਆਂ ਰਹਿਣਗੀਆਂ। ਸਾਰੀਆਂ ਔਰਤਾਂ ਬੇਹੋਸ਼ ਹੋ ਗਈਆਂ ਬਿਲਕੁਲ ਬੇਸੁੱਧ।"

ਕੇਸ਼ਵ ਪਿੱਲੈ ਨੇ ਪੁੱਛਿਆ, "ਜਿਹੜਾ ਨੌਜਵਾਨ ਉਸ ਦਿਨ ਦੇਖਿਆ ਸੀ ਉਹ ਉੱਥੇ ਹੀ ਰਹਿੰਦਾ ਹੈ ?"

ਪਲ ਕੁ ਮਗਰੋਂ ਭਗੀਰਥੀ ਅੰਮਾਂ ਨੇ ਜੁਆਬ ਦਿੱਤਾ।

"ਮੇਰੇ ਬੇਟੇ ਮੈਂ ਕਿਵੇਂ ਦੱਸਾਂ। ਮੈਂ ਬਗੈਰ ਅਭਿਮਾਨ ਅਤੇ ਮਰਯਾਦਾ ਨਾਲ ਉੱਥੇ ਜੀਵਨ ਗੁਜ਼ਾਰਦੀ ਰਹੀ। ਮੈਂ ਇਸ ਤਰ੍ਹਾਂ ਕਦੇ ਨਹੀਂ ਜੀਉ ਸਕੀ। ਬਣਵਾਸੀ ਬਣਕੇ, ਦਾਨ ਕਰਕੇ, ਇਕ ਲੜਕੀ ਦਾ ਜਨਮ ਮੇਰੇ ਪੇਟ 'ਚੋਂ ਹੋਇਆ। ਉਸ ਵਿਚੋਂ ਸ਼ਰਮ ਅਤੇ ਮਰਯਾਦਾ ਖਤਮ ਹੋ ਗਈ। ਪਿੱਲੈ ਸਭ ਕੁਝ ਖੋ ਗਿਆ! ਕੀ ਦੇਖਣਾ ਅਤੇ ਕੀ ਸੁਣਨਾ ਹੈ। ਮੇਰੇ ਪੁੱਤਰਾਂ ਨੇ ਕਿਹਾ ਤ੍ਰਿ ਬਦਮਾਸ਼ ਕੁੜੀ ਨੂੰ ਬਾਹਰ ਕੱਢ ਦੇਵੋ। ਉਨ੍ਹਾਂ ਨੇ ਮੰਨ ਲਿਆ ਕਿ ਉਹ ਉਨ੍ਹਾਂ ਦੀ ਭੈਣ ਨਹੀਂ। ਮੇਰੇ ਪੇਟੋਂ ਪੈਦਾ ਹੋਈ ਹੈ ਨਾ, ਇਸ ਲਈ ਪੁੱਤਰਾਂ ਦਾ ਵਿਰੋਧ ਕਰਕੇ ਮੈਂ ਉਸ ਨਾਲ ਰਹੀ, ਸਭ ਕੁਝ ਸਹਿਨ ਕੀਤਾ।"

ਕੇਸ਼ਵ ਪਿੱਲੈ ਨੇ ਫਿਰ ਪੁੱਛਿਆ, "ਹੁਣ ਕੀ ਕਹਾਣੀ ਹੈ ?"

ਭਗੀਰਤੀ ਅੰਮਾਂ ਕਥਾ ਸੁਨਾਣ ਲੱਗੀ :

"ਉਹ ਨੌਜਵਾਨ ਉੱਥੇ ਹੀ ਰਹਿੰਦਾ ਹੈ। ਫਿਰ ਵੀ ਉਹ ਤ੍ਰਿਵੇਂਦਰਮ ਦੇ ਸਾਰੇ ਘਰਾਂ ਵਿਚ ਜਾਂਦਾ ਹੈ। ਭਜਨ ਅਤੇ ਪੂਜਾ ਲਈ ਇਕ ਥਾਂ ਪਹੁੰਚਣ ਤੇ ਉਥੋਂ ਦੇ ਲੋਕ ਉਸ ਆਦਮੀ ਨੂੰ ਛੱਡਦੇ ਹੀ ਨਹੀਂ। ਤਦ ਤਕੰਮਾ ਨੂੰ ਗੁੱਸਾ ਆਉਂਦਾ ਹੈ। ਉਸ ਦੇ ਆਉਂਦੇ ਹੀ ਲੜਾਈ ਹੋ ਜਾਂਦੀ ਹੈ। ਇਹ ਉਸ ਦੀ ਭਗਤੀ ਅਤੇ ਪੂਜਾ ਹੈ। ਮੈਂ ਇਸ ਵਿਚ ਕੀ ਦਖਲ ਦੇ ਸਕਦੀ ਹਾਂ ?"

ਉਸ ਪੁਰਾਣੀ ਕਹਾਣੀ ਨੂੰ ਯਾਦ ਕਰਕੇ, ਭਗੀਰਥੀ ਅੰਮਾਂ ਨੇ ਕਿਹਾ, "ਪਹਿਲਾਂ ਮਰਯਾਦਾ ਮੁਤਾਬਿਕ ਪਿੱਲੈ ਨਾਲ ਵਿਆਹ ਕਰਨ ਲਈ ਉਸ ਨੇ ਸੋਚਿਆ ਸੀ। ਫਿਰ ਉਹ ਰਾਮਚੰਦਰ ਨਾਇਰ ਨਾਲ ਚਲੇ ਗਈ। ਫਿਰ ਵੀ ਪਿੱਲੈ ਨੇ ਮਰਯਾਦਾ ਦਾ ਪਾਲਣ ਕੀਤਾ। ਪਰ ਇੰਜ ਹੋ ਗਿਆ। ਹੇ ਭਗਵਾਨ! ਅੱਗੋਂ ਕੀ ਕੀ ਹੋਵੇਗਾ, ਮੈਨੂੰ ਕੁਝ ਪਤਾ ਨਹੀਂ। ਇਨ੍ਹਾਂ ਔਰਤਾਂ ਦੀ ਪੂਜਾ ਅਤੇ ਭਗਤੀ ਇਸ ਤਰ੍ਹਾਂ ਦੀ ਹੋਵੇਗੀ।"

ਕੇਸ਼ਵ ਪਿੱਲੈ ਨੇ ਪੁੱਛਿਆ, "ਨੌਕਰੀ ਛੱਡਣ ਦਾ, ਉਸ ਦਾ ਕੀ ਉਦੇਸ਼ ਹੈ ?"

"ਇਹੋ ਤਾਂ ਜਾਨਣ ਵਾਲੀ ਗੱਲ ਹੈ। ਉਹ ਵੱਡਾ ਸਵਾਮੀ ਆਉਣ ਵਾਲਾ ਹੈ, ਸਥਾਈ ਨਿਵਾਸ ਲਈ। ਉਸ ਨੇ ਆਪਣਾ ਘਰ ਸਵਾਮੀ ਦੇ ਆਸ਼ਰਮ ਲਈ ਦੇ ਦਿਤਾ ਹੈ। ਫਿਰ ਅੰਮਾ ਜਾਂ ਕਿਸੇ ਅਜਿਹੇ ਹੋਰ ਨਾਂ ਨਾਲ ਉਹ ਵੀ ਸੰਨਿਆਸਨ ਬਣ ਜਾਵੇਗੀ। ਉਹ ਆਪਣਾ ਨਾਂ ਬਦਲ ਰਹੀ ਹੈ।"

ਕੇਸ਼ਵ ਪਿੱਲੈ ਇਕ ਪੱਥਰ ਦੀ ਮੂਰਤੀ ਵਾਂਗ ਬੈਠਾ ਰਿਹਾ। ਭਗੀਰਥੀ ਅੰਮਾਂ ਨੇ ਫਿਰ ਕਈ ਗੱਲਾਂ ਕਹੀਆਂ। ਉਹ ਇਸ ਤਰ੍ਹਾਂ ਕਹਿ ਕੇ ਰੁਕ ਗਈ :

"ਉਸ ਦਾ ਸੰਨਿਆਸ ! ਇਹ ਕਿਸ ਲਈ ਹੈ ਮੈਨੂੰ ਪਤਾ ਹੈ । ਉਹ ਕਿਸ ਲਈ ਗੇਰੂਏ ਵਸਤਰ ਪਹਿਨਦੀ ਹੈ ? ਮਾਲਾ ਪਹਿਨਦੀ ਹੈ ? ਭਸਮ ਮਲਦੀ ਹੈ ? ਕੁਝ ਵੀ ਕਰੇ, ਉਹ ਤਾਂ ਪਹਿਲਾਂ ਢਾਂਗ ਹੀ ਹੈ ।" ਮੈਂ ਕਿਵੇਂ ਜੀਆਂਗਾ, ਪੁੱਛਣ ਤੇ ਉਸ ਨੇ ਕਿਹਾ ਆਸ਼ਰਮ ਵਿਚ ਕਹਿਕੇ, ਗੇਰੂਏ ਵਸਤਰ ਪਹਿਨਕੇ, ਰੁਦਰਾਖਸ਼ਸ਼ ਮਾਲਾ ਪਹਿਨਕੇ । ਉਹ ਉੱਥੇ ਦੁਰਾਚਾਰ ਕਰੇ ਤਾਂ ਮੈਂ ਵੇਖ ਅਤੇ ਸੁਣ ਨਹੀਂ ਸਕਦੀ ।"

ਉਸ ਜੀਵਨ ਦੇ ਪ੍ਰੀਣਾਮ ਵੇਖ ਕੇ ਕੇਸ਼ਵ ਪਿੱਲੈ ਕੁਝ ਦੇਰ ਸਤੰਭ ਬਣਿਆ ਰਿਹਾ । ਭਗੀਰਥੀ ਅੰਮਾਂ ਨੇ ਪੁੱਛਿਆ :

"ਪਿੱਲੈ ਤੁਸੀਂ ਉਸ ਨੂੰ ਮਿਲ ਕੇ ਜਰਾ ਸਭ ਕੁਝ ਤਾਂ, ਪੁੱਛੋਗੇ ?"

"ਇਸ ਦਾ ਕੀ ਲਾਭ ?"

ਥੋੜ੍ਹੀ ਦੇਰ ਸੋਚ ਕੇ ਭਗੀਰਥੀ ਅੰਮਾਂ ਨੇ ਕਿਹਾ, "ਇਹ ਠੀਕ ਹੈ ਪਿੱਲੈ ! ਤੁਹਾਡੇ ਕਹਿਣ ਦਾ ਕੋਈ ਫਾਇਦਾ ਨਹੀਂ । ਤੁਹਾਡੀ ਉਹ ਮੰਨਦੀ ਹੀ ਨਹੀਂ ।"

ਭਗੀਰਥੀ ਅੰਮਾਂ ਨੇ ਇਕ ਲੰਬਾ ਸਾਹ ਭਰਿਆ । ਉਸ ਕਿਹਾ, ਕਿ ਇਹੋ ਭਾਗਾਂ 'ਚ ਹੈ । ਧੀਰਜ ਬਨ੍ਹਾਣ ਲਈ ਕੇਸ਼ਵ ਪਿੱਲੈ ਨੇ ਕਿਹਾ, "ਉਸ ਦਾ ਇੰਜ ਕਰਨਾ ਸ਼ਾਇਦ, ਸੱਚੀ ਭਗਤੀ ਹੀ ਹੋਵੇ ।"

"ਭਗਤੀ ! ਚੰਗੀ ਭਗਤੀ ਹੈ । ਪਿੱਲੈ ਤੁਸੀਂ ਕੋਈ ਗੱਲ ਨਹੀਂ ਸੁਣੀ । ਇਹ ਸਭ ਭਗਤੀ ਨਹੀਂ, ਵਿਸ਼ਵਾਸ਼ ਵੀ ਨਹੀਂ, ਉਹ ਤਾਂ ਪਾਗਲ ਹੁੰਦੀ ਜਾ ਰਹੀ ਹੈ, ਪਾਗਲ !"

ਥੋੜ੍ਹੀ ਦੇਰ ਮਗਰੋਂ ਭਗੀਰਥੀ ਅੰਮਾਂ ਨੇ ਕਿਹਾ, "ਪਿੱਲੈ, ਸੁਣੋ, ਇਸੇ ਦੌਰਾਨ ਉਸ ਨੂੰ ਪਾਗਲਪਨ ਸੀ, ਅਸਲੀ ਪਾਗਲਪਨ । ਮੈਂ ਸੋਚਿਆ ਕਿ ਉਸ ਨੂੰ ਲੰਬਾਰਾ ਜਾਂ ਕਿਸੇ ਹੋਰ ਥਾਂ ਭੇਜਣਾ ਹੋਵੇਗਾ । ਕੀ ਤੁਸੀਂ ਜਾਣਦੇ ਹੋ ? ਕਦੇ ਕਦੇ ਉਸ ਨੂੰ ਹੋਸ਼ ਹੀ ਨਹੀਂ ਸੀ ਰਹਿੰਦੀ । ਉਹ ਹੱਸਦੀ ਸੀ । ਹਾਸਾ ਆਉਣ ਤੇ ਰੁਕਦੀ ਹੀ ਨਹੀਂ ਸੀ । ਬਗ਼ੈਰ ਛਿਲਕੇ ਦੇ ਇਕ ਨਾਰੀਅਲ ਨੂੰ ਨੁਹਾ ਕੇ, ਚੰਦਨ ਅਤੇ ਭਸਮ ਲਾ ਕੇ, ਫਿਰ ਅੱਖਾਂ 'ਚ ਕੱਜਲ ਪਾ ਕੇ ਬਿਸਤਰ ਤੇ ਲਿਟਾ ਲੈਂਦੀ ਸੀ । ਇਹ ਸਭ ਉਸ ਦੇ ਮਾਇਆ ਜਾਲ ਦਾ ਫਲ ਹੈ । ਉਸ ਨੇ ਲਗਾਤਾਰ ਛੁੱਟੀਆਂ ਲਈਆਂ । ਹੁਣ ਅਸਤੀਫਾ ਵੀ ਦੇ ਦਿੱਤਾ ।"

ਕੇਸ਼ਵ ਪਿੱਲੈ ਨੇ ਪੁੱਛਿਆ :

"ਹੁਣ ਉਹ ਪਾਗਲਪਨ ਹੈ ?"

ਭਗੀਰਥੀ ਅੰਮਾਂ ਨੇ ਕਿਹਾ ਕਿ ਇਹ ਪਾਗਲਪਨ ਉਸ ਨੇ ਹੀ ਠੀਕ ਕਰ ਦਿੱਤਾ । ਪਰ ਉਸ ਦੇ ਚਿਹਰੇ ਤੇ ਇਕ ਤਬਦੀਲੀ ਆਈ ਹੈ । ਉਸ ਨੇ ਬੋਲਣਾ ਬੰਦ ਕਰ ਦਿੱਤਾ ਹੈ ।

"ਉਹ ਉਸ ਨੂੰ ਉਥੋਂ ਜਾਣ ਦੀ ਆਗਿਆ ਨਹੀਂ ਦੇਵੇਗੀ ।"

ਥੋੜ੍ਹੀ ਦੇਰ ਲਈ ਦੋਵੇਂ ਆਪਣੀ ਆਪਣੀ ਨਿੱਜੀ ਚਿੰਤਾ ਵਿਚ ਗੁੰਮ ਗਏ । ਕੇਸ਼ਵ ਪਿੱਲੈ ਨੂੰ ਅਜਿਹਾ ਲੱਗਿਆ ਕਿ ਜੇ ਕਰ ਭਗੀਰਥੀ ਅੰਮਾਂ ਦਾ ਕਹਿਣਾ ਠੀਕ ਹੀ ਹੈ ਤਾਂ ਉਹ ਮਕਾਨ ਬਣਵਾ ਕੇ ਉਸ ਦੇ ਨਾਂ ਕਰਨਾ ਗਲਤ ਹੋ ਗਿਆ । ਅੱਜ ਉਹ ਹੋਰਨਾਂ

ਦੇ ਕਬਜ਼ੇ ਹੇਠ ਹੋ ਰਿਹਾ ਹੈ। ਉਸ ਦੇ ਬਾਰੇ ਸੋਚ ਕੇ ਉਹ ਕਸ਼ਟ ਕਿਉਂ ਉਠਾਏ। ਇਸ ਤਰ੍ਹਾਂ ਆਪਣਾ ਫਰਜ਼ ਪੂਰਾ ਹੋ ਗਿਆ। ਉਪਕਾਰ ਦੇ ਬਦਲੇ ਮੈਂ ਆਪਣਾ ਪ੍ਰਤੀਫਲ ਅਦਾ ਕਰ ਦਿੱਤਾ। ਉਸ ਪ੍ਰਤੀਫਲ ਦਾ ਉਸ ਦੇ ਕਰਤਾ ਨੇ ਇਸ ਤਰ੍ਹਾਂ ਉਪਭੋਗ ਕੀਤਾ, ਕੀ ਇਸ ਗੱਲ ਦਾ ਪਤਾ ਲਾਉਣਾ ਜ਼ਰੂਰੀ ਹੈ ? ਖ਼ੈਰ, ਰਹਿਣ ਦਿਓ। ਪਰ ਕੇਸ਼ਵ ਪਿੱਲੈ ਦੇ ਹਿਰਦੇ ਵਿਚ ਕਿਧਰੇ ਇਕ ਚੀਸ ਉੱਠੀ।

ਉਹ ਬਗੈਰ ਛਿਲਕੇ ਦੇ ਨਾਰੀਅਲ ਨੂੰ ਨੁਹਾ ਕੇ, ਕੱਜਲ ਪਾ ਕੇ, ਚੰਦਨ ਅਤੇ ਭਸਮ ਲਾ ਕੇ, ਬਿਸਤਰ ਤੇ ਕਿਉਂ ਲਿਟਾਂਦੀ ਸੀ। ਇਸ ਦਾ ਕਾਰਨ ਕੀ ਹੈ। ਸ਼ਾਇਦ ਇਕ ਬੱਚੇ ਦੇ ਹੋਣ ਦੀ, ਇਕ ਮਾਂ ਬਨਣ ਦੀ ਲਾਲਸਾ ਹੋਵੇਗੀ।''

ਭਗੀਰਥੀ ਅੰਮਾਂ ਕੀ ਇਹੋ ਖ਼ਬਰ ਦੇਣ ਲਈ ਆਈ ਸੀ। ਨਹੀਂ, ਇਸ ਤੋਂ ਇਲਾਵਾ, ਉਹ ਕਿਸੇ ਉਦੇਸ਼ ਨਾਲ ਆਈ ਸੀ। ਇਹ ਉਸ ਨੇ ਦੱਸਿਆ ਨਹੀਂ। ਤਕੰਮਾ ਨਾਲ ਮਿਲਕੇ ਗੱਲਾਂ ਕਰਨ ਲਈ ਕਿਹਾ। ਪਰ ਜਲਦੀ ਹੀ ਉਸ ਨੂੰ ਲੱਗਿਆ ਕਿ ਇਸ ਦਾ ਕੋਈ ਲਾਭ ਨਹੀਂ ਹੋਵੇਗਾ। ਕੇਸ਼ਵ ਪਿੱਲੈ ਵਿਚ ਉਸ ਨੂੰ ਇਸ ਤਰ੍ਹਾਂ ਪਕੜ ਕੇ ਰੋਕ ਸਕਣ ਦੀ ਸ਼ਕਤੀ ਨਹੀਂ ਹੈ ਅੱਗੋਂ ਵੀ ਨਹੀਂ ਹੋਵੇਗੀ, ਇਹ ਵੀ ਪਤਾ ਹੀ ਹੈ।''

ਇਸ ਤਰ੍ਹਾਂ ਥੋੜ੍ਹੀ ਦੇਰ ਦੋਵੇਂ ਚੁੱਪ ਰਹੇ। ਭਗੀਰਥੀ ਅੰਮਾਂ ਨੇ ਪੁੱਛਿਆ, ''ਪਿੱਲੈ, ਹੁਣ ਮੈਂ ਕੀ ਕਰਾਂ ?''

ਕੋਈ ਜੁਆਬ ਨਾ ਸੁਣ ਕੇ ਭਗੀਰਥੀ ਅੰਮਾਂ ਨੇ ਕੇਸ਼ਵ ਪਿੱਲੈ ਦੇ ਚਿਹਰੇ ਵੱਲ ਦੇਖਿਆ। ਉਸ ਔਰਤ ਨੇ ਵਾਰ ਵਾਰ ਕਿਹਾ ਕਿ ਉਹ ਆਪਣੀ ਧੀ ਨਾਲ ਨਹੀਂ ਜੀ ਸਕੇਗੀ।

''ਅੱਗੋਂ ਦਾ ਜੀਵਨ ਕਿਵੇਂ ਇਕ ਧਰਮ ਆਸ਼ਰਮ ਵਿਚ ਜੀਣ ਵਾਂਗ ਹੋਵੇਗਾ ਇਸ ਨਾਲੋਂ ਚੰਗਾ ਤਾਂ ਕਿਸੇ ਮੰਦਰ ਵਿਚ ਭਜਨ ਕਰਕੇ ਜਿਉਣਾ ਹੈ ਨਾ ? ਉੱਥੇ ਲਿਆ ਕੇ ਉਹ ਅਨਾਥ ਬੱਚਿਆਂ, ਵਿਧਵਾਵਾਂ ਅਤੇ ਬਿਗੜੀਆਂ ਔਰਤਾਂ ਨੂੰ ਲਿਆ ਕੇ ਨਿਵਾਸ ਕਰਾਣਗੇ। ਫਿਰ ਉਹ, ਘਰ, ਉਸ ਸਵਾਮੀ ਦੇ ਨਾ ਲਿਖ ਕੇ ਦੇ ਦੇਵੇਗੀ। ਮੈਨੂੰ ਵੀ ਅਨਾਥ ਲੋਕਾਂ ਨਾਲ ਰਹਿਣਾ ਪਵੇਗਾ। ਉਸ ਵਕਤ ਉੱਥੇ ਦਾ ਵਾਤਾਵਰਨ ਕਿਸ ਤਰ੍ਹਾਂ ਦਾ ਹੋਵੇਗਾ, ਇਹ ਕਿਸ ਨੂੰ ਪਤਾ ਹੈ ? ਮੈਂ ਇਸ ਤਰ੍ਹਾਂ ਰਹਿ ਨਹੀਂ ਸਕਦੀ, ਪਿੱਲੈ।''

ਕੇਸ਼ਵ ਪਿੱਲੈ ਚਿੰਤਾਮਗਨ ਹੋ ਕੇ ਕਮਰੇ ਵਿਚ ਇੱਧਰ ਉੱਧਰ ਟਹਿਲ ਰਿਹਾ ਹੈ। ਇਸ ਸਮੱਸਿਆ ਦਾ ਕੋਈ ਹੱਲ ਨਹੀਂ ਲੱਭ ਰਿਹਾ। ਪਹਿਲਾਂ ਪਾਰਕਵਿਯੂ ਵਿਚ ਆ ਕੇ ਕੇਸ਼ਵ ਪਿੱਲੈ ਨੂੰ ਦੱਸੀਆਂ ਗੱਲਾਂ, ਉਹ ਯਾਦ ਕਰ ਰਿਹਾ ਹੈ। ਨਾਲ ਨਾਲ ਉਸ ਆਦਮੀ ਦੀ ਮੌਤ ਦਾ ਦ੍ਰਿਸ਼ ਵੀ। ਕੇਸ਼ਵ ਪਿੱਲੈ ਦੇ ਆਪਣੇ ਜੀਵਨ ਵਿਚ ਕਦੇ ਨਾ ਭੁਲਾਇਆ ਜਾ ਸਕਣ ਵਾਲਾ ਵਿਅਕਤੀ ਸ਼ੇਖਰ ਪਿੱਲੈ ਹੈ, ਸ਼ੇਖਰ ਪਿੱਲੈ ਤੋਂ ਇਲਾਵਾ ਹੋਰ ਕੌਣ ਹੋ ਸਕਦਾ ਹੈ। ਉਸ ਵਿਅਕਤੀ ਦੀ ਵਿਧਵਾ ਮਜਬੂਰ ਖੜ੍ਹੀ ਹੈ। ਮੌਤ ਦੇ ਵਕਤ ਸ਼ੇਖਰ ਪਿੱਲੈ ਨੇ, ਇਨ੍ਹਾਂ ਨੂੰ ਉਸ ਦੀ ਜ਼ਿਮੇਦਾਰੀ ਤੇ ਹੀ ਤਾਂ ਸੌਂਪਿਆ ਸੀ। ਕੇਸ਼ਵ ਪਿੱਲੈ ਨੂੰ ਠੀਕ ਤਰ੍ਹਾਂ ਯਾਦ ਨਹੀਂ। ਇਨ੍ਹਾਂ ਦੀ ਦੇਖ ਭਾਲ ਕਰਨਾ, ਅਜਿਹਾ

ਕਿਹਾ ਸੀ ਨਾ ? ਲਗਦਾ ਹੈ ਕਿਹਾ ਸੀ। ਨਹੀਂ ਅਜਿਹਾ ਕੁਝ ਵੀ ਨਹੀਂ ਹੋਇਆ। ਕੋਈ ਜਿਮੇਦਾਰੀ ਨਹੀਂ ਸੀ ਲਈ। ਪਰ ਇਕ ਫ਼ਰਜ਼ ਤਾਂ ਹੈ ਨਾ ? ਉਸ ਸੰਬੰਧੀ ਸਾਰੀ ਜ਼ਿਮੇਦਾਰੀ ਪੂਰੀ ਹੋ ਗਈ। ਪੂਰੀ ਹੋ ਗਈ, ਅਜਿਹਾ ਵਿਚਾਰ, ਉਹ ਕਿਉਂ ਨਹੀਂ ਕਰ ਸਕਦਾ।

ਕੇਸ਼ਵ ਪਿੱਲੈ ਨੇ ਪੁੱਛਿਆ, "ਮੈਨੂੰ ਕੀ ਕਰਨਾ ਚਾਹੀਦਾ ਹੈ ?"

ਉਸ ਔਰਤ ਨੇ ਦ੍ਰਿੜ੍ਹਤਾ ਨਾਲ ਕਿਹਾ, "ਮੈਨੂੰ ਕੁਝ ਪਤਾ ਨਹੀਂ ਮੇਰਾ ਕੇਸ਼ਵ ਪਿੱਲੈ ਤੋਂ ਇਲਾਵਾ ਹੋਰ ਕੋਈ ਆਸਰਾ ਨਹੀਂ। ਪਿੱਲੈ, ਜਿਵੇਂ ਠੀਕ ਸਮਝੋ, ਫੈਸਲਾ ਕਰੋ।"

ਪਲ ਕੁ ਮਗਰੋਂ ਨਿਰਆਸਰਾ ਵਿਅਕਤੀ ਵਾਂਗ ਉਸ ਨੇ ਕਿਹਾ, "ਪਰ ਪਿੱਲੈ ਲਈ ਮੈਂ ਲੰਬੇ ਸਮੇਂ ਤਕ ਦਾ ਭਾਰ ਨਹੀਂ ਬਣਾਂਗੀ। ਪਿੱਲੈ ! ਮੈਂ ਬਹੁਤੇ ਸਾਲ ਨਹੀਂ ਜਿਉਣ ਲੱਗੀ। ਇਸ ਤਰ੍ਹਾਂ ਸ੍ਰੀ ਕੰਠੇਸ਼ਰਨ ਮੈਨੂੰ ਤਕਲੀਫ਼ਾਂ ਨਹੀਂ ਦੇਣਗੇ।"

ਕੇਸ਼ਵ ਪਿੱਲੈ ਫੈਸਲਾ ਨਹੀਂ ਕਰ ਸਕਿਆ ਕਿ ਉਸ ਨੂੰ ਕੀ ਕਰਨਾ ਚਾਹੀਦਾ ਹੈ। ਉਸ ਲਈ ਉਹ ਕੀ ਕਰੇ ? ਇਹ ਵੀ ਤਾਂ ਉਹ ਔਰਤ ਦੱਸ ਨਹੀਂ ਰਹੀ। ਕੇਸ਼ਵ ਪਿੱਲੈ ਨੇ ਪੁੱਛਿਆ, "ਹਰ ਮਹੀਨੇ ਕੁਝ ਰਕਮ ਦੇਣਾ ਕਾਫ਼ੀ ਹੈ ਨਾ ?"

"ਮੈਂ ਰਹਾਂਗੀ ਕਿੱਥੇ, ਪਿੱਲੈ ? ਮੈਂ ਪੁੱਤਰਾਂ ਨਾਲ ਗੁੱਸੇ ਹੋ ਕੇ ਚਲੇ ਆਈ ਹਾਂ। ਫਿਰ ਉੱਥੇ ਗਈ ਤਾਂ—"

"ਕੀ ਉਹ ਰੱਖਣਗੇ ਨਹੀਂ ?"

"ਮੈਨੂੰ ਕੁਝ ਪਤਾ ਨਹੀਂ।"

ਕੇਸ਼ਵ ਪਿੱਲੈ ਨੇ ਪੁੱਛਿਆ, "ਦੂਸਰੇ ਰਿਸ਼ਤੇਦਾਰਾਂ ਦੇ ਘਰ ਨਹੀਂ ਹਨ ?"

"ਨਹੀਂ ਹਨ, ਅਜਿਹਾ ਤਾਂ ਕਹਿ ਨਹੀਂ ਸਕਦੀ ਪਿੱਲੈ ! ਪਰ ਉਨ੍ਹਾਂ ਨੂੰ ਮੇਰੇ ਨਾਲ ਮੋਹ ਕਰਨ ਦੀ ਜ਼ਰੂਰਤ ਹੀ ਕੀ ਹੈ ? ਕੋਈ ਨਹੀਂ। ਫਿਰ ਪੈਸਾ ਦੇ ਕੇ ਖਾਣਾ ਖਾ ਕੇ ਜੀਵਨ ਬਿਤਾ ਸਕਦੀ ਹਾਂ।" ਬੁੱਢੀ ਨੇ ਅੱਗੋਂ ਕਿਹਾ :

"ਮੈਂ ਕਿਧਰੇ ਚੁੱਪ ਚਾਪ ਬੈਠ ਕੇ ਜੀਣਾ ਚਾਹੁੰਦੀ ਹਾਂ। ਬਸ। ਇਸ ਤਰ੍ਹਾਂ ਚੁੱਪ ਬੈਠਣ ਲਈ ਕੋਈ ਥਾਂ ਨਹੀਂ ਹੈ ਪਿੱਲੈ !"

ਕੇਸ਼ਵ ਪਿੱਲੈ ਨੂੰ ਲੱਗਿਆ ਕਿ ਭਗੀਰਥੀ ਅੰਮਾਂ ਉਸ ਨਾਲ ਰਹਿਣਾ ਚਾਹੁੰਦੀ ਹੈ। ਭਗੀਰਥੀ ਅੰਮਾਂ ਦਾ ਕਥਨ ਕੇਸ਼ਵ ਪਿੱਲੈ ਨੂੰ ਯਾਦ ਆਇਆ ਕਿ ਜ਼ਿੰਦਗੀ ਭਰ ਮੇਰਾ ਇਕੋ ਦਾਮਾਦ ਹੈ। ਇਹੋ ਭਾਵਨਾ ਉਸ ਨੇ ਕਸ ਕੇ ਪਕੜ ਰੱਖੀ ਹੈ। ਉਨ੍ਹਾਂ ਦੀ ਬੇਟੀ ਦਾ ਕੇਸ਼ਵ ਪਿੱਲੈ ਨਾਲ ਵਿਆਹ ਨਾ ਕਰਨ ਤੇ ਵੀ, ਉਹ ਅੱਜ ਤਕ ਉਸ ਨੂੰ ਹੀ ਆਪਣਾ ਦਾਮਾਦ ਮੰਨੀ ਬੈਠੀ ਹੈ।

ਭਗੀਰਥੀ ਅੰਮਾਂ ਦੀ ਚਿੰਤਾ ਅਤੇ ਪ੍ਰਯਤਨ ਕੇਸ਼ਵ ਪਿੱਲੈ ਸਮਝ ਗਿਆ। ਇਹ ਔਰਤ ਸ਼ਾਇਦ ਅਗਲੇ ਪਲ ਇਹ ਕਹੇਗੀ, "ਇਹ ਇਕ ਵੱਡਾ ਮਕਾਨ ਹੈ, ਇਸ ਦੇ ਕਿਸੇ ਇਕ ਕੋਨੇ ਵਿਚ, ਨੌਕਰਾਂ ਦੇ ਇਕ ਛੋਟੇ ਕਮਰੇ ਵਿਚ, ਮੈਂ ਚੁੱਪਚਾਪ ਰਹਿ ਲਵਾਂਗੀ। ਥੋੜ੍ਹਾ ਭੋਜਨ ਦੇਣਾ ਹੀ ਕਾਫ਼ੀ ਹੈ।" ਇਹ ਸ਼ਬਦ ਇਸ ਦੀ ਜੀਭ ਦੀ ਨੋਕ

ਤਕ ਆ ਪਹੁੰਚੇ ਹਨ। ਕੇਸ਼ਵ ਪਿੱਲੈ ਜੇ ਕੋਈ ਸਵਾਲ ਪੁੱਛੇਗਾ, ਤਾਂ ਉਹ ਇਹੋ ਪ੍ਰਾਰਥਨਾ ਕਰੇਗੀ।

ਕੀ ਕਰਨਾ ਚਾਹੀਦਾ ਹੈ? ਉਹ ਉੱਥੇ ਰਹਿਣ ਦੀ ਆਗਿਆ ਦੇ ਸਕਦਾ ਸੀ, ਦੇਣੀ ਵੀ ਚਾਹੀਦੀ ਹੈ। ਪਰ ਹੁਣ ਕਾਤਰਯਨੀ ਉੱਥੇ ਹੈ। ਨਹੀਂ ਉਹ ਇਸ ਦੀ ਆਗਿਆ ਨਹੀਂ ਦੇ ਸਕਦਾ। ਕਾਤਰਯਨੀ ਅਤੇ ਭਗੀਰਥੀ ਅੰਮਾਂ ਦਾ ਇਕ ਘਰ ਵਿਚ ਮਿਲ ਕੇ ਰਹਿਣਾ ਠੀਕ ਨਹੀਂ।

ਅਚਾਨਕ ਕਾਤਰਯਨੀ ਦਰਵਾਜ਼ੇ ਵਿਚ ਆ ਗਈ। ਚੰਗੀ ਤਰ੍ਹਾਂ ਹੱਸ ਕੇ ਭਗੀਰਥੀ ਅੰਮਾਂ ਨੇ ਕਿਹਾ, "ਉਹ ਪਤਨੀ ਇੱਥੇ ਸੀ। ਫਿਰ ਵੀ ਮੈਨੂੰ ਦੱਸਿਆ ਤਕ ਨਹੀਂ। ਕਦ ਆਈ?"

ਕੇਸ਼ਵ ਪਿੱਲੈ ਕੁਝ ਨਾ ਬੋਲਿਆ। ਉਹ ਕੁਝ ਘਬਰਾਇਆ ਹੋਇਆ ਖੜ੍ਹਾ ਹੈ। ਭਗੀਰਥੀ ਅੰਮਾਂ ਨੇ ਕਿਹਾ, "ਤਾਂ ਮੈਂ ਆ ਰਹੀ ਹਾਂ।"

ਭਗੀਰਥੀ ਅੰਮਾਂ ਅੰਦਰ ਚਲੇ ਗਈ। ਉਹ ਦੋਵੇਂ ਔਰਤਾਂ ਘਰ ਦੇ ਪਿਛਵਾੜੇ ਚਲੇ ਗਈਆਂ।

"ਨਹੀਂ," ਇਹ ਸ਼ਬਦ ਕੇਸ਼ਵ ਪਿੱਲੈ ਦੇ ਹੋਠਾਂ ਤਕ ਆ ਗਿਆ ਪਰ ਬਾਹਰ ਨਾ ਨਿਕਲ ਸਕਿਆ।

ਕਿੰਨਾ ਅਸ਼ੁੱਭ ਦਿਨ ਹੈ!

## 24

ਕੇਸ਼ਵ ਪਿੱਲੈ ਇਹ ਫ਼ੈਸਲਾ ਨਾ ਕਰ ਸਕਿਆ ਕਿ ਉਹ ਬੁੱਢੀ, ਕਾਤਰਯਨੀ ਨੂੰ ਕੀ ਕਹੇਗੀ। ਉਹ ਬਹੁਤ ਉਦਾਸ ਹੋ ਗਿਆ। ਉਸ ਨੂੰ ਲੱਗਿਆ ਕਿ ਜੇ ਉਹ ਉਨ੍ਹਾਂ ਵਿਚਕਾਰ ਜਾ ਕੇ ਬੈਠ ਜਾਵੇ ਤਾਂ ਕਿਵੇਂ ਲੱਗੇ। ਸ਼ਾਇਦ ਉਸ ਦੇ ਸਾਹਮਣੇ ਇਹ ਬੁੱਢੀ ਕੁਝ ਨਾ ਕਹੇ, ਜੇ ਕਹਿਣਾ ਸ਼ੁਰੂ ਕਰ ਵੀ ਦਿੱਤਾ ਹੋਵੇ ਤਾਂ ਗੱਲਾਂ ਦਾ ਰੁਖ ਵੀ ਬਦਲ ਸਕਦੀ ਹੈ। ਪਰ ਇਕ ਅਪਰਾਧੀ ਦੇ ਹਿਰਦੇ ਦਾ ਬੋਝ ਉਸ ਦੇ ਦਿਲ ਵਿਚ ਹੈ। ਉਸ ਨੂੰ ਲੱਗਿਆ ਕਿ ਉਨ੍ਹਾਂ ਦੋਵੇਂ ਔਰਤਾਂ ਦੇ ਬੈਠ ਕੇ ਗੱਲਾਂ ਕਰਨ ਦਾ ਦ੍ਰਿਸ਼ ਦੇਖਣ ਦੀ ਤਾਕਤ ਉਸ ਵਿਚ ਨਹੀਂ ਹੈ। ਬੁੱਢੀ ਕੌਣ ਹੈ ਅਤੇ ਕਿਥੋਂ ਆਈ ਹੈ, ਇਸ ਬਾਰੇ ਕਹਿੰਦੇ ਵਕਤ ਦੂਸਰੀਆਂ ਗੱਲਾਂ ਨੂੰ ਖੋਜ ਸਕਣ ਦੀ ਤਾਕਤ ਕੀ ਕਾਤਰਯਨੀ ਵਿਚ ਹੈ। ਕੇਸ਼ਵ ਪਿੱਲੈ ਨੂੰ ਬਸ ਇਹੋ ਇਕ ਸੰਤੁਸ਼ਟੀ ਹੈ। ਉਹ ਪੇਂਡੂ ਔਰਤ ਇੰਨੀ ਹੁਸ਼ਿਆਰ ਨਹੀਂ ਹੋ ਸਕਦੀ।

ਕੁਝ ਵੀ ਹੋਵੇ, ਚੀਫ਼ ਸੈਕਟਰੀ ਬਣ ਕੇ ਚਾਰਜ ਸੰਭਾਲਣ ਵਾਲਾ ਦਿਨ ਸ਼ੁਭ ਨਹੀਂ ਰਿਹਾ। ਇਸ ਦਿਨ ਕੇਸ਼ਵ ਪਿੱਲੈ ਆਪਣੇ ਵਿਅਕਤੀਗਤ ਜੀਵਨ ਦੀ ਸਭ ਤੋਂ ਵੱਡੀ ਰੁਕਾਵਟ ਦਾ ਸਾਹਮਣਾ ਕਰ ਰਿਹਾ ਹੈ। ਆਹ! ਕੇਹੀ ਬਦਕਿਸਮਤੀ ਹੈ! ਅੱਗੋਂ ਸਭ ਕੁਝ ਜਾਣ ਕੇ ਕਾਤਰਯਨੀ ਇਕ ਭਦ੍ਰਕਾਲੀ ਵਾਂਗ ਹੋ ਜਾਵੇਗੀ—ਉਸ ਦਾ ਯਥਾਰਥ

ਰੂਪ ਦੇਖਣ ਜਾ ਰਿਹਾ ਹਾਂ। ਅੱਜ ਤਕ ਵਾਸਤਵ ਵਿਚ ਉਹ ਕੀ ਹੈ, ਇਹ ਨਹੀਂ ਸਮਝ ਸਕਿਆ।

ਕਮਰੇ ਵਿਚ ਲਗਾਤਾਰ ਗੱਲਬਾਤ ਚੱਲ ਰਹੀ ਹੈ। ਉਸ ਬੁੱਢੀ ਲਈ ਕੀ ਕਹਿਣ ਇਕ ਹੈ ਕਿ ਨਹੀਂ, ਇਸ ਬਾਰੇ ਕੁਝ ਵੀ ਪਤਾ ਨਹੀਂ। ਬਿਨਾ ਰੁਕੇ, ਬਗੈਰ ਪੁੱਛੇ ਉਹ ਸਭ ਕੁਝ ਦੱਸ ਦੇਵੇਗੀ। ਇਹ ਵੀ ਹੋ ਸਕਦਾ ਹੈ ਕਿ ਕਾਤਰਯਨੀ ਨੂੰ ਜਾਣਨ ਲਈ ਅੱਗੋਂ ਕੁਝ ਵੀ ਬਾਕੀ ਨਾ ਰਹੇ।

ਕਾਤਰਯਨੀ ਦਫਤਰ ਵਾਲੇ ਕਮਰੇ ਵਿਚ ਆਈ। ਉਸ ਤੋਂ ਕੋਈ ਖ਼ਾਸ ਭਾਵ ਨਹੀਂ ਸੀ ਪ੍ਰਗਟ ਹੁੰਦਾ। ਇਸ ਨਾਲ ਕੇਸ਼ਵ ਪਿੱਲੈ ਨੂੰ ਕੁਝ ਸੰਤੁਸ਼ਟੀ ਮਿਲੀ।

ਕਾਤਰਯਨੀ ਨੇ ਪੁੱਛਿਆ, "ਇਹ ਬੁੱਢੀ ਇੱਥੇ ਰਹਿ ਸਕਦੀ ਹੈ ?"

ਕੇਸ਼ਵ ਪਿੱਲੈ ਉਸ ਪ੍ਰਸ਼ਨ ਦਾ ਵਿਸ਼ਵਾਸ਼ ਨਹੀਂ ਕਰ ਸਕਿਆ। ਤਦ ਕੀ ਕਾਤਰਯਨੀ ਕੁਝ ਵੀ ਨਹੀਂ ਸਮਝ ਸਕੀ ?

ਉਸ ਔਰਤ ਨੇ ਫਿਰ ਕਿਹਾ, "ਆਪਣੀ ਇਸ ਤਰ੍ਹਾਂ ਦੀ ਸਥਿਤੀ ਦਾ ਕਾਰਨ ਸਾਨੂੰ ਯਾਦ ਰੱਖਣਾ ਚਾਹੀਦਾ ਹੈ ਨਾ ? ਨੀਂਹ ਭੁੱਲ ਸਕਦੇ ਹੋ ? ਈਸ਼ਵਰ ਪੁੱਛਣਗੇ।"

ਕੇਸ਼ਵ ਪਿੱਲੈ ਕੁਝ ਨਾ ਬੋਲਿਆ। ਕਾਤਰਯਨੀ ਨੇ ਫਿਰ ਸਵਾਲ ਕੀਤਾ। "ਕੁਝ ਬੋਲਦੇ ਕਿਉਂ ਨਹੀਂ ?"

ਮਨਜ਼ੂਰੀ ਦੀ ਉਡੀਕ ਕਰਦੀ ਹੋਈ ਕਾਤਰਯਨੀ, ਸ਼ਾਇਦ ਉਹ ਸਾਰਾ ਇਤਿਹਾਸ ਨਹੀਂ ਜਾਣ ਸਕੀ ਹੋਵੇਗੀ। ਅਚਾਨਕ ਕੇਸ਼ਵ ਪਿੱਲੈ ਨੂੰ ਪਤਾ ਨਹੀਂ ਲੱਗਿਆ ਕਿ ਕੀ ਕਹਿਣਾ ਚਾਹੀਦਾ ਹੈ। ਪਰ ਇਕ ਉੱਚੇ ਕਰਮਚਾਰੀ ਵਾਂਗ ਹੇਠਲੇ ਕਰਮਚਾਰੀ ਨੂੰ ਪੁੱਛਣ ਵਾਂਗ ਉਸ ਨੇ ਪੁੱਛਿਆ, "ਤੂੰ ਚੰਗੀ ਤਰ੍ਹਾਂ ਸੋਚ ਕੇ ਪੁੱਛ ਰਹੀ ਏਂ ?"

ਤੁਰੰਤ ਜੁਆਬ ਮਿਲਿਆ ਜਿਸ ਵਿਚ 'ਅਭਿਮਾਨ ਦਾ ਅੰਸ਼ ਸੀ, "ਹਾਂ, ਇਸ ਲਈ ਮੈਨੂੰ ਇੰਨਾ ਸੋਚਣ ਦੀ ਜ਼ਰੂਰਤ ਨਹੀਂ।"

"ਅੱਜ ਤੈਨੂੰ ਉਸ ਬੁੱਢੀ ਪ੍ਰਤੀ ਪੈਦਾ ਹੋਈ ਦਿਆ ਕੱਲ ਜਾਂ ਭਲਕ ਖ਼ਤਮ ਹੋ ਜਾਵੇ ਤਾਂ ?"

ਕੇਸ਼ਵ ਪਿੱਲੈ ਦੀ ਗੱਲ ਪੂਰੀ ਹੋਣ ਤੋਂ ਪਹਿਲਾਂ ਹੀ ਕਾਤਰਯਨੀ ਨੇ ਉਸ ਗੱਲ ਨੂੰ ਖੁਦ ਹੀ ਪੂਰਾ ਕੀਤਾ, "ਮੈਂ ਮਾਰ ਕੇ ਬਾਹਰ ਨਹੀਂ ਕੱਢਾਂਗੀ। ਨਮਕਹਰਾਮੀ ਨਹੀਂ ਕਰਾਂਗੀ। ਮੈਨੂੰ ਸਭ ਕੁਝ ਪਤਾ ਲੱਗ ਗਿਆ ਹੈ। ਇਹ ਵੀ ਪਤਾ ਲੱਗ ਗਿਆ ਹੈ, ਕਿ ਉਸ ਦਿਨ ਵਾਲੇ ਲੋਕਾਂ ਦਾ ਕਥਨ ਵੀ ਠੀਕ ਸੀ।"

ਕੇਸ਼ਵ ਪਿੱਲੈ ਦਾ ਸਾਰਾ ਸਰੀਰ ਠੰਢਾ ਪੈ ਗਿਆ। ਉਹ ਸੁੰਨ ਬਣ ਕੇ ਰਹਿ ਗਿਆ। ਕਾਤਰਯਨੀ ਨੇ ਕਿਹਾ, "ਇਹ ਕੁਝ ਵੀ ਨਹੀਂ। ਇਹ ਸਾਡਾ ਫ਼ਰਜ਼ ਹੈ। ਉਸ ਬੁੱਢੀ ਦੀ ਸੇਵਾ ਮੈਂ ਕਰਾਂਗੀ। ਮੈਨੂੰ ਕੋਈ ਇਤਰਾਜ਼ ਨਹੀਂ।"

ਫਿਰ ਵੀ ਕਾਤਰਯਨੀ ਮਨਜ਼ੂਰੀ ਲੈਣ ਲਈ ਖੜ੍ਹੀ ਰਹੀ।

"ਨਹੀਂ" ਅਜਿਹਾ ਕਹਿਣ ਲਈ ਕੇਸ਼ਵ ਪਿੱਲੈ ਦਾ ਮਨ ਨਾ ਮੰਨਿਆ। ਭਗੀਰਥੀ ਅੰਮਾਂ ਇੱਥੇ ਨਾ ਰਹੇ, ਕੇਸ਼ਵ ਪਿੱਲੈ ਡਰ ਰਿਹਾ ਹੈ। ਇਕ ਅਗਿਆਤ ਭੈਅ ! ਪਰ

ਪਤਨੀ ਦਾ ਚਿਹਰਾ ਵੇਖ ਕੇ, ਭਗੀਰਥੀ ਅੰਮਾਂ ਨੂੰ ਇੱਥੇ ਨਾ ਰੱਖਿਆ ਜਾਵੇ, ਅਜਿਹਾ ਵੀ ਨਹੀਂ ਕਹਿ ਸਕਦਾ।

"ਆਪਣੀ ਮਰਜ਼ੀ ਮੁਤਾਬਿਕ ਕਰੋ।" ਕਾਤਰਯਨੀ ਨੂੰ ਇਸ ਤਰ੍ਹਾਂ ਦੇ ਜੁਆਬ ਦੀ ਜ਼ਰੂਰਤ ਨਹੀਂ ਹੈ। ਉਸ ਨੇ ਕਿਹਾ :

"ਤਾਂ ਇੱਥੇ ਰਹਿਣ ਦੀ ਸੁਵਿਧਾ ਨਹੀਂ ਹੈ, ਅਜਿਹਾ ਕਹਿਕੇ ਉਸ ਨੂੰ ਭੇਜ ਦੇਵਾਂ ?"

"ਕੀ ਮੇਰੇ ਕਹਿਣ ਦਾ ਇਹ ਮਤਲਬ ਹੈ ?"

ਫਿਰ ਕੀ ਹੈ ? ਆਪਣੀ ਮਰਜ਼ੀ ਕਰੋ, ਅਜਿਹਾ ਕਹਿਣ ਦਾ ਮਤਲਬ ਕੀ ਹੈ ?"

ਕੇਸ਼ਵ ਪਿੱਲੈ ਦੇ ਮੂੰਹੋਂ ਅਚਾਨਕ ਨਿਕਲ ਪਿਆ :

"ਤਾਂ ਉਸ ਨੂੰ ਇੱਥੇ ਰਹਿਣ ਦੇਉ।"

ਕੇਸ਼ਵ ਪਿੱਲੈ ਨੇ ਹੋਰ ਵੀ ਕੁਝ ਕਹਿਣਾ ਸੀ। ਪਰ ਤਦ ਤਕ ਕਾਤਰਯਨੀ ਜਾ ਚੁੱਕੀ ਸੀ। ਉਨ੍ਹਾਂ ਨੇ ਆਵਾਜ਼ ਮਾਰੀ, "ਕਾਤਰਯਨੀ।"

ਉਧਰੋਂ "ਕੀ ਹੈ ?" ਕਹਿਕੇ ਕਾਤਰਯਨੀ ਨੇ ਜੁਆਬ ਦਿੱਤਾ। ਕੁਝ ਸਮੇਂ ਮਗਰੋਂ ਉਹ ਵਾਪਸ ਆਈ। ਉਸ ਦੇ ਚਿਹਰੇ ਤੇ ਖੁਸ਼ੀ ਸੀ। ਇਸ ਤੇ, ਉਸ ਦੇ ਦਿਲ ਦੀ ਗਹਿਰਾਈ ਵਿਚ ਸਭ ਗੱਲਾਂ ਜਾਣ ਲੈਣ ਮਗਰੋਂ ਵੀ ਇਕ ਪਤਨੀ ਦੀ ਮੇਲ ਹੈ ਇਹ। ਕੇਸ਼ਵ ਪਿੱਲੈ ਅਜਿਹਾ ਕੁਝ ਵੀ ਲੱਭ ਨਾ ਸਕਿਆ। ਉਸ ਨੇ, ਉਸ ਨੂੰ ਧਿਆਨ ਨਾਲ ਵੇਖਿਆ। ਉਸ ਪੇਂਡੂ ਔਰਤ ਦੇ ਦਿਲ ਦੀ ਗਹਿਰਾਈ ਤਕ ਪਹੁੰਚਣ ਦੀ ਤਾਕਤ ਉਸ ਕਰਮਚਾਰੀ ਦੀਆਂ ਨਜ਼ਰਾਂ ਵਿਚ ਨਹੀਂ ਸੀ।

ਕਾਤਰਯਨੀ ਨੇ ਪੁੱਛਿਆ, "ਕਿਉਂ, ਮੈਨੂੰ ਬੁਲਾਇਆ ਹੈ ?"

"ਕੁਝ ਨਹੀਂ, ਕੁਝ ਨਹੀਂ।"

"ਕੁਝ ਨਹੀਂ ?"

"ਤੂੰ ਉਸ ਨੂੰ ਕਹਿ ਦਿੱਤਾ ?"

"ਕਹਿ ਦਿੱਤਾ, ਕਿਉਂ ?"

"ਪੁੱਛ ਰਿਹਾ ਸੀ।"

"ਕਿੰਨੀ ਸੰਤੁਸ਼ਟੀ ਮਿਲੀ ! ਸਾਨੂੰ ਇਹੋ ਕਰਨਾ ਚਾਹੀਦਾ ਹੈ। ਬਸ, ਇੰਨਾ ਹੀ, ਨਹੀਂ ਤਾਂ—"

ਉਸ ਪਤਨੀ ਨੇ ਜ਼ਿੰਦਗੀ ਵਿਚ ਪਹਿਲੀ ਵੇਰ ਪਤੀ ਦੇ ਚਿਹਰੇ ਨੂੰ ਤੀਖਣਤਾ ਨਾਲ ਵੇਖਿਆ। ਇਸ ਤਰ੍ਹਾਂ ਉਸ ਨੇ ਆਪਣੀ ਗੱਲ ਪੂਰੀ ਕੀਤੀ। ਕੇਸ਼ਵ ਪਿੱਲੈ ਵਿਚ ਉਸ ਦ੍ਰਿਸ਼ਟੀ ਨੂੰ ਸਹਿ ਸਕਣ ਦੀ ਤਾਕਤ ਨਹੀਂ ਸੀ। ਉਸਨੇ ਫਿਰ ਇਕ ਪਤੀ ਵਾਲਾ ਅਧਿਕਾਰ ਪ੍ਰਾਪਤ ਕੀਤਾ, ਨਾਲ ਹੀ ਨਾਲ ਇਕ ਅਫਸਰਾਨਾ ਹੁਕਮ ਸ਼ਕਤੀ ਵੀ।

"ਅੱਛਾ ਜਾਓ !"

ਕਾਤਰਯਨੀ ਚਲੀ ਗਈ।

ਇਕ ਆਰਾਮ ਕੁਰਸੀ ਤੇ ਕੇਸ਼ਵ ਪਿੱਲੈ ਲੇਟ ਗਿਆ। ਸ਼ਾਇਦ ਇਹ ਕਹਿਣਾ ਠੀਕ ਹੋਵੇਗਾ ਕਿ ਉਹ ਕੁਰਸੀ ਤੇ ਡਿੱਗ ਗਿਆ। ਨਾ ਚਾਹੁੰਦੇ ਹੋਏ, ਗਲ ਵਿਚ

ਮੰਗਲ ਸੂਤਰ ਪਾ ਕੇ ਅਤੇ ਸਾੜ੍ਹੀ 'ਚ ਲਪੇਟ ਕੇ ਅਸਾਨੀ ਨਾਲ ਭੁਲਾਈ ਗਈ, ਵਰ੍ਹਿਆਂ ਦੀ ਉਸ ਔਰਤ ਨੂੰ ਕੇਸ਼ਵ ਪਿੱਲੈ ਅੱਜ ਸਮਝ ਰਿਹਾ ਹੈ। ਕੀ ਉਸ ਨੂੰ ਯਾਦ ਕੀਤੇ ਉਹ ਅਵਸਰ ਯਾਦ ਹਨ ? ਇਸ ਤਰ੍ਹਾਂ ਉਸ ਔਰਤ ਦੇ ਜੀਵਨ ਦੀ ਛੂਹ ਉਹ ਜਾਣਦਾ ਵੀ ਨਹੀਂ। ਬਸ, ਇਕ ਪਤਨੀ ਹੈ, ਜਿਸ ਵੱਲ ਬਿਲਕੁਲ ਧਿਆਨ ਨਾ ਦਿੱਤਿਆਂ ਉਸ ਨੇ ਜੀਵਨ ਗੁਜ਼ਾਰਿਆ ਹੈ ਨਾ ? ਕਦੇ ਘਰ ਜਾਂਦੇ ਵਕਤ, ਇਕ ਪਤਨੀ ਵੀ ਹੈ, ਇਹ ਵੀ ਉਸ ਨੇ ਯਾਦ ਕੀਤਾ ਹੈ ? ਵਿਆਹ ਕਰਕੇ 'ਇਕ ਪਤਨੀ ਹੈ' ਅਜਿਹਾ ਜਾਣੇ ਬਗੈਰ, ਆਪਣੀ ਜ਼ਿੰਦਗੀ ਵਿਚ ਉਹ ਕਦੇ ਉਸ ਨੂੰ ਸਮਝ ਨਹੀਂ ਸਕਿਆ। ਮੈਂ ਪਤੀ ਵਾਲੀ ਹਾਂ, ਅਜਿਹਾ ਸਮਝਣ ਵਾਲੀ ਇਕ ਔਰਤ ਮੇਰੇ ਲਈ ਜਿਉਂਦੀ ਹੈ, ਕੀ ਅਜਿਹਾ ਭਾਵ ਕਦੇ ਕੇਸ਼ਵ ਪਿੱਲੈ ਦੇ ਦਿਮਾਗ਼ ਵਿਚ ਆਇਆ ਹੈ ? ਅੱਜ ਉਹ ਉਸ ਨੂੰ ਸੁਚੇਤ ਅਤੇ ਚੇਤਨ ਆਪਣੇ ਸਾਹਮਣੇ ਦੇਖ ਰਿਹਾ ਹੈ। ਇਕ ਪਤਨੀ ਨੂੰ ! ਪਰ ਉਸ ਨੂੰ ਸਮਝਣ ਵਿਚ ਉਹ ਅਸਮਰਥ ਹੈ।

ਕਿਸ ਲਈ ਵਿਆਹ ਕੀਤਾ, ਇਸ ਬਾਰੇ ਕੇਸ਼ਵ ਪਿੱਲੈ ਨੇ ਅੱਜ ਤਕ ਸੋਚਿਆ ਹੀ ਨਹੀਂ। ਅਜਿਹਾ ਸਵਾਲ ਜੇ ਕੋਈ ਉਸ ਤੋਂ ਪੁੱਛੇ ਤਾਂ ਉਸ ਕੋਲ ਸਿਰਫ਼ ਇਕ ਹੀ ਉਤਰ ਹੈ ਕਿ "ਮਾਂ-ਬਾਪ ਦੇ ਕਹਿਣ ਕਰਕੇ। ਇਸ ਤੋਂ ਇਲਾਵਾ ਉਹ ਹੋਰ ਕੁਝ ਕਹਿ ਹੀ ਨਹੀਂ ਸਕਦਾ। ਪਰ ਅੱਜ ਕੇਸ਼ਵ ਪਿੱਲੈ ਨੂੰ ਮਹਿਸੂਸ ਹੋਇਆ, ਕਿ ਵਿਆਹ ਸਾਰਥਕ ਹੈ। ਪਤਨੀ ਸਹਿਤ ਇਕ ਆਦਮੀ ਦਾ ਨਵਾਂ ਜੀਵਨ ਆਰੰਭ ਹੋ ਰਿਹਾ ਹੈ।

ਕੇਸ਼ਵ ਪਿੱਲੈ ਕੁਰਸੀ ਤੋਂ ਉੱਠ ਕੇ ਚਿੰਤਾਮਗਨ ਇਧਰ ਉਧਰ ਟਹਿਲਣ ਲੱਗਾ। ਉਹ ਕਈ ਹੋਰ ਸਵਾਲ ਵੀ ਪੁੱਛੇਗੀ। ਜੁਆਬ ਦੇਣਾ ਪਵੇਗਾ। ਉਸ ਨੇ ਸਭ ਕੁਝ ਜਾਣ ਲਿਆ। ਜਾਣੀਆਂ ਹੋਈਆਂ ਗੱਲਾਂ, ਕੀ ਉਸ ਨੂੰ ਤਕਲੀਫ਼ ਨਹੀਂ ਦੇਣਗੀਆਂ ? ਇਹ ਕੇਸ਼ਵ ਪਿੱਲੈ ਸਮਝ ਨਾ ਸਕਿਆ। ਕਾਤਰਯਨੀ ਅੰਮਾਂ ਇਕ ਬਹੁਤ ਵੱਡੇ ਰਹੱਸ ਵਾਂਗ ਕੇਸ਼ਵ ਪਿੱਲੈ ਨੂੰ ਦਿਖਾਈ ਦਿੱਤੀ। ਨਹੀਂ ਤਾਂ ਪਤਨੀ ਦਾ ਮਤਲਬ ਇਹੋ ਹੋਵੇਗਾ। ਖ਼ੈਰ ਕੁਝ ਵੀ ਹੋਵੇ !

ਸਿਪਾਹੀ ਨੇ ਆ ਕੇ ਕਿਹਾ ਕਿ ਮਾਤਯੂ ਅਤੇ ਲੂਕੋਸ ਨਾਂ ਦੇ ਦੋ ਆਦਮੀ ਆਏ ਹਨ। ਕੇਸ਼ਵ ਪਿੱਲੈ ਨੇ ਉਨ੍ਹਾਂ ਨੂੰ ਅੰਦਰ ਭੇਜਣ ਲਈ ਕਿਹਾ। ਕੁਝ ਪਲਾਂ ਵਿਚ ਹੀ ਉਹ ਹੁਣ ਚੀਫ਼ ਸੈਕਟਰੀ ਸੀ।

ਮਾਤਯੂ ਅਤੇ ਲੂਕੋਸ ਦਾ ਆਉਣਾ ਹੋਰ ਕਿਸੇ ਕੰਮ ਲਈ ਨਹੀਂ ਸੀ। ਕੇਸ਼ਵ ਪਿੱਲੈ ਨਾਲ ਮਿਲ ਕੇ ਇਕ ਫ਼ੈਸਲਾ ਕਰਨਾ ਹੈ। ਉਸ ਦਿਨ ਚਾਰਜ ਲੈਣ ਵਾਲੀ ਗੱਲ ਉਨ੍ਹਾਂ ਨੇ ਸੁਣੀ ਸੀ। ਉਸੇ ਦਿਨ ਮਿਲਣ ਦਾ ਫ਼ੈਸਲਾ ਵੀ ਕੀਤਾ। ਉਨ੍ਹਾਂ ਨੇ ਦੱਸਿਆ ਕਿ ਨਾਇਰ ਅਤੇ ਗੋਪੀ ਦੇ ਠੇਕੇਦਾਰੀ ਦੇ ਕੰਮ ਨਾਲ ਸੰਬੰਧਿਤ ਕਾਰਜ਼ ਕੇਸ਼ਵ ਪਿੱਲੈ ਅਤੇ ਦੂਸਰਿਆਂ ਦੀ ਸਹਾਇਤਾ ਨਾਲ ਇਕ ਤਰ੍ਹਾਂ ਠੀਕ ਠਾਕ ਹੋ ਗਿਆ।

ਲੂਕੋਸ ਨੇ ਕਿਹਾ, ਉਸ ਨਾਲ ਸਰਕਾਰ ਨੂੰ ਕੋਈ ਨੁਕਸਾਨ ਵੀ ਨਹੀਂ ਹੋਇਆ।"

ਕੇਸ਼ਵ ਪਿੱਲੈ ਥੋੜ੍ਹਾ ਜਿਹਾ ਮੁਸਕਰਾਇਆ।

ਉਸ ਦਿਨ ਦਾ ਪ੍ਰਧਾਨ ਸਮਾਂ ਲੂਕੋਸ ਸੀ। ਅੱਜ ਵੀ ਸਰਕਾਰ ਨਾਲ ਰਹਿਣ

ਕਾਰਨ ਉਨ੍ਹਾਂ ਨੂੰ ਅਨੇਕਾਂ ਕਠਿਨਾਈਆਂ ਅਤੇ ਬਦਨਾਮੀਆਂ ਸਹਿਣ ਕਰਨੀਆਂ ਪੈ ਰਹੀਆਂ ਹਨ। ਇਕ-ਇਕ ਕਰਕੇ ਲੁਕੋਸ ਨੇ ਉਨ੍ਹਾਂ ਦੀ ਵਿਆਖਿਆ ਕੀਤੀ। ਕੁਝ ਵੀ ਨਾ ਜਾਨਣ ਵਾਂਗ ਉਸ ਨੇ ਪੁੱਛਿਆ, "ਇਸ ਸਭ ਕੁਝ ਦਾ ਅੰਤ ਕੀ ਹੋਵੇਗਾ, ਕੁਝ ਵੀ ਤਾਂ ਪਤਾ ਨਹੀਂ।"

ਕੇਸ਼ਵ ਪਿੱਲੈ ਨੇ ਲੁਕੋਸ ਦੇ ਮੂੰਹ ਤੇ ਥੱਪੜ ਮਾਰਨ ਵਾਂਗ ਕਿਹਾ :

"ਮਿਸਟਰ ਲੁਕੋਸ ! ਅਜਿਹਾ ਮੱਤ ਸੋਚੋ ਕਿ ਮੈਂ ਨਿਰਾ ਬੁੱਧੂ ਹਾਂ। ਅਜਿਹਾ ਵੀ ਨਾ ਸੋਚੋ ਕਿ ਤੁਹਾਡੇ ਇਸ ਤਰ੍ਹਾਂ ਕੁਝ ਵੀ ਨਾ ਜਾਨਣ ਦੇ ਭਾਵ ਤੇ ਮੈਂ ਵਿਸ਼ਵਾਸ਼ ਕਰ ਲਵਾਂਗਾ ਮੈਂ ਤੁਹਨੂੰ ਚੰਗੀ ਤਰ੍ਹਾਂ ਸਮਝਦਾ ਹਾਂ, ਸਮਝੇ !"

ਲੁਕੋਸ ਕੁਝ ਘਬਰਾ ਗਿਆ। ਉਸ ਨੇ ਮੁਆਫ਼ੀ ਜਾਚਕ ਆਵਾਜ਼ ਵਿਚ ਕਿਹਾ, "ਉਹ ! ਇਹ—"

ਕੇਸ਼ਵ ਪਿੱਲੈ ਨੇ ਰੋਕ ਦਿੱਤਾ, "ਬਸ—ਬਸ, ਰਹਿਣ ਦਿਉ। ਸਭ ਜਾਣਦਾ ਹਾਂ। ਅਸੀਂ ਇਸੇ ਤਰ੍ਹਾਂ ਅਗਾਂਹ ਵਧਾਂਗੇ। ਮੈਂ ਤੁਹਾਨੂੰ ਸਮਝ ਕੇ ਹੀ ਕਹਿ ਰਿਹਾ ਹਾਂ।"

ਲੁਕੋਸ ਨੇ ਪੁੱਛਿਆ, "ਅਸੀਂ ਕੀ ਕੀਤੇ ?"

ਕੇਸ਼ਵ ਪਿੱਲੈ ਨੇ ਕਿਹਾ, "ਤੁਸੀਂ ਕੋਈ ਭੁੱਲ ਨਹੀਂ ਕੀਤੀ ਮਿਸਟਰ ਲੁਕੋਸ। ਤੁਹਾਡੇ ਬਾਰੇ ਵਿਚ ਮੈਨੂੰ ਕੋਈ ਸ਼ੱਕ ਵੀ ਨਹੀਂ ਹੈ।"

ਕੇਸ਼ਵ ਪਿੱਲੈ ਦਾ ਕਹਿਣਾ, ਮਾਤਯੂ ਸਮਝ ਗਿਆ। ਉਸ ਨੇ ਕਿਹਾ :

"ਕੁਝ ਨਹੀਂ ਲੁਕੋਸ, ਇਹ ਠੀਕ ਕਹਿ ਰਹੇ ਹਨ। ਇਹੋ ਠੀਕ ਹੈ ਲੁਕੋਸ ! ਤੁਸੀਂ ਗੱਲ ਸਮਝੇ ਬਗ਼ੈਰ ਪ੍ਰੇਸ਼ਾਨ ਹੋ ਰਹੇ ਹੋ।"

ਇਸ ਤਰ੍ਹਾਂ ਉਨ੍ਹਾ ਦੀ ਗੱਲਬਾਤ ਖ਼ਤਮ ਹੋ ਗਈ। ਜਾਣ ਦੀ ਆਗਿਆ ਲੈ ਕੇ ਉਠਦੇ ਸਮੇਂ ਇਕ ਛੋਟੀ ਪੇਟੀ ਲੁਕੋਸ ਨੇ ਕੇਸ਼ਵ ਪਿੱਲੈ ਦੇ ਸਾਹਮਣੇ ਮੇਜ਼ ਤੇ ਰੱਖ ਦਿੱਤੀ।

"ਇਹ ਸਾਡਾ ਇਕ ਤੁੱਛ ਜਿਹਾ ਤੋਹਫਾ ਹੈ।"

ਇਕ ਸਾਧਾਰਨ ਮਰਯਾਦਾ ਨਾਲ ਕੇਸ਼ਵ ਪਿੱਲੈ ਨੇ ਕਿਹਾ :

"ਓਹ ! ਇਸ ਦੀ ਲੋੜ ਸੀ। ਤੁਸੀਂ ਲੋਕਾਂ ਨੇ ਇੱਥੇ ਆ ਕੇ ਵਧਾਈ ਦਿੱਤੀ, ਮੈਂ ਇਸੇ ਨਾਲ ਸੰਤੁਸ਼ਟ ਹਾਂ।"

ਮਾਤਯੂ ਨੇ ਇਸ ਦਾ ਜੁਆਬ ਦਿੱਤਾ, "ਚੀਫ਼ ਸੈਕਟਰੀ ਹੋਣ ਦੇ ਨਾਤੇ ਇਹ ਸਾਡੀ ਯਾਦਗਾਰ ਹੈ। ਇਹ ਰੋਜ਼ ਸਾਡੀ ਯਾਦ ਤਾਜ਼ਾ ਕਰਵਾਏਗੀ।"

ਇਹ ਵੀ ਇਕ ਦਿਖਾਵਾ ਹੈ, ਇਹ ਸਮਝ ਕੇ ਕੇਸ਼ਵ ਪਿੱਲੈ ਨੇ ਕਿਹਾ :

"ਅੱਛਾ ਤਾਂ ਸਵੀਕਾਰ ਕਰ ਲੈਂਦਾ ਹਾਂ।"

ਕੇਸ਼ਵ ਪਿੱਲੈ ਇਕ ਗੱਲ ਲੁਕੋਸ ਨੂੰ ਹੋਰ ਸਮਝਾਣਾ ਚਾਹੁੰਦਾ ਸੀ।

"ਹੜਤਾਲ ਠੰਡੀ ਪੈਣ ਨਾਲ ਇਹ ਨਾ ਸਮਝ ਲੈਣਾ ਕਿ ਬੁਝ ਹੀ ਗਈ ਹੈ। ਇਹ ਇਕ ਨਵਾਂ ਰੁੱਖ ਧਾਰਨ ਕਰ ਰਹੀ ਹੈ। ਅੱਛਾ, ਇਹ ਮਗਰੋਂ ਸਮਝਾਵਾਂਗਾ।"

ਇਸ ਤਰ੍ਹਾਂ ਉਹ ਦੋਵੇਂ ਆਗਿਆ ਲੈ ਕੇ ਵਾਪਸ ਚਲੇ ਗਏ।

ਕੇਸ਼ਵ ਪਿੱਲੈ ਨੇ ਮੇਜ਼ ਤੇ ਪਿਆ ਡੱਬਾ ਚੁੱਕਿਆ। ਉਹ ਇਕ ਗਹਿਣਿਆਂ ਦਾ

ਡੱਬਾ ਸੀ। ਕੇਸ਼ਵ ਪਿੱਲੈ ਨੇ ਡੱਬਾ ਖੋਲ੍ਹਿਆ। ਮੋਤੀਆਂ ਨਾਲ ਜੜਿਆ ਇਕ ਗੱਲ ਦਾ ਨੈਕਲਸ ! ਕੀਮਤੀ ਚੀਜ਼ ਹੈ। ਚੰਗੀ ਵੀ ਲੱਗ ਰਹੀ ਹੈ।

ਕੇਸ਼ਵ ਪਿੱਲੈ ਨੇ ਕਾਤਰਯਨੀ ਨੂੰ ਬੁਲਾਇਆ। ਕਾਤਰਯਨੀ ਭਗੀਰਥੀ ਨਾਲ ਲਗਾਤਾਰ ਗੱਲਾਂ ਕਰ ਰਹੀ ਸੀ। ਉਸ ਨੇ ਆਵਾਜ਼ ਸੁਣੀ :

"ਇਹ ਲਓ, ਇੱਥੇ ਆਓ।"

ਉਹ ਮੋਤੀਆਂ ਵਾਲਾ ਨੈਕਲਸ ਲਈ ਕੇਸ਼ਵ ਪਿੱਲੈ ਖੜ੍ਹਾ ਹੈ। ਕਾਤਰਯਨੀ ਪਤੀ ਕੋਲ ਆਈ। ਉਸ ਨੇ ਪੁੱਛਿਆ :

"ਇਹ ਕਿਥੋਂ ? ਬੇਟੀ ਲਈ ਚੰਗਾ ਹੈ। ਉਸ ਤੇ ਚੰਗਾ ਲੱਗੇਗਾ।"

ਇਕ ਮਧੁਰ ਮੁਸਕਾਨ ਨਾਲ ਹੌਲੀ ਹੌਲੀ ਕੇਸ਼ਵ ਪਿੱਲੈ ਉਸ ਕੋਲ ਗਿਆ। ਉਹ ਇਸ ਨੂੰ, ਪਤਨੀ ਦੇ ਗੱਲ 'ਚ ਪਹਿਨਾਣ ਜਾ ਰਿਹਾ ਸੀ।

"ਇਹ ਤੇਰੇ ਲਈ ਹੈ।"

"ਉਹ ਮੈਨੂੰ ਨਹੀਂ ਚਾਹੀਦਾ ! ਇਹ ਮਾਲਾ ਪਹਿਨ ਕੇ ਚੱਲਣਾ ਸ਼ਰਮ ਦੀ ਗੱਲ ਹੈ। ਨਹੀਂ ਮੈਨੂੰ ਸ਼ਰਮ ਲੱਗੇਗੀ। ਮੈਨੂੰ ਨਹੀਂ ਚਾਹੀਦੀ।"

ਕਾਤਰਯਨੀ ਨੇ ਇਨਕਾਰ ਕਰ ਦਿੱਤਾ। ਉਸ ਨੇ ਕੇਸ਼ਵ ਪਿੱਲੈ ਦੇ ਚਿਹਰੇ ਵੱਲ ਦੇਖਿਆ। ਪਤੀ ਦਾ ਇੰਨੀ ਖ਼ੁਸ਼ੀ ਨਾਲ ਹੱਸਣਾ ਉਸ ਨੇ ਪਹਿਲਾਂ ਕਦੇ,ਨਹੀਂ ਸੀ ਦੇਖਿਆ। ਉਸ ਦੀਆਂ ਅੱਖਾਂ ਵਿਚ ਇਕ ਤਰ੍ਹਾਂ ਦਾ ਖ਼ੁਮਾਰ ਸੀ। ਤਾਂ ਅਜਿਹਾ ਚਿਹਰੇ ਦਾ ਭਾਵ ਉਨ੍ਹਾਂ ਵਿਚ ਹੈ।

"ਇਹ ਮਾਲਾ ਗੱਲ 'ਚ ਪਹਿਨੀ, ਮੈਂ ਤੈਨੂੰ ਦੇਖਣਾ ਚਾਹੁੰਦਾ ਹਾਂ।"

ਕਾਤਰਯਨੀ ਨੇ ਪੁੱਛਿਆ, "ਕਿਉਂ ?"

"ਕਿਉਂ ਕੀ ? ਮੈਂ ਇਹ ਪਹਿਨੀ ਹੋਈ, ਤੈਨੂੰ ਦੇਖਣਾ ਚਾਹੁੰਦਾ ਹਾਂ, ਬਸ ਇਸ ਲਈ।"

ਕਾਤਰਯਨੀ ਖੜ੍ਹੀ ਹੋ ਗਈ। ਉਸ ਨੇ ਕਿਹਾ, "ਇਸ ਬੁੱਢਾਪੇ ਵਿਚ ਇਸ ਤਰ੍ਹਾਂ ਤੁਸੀਂ ਮੇਰਾ ਸ਼ਿੰਗਾਰ ਕਰਦੇ ਹੋ ?"

"ਇਸ ਵਿਚ ਕੀ ਹੈ ?"

"ਇਸ ਸ਼ਰਮ ਦੀ ਗੱਲ ਹੈ। ਹੁਣ ਜੇ ਮੈਂ ਇਹ ਪਹਿਨ ਕੇ ਅੰਦਰ ਜਾਵਾਂਗੀ ਤਾਂ ਬੇਟੀ ਤਾੜੀਆਂ ਮਾਰ ਕੇ ਹੱਸੇਗੀ।"

ਕੇਸ਼ਵ ਪਿੱਲੈ ਨੇ ਨੈਕਲਸ ਪਹਿਨਾ ਦਿੱਤਾ। ਫਿਰ ਉਸ ਨੈਕਲਸ ਨੂੰ ਉਸਨੇ ਕਾਤਰਯਨੀ ਦੀ ਛਾਤੀ ਤੇ ਪਕੜੀ ਰੱਖਿਆ। ਉਹ ਨੈਕਲਸ ਪਹਿਨੀ ਪਤਨੀ ਦਾ ਸੁਹੱਪਣ ਦੇਖਦਾ ਰਿਹਾ।

ਕਾਤਰਯਨੀ ਲਈ ਇਹ ਇਕ ਨਵਾ ਅਨੁਭਵ ਸੀ। ਕੇਸ਼ਵ ਪਿੱਲੈ ਇੰਨੇ ਪਿਆਰ ਨਾਲ ਉਸ ਨੂੰ ਦੇਖ ਕੇ ਕਦੇ ਪਹਿਲਾਂ ਨਹੀਂ ਸੀ ਹੱਸਿਆ। ਆਵੇਸ਼ ਨਾਲ ਦੇਖਿਆ ਵੀ ਨਹੀਂ ਸੀ, ਕਦੇ ਗਹਿਣੇ ਪਹਿਨਾਏ ਵੀ ਨਹੀਂ ਸਨ। ਦੇਖ ਦੇਖ ਕੇ ਕਦੇ ਮਗਨ ਵੀ ਨਹੀਂ ਸੀ ਹੋਇਆ। ਪਤੀ ਦੇ ਇਸ ਵਿਵਹਾਰ ਨਾਲ ਕਾਤਰਯਨੀ ਰੁਮਾਂਚਿਤ ਹੋ ਉੱਠੀ। ਉਸ ਨੇ ਸਿਰ ਝੁਕਾ ਲਿਆ। ਉਸ ਦੇ ਚਿਹਰੇ ਤੇ ਲਾਲੀ ਫੈਲ ਗਈ।

ਕਾਤਰਯਨੀ ਨੇ ਲਾਜ ਨਾਲ ਸਿਰ ਚੁੱਕ ਕੇ ਦੇਖਿਆ। ਉਨ੍ਹਾਂ ਦੀਆਂ ਅੱਖਾਂ ਵਿਚ ਪਹਿਲੇ ਕਦੇ ਨਾ ਦਿਖਾਈ ਦਿੱਤਾ, ਇਕ ਤਰ੍ਹਾਂ ਦਾ ਖ਼ੁਮਾਰ ਹੈ। ਮੋਹ ਹੈ। ਉਨ੍ਹਾਂ ਦੀ ਕੁਝ ਨਾ ਕੁਝ ਇੱਛਾ ਹੈ। ਜ਼ਿੰਦਗੀ ਵਿਚ ਕਦੇ ਵੀ "ਮੈਨੂੰ ਇਹ ਚਾਹੀਦੈ" ਕਹਿ ਕੇ ਉਸ ਨੇ ਕਦੇ ਕੁਝ ਨਹੀਂ ਸੀ ਮੰਗਿਆ। ਜ਼ੁਬਾਨ ਨਾਲ ਵੀ ਨਹੀਂ ਤੇ ਭਾਵਨਾ ਨਾਲ ਵੀ ਨਹੀਂ। ਅੱਜ ਉਹ ਮੰਗ ਰਹੀ ਹੈ। ਸ਼ਰਮ ਨਾਲ ਸੁਰਖ ਹੋਇਆ ਚਿਹਰਾ, ਲਾਜ ਨਾਲ ਭਰੀ ਮੁਸਕਾਨ, ਖ਼ੁਮਾਰ ਨਾਲ ਅੱਧ ਮੁੰਦੀਆਂ ਅੱਖਾਂ। ਇਸ ਤਰ੍ਹਾਂ ਦੀ ਕਾਤਰਯਨੀ ਨੂੰ ਕੇਸ਼ਵ ਪਿੱਲੈ ਨੇ ਕਦੇ ਨਹੀਂ ਸੀ ਦੇਖਿਆ। ਕਾਤਰਯਨੀ ਖ਼ੂਬਸੂਰਤ ਹੈ, ਚੇਤਨ ਹੈ, ਉਸ ਵਿਚ ਔਰਤਪਨ ਦੀ ਖਿੱਚ ਹੈ। ਕੇਸ਼ਵ ਪਿੱਲੈ ਸਮਝ ਗਿਆ ਕਿ ਕਾਤਰਯਨੀ ਕੀ ਮੰਗ ਰਹੀ ਹੈ।

ਕਈ ਸਾਲ ਪਹਿਲਾਂ ਸੱਕਤਰੇਤ ਦੇ ਪ੍ਰਬੰਧਕਾ ਵਿਭਾਗ ਵਿਚ, ਵੱਡੀ ਅਲਮਾਰੀ ਦੇ ਪਿੱਛੇ ਚੁੰਮਣ ਚਾਹੁੰਣ ਵਾਲੇ ਚਿਹਰੇ ਨੂੰ ਉਸ ਨੇ ਦੇਖਿਆ। ਉਸ ਚਿਹਰੇ ਦਾ ਭਾਵ ਵੀ ਇਸੇ ਤਰ੍ਹਾਂ ਦਾ ਸੀ। ਇਕ ਪਿਆਸ ਹੈ ਇਹ ! ਤਦ ਸਾਰੀਆਂ ਔਰਤਾਂ ਚੁੰਮਣ ਦੀ ਮੰਗ ਇਸੇ ਤਰ੍ਹਾਂ ਕਰਦੀਆਂ ਹਨ ? ਉਸ ਦਿਨ ਚੁੰਮਣ ਚਾਹੁੰਣ ਵਾਲੇ ਚਿਹਰੇ ਅਤੇ ਅੱਜ ਆਪਣੇ ਸਾਹਮਣੇ ਚੁੰਮਣ ਮੰਗਣ ਵਾਲੇ ਚਿਹਰੇ ਦੀ ਤੁਲਨਾ ਕੇਸ਼ਵ ਪਿੱਲੈ ਨੇ ਇਕ ਪਲ ਵਿਚ ਹੀ ਕਰ ਲਈ। ਅਚਾਨਕ ਹੀ ਅਜਿਹਾ ਹੋਇਆ ਸੀ। ਕੋਈ ਕੇਸ਼ਵ ਪਿੱਲੈ ਦੇ ਅੰਦਰੋਂ ਜਿਵੇਂ ਜ਼ਬਰਦਸਤੀ ਕਰ ਰਿਹਾ ਸੀ, "ਦੇਖੋ, ਅਲਮਾਰੀ ਪਿੱਛੇ ਦਿਖਾਈ ਦੇਣ ਵਾਲਾ ਚਿਹਰਾ ਦੇਖੋ।" ਉਹ ਚਿਹਰਾ ਨਾ ਦੇਖਣ ਲਈ ਕੇਸ਼ਵ ਪਿੱਲੈ ਨੇ ਆਪਣੀਆਂ ਅੱਖਾਂ ਬੰਦ ਕਰ ਲਈਆਂ। ਅਦ੍ਰਿਸ਼ ਹੋਣ ਵਾਲਾ ਕਾਤਰਯਨੀ ਦਾ ਚਿਹਰਾ ਹੈ। ਕੋਈ ਵਿਅਕਤੀ ਅੰਦਰੋਂ ਪੁੱਛ ਰਿਹਾ ਹੈ :

"ਕਿਹੜੀ ਸੁੰਦਰੀ ਹੈ ?"

ਅਜਿਹੀ ਪ੍ਰਸਥਿਤੀ ਵਿਚ ਫਸੇ ਆਦਮੀ ਲਈ ਇਹ ਬਹੁਤ ਮੁਸ਼ਕਿਲ ਹੋਵੇਗਾ। ਦੋ ਔਰਤਾਂ ਵਿਚ ਧਿਆਨ ਨਾ ਰੱਖ ਸਕਣਾ, ਇੱਛਾ ਸ਼ਕਤੀ ਨੂੰ ਖੋ ਕੇ ਤੁਲਨਾ ਕਰਨਾ ਅਤੇ ਕਮਜ਼ੋਰ ਬਣ ਕੇ ਵਹਿ ਜਾਣਾ। ਇਕ ਔਰਤ ਨਾਲ ਨਫ਼ਰਤ ਹੋ ਜਾਣ ਤੇ ਵੀ ਉਸ ਨੂੰ ਯਾਦ ਕਰਨਾ।

ਉਸ ਨੂੰ ਮਹਿਸੂਸ ਹੋਇਆ ਕਿ ਕਾਤਰਯਨੀ ਦੇ ਚਿਹਰੇ ਤੇ ਨਿਰਾਸ਼ਾ ਫੈਲ ਰਹੀ ਹੈ। ਕਿੰਨੀ ਦੇਰ ਤੋਂ ਉਹ ਆਪਣੀ ਮੰਗ ਲਈ ਇੰਤਜ਼ਾਰ ਵਿਚ ਖੜ੍ਹੀ ਹੈ। ਉਸ ਨੂੰ ਲੱਗਿਆ "ਨਹੀਂ ਦੇਣਗੇ" ਅਜਿਹਾ ਕੁਝ ਕਾਤਰਯਨੀ ਪੁੱਛ ਰਹੀ ਹੈ। ਕੇਸ਼ਵ ਪਿੱਲੈ ਦੋਵੇਂ ਹੱਥ ਫੈਲਾ ਕੇ ਅੱਗੇ ਵਧਿਆ।

ਪਾਰਕਵਿਯੂ ਦੇ ਦਫ਼ਤਰ ਦੇ ਦਰਵਾਜ਼ੇ ਪਿੱਛੇ ਵੱਧੇ ਹੱਥਾਂ ਵਿਚਕਾਰ ਕਾਤਰਯਨੀ ਕੇਸ਼ਵ ਪਿੱਲੈ ਦੀ ਛਾਤੀ ਨਾਲ ਲੱਗ ਗਈ। ਕਾਤਰਯਨੀ ਦੀ ਮੰਗ ਪੂਰੀ ਹੋ ਗਈ। ਸਾਲਾਂ ਤੋਂ ਚਲੇ ਆ ਰਹੇ ਦੰਪਤੀ ਜੀਵਨ ਵਿਚ ਉਸ ਨੇ ਕਦੇ ਇਕ ਚੁੰਮਣ ਵੀ ਨਹੀਂ ਸੀ ਮੰਗਿਆ। ਕਦੇ ਕਦਾਈਂ, ਮਿਲ ਗਿਆ ਹੋਵੇਗਾ। ਪਰ ਮੰਗਣ ਤੇ ਨਹੀਂ ਮਿਲੇਗਾ, ਅਜਿਹਾ ਉਸ ਦਾ ਵਿਚਾਰ ਸੀ। ਅੱਜ ਮੰਗਣ ਤੇ ਮਿਲਿਆ, ਇਸ ਲਈ ਅਨੰਦ ਆ ਗਿਆ।

ਫਿਰ ਵੀ ਕੇਸ਼ਵ ਪਿੱਲੈ ਨੂੰ ਕੋਈ ਘਾਟ ਜਿਹੀ ਮਹਿਸੂਸ ਹੋਈ। ਉਸ ਦੀਆਂ ਬਾਹਾਂ ਤੇ ਹੱਥਾਂ ਵਿਚ ਦਬ ਕੇ ਮੂੰਹ ਨਾਲ ਮੂੰਹ ਮਿਲਾ ਕੇ ਖੜ੍ਹੀ ਔਰਤ ਕਾਤਰਯਨੀ ਹੈ। ਪਰ ਇਕ ਪਲ ਅੱਖਾਂ ਬੰਦ ਕਰ ਲੈਣ ਤੇ ਉਹ ਤਕੰਮਾ ਵਿਚ ਬਦਲ ਜਾਵੇਗੀ। ਉਸ ਦੇ ਹੋਠਾਂ ਨਾਲ ਹੋਠ ਜੋੜਨ ਤੇ, ਤਕੰਮਾ ਨੂੰ ਚੁੰਮਣ ਯਾਦ ਆਏਗਾ। ਤਕੰਮਾ ਦਵਾਰਾ ਹੱਥਾਂ ਨੂੰ ਘੁੱਟਦੇ ਸਮੇਂ, ਕੇਸ਼ਵ ਪਿੱਲੈ ਨੂੰ ਡਰ ਲੱਗੇਗਾ। ਪਹਿਲੋਂ ਹੀ ਇਸ ਡਰ ਤੋਂ ਕੇਸ਼ਵ ਪਿੱਲੈ ਦਾ ਦਮ ਘੁੱਟ ਚੁੱਕਾ ਹੈ।

ਇਸ ਦੰਪਤੀ ਜੀਵਨ ਵਿਚ ਤਕੰਮਾ ਇਸ ਤਰ੍ਹਾਂ ਦਾਖਲ ਹੋ ਚੁਕੀ ਹੈ। ਅੱਜ ਉਹ ਉਸ ਨੂੰ ਰੋਕਣ ਦਾ ਯਤਨ ਕਰ ਰਿਹਾ ਹੈ। ਅੱਗੋਂ ਤੋਂ ਉਹ ਇਸ ਵਿਚਕਾਰ ਨਾ ਆਏ, ਇਸ ਲਈ !

ਵਿਆਹ ਦੇ ਕਿੰਨੇ ਵਰ੍ਹਿਆਂ ਮਗਰੋਂ, ਪਤੀ ਪੰਜਤਾਲੀ ਸਾਲਾਂ ਦੀ ਉਮਰ ਵਿਚ, ਅੱਜ ਸ਼ਾਇਦ ਕਾਤਰਯਨੀ ਪਹਿਲੀ ਵੇਰ ਪਾਰਕਵਿਯੂ ਵਿਚ ਸੁਹਾਗਰਾਤ ਮਨਾ ਰਹੀ ਹੈ। ਉਸ ਦਿਨ ਸ਼ਾਮੀ ਕਾਤਰਯਨੀ ਨੇ ਆਪਣੇ ਵਾਲਾਂ ਵਿਚ ਫੁੱਲ ਸਜਾਏ। ਕੇਸ਼ਵ ਪਿੱਲੈ ਦੇ ਕਹਿਣ ਨਾਲ ਨਹੀਂ। ਸ਼ਾਇਦ ਬਹੁਤ ਪਹਿਲਾਂ, ਵਿਆਹ ਮਗਰੋਂ ਕੇਸ਼ਵ ਪਿੱਲੈ ਨੇ ਪਹਿਲੀ ਵਾਰ ਘਰ ਜਾਣ ਸਮੇਂ ਫੁੱਲਾਂ ਬਾਰੇ ਹੋਈ ਗੁਫਤਗੂ ਨੂੰ ਯਾਦ ਕਰਕੇ ਚੰਮੇਲੀ ਦੀ ਮਾਲਾ ਪਹਿਨੀ ਹੋਵੇਗੀ, ਰੋਜ਼ ਚੰਮੇਲੀ ਦੇ ਫੁੱਲ ਬਿਸਤਰੇ ਤੇ ਵਿਛਾਣ ਤੇ ਵੀ। ਚੰਮੇਲੀ ਦਾ ਫੁੱਲ ਪਤੀ ਪਤਨੀ ਦੇ ਸੰਬੰਧਾਂ ਨੂੰ ਦ੍ਰਿੜ੍ਹ ਕਰੇਗਾ, ਸ਼ਾਇਦ ਅਜਿਹਾ ਵਿਸ਼ਵਾਸ਼ ਕਾਤਰਯਨੀ ਨੂੰ ਹੋਇਆ ਹੋਵੇਗਾ। ਉਸ ਦਿਨ ਕਾਤਰਯਨੀ ਨੇ ਵਿਸ਼ੇਸ਼ ਰੂਪ ਵਿਚ ਸ਼ਿੰਗਾਰ ਕੀਤਾ।

ਉਸ ਸੁਹਾਗਰਾਤ ਦੀ ਇਕ ਤਰ੍ਹਾਂ ਦੀ ਵਿਸ਼ੇਸ਼ਤਾ ਹੋਵੇਗੀ। ਉਸ ਦਿਨ ਪਤੀ ਪਤਨੀ ਨੇ ਗ਼ੈਰਜ਼ਰੂਰੀ ਗੱਲਾਂ ਵੀ ਕੀਤੀਆਂ। ਘੰਟੀ ਵਾਂਗ ਜ਼ੋਰ ਨਾਲ ਹੱਸਣਾ, ਸਿਰਫ਼ ਹਾਸਾ ਮਜ਼ਾਕ ਨਹੀਂ ਹੁੰਦਾ। ਉਸ ਦਿਨ ਇਕ ਹਿਸਾਬ ਤਿਆਰ ਕਰਨ ਦਾ ਅਵਸਰ ਹੈ। ਕਾਤਰਯਨੀ ਨੇ ਅਨੇਕਾਂ ਗੱਲਾਂ ਜਾਣ ਲਈਆਂ ਹਨ ? ਇਸੇ ਤਰ੍ਹਾਂ ਦੀਆਂ ਬਹੁਤ ਗੱਲਾਂ ਤੋਂ ਉਹ ਵਾਕਿਫ਼ ਹੋ ਗਈ ਹੈ, ਇਹ ਕੇਸ਼ਵ ਪਿੱਲੈ ਨੂੰ ਪਤਾ ਹੈ। ਕਾਤਰਯਨੀ ਜ਼ਰੂਰ ਹੀ ਅਨੇਕਾਂ ਗੱਲਾਂ ਪੁੱਛੇਗੀ। ਉਨ੍ਹਾ ਦਾ ਮੁਨਾਸਿਬ ਜੁਆਬ ਦੇਣਾ ਪਵੇਗਾ। ਕੇਸ਼ਵ ਪਿੱਲੈ ਨੂੰ ਕਿਸੇ ਨਿਰਣੇ ਤੇ ਪਹੁੰਚਣਾ ਹੀ ਪਵੇਗਾ। ਵਾਸਤਵ ਵਿਚ ਇਸ ਦੰਪਤੀ ਜੀਵਨ ਦਾ ਆਰੰਭ ਹੋ ਰਿਹਾ ਹੈ।

ਕਾਤਰਯਨੀ ਨੂੰ ਭਗੀਰਥੀ ਪ੍ਰਤੀ ਹਮਦਰਦੀ ਹੈ। ਉਸ ਦੀ ਰਾਏ ਹੈ ਕਿ ਉਹ ਸੱਚੇ ਦਿਲ ਵਾਲੀ ਔਰਤ ਹੈ। ਉਸ ਦਾ ਕਹਿਣਾ ਹੈ :

"ਵਿਚਾਰੀ ਨੂੰ ਇਸ ਬਿਰਧ ਅਵਸਥਾ ਵਿਚ ਅਜਿਹਾ ਅਨੁਭਵ ਹੋਣਾ ਕੱਸ਼ਟਦਾਇਕ ਹੈ।" ਕੇਸ਼ਵ ਪਿੱਲੈ ਨੇ ਉਦੋਂ ਵੀ ਇਹੋ ਕਿਹਾ, "ਇਹ ਰਾਏ ਹਮੇਸ਼ਾ ਬਣੀ ਰਹੇ।" ਉਸ ਨੇ ਚਿਤਾਵਨੀ ਦਿੱਤੀ, "ਮਗਰੋਂ ਇਹ ਨਾ ਕਹਿਣਾ ਕਿ ਭਗੀਰਥੀ ਅੰਮਾਂ ਚਲਾਕ ਹੈ, ਬੁਰੀ ਹੈ।"

ਇਸ ਚਿਤਾਵਨੀ ਨੂੰ ਯਾਦ ਕਰਕੇ ਕਾਤਰਯਨੀ ਥੋੜ੍ਹੀ ਦੇਰ ਅਹਿਲ ਲੇਟੀ ਰਹੀ।

ਮੰਜੀ ਤੇ ਕੇਸ਼ਵ ਪਿੱਲੈ ਬੈਠਾ ਹੈ। ਉਸ ਨੂੰ, ਸੋਚਣ ਦਾ ਸਮਾਂ ਦੇਣ ਵਾਂਗ ਪ੍ਰਤੀਤ ਹੋਇਆ।

ਕਾਤਰਯਨੀ ਨੇ ਸਿਰਫ਼ ਸੱਚਾਈ ਜਾਣਨ ਲਈ ਕੇਸ਼ਵ ਪਿੱਲੈ ਦੇ ਹਿਰਦੇ ਤੋਂ ਪੁੱਛਿਆ, "ਮੈਂ ਇਕ ਗੱਲ ਪੁੱਛਾਂ, ਸੱਚ-ਸੱਚ ਦੱਸਣਾ।"

"ਪੁੱਛੋ, ਸੱਚ ਦੱਸਾਂਗਾ।" ਕੇਸ਼ਵ ਪਿੱਲੈ ਨੇ ਜੁਆਬ ਦਿੱਤਾ।

"ਹੂੰ, ਉਹ ਕੌਣ ਹੈ ?"

ਥੋੜ੍ਹੀ ਦੇਰ ਕਾਤਰਯਨੀ ਨੇ ਕੁਝ ਨਾ ਕਿਹਾ। ਸ਼ਾਇਦ ਉਹ ਇਹ ਸੋਚ ਰਹੀ ਸੀ ਕਿ ਸਵਾਲ ਕਿਵੇਂ ਪੁੱਛਣਾ ਚਾਹੀਦਾ ਹੈ।

"ਤੁਹਾਨੂੰ ਮੇਰੀ ਲੋੜ ਨਹੀਂ ਸੀ ਨਾ ?"

ਤੇਜ਼ ਤਰਾਰ ਸਵਾਲ। ਨਿਸਚੇ ਹੀ ਕੇਸ਼ਵ ਪਿੱਲੈ ਨੇ ਅਜਿਹੇ ਸਵਾਲ ਦੀ ਉਮੀਦ ਨਹੀਂ ਸੀ ਕੀਤੀ। ਉਹ ਪ੍ਰੇਸ਼ਾਨ ਕਰਨ ਵਾਲਾ ਸਵਾਲ ਸੀ। "ਤੇਰਾ ਵਿਆਹ ਤੈਅ ਕਰ ਲਿਆ ਹੈ" ਪਿਤਾ ਜੀ ਦੀ ਅਜਿਹੀ ਆਗਿਆ ਤੋਂ ਅੱਜ ਤਕ "ਚਾਹੀਦੈ" ਅਜਿਹਾ ਪ੍ਰਗਟ ਰੂਪ ਨਾਲ ਕੇਸ਼ਵ ਪਿੱਲੈ ਨੇ ਮਹਿਸੂਸ ਨਹੀਂ ਕੀਤਾ ਅਤੇ "ਨਹੀਂ ਚਾਹੀਦੈ", ਅਜਿਹਾ ਵੀ ਉਸ ਨੂੰ ਨਹੀਂ ਲੱਗਿਆ। ਫਿਰ ਉਹ ਕਿਵੇਂ ਜੁਆਬ ਦੇਵੇਗਾ ?

ਕੇਸ਼ਵ ਪਿੱਲੈ ਦਾ ਜੁਆਬ ਇਕ ਸਵਾਲ ਬਣ ਕੇ ਬਾਹਰ ਨਿਕਲਿਆ :

"ਕੀ ਮਤਲਬ ?"

"ਮਤਲਬ ਹੈ, ਮੇਰੀ ਜ਼ਰੂਰਤ ਨਹੀਂ ਸੀ। ਵਿਆਹ ਵੀ ਮਰਜ਼ੀ ਨਾਲ ਨਹੀਂ ਕੀਤਾ। ਛੱਡਣ ਵਿਚ ਵੀ ਤਾਂ ਕੋਈ ਮੁਸ਼ਕਿਲ ਨਹੀਂ ਸੀ।"

ਪਲ ਕੁ ਮਗਰੋਂ ਫਿਰ ਕਿਹਾ, ਮੇਰੀ ਮੌਤ ਹੋ ਜਾਣ ਤੇ ਵੀ ਦੁੱਖ ਨਹੀਂ ਹੋਵੇਗਾ। ਕੋਈ ਮੈਂ ਵੀ ਹਾਂ, ਅਜਿਹੀ ਯਾਦ ਵੀ ਨਹੀਂ ਆਏਗੀ।"

ਕਾਤਰਯਨੀ ਨੇ ਪਤੀ ਦੀਆਂ ਅੱਖਾਂ 'ਚ ਅੱਖਾਂ ਪਾ ਕੇ ਪੁੱਛਿਆ। ਕੇਸ਼ਵ ਪਿੱਲੈ ਨੇ ਜੁਆਬ ਦਿੱਤਾ :

"ਤੂੰ ਕੀ ਪਾਗਲਪਨ ਦੀਆਂ ਗੱਲਾਂ ਕਰ ਰਹੀ ਏਂ ?"

"ਪਾਗਲਪਨ ਨਹੀਂ, ਮੈਂ ਸੱਚ ਕਹਿ ਰਹੀ ਹਾਂ। ਸੱਚ। ਮੈਨੂੰ ਆਪਣੇ ਅਨੁਭਵ ਨਾਲ ਮਿਲਿਆ ਸੱਚ ਨਹੀਂ, ਤਾਂ ਤੁਸੀਂ ਦੱਸੋ ਕੀ ਇਹ ਸੱਚ ਹੈ ?"

ਕੇਸ਼ਵ ਪਿੱਲੈ ਨੇ ਜੁਆਬ ਦਿੱਤਾ, "ਜੇ ਅਜਿਹਾ ਹੁੰਦਾ, ਤਾਂ ਕੀ ਤੂੰ ਅੱਜ ਇਸ ਬਿਸਤਰੇ ਤੇ ਲੇਟੀ ਹੁੰਦੀ ? ਮੈਂ ਇੰਜ ਤੇਰੇ ਕੋਲ ਬੈਠਾ ਹੁੰਦਾ ?"

ਕਾਤਰਯਨੀ ਨੇ ਕਾਹਲ ਨਾਲ ਇਸ ਦਾ ਜੁਆਬ ਦਿੱਤਾ। ਇਕ ਪੇਂਡੂ ਕੁੜੀ ਦੇ ਦਿਮਾਗ ਵਿਚ ਉੱਠਿਆ ਜੁਆਬ, "ਇਹ ਨਾ ਕਹੋ। ਇਹ ਮੱਥੇ ਦੀ ਲਕੀਰ ਹੈ। ਕਿਸਮਤ ਹੈ। ਉਸ ਨੂੰ ਕੋਈ ਮਿਟਾ ਨਹੀਂ ਸਕਦਾ।"

ਕੇਸ਼ਵ ਪਿੱਲੈ ਨੇ ਨੀਵੀਂ ਪਾ ਲਈ। ਦੋਵੇ ਥੋੜ੍ਹੀ ਦੇਰ ਚੁੱਪ ਰਹੇ। ਉਸ ਮਗਰੋਂ ਕਾਤਰਯਨੀ ਨੇ ਕਿਹਾ :

"ਮੈਂ ਆਪਣੇ ਅਨੁਭਵ ਯਾਦ ਕਰ ਰਹੀ ਸੀ।"

"ਕੀ ਉਹ ਹੁਣ ਯਾਦ ਕਰ ਰਹੀ ਏਂ ?"

"ਨਹੀਂ, ਉਸ ਵਕਤ ਇਸ ਤਰ੍ਹਾਂ ਨਹੀਂ ਸੀ ਸੋਚਿਆ। ਪਰ ਮੇਰੇ ਕੋਲ ਕਿਉਂ ਨਹੀਂ ਆਉਂਦੇ—ਬਸ ਇਹੋ ਸੋਚਦੀ ਸੀ। ਸਾਰੇ ਲੋਕ ਕਹਿੰਦੇ ਸਨ ਕਿ ਕੰਮ ਦੀ ਬਹੁਲਤਾ ਕਾਰਨ ਨਹੀਂ ਆਉਂਦੇ। ਠੀਕ ਹੋਵੇਗਾ—ਅਜਿਹਾ ਸੋਚ ਕੇ ਸ਼ਾਂਤ ਹੋ ਜਾਂਦੀ ਸਾਂ। ਬਾਹਰ ਕੰਮ ਕਰਨ ਵਾਲੇ ਲੋਕ ਆਪਣੀ ਪਤਨੀ ਦੀ ਚਿੰਤਾ ਵਿਚ ਬੈਠੇ ਰਹਿ ਸਕਦੇ ਹਨ। ਅਜਿਹਾ ਹੀ ਸੋਚਦੀ ਸੀ। ਅੱਜ ਮੈਨੂੰ ਸਭ ਕੁਝ ਪਤਾ ਲੱਗ ਗਿਆ ਹੈ !"

ਕੇਸ਼ਵ ਪਿੱਲੈ ਨੇ ਉਸ ਦੇ ਕਥਨ ਨੂੰ ਨਿਰਾਰਥਕ ਮੰਨਦੇ ਹੋਏ ਸਿਰ ਝੁਕਾ ਕੇ ਕਾਤਰਯਨੀ ਦੀ ਗੱਲ੍ਹ ਤੇ ਚੂਟਕੀ ਭਰਦੇ ਹੋਏ ਕਿਹਾ :

"ਖ਼ਾਕ ਆਇਆ ਤੇਰੀ ਸਮਝ ਵਿਚ ? ਉਂਜ ਹੀ ਅਜਿਹੀਆਂ ਗੱਲਾਂ ਸੁਣ-ਸੁਣਾ ਕੇ ਮਨ ਨੂੰ ਦੁੱਖੀ ਨਾ ਕਰ।"

ਕਾਤਰਯਨੀ ਨੇ ਪੁੱਛਿਆ, "ਫਿਰ ਗੱਪਾਂ ਮਾਰਨਾ ਅਤੇ ਮਜ਼ਾਕ ਕਰਨਾ ਵੀ ਪਤਾ ਹੈ, ਹੈ ਨਾ ?"

ਕੇਸ਼ਵ ਪਿੱਲੈ ਨੇ ਉਸ ਨੂੰ ਵੀ ਮਜ਼ਾਕ ਵਿਚ ਹੀ ਲਿਆ। "ਓ ਪਗਲੀ ਗੱਲ੍ਹ ਤੇ ਇਕ ਚੂੰਢੀ ਵੀ ਨਹੀਂ ਵੱਢ ਸਕਦਾ ?"

ਕਾਤਰਯਨੀ ਨੇ ਸਹਿਮਤੀ ਪ੍ਰਗਟ ਕਰਦੀ ਹੋਈ ਨੇ ਕਿਹਾ, "ਮੈਂ ਇਸ ਤਰ੍ਹਾਂ ਨਹੀਂ ਸੀ ਸੋਚਿਆ। ਲੋਕਾਂ ਨੇ ਕੀ ਕੀ ਨਹੀਂ ਕਿਹਾ, ਪਰ ਮੈਂ ਵਿਸ਼ਵਾਸ ਨਾ ਕੀਤਾ। ਅੱਜ ਮੈਨੂੰ ਸਭ ਕੁਝ ਪਤਾ ਲੱਗ ਰਿਹਾ ਹੈ ਨਾ, ਕਿ ਵਿਆਹ ਤੋਂ ਮਗਰੋਂ ਮੁੜਕੇ ਇਕ ਵੇਰ ਵੀ ਕਿਉਂ ਨਹੀਂ ਦੇਖਿਆ।"

"ਲੱਗਦੈ ਕਿ ਉਸ ਬੁੱਢੀ ਨੇ ਆ ਕੇ ਬਹੁਤ ਗੜਬੜ ਮਚਾ ਦਿੱਤੀ।"

ਕਾਤਰਯਨੀ ਨੇ ਰੋਕਦੇ ਹੋਏ ਕਿਹਾ :

"ਨਹੀਂ, ਨਹੀਂ, ਉਨ੍ਹਾਂ ਨੇ ਕੁਝ ਨਹੀਂ ਕਿਹਾ। ਗ਼ਲਤ ਨਾ ਸੋਚੋ। ਉਹ ਸਾਫ਼ ਦਿਲ ਅਤੇ ਭੋਲੀ ਭਾਲੀ ਔਰਤ ਹੈ।"

ਦਿਲ ਨੂੰ ਵੇਦਨਾ ਪਹੁੰਚਾਣ ਵਾਲੀਆਂ ਅਨੇਕਾਂ ਗੱਲਾਂ ਦਾ ਕਾਤਰਯਨੀ ਨੂੰ ਪਤਾ ਲੱਗ ਗਿਆ। ਉਸ ਦਾ ਮਨ ਦੁੱਖੀ ਹੈ, ਇਹ ਵੀ ਕੇਸ਼ਵ ਪਿੱਲੈ ਜਾਣਦਾ ਹੈ।

ਭਾਰੀ ਪਲ ਮੁਸ਼ਕਿਲ ਨਾਲ ਗੁਜ਼ਰ ਰਹੇ ਹਨ। ਕਾਤਰਯਨੀ ਅਹਿਲ ਲੇਟੀ ਹੋਈ ਹੈ। ਨਵੇਂ ਮਿਲੇ ਗਿਆਨ ਦੇ ਆਧਾਰ ਤੇ ਉਹ ਔਰਤ ਆਪਣੀ ਗੁਜ਼ਰੀ ਜ਼ਿੰਦਗੀ ਬਾਰੇ ਸੋਚ ਰਹੀ ਹੈ। ਉਸ ਵਕਤ ਇਧਰੋਂ ਉਧਰੋਂ ਸੁਣੇ ਕੇਸ਼ਵ ਪਿੱਲੈ ਦੇ ਦੋਸ਼ ਉਸ ਨੇ ਇਕ ਇਕ ਕਰਕੇ ਯਾਦ ਕੀਤੇ। ਵਿਆਹ ਵਾਲੇ ਦਿਨ ਹੀ ਦੁਲਹਨ ਨੂੰ ਇਕ ਵੇਰ ਵੀ ਦੇਖੇ ਬਗੈਰ ਚਲੇ ਜਾਣਾ—ਅਜਿਹਾ ਵੀ ਕਦੇ ਹੋਇਆ ਹੈ ? ਕਾਤਰਯਨੀ ਨੇ ਕਈਆਂ ਦੇ ਵਿਆਹ ਯਾਦ ਕੀਤੇ। ਅਜਿਹਾ ਕਦੇ ਕਿਧਰੇ ਨਹੀਂ ਹੋਇਆ। ਪਹਿਲਾਂ ਵੀ ਕਾਤਰਯਨੀ ਕਦੇ ਕਦੇ ਅਜਿਹਾ ਸੋਚਿਆ ਕਰਦੀ ਸੀ। ਕਦੇ ਕਦੇ ਉਸ ਨੂੰ ਲੱਗਦਾ ਵੀ ਸੀ ਕਿ ਕਿਧਰੇ ਕੋਈ ਗੜਬੜੀ ਹੈ ਜ਼ਰੂਰ। ਫਿਰ ਵੀ ਸੰਤੁਸ਼ਟ ਰਹਿੰਦੀ। ਤ੍ਰਿਵੇਂਦਰਮ ਵਿਚ ਕੰਮ ਕਰਨਵਾਲਾ ਹੈ। ਨੌਕਰੀ ਨਾ ਛੁੱਟ ਜਾਵੇ ਇਸ ਦਾ ਵੀ

ਖਿਆਲ ਹੈ । ਇਹੋ ਸਸੁਰ ਅਤੇ ਕਿੱਟੂ ਮਾਮਾ ਕਿਹਾ ਕਰਦੇ ਸੀ । ਅੱਜ ਨਵੀਂ ਪ੍ਰਸਥਿਤੀ ਵਿਚ, ਨਵੇਂ ਗਿਆਨ ਦੇ ਪ੍ਰਕਾਸ਼ ਵਿਚ ਇਸ ਗੱਲ ਨੂੰ ਕਾਤਰਯਨੀ ਨੇ ਯਾਦ ਕੀਤਾ । "ਉਸ ਦੀ ਕੋਈ ਜ਼ਰੂਰਤ ਹੀ ਨਹੀਂ ਸੀ' ਇਹੋ ਠੀਕ ਹੈ । ਬਿਨਾ ਮਰਜ਼ੀ ਦੇ ਕੀਤਾ ਗਿਆ ਵਿਆਹ ਸੀ । ਫਿਰ ਕਿੰਨੇ ਮਹੀਨਿਆਂ ਮਗਰੋਂ ਆਇਆ । ਗਵਾਂਢੀ ਔਰਤਾਂ ਸਿਰਫ਼ ਅੰਦਾਜ਼ੇ ਨਾਲ ਕਹਿੰਦੀਆਂ ਸਨ ਫਿਰ ਵੀ ਇਹ ਹਕੀਕਤ ਸੀ ।

"ਉੱਥੇ ਤ੍ਰਿਵੇਂਦਰਮ ਵਿਚ ਇਕ ਔਰਤ ਹੈ ਉਸਦੀ ।" ਤਲਾਬ ਉੱਤੇ ਅਤੇ ਇਧਰ ਉਧਰ ਔਰਤਾਂ ਦਾ ਕਹਿਣਾ, ਕਾਤਰਯਨੀ ਦੇ ਕੰਨਾਂ ਵਿਚ ਗੂੰਜਣ ਲੱਗਿਆ । ਵਿਚਾਰੀ ਮਾਂ ਨੇ, ਉਸ ਨਾਲ ਘੰਟੇ ਵਿਚ ਚਾਲੀ ਵੇਰ ਲੜਾਈ ਕੀਤੀ ਸੀ ।

ਕਾਤਰਯਨੀ ਦਾ ਫਿਕਰ, ਕੁੱਟੀ ਅੰਮਾਂ ਅਤੇ ਪੱਪੂ ਪਿੱਲੈ ਦੀ ਯਾਦਗਾਰ ਵੱਲ ਵਹਿਣ ਲੱਗਿਆ । ਸੱਸ, ਸੱਸ ਹੀ ਸੀ ਅਤੇ ਸਹੁਰਾ, ਸਹੁਰਾ ਹੀ ਹੈ । ਕਾਤਰਯਨੀ ਕੋਲ ਸਿਰਫ਼ ਉਨ੍ਹਾਂ ਦੀਆਂ ਪਿਆਰੀਆਂ ਯਾਦਾਂ ਹੀ ਹਨ । ਉਨ੍ਹਾਂ ਦਾ 'ਬੇਟੀ' ਕਹਿ ਕੇ ਬੁਲਾਣਾ ਅੱਜ ਵੀ ਉਸ ਦੇ ਕੰਨਾਂ ਵਿਚ ਗੂੰਜ ਰਿਹਾ ਹੈ । ਉਹ ਪਿਆਰ ਨਾਲ ਭਰਪੂਰ ਹਨ । ਉਸ ਨੂੰ ਆਪਣੇ ਪੇਟ ਵਿਚ ਥਾਂ ਨਹੀਂ ਦਿੱਤੀ, ਬਸ, ਇੰਨਾ ਹੀ ਹੈ । ਉਸ ਬੁੱਢੇ ਪਤੀ ਪਤਨੀ ਵਿਚ ਕਿੰਨਾ ਮੇਲ ਮਿਲਾਪ ਸੀ । ਅਜਿਹਾ ਪਤੀ ਪਤਨੀ ਦਾ ਬੰਧਨ । ਦਿਨ ਵਿਚ ਘੱਟੋ ਘੱਟ ਦੋ ਵਾਰ "ਡਾਇਣ, ਨਾਗਣ ਆਦਿ ਕਹਿ ਕੇ ਲੜਦੇ ਸਨ; ਆਪਸ ਵਿਚ ਚੀਖ਼ ਚੀਖ਼ ਕੇ ਬੋਲਦੇ ਸਨ, ਪਰ ਅਗਲੇ ਹੀ ਪਲ ਸਹੁਰੇ ਦੇ ਬੋਲ ਸੁਣਾਈ ਦੇਂਦੇ ਕਿ-ਕੀ ਇੱਥੇ ਕੋਈ ਹੈ ? "ਮੈਂ ਜਰਾ ਪਾਨ-ਸੁਪਾਰੀ ਖਾਣਾ ਹੈ ।" ਪਤਨੀ ਦੌੜੀ ਆਉਂਦੀ ਤੇ ਸੁਪਾਰੀ ਦੇ ਜਾਂਦੀ । ਕਦੇ ਘੰਟਿਆ ਬੱਧੀ ਦੋਵੇਂ ਬੈਠੇ ਗੱਲਾਂ ਕਰਦੇ ਰਹਿੰਦੇ । ਕਾਤਰਯਨੀ ਨੂੰ ਲਗਦਾ ਕਿ ਪਤੀ ਪਤਨੀ ਕੋਲ ਇੰਨੀ ਦੇਰ ਗੱਲਾਂ ਕਰਨ ਲਈ ਕੀ ਹੈ । ਸਹੁਰੇ ਪਿੱਛੇ ਹਮੇਸ਼ਾ ਹੀ ਦਿਖਾਈ ਪੈਂਦੀ । ਪਤਨੀ ਨੂੰ ਪਿੱਛੇ ਨਾ ਦੇਖ ਕੇ ਉਹ ਆਵਾਜ਼ ਦੇਂਦੇ । ਉਸ ਮੇਲ ਮਿਲਾਪ ਵਿਚ ਕਦੇ ਵੀ ਖ਼ਤਮ ਨਾ ਹੋਣ ਵਾਲਾ ਜੋਸ਼ ਸੀ । ਕਾਤਰਯਨੀ ਨੇ ਸੋਚਿਆ, ਕੀ ਉਹ ਜਵਾਨੀ ਵਿਚ ਵੀ ਅਜਿਹੇ ਹੀ ਹੋਣਗੇ ? ਜਵਾਨੀ ਵਿਚ ਪਤੀ ਪਤਨੀ ਮਿਲਜੁਲ ਕੇ ਕੀ ਅਜਿਹਾ ਜੀਵਨ ਗੁਜ਼ਾਰ ਸਕਦੇ ਹਨ ? ਉਸ ਨੂੰ ਕਈ ਵੇਰ ਇਸ ਤੇ ਸ਼ੱਕ ਹੋਇਆ ।

ਫਿਰ ਵੀ ਅਤੀਤ ਵੱਲ ਝਾਤੀ ਮਾਰਨ ਤੇ ਕਾਤਰਯਨੀ ਨੂੰ ਲੱਗਿਆ ਜਿਵੇਂ ਉਸਦੇ ਜੀਵਨ ਵਿਚ ਵੇਦਨਾ ਨਹੀਂ ਸੀ । ਸੱਸ-ਸਹੁਰੇ ਦੀ ਠੰਢੀ ਛਾਂ ਹੇਠ ਉਹ ਜੀਵਨ ਇੰਜ ਗੁਜ਼ਰ ਗਿਆ । ਉਸ ਨੂੰ ਕੋਈ ਸ਼ਿਕਾਇਤ ਨਹੀਂ । ਉਹ ਮੋਹ ਵਿਆਹ ਦੇ ਪਹਿਲੇ ਦਿਨ ਤੋਂ ਹੀ ਚੱਲਿਆ ਆ ਰਿਹਾ ਸੀ । ਕਿਸੇ ਗੱਲ ਦੀ ਕਦੇ ਘਾਟ ਨਹੀਂ ਸੀ । ਖੇਤੀ, ਰੁਪਿਆ, ਅਤੇ ਜ਼ਮੀਨ ਦਾ ਇਕ ਤੋਂ ਵੱਧ ਕੇ ਇਕ ਸੁੱਖ ਦਾ ਹੋਣਾ ਇਕ ਅਚੰਭਾਜਨਕ ਅਨੁਭਵ ਸੀ । ਉਨ੍ਹਾਂ ਦੀ ਮੌਤ ਮਗਰੋਂ ਹੀ ਉਸ ਦਾ ਅੰਤਹਕਰਨ ਜਲਣ ਲੱਗਿਆ ਨਾ ? ਅੱਜ ਉਸ ਵਿਚ ਹੋਰ ਉਭਾਰ ਆ ਗਿਆ । ਅੱਜ ਕਾਤਰਯਨੀ ਨੂੰ ਲੱਗਿਆ ਜਿਵੇਂ ਉਹ ਅਨਾਥ ਹੋ ਗਈ ਹੋਵੇ ।

ਚਿੰਤਾ ਮਗਨ ਹੋਇਆ ਕੇਸ਼ਵ ਪਿੱਲੈ ਕੋਲ ਬੈਠਾ ਹੈ । ਕਾਤਰਯਨੀ ਕੇਸ਼ਵ ਪਿੱਲੈ ਵੱਲ ਦੇਖਿਆ । ਕੇਸ਼ਵ ਪਿੱਲੈ ਨੂੰ ਇਸ ਦਾ ਪਤਾ ਨਾ ਲੱਗਿਆ । ਇਹ ਬੈਠਾ

ਹੋਇਆ ਆਦਮੀ ਉਸ ਦਾ ਰੱਖਿਅਕ ਹੈ, ਸਭੋ ਕੁਝ ਹੈ। ਉਹ ਆਦਮੀ ਹਿਫ਼ਾਜ਼ਤ ਨਹੀਂ ਕਰੇਗਾ ? ਇਨ੍ਹਾਂ ਨੂੰ ਕਾਤਰਯਨੀ ਦੀ ਜ਼ਰੂਰਤ ਹੈ, ਇਸ ਤਰ੍ਹਾਂ ਦਾ ਵਿਵਹਾਰ ਉਨ੍ਹਾਂ ਨੇ ਕਦੇ ਕੀਤਾ ਹੀ ਨਹੀਂ। ਸਿਰਫ਼ ਅੱਜ ਹੀ ਮਾਲਾ ਪਹਿਨਾ ਕੇ ਦੇਖਣ ਦੀ ਇੱਛਾ ਪ੍ਰਗਟ ਕੀਤੀ। ਗੱਲ੍ਹ ਚੁਟਕੀ ਭਰੀ। ਇਸ ਤਰ੍ਹਾਂ ਬਹੁਤ ਦੇਰ ਤਕ ਗੱਲਾਂ ਕੀਤੀਆਂ।

ਪਤੀ ਨੇ ਇੰਨੀ ਘੁੱਟ ਕੇ ਗਲਵੱਕੜੀ ਅੱਜ ਤੋਂ ਪਹਿਲਾਂ ਕਦੇ ਨਹੀਂ ਪਾਈ। ਇੰਜ ਚੁੰਮਿਆ ਵੀ ਨਹੀਂ। ਇਹ ਇਕ ਅਨੁਭਵ ਹੀ ਸੀ। ਤਕੰਮਾ ਨਾਂ ਦੀ ਉਸ ਔਰਤ ਨੂੰ ਉਸ ਨੇ ਵੀ ਅਜਿਹੀ ਗਲਵੱਕੜੀ ਪਾਈ ਹੋਵੇਗੀ ? ਉਸਦੇ ਗੱਲ ਵਿਚ ਮਾਲਾ ਪਹਿਨਾਈ ਹੋਵੇਗੀ ? ਉਸ ਨਾਲ ਕਦੇ ਨਾ ਖ਼ਤਮ ਹੋਣ ਵਾਲੀਆਂ ਗੱਲਾਂ ਕੀਤੀਆਂ ਹੋਣਗੀਆਂ ?

ਅਜਿਹੇ ਸਵਾਲ ਛੇਤੀ ਛੇਤੀ ਉਸ ਦੇ ਦਿਮਾਗ਼ ਵਿਚ ਉੱਭਰ ਆਏ।

ਕਾਤਰਯਨੀ ਨੇ ਪੁੱਛਿਆ, "ਉਸ ਤਕੰਮਾ ਦੇ ਇੰਜ ਲੇਟਣ ਵਕਤ ਇਸੇ ਤਰ੍ਹਾਂ ਕੋਲ ਬੈਠੇ ਹੋ ?"

ਤੁਰੰਤ ਜੁਆਬ ਮਿਲਿਆ, "ਹਾਂ।"

ਇਹ ਇਕ ਅਪਰਾਧ ਦੇ ਇਕਬਾਲ ਵਾਂਗ ਸੀ।

"ਮੇਰੇ ਨਾਲ ਵਿਆਹ ਕਰਨ ਤੋਂ ਮਗਰੋਂ ?"

ਕਾਤਰਯਨੀ ਦਾ ਹੱਥ ਆਪਣੇ ਹੱਥ ਵਿਚ ਲੈ ਕੇ ਪਲੋਸਦੇ ਹੋਏ ਕੇਸ਼ਵ ਪਿੱਲੈ ਨੇ ਕਿਹਾ, "ਨਹੀਂ, ਉਸ ਤੋਂ ਪਹਿਲਾਂ। ਮੈਂ ਸਭ ਕੁਝ ਸੱਚ ਹੀ ਤੈਨੂੰ ਦੱਸਾਂਗਾ। ਤੂੰ ਅਤੀਤ ਦੀਆਂ ਗੱਲਾਂ ਭੁੱਲ ਜਾ। ਮੇਰੇ ਤੇ ਵਿਸ਼ਵਾਸ਼ ਕਰ। ਮੇਰੇ ਲਈ ਸਿਰਫ਼ ਤੂੰ ਹੀ ਏਂ। ਤੇਰੇ ਇਲਾਵਾ ਕੋਈ ਦੂਸਰੀ ਨਹੀਂ।"

ਇਹੋ ਕੇਸ਼ਵ ਪਿੱਲੈ ਸੋਚ ਰਿਹਾ ਹੈ। ਇਹ ਨਵਾਂ ਜੀਵਨ ਕਿਵੇਂ ਆਰੰਭ ਕਰਨਾ ਚਾਹੀਦਾ ਹੈ। ਸਾਰੀਆਂ ਗੱਲਾਂ ਛੁਪਾ ਕੇ ਰੱਖਣੀਆਂ ਹਨ ਜਾਂ ਖੁੱਲ੍ਹ ਕੇ ਕਹਿ ਦੇਣੀਆਂ ਹਨ। ਉਸ ਆਦਮੀ ਨੇ ਆਪਣੀ ਗੁਜਰੀ ਜ਼ਿੰਦਗੀ ਵੱਲ ਮੁੜ ਕੇ ਦੇਖਿਆ। ਮਰਦੇ ਸਮੇਂ, ਇਕ ਬੂੰਦ ਪਾਣੀ ਦੇਣ ਵਾਲਾ ਸਿਰਫ਼ ਇਕ ਹੀ ਆਦਮੀ ਹੈ। ਉਹ ਕਾਤਰਯਨੀ ਹੈ। ਹੋਰ ਕੋਈ ਨਹੀਂ। ਉਸ ਰਾਹ ਵਿਚ ਹੋਰ ਕੋਈ ਨਹੀਂ ਹੈ। ਇਸ ਤਰ੍ਹਾਂ ਇਹੋ ਪਿੱਛੇ ਤੁਰੀ ਆ ਰਹੀ ਹੈ। ਆਵਾਜ਼ ਦੇਣ ਨਾਲ ਨਹੀਂ—ਖ਼ੁਦ ਹੀ ਆ ਰਹੀ ਹੈ। ਉਸ ਤੋਂ ਛੁਪਾ ਕੇ ਕਿਉਂ ਰੱਖਿਆ ਜਾਵੇ ? ਸਭ ਕੁਝ ਸਾਫ਼ ਸਾਫ਼ ਕਹਿ ਦਿਆਂਗਾ। ਉਹ ਮੁਆਫ਼ ਕਰ ਦਵੇਗੀ।

ਕੇਸ਼ਵ ਪਿੱਲੈ ਨੇ ਪੁੱਛਿਆ, "ਤੂੰ ਮੇਰੇ ਤੇ ਵਿਸ਼ਵਾਸ਼ ਕਰੇਂਗੀ ?"

'ਵਿਸ਼ਵਾਸ਼ ਕਰਾਂਗੀ' ਦੇ ਭਾਵ ਨਾਲ ਕਾਤਰਯਨੀ ਨੇ ਸਿਰ ਹਿਲਾਇਆ। ਕੇਸ਼ਵ ਪਿੱਲੈ ਨੇ ਕਿਹਾ, "ਅੱਛਾ ਤੂੰ ਕੀ ਕੀ ਜਾਣਨਾ ਚਾਹੁੰਦੀ ਏਂ ? ਪੁੱਛ ਮੈਂ ਦੱਸਾਂਗਾ। ਸਭ ਕੁਝ ਦੱਸਾਂਗਾ।"

"ਮੈਨੂੰ ਨਹੀਂ ਪਤਾ ਕਿ ਕੀ ਪੁੱਛਣਾ ਚਾਹੀਦਾ ਹੈ। ਤੁਸੀਂ ਹੀ ਸਭ ਕੁਝ ਦੱਸ ਦੇਵੋ।"

ਕੇਸ਼ਵ ਪਿੱਲੈ ਨੇ ਆਪਣੀ ਸਮਝ ਵਿਚ ਆਈ ਸਚਾਈ ਦੱਸੀ, "ਉਸ ਨੂੰ ਮੇਰੇ ਨਾਲ ਪਿਆਰ ਨਹੀਂ ਸੀ।"

ਇਹ ਕਾਤਰਯਨੀ ਅੰਮਾਂ ਨੂੰ ਪਤਾ ਲੱਗ ਗਿਆ ਸੀ। ਉਸ ਦੇ ਜਾਣਨ ਵਾਲੀ ਇਹ ਗੱਲ ਨਹੀਂ ਸੀ। ਉਸ ਨੇ ਤਾਂ ਜਾਣਨਾ ਸੀ ਕਿ ਪਤੀ ਨੂੰ ਉਸ ਨਾਲ ਪਿਆਰ ਸੀ ? ਇਕ ਟੇਢਾ ਸਵਾਲ ਹੈ ਇਹ ਕਿ ਪਿਆਰ ਸੀ ਜਾਂ ਨਹੀਂ ਸੀ, ਕੁਝ ਕਹਿ ਨਹੀਂ ਸਕਦਾ।

"ਤੇਰੇ ਵਿਆਹ ਤੋਂ ਪਹਿਲਾਂ ਅਸੀਂ ਨਾਲ ਨਾਲ ਕੁਰਸੀਆਂ ਤੇ ਬੈਠ ਕੇ ਕੰਮ ਕੀਤਾ। ਮੇਰੇ ਵਿਚ ਇਕ ਜੋਸ਼ ਸੀ, ਸਿਰਫ਼ ਜੋਸ਼ !"

ਕਾਤਰਯਨੀ ਨੇ ਪੁੱਛਿਆ, "ਵਿਆਹ ਮਗਰੋਂ ਉਹ ਨਾ ਰਿਹਾ ?"

"ਨਹੀਂ।"

ਕਾਤਰਯਨੀ ਨੂੰ ਵਿਸ਼ਵਾਸ ਨਾ ਆਇਆ। ਇਕ ਬਨਾਵਟੀ ਹਾਸੇ ਅਤੇ ਬਨਾਵਟੀ ਅੰਦਾਜ਼ ਵਿਚ ਉਸ ਨੇ ਕਿਹਾ :

"ਓ—ਓ, ਫਿਰ ਝੂਠ ਬੋਲ ਰਹੇ ਹੋ ? ਫਿਰ ਉਸ ਕੋਲ ਕੀ ਗਏ ਹੀ ਨਹੀਂ ?"

ਵਾਂਗ ਕੇਸ਼ਵ ਪਿੱਲੈ ਨੇ ਕਿਹਾ, "ਬਹੁਤ ਦਿਨਾ ਮਗਰੋਂ। ਵਿਆਹ ਮਗਰੋਂ ਮੈਂ ਉਸ ਕੋਲ ਨਹੀਂ ਗਿਆ। ਉਹ ਰਾਮਚੰਦਰਨ ਨਾਂ ਦੇ ਇਕ ਆਦਮੀ ਨਾਲ ਚਲੇ ਗਈ। ਫਿਰ ਇਕ ਗੱਲ ਹੋਰ ਵੀ ਹੈ ਕਿ ਉਹ ਬਹੁਤ ਭਿਆਨਕ ਤੇ ਰਾਖਸ਼ਣ ਵੀ ਹੈ। ਮੈਂ ਤੈਨੂੰ ਇਕ ਗੱਲ ਕਹਾ, ਕਿ ਉਸ ਨੇ ਅਤ੍ਰਿਪਤ ਹੋ ਕੇ ਮੈਨੂੰ ਲੱਤ ਮਾਰ ਕੇ ਬਾਹਰ ਕੱਢ ਦਿੱਤਾ। ਨਿਕਲ ਜਾਣ ਲਈ ਕਿਹਾ, "ਫਿਰ ਮੈਂ ਮੁੜ ਉਸ ਕੋਲ ਨਾ ਗਿਆ।"

ਕਾਤਰਯਨੀ ਨੂੰ ਇਸ ਘਟਨਾ ਤੇ ਵਿਸ਼ਵਾਸ ਨਾ ਆਇਆ। ਕੇਸ਼ਵ ਪਿੱਲੈ ਨੇ ਉਸ ਘਟਨਾ ਨੂੰ ਸਪੱਸ਼ਟ ਕਰ ਦਿੱਤਾ। ਪਰ ਉਸ ਨੂੰ ਇਹ ਝੂਠ ਲੱਗਿਆ। ਫਿਰ ਵੀ ਕਾਤਰਯਨੀ ਨੇ ਉਸ ਤੇ ਵਿਸ਼ਵਾਸ਼ ਕਰਨ ਦਾ ਭਾਵ ਪ੍ਰਗਟ ਕੀਤਾ। ਕਾਤਰਯਨੀ ਨੇ ਪੁੱਛਿਆ, "ਫਿਰ ਉੱਥੇ ਗਏ ਸੀ ਨਾ ?"

ਕੇਸ਼ਵ ਪਿੱਲੈ ਨੇ ਕਿਹਾ, "ਹਾਂ ਗਿਆ ਸਾਂ। ਬਹੁਤ ਦਿਨਾਂ ਮਗਰੋਂ। ਉਦੋਂ ਮੈਂ ਅਸਿਸਟੈਂਟ ਸੈਕਟਰੀ ਸੀ। ਉਦੋਂ ਗਿਆ ਸਾਂ ਜਦ ਸ਼ੇਖਰ ਪਿਲੈ ਮੌਤ ਦੇ ਬਿਸਤਰ ਤੇ ਪਿਆ ਸੀ। ਅੱਜ ਅਸੀਂ ਇੱਥੇ ਸ਼ੇਖਰ ਪਿੱਲੈ ਦੇ ਕਾਰਨ ਹੀ ਹਾਂ। ਨਹੀਂ ਤਾਂ ਅੱਜ ਲੱਗਪਗ ਇਕ ਸੌ ਰੁਪਿਆ ਹੀ ਮਿਲਦਾ ਹੁੰਦਾ ਇੰਨਾ ਹੀ ਬਸ। ਕੀ ਉਸ ਆਦਮੀ ਨੂੰ ਅਸੀਂ ਭੁੱਲ ਸਕਦੇ ਹਾਂ ?"

ਉਸ ਆਦਮੀ ਨੇ ਇਸ ਤਰ੍ਹਾਂ ਇਹ ਉਪਕਾਰ ਸਾਡੇ ਤੇ ਕਿਉਂ ਕੀਤਾ", ਕਾਤਰਯਨੀ ਅੰਮਾਂ ਨੇ ਪੁੱਛਿਆ, "ਬੇਟੀ ਨਾਲ ਵਿਆਹ ਕਰਵਾਣ ਲਈ ਹੀ ਨਾ ?"

"ਹਾਂ, ਪਰ ਤਕੰਮਾ ਨੂੰ ਮੈਂ ਪਸੰਦ ਨਾ ਆਇਆ। ਉਹ ਰਾਮਚੰਦਰਮ ਨਾਇਰ ਕੋਲ ਚਲੇ ਗਈ। ਕਿਸਮਤ ਨਾਲ ਇਹ ਠੀਕ ਹੀ ਹੋਇਆ। ਅਸਲ ਵਿਚ ਕਿੱਟੂ ਮਾਮਾ ਦਾ ਕਹਿਣਾ ਠੀਕ ਹੈ—ਤੂੰ ਭਾਗਾਂਵਾਲੀ ਏਂ। ਦੂਜੇ ਜੋਤਸ਼ੀ ਵੀ ਇਹੋ ਕਹਿੰਦੇ ਹਨ।"

ਕਾਤਰਯਨੀ ਦੀ ਇਹ ਸਭ ਕੁਝ ਸੁਣਨ ਦੀ ਕੋਈ ਇੱਛਾ ਨਹੀਂ ਸੀ। ਉਸ ਨੇ ਪੁੱਛਿਆ, "ਫਿਰ ?"

"ਫਿਰ ਕੀ ?"

ਕੇਸ਼ਵ ਪਿੱਲੇ ਨੇ ਇਕ ਬੱਚੀ ਵਾਂਗ ਕਾਤਰਯਨੀ ਦੀ ਨੱਕ ਪਕੜ ਕੇ ਹਿਲਾਈ।

ਕਾਤਰਯਨੀ ਨੇ ਪੁੱਛਿਆ, "ਉਸ ਲਈ ਘਰ ਬਣਵਾ ਕੇ ਦਿੱਤਾ ?"

"ਸ਼ੇਖਰ ਪਿੱਲੇ ਮਰ ਗਿਆ। ਆਪਣੇ ਤੇ ਕੀਤੇ ਉਪਕਾਰ ਦੇ ਬਦਲੇ ਮੈਂ ਉਹ ਘਰ ਬਣਵਾਇਆ। ਉਸ ਦਾ ਕਰਜ਼ ਚੁਕਾਣ ਲਈ ਕੁਝ ਨਹੀਂ ਸੀ ਕੀਤਾ, ਇਹ ਭਾਵਨਾ ਮਨ ਵਿਚ ਸੀ।"

"ਫਿਰ ਵੀ ਉੱਥੇ ਜਾਂਦੇ ਰਹੇ ?"

ਇਸ ਤਰ੍ਹਾਂ ਉਹ ਇਕ ਇਕ ਕਰਕੇ ਸਵਾਲ ਪੁੱਛਦੀ ਰਹੀ। ਅਨਪੜ੍ਹ, ਪੇਂਡੂ ਉਜਡ ਔਰਤ ਇੰਨੀ ਮੂਰਖ ਨਹੀਂ ਹੈ। ਉਹ ਹੋਰ ਵੀ ਪੁੱਛੇਗੀ। ਉਸ ਨੂੰ ਪੁੱਛਣ ਦਾ ਅਧਿਕਾਰ ਹੈ। ਉਹ ਪਤਨੀ ਹੈ। ਵਿਅਰਥ ਗੱਲ ਸਮਝ ਕੇ ਕੇਸ਼ਵ ਪਿੱਲੇ ਨੇ ਮਜ਼ਾਕ ਵਿਚ ਜੁਆਬ ਦਿੱਤਾ :

"ਉਂਜ ਹੀ ਚਲੇ ਗਿਆ। ਤੂੰ ਇੱਥੇ ਹੈ ਨਹੀਂ ਸੀ ਨਾ ? ਤੂੰ ਤਾਂ ਉੱਥੇ ਘਰ ਵਿਚ ਸੀ ? ਮੈਂ ਇਕ ਮਰਦ ਹਾਂ ? ਕਦੇ ਕਦੇ ਮਜ਼ੇ ਵਿਚ ਗੱਪਾਂ ਮਾਰਨ ਚਲੇ ਗਿਆ। ਉਹ ਇਕ ਡੈਣ ਹੈ। ਫਿਰ ਵੀ। ਆਹ, ਅਜਿਹੀਆਂ ਵੀ ਔਰਤਾਂ ਹੁੰਦੀਆਂ ਹਨ। ਭਿਆਨਕ ! ਡਰਾਉਣੀਆਂ ! ਕਿੰਨੀ ਅਤ੍ਰਿਪਤ ਔਰਤ ਹੈ !"

ਕਾਤਰਯਨੀ ਨੇ ਪੁੱਛਿਆ, "ਉਂਜ ਹੀ ਮਜ਼ੇ ਲਈ ? ਹੈ ਨਾ ?"

"ਹਾਂ।"

ਕਾਤਰਯਨੀ ਨੂੰ ਵਿਸ਼ਵਾਸ ਨਾ ਆਇਆ। ਉਸ ਤੇ ਕਿਸੇ ਵੀ ਔਰਤ ਨੂੰ ਵਿਸ਼ਵਾਸ਼ ਨਹੀਂ ਆਏਗਾ। 'ਉਂਜ ਹੀ ਮਜ਼ੇ ਲਈ', ਕੀ ਪਤੀ ਦਾ ਇਹ ਕਥਨ ਕੋਈ ਪਤਨੀ ਸਹਿ ਸਕੇਗੀ ?"

ਕੇਸ਼ਵ ਪਿੱਲੇ ਨੇ ਕਿਹਾ, "ਕੁਝ ਵੀ ਹੋਵੇ, ਇਹ ਸਭ ਅਤੀਤ ਦੀਆਂ ਗੱਲਾਂ ਹਨ। ਇਹ ਉਸ ਕੇਸ਼ਵ ਲਈ ਖ਼ਤਮ ਹੋ ਗਈਆਂ। ਉਹ ਇਕ ਸੰਨਿਆਸਨ ਬਣਨ ਵਾਲੀ ਹੈ। ਸਾਡੇ ਦੁਆਰਾ ਬਣਾਇਆ ਗਿਆ ਘਰ ਆਸ਼ਰਮ ਬਣ ਰਿਹਾ ਹੈ। ਸਭ ਕੁਝ ਖ਼ਤਮ ਹੋ ਚੁੱਕਿਆ। ਤੇਰਾ ਮੈਂ ਹਾਂ, ਤੂੰ ਮੇਰੀ ਏਂ, ਬਸ। ਇਸ ਤੋਂ ਇਲਾਵਾ ਹੋਰ ਦੂਸਰਾ ਕੋਈ ਨਹੀਂ ਹੈ।"

ਕੇਸ਼ਵ ਪਿੱਲੈ ਨੇ ਸਿਰ ਝੁਕਾ ਕੇ ਆਪਣਾ ਮੂੰਹ ਕਾਤਰਯਨੀ ਦੇ ਮੂੰਹ ਨਾਲ ਜੋੜਿਆ। ਕਾਤਰਯਨੀ ਉਸ ਚੁੰਮਣ ਦੀ ਗਰਮੀ ਦੇ ਅਨੁਭਵ ਤੋਂ ਬਗ਼ੈਰ ਲੇਟੀ ਰਹੀ।

ਕਾਤਰਯਨੀ ਨੇ ਜਾਣਨਯੋਗ ਸਾਰੀਆਂ ਗੱਲਾਂ ਜਾਣ ਲਈਆਂ। ਕਹਿਣਯੋਗ ਸਾਰੀਆਂ ਗੱਲਾਂ ਕੇਸ਼ਵ ਪਿੱਲੈ ਕਹਿ ਹੀ ਚੁੱਕਾ ਹੈ ਨਾ ? ਹੁਣ ਸ਼ਾਇਦ ਇਕ ਹੀ ਗੱਲ ਬਾਕੀ ਰਹਿ ਗਈ ਹੈ। ਇਸ ਵਪਾਰ ਤੋਂ ਹੋਇਆ ਲਾਭ। ਇਸ ਦਾ ਨਿਰਣਾ ਹੋ ਜਾਣ ਤੇ ਕਾਤਰਯਨੀ ਸਭ ਕੁਝ ਭੁਲਾ ਕੇ ਮੁਆਫ਼ ਕਰ ਦੇਵੇਗੀ।

ਮੂੰਹ ਨਾਲ ਮੂੰਹ ਜੋੜ ਕੇ ਕੇਸ਼ਵ ਪਿੱਲੈ ਨੇ ਆਪਣੀ ਹਕੀਕਤ ਬਿਆਨ ਕੀਤੀ, "ਸਾਡੀ ਇਹ ਅਵਸਥਾ ਹੋਈ। ਬਹੁਤ ਸਾਰੀ ਜ਼ਮੀਨ ਵੀ ਬਣਾ ਲਈ, ਇਹ ਮੇਰੀ ਨਹੀਂ ਤੇਰੀ ਹੀ ਹੈ। ਮੇਰੇ ਤੋਂ ਪਹਿਲਾਂ ਨੌਕਰੀ ਵਿਚ ਆਏ, ਮੇਰੇ ਨਾਲੋਂ ਅਧਿਕ ਤਾਕਤ ਅਤੇ

ਦਿਮਾਗ਼ ਦੇ ਮਾਲਕ ਲੋਕ, ਅੱਜ ਵੀ ਪੰਜਾਹ ਰੁਪਏ ਤਨਖ਼ਾਹ ਵਿਚ ਗੁਜ਼ਰ ਕਰ ਰਹੇ ਹਨ। ਇਹ ਸਾਰੀਆਂ ਬੀਤੇ ਸਮੇਂ ਦੀਆਂ ਗੱਲਾਂ ਹਨ। ਮੈਂ ਤੇਰੇ ਨਾਲ ਬਹੁਤ ਵੱਡਾ ਅਪਰਾਧ ਕੀਤਾ ਹੈ। ਪਰ ਉਹ ਵੀ ਉਨਤੀ ਲਈ। ਮੇਰੀ ਪਿਆਰੀ ਮੈਨੂੰ ਮੁਆਫ਼ ਨਹੀਂ ਕਰੇਂਗੀ ?"

ਕੇਸ਼ਵ ਪਿੱਲੈ ਨੇ ਕਾਤਰਯਨੀ ਦੇ ਚਿਹਰੇ ਤੇ ਚੁੰਮਣਾ ਦੀ ਬੁਛਾਰ ਲਾ ਦਿੱਤੀ। ਉਹ ਅਹਿਲ ਪਈ ਹੈ। ਇਸ ਦਾ ਉਸ ਨੂੰ ਪਤਾ ਵੀ ਨਹੀਂ। ਫਿਰ ਕੇਸ਼ਵ ਪਿੱਲੈ ਨੇ ਪੁੱਛਿਆ, "ਮੈਨੂੰ ਮੁਆਫ਼ ਕਰੇਗੀ ਨਾ ?"

ਕੇਸ਼ਵ ਪਿੱਲੈ ਨੇ ਕਾਤਰਯਨੀ ਦੇ ਚਿਹਰੇ ਵਲ ਗੌਰ ਨਾਲ ਦੇਖਿਆ। ਉਸਨੇ ਫਿਰ ਪੁੱਛਿਆ, ਉਸ ਨਾਲ ਸੁਖੀ ਸੁਖੀ ਰਹਿਣ ਲਈ ਹੀ ਮੈਨੂੰ ਤ੍ਰਿਵੇਂਦਰਮ ਨਹੀਂ ਸੀ ਲਿਆਏ ?"

ਇਕ ਨਵੀਂ ਗੱਲ ਕਹਿਣ ਵਾਲੀ ਹੈ। ਉਹ ਕਾਤਰਯਨੀ ਨੇ ਜ਼ਰੂਰ ਕਹਿਣੀ ਹੈ। ਕਾਤਰਯਨੀ ਨੂੰ ਜਾਣਨੀ ਵੀ ਚਾਹੀਦੀ ਹੈ। ਕੇਸ਼ਵ ਪਿੱਲੈ ਨੇ ਕਿਹਾ, "ਨਹੀਂ, ਤੇਰੀ ਧਾਰਨਾ ਗ਼ਲਤ ਹੈ। ਤੂੰ ਬਹੁਤ ਭੋਲੀ ਏਂ। ਤੈਨੂੰ ਕੁਝ ਵੀ ਪਤਾ ਨਹੀਂ। ਤਰੱਕੀ ਲਈ ਮੈਂ ਇਹ ਖੇਡ ਖੇਡਿਆ ਤੈਨੂੰ ਜਾਣ ਬੁੱਝ ਕੇ ਨਹੀਂ ਲਿਆਂਦਿਆ। ਅੱਜ ਸਾਡਾ ਇਹ ਮਕਾਨ ਹੈ ਨਾ, ਇਸ ਕਮਰੇ ਦੀ ਜੇ ਜੀਭ ਹੁੰਦੀ ਤਾਂ ਕਿੰਨੀਆਂ ਕੀ ਕਹਾਣੀਆਂ ਇਹ ਖ਼ੁਦ ਸੁਣਾ ਦੇਂਦਾ। ਤੈਨੂੰ ਨਹੀਂ ਪਤਾ।"

ਇਕ ਬਹੁਤ ਅਹਿਮ ਗੱਲ ਕੇਸ਼ਵ ਪਿੱਲੈ ਕਹਿਣ ਲੱਗਿਆ ਹੈ। ਕੁਝ ਵਿਸ਼ਵਾਸ਼ ਨਾਲ ਕਾਤਰਯਨੀ ਨੇ ਪੁੱਛਿਆ, "ਹਾਂ, ਕੀ ਹੈ ?"

ਇੱਥੇ ਮੈਂ ਚੀਫ਼ ਸੈਕਟਰੀ ਦਾ ਅਸਿਸਟੈਂਟ ਬਣ ਕੇ ਆਉਂਦੇ ਸਮੇਂ ਕਈ ਗੱਲਾਂ ਦੇਖੀਆਂ ਹਨ। ਦੀਵਾਨਜੀ ਦਾ ਇਕ ਅਸਿਸਟੈਂਟ ਸੈਕਟਰੀ ਸੀ। ਅੱਜ ਉਹ ਨਹੀਂ ਹੈ। ਇੱਥੇ ਉਹ ਹਰ ਰੋਜ਼ ਆਉਂਦਾ ਸੀ ਫਿਰ—ਆਹ, ਮੈਂ ਕੀ ਕੀ ਦੇਖਿਆ। ਮੈਂ ਡਰ ਗਿਆ।"

ਕੇਸ਼ਵ ਪਿੱਲੈ ਨੇ ਭਗਵਤੀ ਕੁੱਟੀ ਅੰਮਾਂ ਦੇ ਜੀਵਨ ਦੀ ਕਹਾਣੀ ਸੁਣਾਈ। ਕ੍ਰਿਸ਼ਨਨ ਦੀ ਉਨਤੀ ਭਗਵਤੀ ਕੁੱਟੀ ਅੰਮਾਂ ਕਾਰਨ ਹੋਈ। ਫਿਰ ਨੌਕਰੀ ਪੇਸ਼ਾ ਲੋਕਾਂ ਦੀਆਂ, ਪਤਨੀਆਂ ਦੀਆਂ ਕਹਾਣੀਆਂ ਦਾ ਵਰਨਣ ਕੇਸ਼ਵ ਪਿੱਲੈ ਨੇ ਕਹਿ ਸੁਣਾਇਆ।

"ਮੈਂ ਖੁੱਲ੍ਹ ਕੇ ਕਹਾਂ ਤਾਂ, ਉਸ ਸਮੇਂ ਤੈਨੂੰ ਇੱਥੇ ਨਾ ਲਿਆਉਣ ਦਾ ਕਾਰਨ ਮੇਰਾ ਇਹ ਡਰ ਸੀ। ਮੇਰੀ ਪਤਨੀ ਪਵਿੱਤਰ ਰਹੇ, ਇਹੋ ਮੇਰੀ ਪ੍ਰਬਲ ਇੱਛਾ ਸੀ। ਮੇਰੇ ਦਵਾਰਾ ਖੇਡੀ ਗਈ ਉਸ ਖੇਡ ਵਿਚ ਸ਼ਾਇਦ ਤੇਰਾ ਵੀ ਜਬਤ ਟੁੱਟ ਜਾਂਦਾ। ਇੱਥੇ ਤਰੱਕੀ ਤੇ ਸ਼ੋਭਾ ਪਤਨੀ ਦੀ ਵਜ੍ਹਾ ਕਾਰਨ ਹੁੰਦੀ ਹੈ। ਹੇਠਲੇ ਕਰਮਚਾਰੀ ਦੀ ਪਤਨੀ ਤੇ ਉਚ ਕਰਮਚਾਰੀ ਦੀ ਨਜ਼ਰ ਜੇ ਪੈ ਜਾਵੇ ਤਾਂ ਉਹ ਬਸ ਫਸ ਹੀ ਜਾਵੇਗੀ। ਸਾਰਿਆਂ ਦੇ ਜੀਵਨ ਦਾ ਮੁਲਾਂਕਣ ਕੀਤਾ ਜਾਵੇ ਤਾਂ ਪਤਨੀਆਂ ਦੀ ਹੁਸ਼ਿਆਰੀ ਨਜ਼ਰੀਂ ਪਵੇਗੀ।"

ਇਸ ਕਹਾਣੀ ਦੀ ਤਫ਼ਸੀਲ ਨੇ ਕਾਤਰਯਨੀ ਨੂੰ ਕੁਝ ਡਰਾ ਦਿੱਤਾ। ਉਸ ਨੇ ਪੁੱਛਿਆ, "ਫਿਰ ਕਿਉਂ ਮੈਨੂੰ ਇਸ ਭੈੜੀ ਥਾਂ ਖਿੱਚ ਕੇ ਲੈ ਆਏ ?"

ਹੱਸਦੇ ਹੋਏ ਕੇਸ਼ਵ ਪਿੱਲੈ ਨੇ ਪੁੱਛਿਆ, "ਓ, ਡਰ ਨਾ, ਤੈਨੂੰ ਕੋਈ ਤੰਗ ਕਰਨ ਨਹੀਂ ਆਏਗਾ। ਮੇਰੀ ਉਸ ਸਮੇਂ ਦੀ ਸਥਿਤੀ ਬਦਲ ਗਈ ਹੈ। ਉਹ ਪ੍ਰਸਥਿਤੀ ਵੀ ਚਲੀ ਗਈ। ਆਪਣੇ ਪਤੀ ਦੀ ਉੱਨਤੀ ਲਈ ਕੋਚਮਾ ਬਣਨ ਦੀ ਇੱਛਾ ਤਾਂ ਤੈਨੂੰ ਨਹੀਂ ਹੈ। ਕੀ ਹੈ ?"

"ਮੇਰੀ ਜੁੱਤੀ ! ਮੈਨੂੰ ਨਹੀਂ ਕੁਝ ਚਾਹੀਦਾ। ਪਿੰਡ ਵਿਚ ਰਸੋਈ ਦੀ ਨੁੱਕਰ, ਦਲੀਆ ਅਤੇ ਸਬਜ਼ੀ ਬਣਾ ਕੇ ਹਨੇਰੇ ਵਿਚ ਬੈਠਣਾ ਹੀ ਕਾਫ਼ੀ ਹੈ। ਇੱਥੇ ਆ ਕੇ ਮੈਨੂੰ ਨੀਂਦ ਨਹੀਂ ਆਉਂਦੀ। ਅਤੇ ਮੈਨੂੰ ਵੱਡਾ ਮਕਾਨ ਵੀ ਨਹੀਂ ਚਾਹੀਦਾ। ਜਿੱਥੇ ਪੁਲਿਸ ਦਾ ਪਹਿਰਾ ਹੋਵੇ ਮੈਂ ਉੱਥੇ ਨਹੀਂ ਰਹਿ ਸਕਦੀ।"

ਕਾਤਰਯਨੀ ਨੂੰ ਗੁਦਗੁਦੀ ਕਰਕੇ ਕੇਸ਼ਵ ਪਿੱਲੈ ਨੇ ਪੁੱਛਿਆ, "ਕਿਸੇ ਨਟਖਟ ਕਿਸਾਨ ਦੀ ਪਤਨੀ ਬਣ ਕੇ ਰਹਿਣਾ ਕਾਫੀ ਹੈ ਨਾ ?"

ਕਾਤਰਯਨੀ ਅੰਮਾਂ ਨੇ ਖੁੱਲ੍ਹੇ ਦਿਲ ਨਾਲ ਕਿਹਾ, "ਕਿਸੇ ਨਟਖਟ ਕਿਸਾਨ ਦੀ ਪਤਨੀ ਬਣ ਕੇ ਰਹਿਣ ਦਾ ਮੇਰਾ ਵਿਚਾਰ ਨਹੀਂ। ਮੇਰੀ ਬੱਚੀ ਦੇ ਬਾਪ ਦਾ ਨਟਖਟ ਕਿਸਾਨ ਹੋਣਾ ਹੀ ਕਾਫੀ ਸੀ।"

ਕੇਸ਼ਵ ਪਿੱਲੈ ਨੇ ਪੁੱਛਿਆ, "ਚੀਫ਼ ਸੈਕਟਰੀ ਦੀ ਪਤਨੀ ਬਣਨਾ ਨਹੀਂ ?"

"ਅਜਿਹਾ ਨਹੀਂ ਹੋਣਾ ਚਾਹੀਦਾ। ਮੈਂ ਉਹ ਕਰਮਚਾਰੀ ਦੀ ਪਤਨੀ ਬਣ ਕੇ ਰਹਿਣਾ ਨਹੀਂ ਜਾਣਦੀ। ਇਸ ਤਰ੍ਹਾਂ ਦੇ ਕਿਸੇ ਵੀ ਕਰਮਚਾਰੀ ਦੀ ਪਤਨੀ ਬਣ ਕੇ ਰਹਿਣ ਦਾ ਮੈਨੂੰ ਪਤਾ ਨਹੀਂ।"

ਪਲ ਕੁ ਮਗਰੋਂ ਕਾਤਰਯਨੀ ਨੇ ਪੁੱਛਿਆ, "ਇਸੇ ਲਈ ਇਸ ਤਰ੍ਹਾਂ ਦੀਆਂ ਔਰਤਾਂ ਦੀ ਖੋਜ ਵਿਚ ਗਏ ਸੀ ?"

ਲੰਬਾ ਸਾਹ ਲੈ ਕੇ ਕਾਤਰਯਨੀ ਨੇ ਫਿਰ ਕਿਹਾ, "ਅੱਗੋਂ ਨਹੀਂ ਜਾਓਗੇ, ਇਸ ਦਾ ਕੀ ਵਿਸ਼ਵਾਸ ਹੈ ?"

"ਨਹੀਂ, ਪਿਆਰੀ ਨਹੀਂ।"

ਕਾਤਰਯਨੀ ਫੁੱਟ ਫੁੱਟ ਕੇ ਰੋਣ ਲੱਗੀ। ਇੰਨੀ ਦੇਰ ਤਕ ਉਸ ਔਰਤ ਨੇ ਖ਼ੁਦ ਨੂੰ ਰੋਕ ਰੱਖਿਆ ਸੀ।

ਕੇਸ਼ਵ ਪਿੱਲੈ ਬਹੁਤ ਕੁਝ ਕਹਿ ਕੇ ਉਸ ਨੂੰ ਸ਼ਾਂਤ ਕਰ ਰਿਹਾ ਹੈ। ਦੁੱਖੀ ਹੋ ਕੇ ਉਸ ਨੇ ਪੁੱਛਿਆ :

"ਸਭ ਕੁਝ ਖੁੱਲ੍ਹ ਕੇ ਕਹਿਣ ਨਾਲ ਹੀ ਆਫਤ ਆ ਗਈ—ਹੈ ਨਾ ?"

## 25

ਅਗਲੇ ਦਿਨ ਸਵੇਰੇ ਕੇਸ਼ਵ ਪਿੱਲੈ ਨੇ ਤਕੰਮਾ ਦਾ ਅਸਤੀਫ਼ਾ ਮਨਜ਼ੂਰ ਕਰਕੇ ਉਸ ਨੂੰ ਨੌਕਰੀ ਛੱਡ ਦੇਣ ਦੀ ਆਗਿਆ ਦੇ ਦਿੱਤੀ। ਇਹ ਉਸ ਦਿਨ ਦਾ ਉਸ ਦਾ ਪਹਿਲਾ ਕੰਮ ਸੀ। ਇਹ ਮਨਜ਼ੂਰੀ ਦੇਂਦੇ ਸਮੇਂ ਉਸ ਦੇ ਹੱਥ ਕੰਬੇ ਨਹੀਂ। ਮਨ ਤੇ

ਕੋਈ ਠੇਸ ਵੀ ਨਹੀਂ ਪਹੁੰਚੀ। ਇਹ ਇਕ ਸਾਧਾਰਨ ਜਿਹੀ ਆਗਿਆ ਵਾਂਗ ਸੀ। ਚੀਫ ਸੈਕਟਰੀ ਬਣਨ ਮਗਰੋਂ ਕੇਸ਼ਵ ਪਿੱਲੈ ਦਾ ਪਹਿਲਾ ਸਰਕਾਰੀ ਕੰਮ ਇਹੋ ਸੀ। ਮਨ ਨੂੰ ਦੁੱਖੀ ਕਰਨ ਵਾਲੇ ਇਕ ਸਾਥੀ ਦੇ ਜਾਣ ਮਗਰੋਂ ਜੋ ਸ਼ਾਂਤੀ ਅਨੁਭਵ ਹੁੰਦੀ ਹੈ, ਅਜਿਹੀ ਹੀ ਸੰਤੁਸ਼ਟੀ ਉਸ ਨੇ ਅਨੁਭਵ ਕੀਤੀ।

ਉਸ ਦਿਨ ਇਕ ਸੁਪਰਨਟੈਂਡੈਂਟ ਅਤੇ ਇਕ ਦਫ਼ਤਰ ਮੈਨੇਜਰ ਦੇ ਅਸਤੀਫ਼ਿਆਂ ਦੀ ਮਨਜ਼ੂਰੀ ਵੀ ਦੇਣੀ ਸੀ। ਦੋਵੇਂ ਔਰਤਾਂ ਸਨ। ਉਹ ਵੀ ਸੰਨਿਆਸਣਾ ਬਣਨ ਵਾਲੀਆਂ ਹੋਣਗੀਆਂ।

ਖ਼ਬਰ ਸੁਣ ਕੇ ਭਗੀਰਥੀ ਅੰਮਾਂ ਬਹੁਤ ਰੋਈ। ਕਾਤਰਯਨੀ ਫ਼ੈਸਲਾ ਨਾ ਕਰ ਸਕੀ ਕਿ ਉਸ ਨੂੰ ਕਿਵੇਂ ਸ਼ਾਂਤ ਕੀਤਾ ਜਾਵੇ।

ਕੇਸ਼ਵ ਪਿੱਲੈ ਨੇ ਵਿਅੰਗ ਕਰਦੇ ਹੋਏ ਪੁੱਛਿਆ, "ਕੀ ਬੁੱਢੀ ਨੂੰ ਕੋਲ ਰੱਖਣ ਵਿਚ ਪ੍ਰੇਸ਼ਾਨੀ ਹੈ?"

ਇਸ ਦਾ ਉਚਿਤ ਜੁਆਬ ਕਾਤਰਯਨੀ ਨੇ ਦਿੱਤਾ, "ਸੱਸ ਨਾਲ ਰਹਿਣਾ ਤੁਹਾਨੂੰ ਚੰਗਾ ਲੱਗਦਾ ਹੈ ਨਾ। ਇਸੇ ਨੂੰ ਛੁਪਾਣ ਲਈ ਪੁੱਛ ਰਹੇ ਹੋ?"

ਕੇਸ਼ਵ ਪਿੱਲੈ ਨੇ ਬੇਵੱਸ ਹੋ ਕੇ ਕਿਹਾ, "ਤੂੰ ਜੋ ਚਾਹੇਂ ਕਹਿ। ਮੈਂ ਸੁਣ ਲਵਾਂਗਾ। ਸਹਿਨ ਕਰ ਲਵਾਂਗਾ।"

ਅਜਿਹੀ ਗੱਲਬਾਤ ਉੱਥੇ ਕਦੇ ਕਦਾਈਂ ਹੋ ਜਾਂਦੀ ਸੀ। ਕੇਸ਼ਵ ਪਿੱਲੈ ਸਭ ਮੰਨਦਾ ਆ ਰਿਹਾ ਹੈ। ਫਿਰ ਵੀ ਉਹ ਇਕ ਸੁੱਖੀ ਘਰ ਸੀ। ਮਾਂ-ਬਾਪ ਅਤੇ ਬੇਟੀ ਸਹਿਤ ਇਕ ਉਮੰਗ ਭਰਿਆ ਘਰ। ਦੂਰ ਖੜ੍ਹੀ ਹੋ ਕੇ ਭਗੀਰਥੀ ਅੰਮਾਂ ਇਹ ਹਿਰਦੇ-ਵੇਦਕ ਦ੍ਰਿਸ਼ ਦੇਖਿਆ ਕਰਦੀ ਹੈ। ਕੀ ਇੱਥੇ ਘੁਸ ਜਾਣ ਦਾ ਉਧ ਨੂੰ ਅਧਿਕਾਰ ਹੈ? ਉਹ ਉੱਥੇ ਨਹੀਂ ਜਾਂਦੀ। ਉਸ ਘਰ ਵਿਚ ਇਸ ਤਰ੍ਹਾਂ ਰਹਿਣ ਵਾਲੀ ਔਰਤ ਤਕੱਮਾ ਹੈ, ਅਜਿਹਾ ਉਹ ਸੋਚਦੀ ਹੋਵੇਗੀ। ਉਹ ਸੋਚਦੀ ਹੋਵੇਗੀ ਕਿ ਉਸ ਦੀ ਧੀ ਨੇ ਸਭ ਕੁਝ ਤੋੜ-ਭੰਨ੍ਹ ਕੇ ਬਰਬਾਦ ਕਰ ਦਿੱਤਾ।

ਇਸੇ ਦੌਰਾਨ ਇਕ ਗੁਪਤ ਮੀਟਿੰਗ ਭਗਤੀਵਿਲਾਸ ਵਿਚ ਹੋਈ। ਭਾਰਤ ਆਜ਼ਾਦ ਹੋਣ ਵਿਚ ਬਹੁਤੇ ਦਿਨ ਬਾਕੀ ਨਹੀਂ ਹਨ। ਆਜ਼ਾਦ ਤ੍ਰਿਵੇਂਤਾਕੂਰ ਨਾਲ ਸੰਬੰਧਿਤ ਅੱਖਰੀ ਜਤਨ ਹਨ। ਹੈਦਰਾਬਾਦ, ਮੈਸੂਰ ਆਦਿ ਸੂਬਾਈ ਰਾਜਾਂ ਨਾਲ ਸਰਕਾਰ ਸੰਬੰਧ ਰੱਖਦੀ ਆ ਰਹੀ ਹੈ। ਉਸ ਅੰਤਮ ਦੌਰ ਦੇ ਯਤਨ ਦੀ ਰੂਪ ਰੇਖਾ ਬਣਾਈ ਗਈ।

ਦੂਸਰੇ ਕੁਝ ਸੂਬਾਈ ਰਾਜਾਂ ਨਾਲ ਸਰਕਾਰ ਦੁਆਰਾ ਆਜ਼ਾਦ ਤ੍ਰਿਵੇਂਤਾਕੂਰ ਦੇ ਆਧਾਰ ਤੇ ਕੁਝ ਨਾ ਕੁਝ ਸਮਝੌਤਾ ਕਰਨ ਦੀ ਅਫਵਾਹ ਸਾਰੇ ਦੇਸ਼ ਵਿਚ ਫੈਲ ਗਈ। ਨਵੇਂ ਢੰਗ ਨਾਲ ਬਣਨ ਵਾਲੇ ਪਾਕਿਸਤਾਨ ਨਾਲ ਵਪਾਰਕ ਸੰਬੰਧ ਅਤੇ ਤ੍ਰਿਵੇਂਤਾਕੂਰ ਦੇ ਆਜ਼ਾਦ ਅਸਤਿਤਵ ਦੇ ਸੰਦਰਭ ਵਿਚ ਸਮਝੌਤਾ ਹੋ ਗਿਆ ਹੈ। ਸੂਬਾਈ ਸਰਕਾਰ ਵਿਚ ਕੋਈ ਤਬਦੀਲੀ ਨਾ ਕਰਕੇ, ਅੰਗਰੇਜ਼ਾਂ ਦੇ ਚਲੇ ਜਾਣ ਦਾ ਲਾਭ ਉਠਾਉਣ ਦਾ ਸਰਕਾਰ ਨੇ ਨਿਸਚਾ ਕਰ ਲਿਆ ਹੈ। ਸਾਰਾ ਦੇਸ਼ ਘਬਰਾ ਗਿਆ। 15 ਅਗਸਤ

ਦੇ ਭਾਰਤ ਤੋਂ ਅਲੱਗ ਹੋ ਕੇ ਤ੍ਰਿਵੇਂਤਾਕੂਰ ਰਹੇ ਤਾਂ—ਲੋਕ ਇਹ ਸੋਚ ਵੀ ਨਹੀਂ ਸਕਦੇ।

ਉਸ ਦਿਨ ਵੀ ਰਾਸ਼ਨ ਦੀ ਦੁਕਾਨ ਵਾਲੇ ਅਤੇ ਠੇਕੇਦਾਰ ਆਜ਼ਾਦ ਤ੍ਰਿਵੇਂਤਾਕੂਰ ਦੇ ਨਾਹਰੇ ਲਾਉਂਦੇ ਹੋਏ ਘੁੰਮ ਰਹੇ ਸਨ। ਉਨ੍ਹਾਂ ਦਾ ਇਕ ਝੰਡਾ ਵੀ ਸੀ। ਉਨ੍ਹਾਂ ਦੀ ਅਗਵਾਈ ਪੁਲਿਸ ਅਤੇ ਰਾਸ਼ਟਰੀ ਜੀਵਨ ਤੋਂ ਦੌੜੇ ਪਤਿੱਤ ਨੇਤਾਵਾਂ ਦਵਾਰਾ ਕੀਤੀ ਗਈ ਸੀ।

ਪ੍ਰਾਂਤ ਦੀਆਂ ਸਾਰੀਆਂ ਨਿੱਕੀਆਂ ਮੋਟੀਆਂ ਸੰਸਥਾਵਾਂ ਜਾਗ ਪਈਆਂ। ਦੇਸ਼ ਭਰ ਵਿਚ ਸਾਰੇ ਵਿਦਿਆਰਥੀਆਂ ਨੇ ਆਜ਼ਾਦ ਤ੍ਰਿਵੇਂਤਾਕੂਰ ਦੇ ਵਿਰੋਧ ਵਿਚ ਹੜਤਾਲਾਂ ਕੀਤੀਆਂ। ਪੁਲਿਸ ਦਵਾਰਾ ਇਕੱਠੇ ਕੀਤੇ ਗੁੰਡਿਆਂ ਨੇ ਜਾਣ ਬੁਝ ਕੇ ਅਮਨ ਭੰਗ ਕਰਨ ਦਾ ਯਤਨ ਕੀਤਾ। ਤਦ ਵੀ ਸਰਕਾਰ ਦੀ ਜਿਮੇਦਾਰੀ ਚੀਫ਼ ਸੈਕਟਰੀ ਤੇ ਹੈ। ਕਈ ਕਈ ਹੜਤਾਲਾਂ ਦਾ ਸਾਹਮਣਾ ਕਰਨ ਦਾ ਤਜਰਬਾ ਹੈ ਕੇਸ਼ਵ ਪਿੱਲੇ ਨੂੰ। ਇਸ ਫ਼ਰਜ਼ ਤੋਂ ਉਹ ਹਟ ਨਹੀਂ ਸਕਦਾ। ਇਸ ਦੌਰਾਨ ਕੇਸ਼ਵ ਪਿੱਲੇ ਬਹੁਤ ਫ਼ਿਕਰਮੰਦ ਸੀ।

ਪਾਰਕਵਿਯੂ ਦੀ ਉਪਰਲੀ ਖਿੜਕੀ ਤੋਂ ਚਿੜੀਆਘਰ ਵਾਲੀ ਸੜਕ ਤੇ ਹੋ ਕੇ ਜਾਣ ਵਾਲੀਆਂ ਹੜਤਾਲਾਂ ਨੂੰ ਕਾਤਰਯਨੀ ਦੇਖ ਰਹੀ ਹੈ। ਉਸ ਨੂੰ ਲੱਗਿਆ ਕਿ ਬਾਹਰੀ ਜਗਤ ਵਿਚ ਕੁਝ ਗੰਭੀਰ ਘਟਨਾਵਾਂ ਘਟ ਰਹੀਆਂ ਹਨ। ਪਹਿਲੋਂ ਘਰ ਰਹਿਣ ਸਮੇਂ ਕਾਂਗਰਸ ਦੀਆਂ ਹਰਕਤਾਂ ਬਾਰੇ ਉਸ ਨੇ ਸੁਣਿਆ ਹੋਇਆ ਸੀ। ਹੁਣ ਵੀ ਕਾਂਗਰਸ ਹਰਕਤ ਵਿਚ ਹੈ, ਇਸ ਵਿਚ ਕੋਈ ਸੰਦੇਹ ਨਹੀਂ। ਇਕ ਦਿਨ ਜ਼ੋਰ ਜ਼ੋਰ ਨਾਲ ਗੂੰਜਣ ਵਾਲੇ ਇਕ ਨਾਹਰੇ ਨੇ ਕਾਤਰਯਨੀ ਨੂੰ ਹੈਰਾਨੀ ਵਿਚ ਪਾ ਦਿੱਤਾ। "ਚੀਫ਼ ਸੈਕਟਰੀ ਕੇਸ਼ਵ ਪਿੱਲੇ ਨੂੰ ਫਾਹੇ ਲਾਓ।"

ਮੁੰਡੇ ਨਾਹਰੇ ਲਾ ਰਹੇ ਸਨ। ਹਜ਼ਾਰਾਂ ਲੋਕ ਇਕ ਹੋ ਕੇ ਨਾਹਰੇ ਲਾ ਰਹੇ ਹਨ। ਇੱਥੇ ਆਉਂਦੇ ਹੀ ਬਹੁਤ ਜ਼ੋਰ ਨਾਲ ਨਾਹਰਾ ਲਾਇਆ ਗਿਆ।

ਇਹ ਕਾਤਰਯਨੀ ਨੂੰ ਸੁਣਾਨ ਲਈ ਹੋਵੇਗਾ। "ਚੀਫ਼ ਸੈਕਟਰੀ ਕੇਸ਼ਵ ਪਿੱਲੇ ਨੂੰ ਫਾਹੇ ਲਾਓ।"

ਇਨ੍ਹਾਂ ਲੋਕਾਂ ਨਾਲ ਕੇਸ਼ਵ ਪਿੱਲੇ ਨੇ ਕੀ ਕੀਤਾ ਹੈ?

ਕਾਤਰਯਨੀ ਨੂੰ ਡਰ ਦੀ ਮਾਰੀ ਨੂੰ ਕਈ ਤਰ੍ਹਾਂ ਦੇ ਸ਼ੱਕ ਹੋਏ। ਗੱਡੀ ਵਿਚ ਜਾਂਦੇ ਸਮੇਂ ਇਹ ਲੋਕ ਰਾਹ ਵਿਚ ਵੀ ਤਾਂ ਉਸ ਨੂੰ ਨੁਕਸਾਨ ਪਹੁੰਚਾ ਸਕਦੇ ਨੇ? ਸਹੁਰੇ ਦੇ ਕਾਤਲ ਨੂੰ ਅਜੇ ਤਕ ਫੜਿਆ ਨਹੀਂ ਜਾ ਸਕਿਆ। ਇਨ੍ਹਾਂ ਲੋਕਾਂ ਵਿਚ ਉਹ ਨਹੀਂ, ਇਸ ਦਾ ਕੀ ਵਿਸ਼ਵਾਸ ਹੈ? ਹੋਵੇਗਾ ਹੀ। ਉਹ ਠੀਕ ਮੌਕੇ ਦੀ ਤਲਾਸ਼ ਵਿਚ ਹੋਵੇਗਾ। ਇਸ ਘਰ ਵਿਚ ਵੀ ਕੀ ਸੁਰੱਖਿਆ ਹੈ।

ਵਿਜਯਮਾ ਜਲਦੀ ਹੀ ਸਕੂਲੋਂ ਆ ਗਈ। ਉਸ ਕੋਲ ਕਹਿਣ ਲਈ ਇਕ ਵੱਡੀ ਗੱਲ ਸੀ। ਸਾਰੇ ਵਿਦਿਆਰਥੀ ਅੱਜ ਕਲਾਸਾਂ ਛੱਡ ਕੇ ਬਾਹਰ ਚਲੇ ਗਏ। ਉਹ ਕਹਿ ਰਹੀ ਹੈ:

"ਕਾਲਜ ਦੇ ਇਕ ਵਿਦਿਆਰਥੀ ਨੇ ਆ ਕੇ ਸਕੂਲ ਦੇ ਸਾਰੇ ਵਿਦਿਆਰਥੀਆਂ

ਨੂੰ ਬਾਹਰ ਕੱਢ ਲਿਆ। ਫੁੱਟਬਾਲ ਦੇ ਮੈਦਾਨ ਵਿਚ ਇਕ ਸਭਾ ਹੋਈ। ਉਸ ਨੇ ਇਕ ਘੰਟੇ ਤਕ ਭਾਸ਼ਨ ਦਿੱਤਾ। ਮਾਂ, ਉਹ ਕੋਈ ਭਾਸ਼ਨ ਸੀ। ਸਭ ਜਾਗ ਪਏ। ਫਿਰ ਸਾਰੇ ਵਿਦਿਆਰਥੀ ਜਲੂਸ ਬਣਾ ਕੇ ਤੁਰ ਪਏ।"

ਕਾਤਰਯਨੀ ਨੇ ਪੁੱਛਿਆ, "ਬੇਟੀ, ਕੀ ਤੂੰ ਵੀ ਗਈ ਸੀ ?" ਵਿਜਯਮਾ ਨੇ ਕਿਹਾ, ਰਾਧਾ, ਤ੍ਰੇਸਯਾ ਅਤੇ ਮੈਂ ਜਲੂਸ ਵਿਚ ਹਿੱਸਾ ਲਿਆ। ਜਦੋਂ ਸਾਰਿਆਂ ਨੇ ਭਾਗ ਲਿਆ ਤਾਂ ਮੈਂ ਕਿਵੇਂ ਰਹਿ ਸਕਦੀ ਸੀ। ਤ੍ਰੇਸਯਾ ਮੈਨੂੰ ਜ਼ਬਰਦਸਤੀ ਪਕੜ ਕੇ ਲੈ-ਗਈ ਸੀ ਮਾਂ।"

ਮਾਂ ਨੇ ਘਬਰਾ ਕੇ ਪੁੱਛਿਆ, "ਉਨ੍ਹਾਂ ਦਵਾਰਾ ਲਾਏ ਗਏ ਨਾਹਰੇ ਤੂੰ ਸੁਣੇ ਸੀ ?"

ਵਿਜਯਮਾ ਇਹ ਸਮਝ ਗਈ।

"ਉਹ ਮੈਂ ਨਹੀਂ ਲਾਇਆ। ਤ੍ਰੇਸਯਾ ਨੇ ਉਹ ਨਾਹਰਾ ਲਾਉਣ ਲਈ ਮੈਨੂੰ ਮਜਬੂਰ ਕੀਤਾ। ਪਰ ਮੈਂ ਨਹੀਂ ਲਾਇਆ।"

"ਕੌਣ ਹੈ ਇਹ ਤ੍ਰੇਸਯਾ ?"

"ਸੈਕਟਰੀ ਫਿਲਪ ਦੀ ਬੇਟੀ।"

ਫਿਰ ਵਿਜਯਮਾ ਨੇ ਪੁੱਛਿਆ, "ਮਾਂ ਪਿਤਾ ਜੀ ਅਜਿਹਾ ਕਿਉਂ ਕਰ ਰਹੇ ਹਨ ? ਤੁਹਾਨੂੰ ਉਨ੍ਹਾਂ ਤੋਂ ਪੁੱਛਣਾ ਚਾਹੀਦੈ।"

"ਪਿਤਾ ਜੀ ਨੇ ਕੀ ਕੀਤੈ ?"

"ਸਾਡੇ ਦੇਸ਼ ਨੂੰ ਪਤਿੱਤ ਕਰਨ ਵਾਲੀ ਗੱਲ ਵਿਚ ਪਿਤਾ ਜੀ ਸਾਥ ਦੇ ਰਹੇ ਨੇ। ਉਸ ਨੇ ਸਾਰੀਆਂ ਗੱਲਾਂ ਠੀਕ ਹੀ ਕਹੀਆਂ। ਭਾਸ਼ਨ ਮਗਰੋਂ ਮੈਨੂੰ ਲੱਗਿਆ ਕਿ ਪਿਤਾ ਜੀ ਗਲਤ ਕੰਮ ਕਰ ਰਹੇ ਨੇ, ਮਾਂ।"

ਕਾਤਰਯਨੀ ਅੰਮਾਂ ਨੇ ਧੀ ਦਾ ਮੂੰਹ ਬੰਦ ਕਰ ਦਿੱਤਾ।

"ਮੇਰੀ ਬੇਟੀ, ਇੰਜ ਨਾ ਕਹਿ। ਇਹ ਅਧਰਮ ਹੈ। ਦੋਸ਼ ਵਾਲੀ ਗੱਲ ਹੈ ਪਿਤਾ ਜੀ ਤੇ ਦੋਸ਼ ਨਾ ਲਾ।"

ਵਿਜਯਮਾ ਨੇ ਕਹਿਣਾ ਨਾ ਛੱਡਿਆ। ਉਸ ਨੇ ਕਿਹਾ, "ਆਜ਼ਾਦ ਤ੍ਰਿਵੇਂਤਾਕੂਰ ਚਾਹੀਦਾ ਹੈ, ਇਹ ਮਾਂ ਵੀ ਕਹਿ ਰਹੀ ਹੈ ?"

ਕਾਤਰਯਨੀ ਨੂੰ ਆਪਣੀ ਅਗਿਆਨਤਾ ਨੂੰ ਸਵੀਕਾਰ ਕਰ ਲੈਣ ਵਿਚ ਕੋਈ ਸੰਕੋਚ ਨਹੀਂ ਸੀ।

"ਓਹ, ਇਹ ਤਾਂ ਮੈਂ ਬੇਟਾ ਜਾਣਦੀ ਹੀ ਨਹੀਂ! ਪਰ ਤੂੰ ਪਿਤਾ ਜੀ ਤੇ ਦੋਸ਼ ਨਾ ਥੋਪ। ਇਹ ਠੀਕ ਨਹੀਂ।"

ਵਿਜਯਮਾ ਨੇ ਕੁਝ ਨਾ ਕਿਹਾ। ਕਾਤਰਯਨੀ ਨੇ ਕਿਹਾ, "ਇਹ ਲੋਕ ਕਹਿੰਦੇ ਹਨ ਕਿ ਤੇਰੇ ਪਿਤਾ ਜੀ ਨੂੰ ਫਾਂਸੀ ਕਰਵਾਓ। ਫਾਂਸੀ ਕਰਵਾਣ ਵਾਲੇ ਇਨ੍ਹਾਂ ਲੋਕਾਂ ਨਾਲ ਚਲਣਾ, ਆਪਣੀ ਬੇਟੀ ਲਈ ਠੀਕ ਹੈ ਨਾ ?"

ਵਿਜਯਮਾ ਨੇ ਕਿਹਾ, "ਉਸ ਤ੍ਰੇਸਯਾ ਦੀ ਵਜ੍ਹਾ ਕਾਰਨ ਮੈਂ ਇਸ ਜਲੂਸ ਵਿਚ ਭਾਗ ਲਿਆ। ਨਹੀਂ ਤਾਂ ਮੈਂ ਜਲੂਸ ਵਿਚ ਜਾਂਦੀ ਹੀ ਨਾ। ਜਦੋਂ ਇਹ ਨਾਹਰਾ ਲਾਉਣਾ ਸ਼ੁਰੂ ਕੀਤਾ ਗਿਆ ਤਾਂ ਮੈਂ ਉਥੋਂ ਚਲੀ ਆਈ।"

ਵਿਜਯਮਾ ਨੇ ਅਨੇਕਾਂ ਗੱਲਾਂ ਜਾਣਨੀਆਂ, ਸੁਣਨੀਆਂ ਅਤੇ ਕਹਿਣੀਆਂ ਹਨ। ਉਹ ਹਾਈ ਸਕੂਲ ਵਿਚ ਪੜ੍ਹਨ ਵਾਲੀ ਇਕ ਵਿਦਿਆਰਥਣ ਹੈ। ਪਿੰਡ ਦੇ ਹਾਈ ਸਕੂਲ ਤੋਂ ਮਾਂ ਨਾਲ ਇੱਥੇ ਆਉਣ ਤੇ ਉਸ ਨੂੰ ਤ੍ਰਿਵੇਂਦਰਮ ਦੇ ਹਾਈ ਸਕੂਲ ਵਿਚ ਦਾਖ਼ਲ ਕਰਵਾਇਆ ਗਿਆ ਸੀ। ਸੁਭਾਵਿਕ ਹੀ ਉਸ ਦਾ ਦਿਮਾਗ਼ੀ ਵਿਕਾਸ ਹੋ ਗਿਆ। ਮਾਂ ਨਾਲ ਉਸ ਨੂੰ ਜਿੰਨਾ ਮੋਹ ਹੈ ਪਿਤਾ ਨਾਲ ਨਹੀਂ, ਹੁਣ ਉਹ ਨਜ਼ਦੀਕ ਆ ਰਹੀ ਹੈ। ਅਤੀਤ ਦਾ ਜੀਵਨ ਇਹੋ ਜਿਹਾ ਹੀ ਸੀ ਨਾ ?

ਸ਼ਾਮੀ ਕੇਸ਼ਵ ਪਿੱਲੈ ਦਫ਼ਤਰੋਂ ਵਾਪਸ ਆਇਆ। ਕਾਤਰਯਨੀ ਇੰਤਜ਼ਾਰ ਕਰ ਰਹੀ ਸੀ। ਬਹੁਤ ਬੇਚੈਨ ਸੀ। ਉਸ ਦਿਨ ਇਕ ਅਸਾਧਾਰਨ ਘਟਨਾ ਹੋ ਗਈ। ਕੇਸ਼ਵ ਪਿੱਲੈ ਦੇ ਗੱਡੀ 'ਚੋਂ ਉਤਰਦੇ ਸਮੇਂ ਉਹ ਉੱਥੇ ਪਹੁੰਚ ਗਈ ਸੀ। ਉਸ ਨੇ ਪੁੱਛਿਆ, "ਕੀ ਸੁਣਿਆ ਹੈ ਜਾਣ ਵਾਲਿਆਂ ਦਾ ਨਾਹਰਾ ?"

ਕੇਸ਼ਵ ਪਿੱਲੈ ਨੇ ਸਿਰਫ਼ 'ਹੂੰ' ਕਿਹਾ।

ਕਾਤਰਯਨੀ ਨੇ ਪੁੱਛਿਆ, "ਕੀ ਇਹ ਕੋਈ ਖ਼ਾਸ ਗੱਲ ਨਹੀਂ ਹੈ ?"

ਕੇਸ਼ਵ ਪਿੱਲੈ ਨੂੰ ਕਾਤਰਯਨੀ ਦੀ ਬੇਚੈਨੀ ਪਤਾ ਲੱਗ ਗਈ। ਉਸ ਨੇ ਕਿਹਾ, "ਮੈਂ ਜ਼ਰਾ ਕੱਪੜੇ ਬਦਲ ਲਵਾਂ। ਅੱਜ ਰੋਜ਼ ਮਿਲਣ ਵਾਲੀ ਕੌਫ਼ੀ ਵੀ ਨਹੀਂ ਮਿਲੇਗੀ ?"

ਤਦ ਕਾਤਰਯਨੀ ਨੂੰ ਯਾਦ ਆਇਆ, ਕਿ ਪਤੀ ਲਈ ਕੌਫ਼ੀ ਨਹੀਂ ਲਿਆਈ। ਉਹ ਰਸੋਈ ਵਿਚ ਚਲੀ ਗਈ।

ਕੇਸ਼ਵ ਪਿੱਲੈ ਦੇ ਕੌਫ਼ੀ ਪੀਂਦੇ ਸਮੇਂ ਕਾਤਰਯਨੀ ਉਸ ਦਿਨ ਦੇ ਦੇਖੇ ਜਲੂਸ ਬਾਰੇ ਵਰਨਣ ਕਰ ਰਹੀ ਸੀ। ਉਸ ਨੇ ਕਿਹਾ, "ਉਸ ਮਗਰੋਂ ਮੈਨੂੰ ਬਹੁਤ ਡਰ ਲੱਗਿਆ। ਗੇਟ ਤੇ ਪਹਿਰਾ ਦੇਣ ਵਾਲੇ ਸਿਪਾਹੀ ਤੋਂ, ਮਾਲੀ ਤੋਂ ਅਤੇ ਡਰਾਇਵਰ ਤੋਂ ਵੀ ਮੈਨੂੰ ਡਰ ਲੱਗਿਆ। ਇਨ੍ਹਾਂ ਤੇ ਵਿਸ਼ਵਾਸ ਕਿਵੇਂ ਕਰਾਂਗੀ ? ਇਨ੍ਹਾਂ ਨਾਹਰੇ ਲਾਉਣ ਵਾਲਿਆਂ ਵਿਚ ਇਨ੍ਹਾਂ ਦੇ ਬੱਚੇ ਵੀ ਹੋਣਗੇ।"

ਹੋਣਗੇ। ਇਸ ਭਾਵ ਨਾਲ ਕੇਸ਼ਵ ਪਿੱਲੈ ਨੇ ਸਿਰ ਹਿਲਾਇਆ। ਗੱਲਾਂ ਨਾ ਸਮਝਣ ਵਾਲੀ ਕਾਤਰਯਨੀ ਨੇ ਫਿਰ ਪੁੱਛਿਆ, "ਬੋਲਦੇ ਕਿਉਂ ਨਹੀਂ ? ਇਹ ਕੋਈ ਵੱਡੀ ਗੱਲ ਨਹੀਂ ਨਾ ? ਕੁਝ ਤਾਂ ਕਹੋ।"

ਕੇਸ਼ਵ ਪਿੱਲੈ ਨੇ ਮੁਸਕਰਾਹਟ ਨਾਲ ਜਵਾਬ ਦਿੱਤਾ, "ਇਹ ਦੱਸ ਵੀ ਦਿਆਂ ਤਾਂ ਕੀ ਤੇਰੀ ਸਮਝ ਵਿਚ ਆ ਜਾਵੇਗਾ ?"

ਕਾਤਰਯਨੀ ਅੰਮਾਂ ਦਾ ਕਥਨ ਪਤੀ ਨੂੰ ਕੜਵਾ ਲੱਗੇਗਾ, ਇਹ ਸਮਝੇ ਬਗ਼ੈਰ ਉਸ ਨੇ ਮਜਬੂਰ ਹੋ ਕੇ ਕਿਹਾ, "ਮੈਨੂੰ ਇਹ ਸਭ ਕੁਝ ਸਿਖਾਇਆ ਨਹੀਂ, ਫਿਰ ਸਮਝ 'ਚ ਕਿਵੇਂ ਆਏਗਾ ?"

ਕਾਤਰਯਨੀ ਦੀ ਸਾਫ਼ ਦਿਲੀ ਕੇਸ਼ਵ ਪਿੱਲੈ ਸਮਝ ਗਿਆ। ਉਨ੍ਹਾਂ ਨੇ ਕੁਝ ਵੀ ਨਾ ਕਿਹਾ। ਕਾਤਰਯਨੀ ਫਿਰ ਆਪਣੀ ਬੇਟੀ ਦਾ ਕਿੱਸਾ ਛੇੜ ਕੇ ਬੈਠ ਗਈ।

"ਸਾਡੀ ਬੇਟੀ ਨੇ ਵੀ ਇਸ ਵਿਚ ਉਨ੍ਹਾਂ ਨਾਲ ਭਾਗ ਲਿਆ। ਤ੍ਰੈਸਯਾ ਨਾਂ ਦੀ

ਲੜਕੀ ਨੇ ਫਾਂਸੀ ਲਾਓ, ਅਜਿਹਾ ਨਾਹਰਾ ਲਾਇਆ। ਪਰ ਉਸ ਨੇ ਇੰਜ ਨਾ ਕੀਤਾ।"

ਕੇਸ਼ਵ ਪਿੱਲੈ ਲਈ ਇਹ ਇਕ ਨਵੀਂ ਗੱਲ ਸੀ। ਉਸ ਨੇ ਵਿਜਯਮਾ ਨੂੰ ਬੁਲਾ ਕੇ ਸਾਰੀਆਂ ਗੱਲਾਂ ਪੁੱਛ ਕੇ ਸਮਝ ਲਈਆਂ। ਉਸ ਮਗਰੋਂ ਉਸ ਨੂੰ ਜਾ ਕੇ ਪੜ੍ਹਨ ਲਈ ਕਿਹਾ। ਕਾਤਰਯਨੀ ਨੇ ਪਤੀ ਨੂੰ ਪੁੱਛਿਆ, "ਬੇਟੀ ਨੂੰ ਡਾਂਟਿਆ ਕਿਉਂ ਨਹੀਂ? ਅੱਗੋਂ ਅਜਿਹੇ ਜਲਸੇ ਵਿਚ ਭਾਗ ਲੈਣ ਤੋਂ ਮਨ੍ਹਾ ਕਰਨਾ ਚਾਹੀਦਾ ਸੀ। ਇਹ ਵੀ ਨਹੀਂ ਕੀਤਾ? ਅਜਿਹਾ ਕਿਉਂ?" ਇਸ ਦੇ ਜੁਆਬ ਵਿਚ ਵੀ ਕੇਸ਼ਵ ਪਿੱਲੈ ਨੇ ਸਿਰ ਹਿਲਾ ਕੇ 'ਹੂੰ' ਕਿਹਾ।

ਕੇਸ਼ਵ ਪਿੱਲੈ ਦਾ ਮਨ ਭਰਿਆ ਹੋਇਆ ਸੀ। ਇੰਨੇ ਬੋਝ ਦਾ ਅਨੁਭਵ ਉਸ ਨੂੰ ਪਹਿਲਾਂ ਕਦੇ ਨਹੀਂ ਸੀ ਹੋਇਆ। ਇਸ ਬੋਝ ਨੇ ਉਸ ਨੂੰ ਉਤਸ਼ਾਹਹੀਨ ਬਣਾ ਦਿੱਤਾ। ਇੰਨਾ ਹੀ ਨਹੀਂ ਇਸ ਨੇ ਉਸ ਨੂੰ ਨਿਰਬਲ ਬਣਾ ਦਿੱਤਾ। ਜੋਸ਼ ਦੀ ਗੱਲ ਤਾਂ ਦੂਰ ਰਹੀ ਕ੍ਰੋਧ ਵੀ ਨਹੀਂ। ਇਕ ਮੰਦ ਬੁੱਧੀ ਵਾਲੇ ਵਾਂਗ ਉਹ ਬੈਠਾ ਹੈ। ਕੀ ਕਰਨਾ ਹੈ, ਇਹ ਵੀ ਨਾ ਜਾਣਨ ਵਾਲੇ ਇਕ ਵਿਅਕਤੀ ਵਾਂਗ।

ਆਪਣੀ ਹੀ ਹੁਸ਼ਿਆਰੀ ਤੇ ਅਵਿਸ਼ਵਾਸ ਕਰਕੇ ਖੁਦ ਸਾਹਮਣਾ ਕਰਨ ਦੀ ਸਥਿਤੀ ਦੀ ਤੀਬਰਥਾ ਦੇਖ ਕੇ, ਇਕ ਵੇਰ ਪਹਿਲਾਂ ਉਹ ਹੈਰਾਨੀ ਵਿਚ ਪੈ ਗਿਆ ਸੀ। ਉਸ ਦਿਨ ਉਸ ਨੂੰ ਕਸੂਰਵਾਰ ਬਣਨਾ ਪਿਆ ਸੀ। ਉੱਥੇ ਚੋਣਾ ਵਿਚ ਕੰਮ ਕਰਨ ਕਾਰਨ ਉਸ ਵਿਚ ਗਿਆਨ ਅਤੇ ਹਿੰਮਤ ਜਾਗ ਪਈ ਸੀ। ਚੌਗਣੀ ਹਿੰਮਤ ਨਾਲ, ਇਕ ਤੂਫਾਨ ਵਾਂਗ ਉਸ ਨੇ ਸਾਰੇ ਦੇਸ਼ ਵਿਚ ਕੰਮ ਕੀਤਾ ਸੀ। ਉਸ ਨੇ ਭਵਿੱਖ ਬਾਰੇ ਕੁਝ ਸੋਚਿਆ ਹੀ ਨਹੀਂ ਸੀ। ਧਮਕੀਆਂ ਨੇ ਉਸ ਨੂੰ ਥਿੜਕਣ ਨਹੀਂ ਸੀ ਦਿੱਤਾ। ਉਸ ਵਕਤ ਸਾਰੇ ਕੰਮ ਸੋਚ ਸਮਝ ਕੇ ਕੀਤੇ ਸਨ। ਉਹ ਜਾਣਦਾ ਸੀ ਕਿ ਉਸ ਨੇ ਕੀ ਕਰਨਾ ਹੈ। ਉਸ ਨੂੰ ਲੱਗਿਆ ਕਿ ਇਹ ਉਸ ਦਾ ਫਰਜ ਹੈ। ਉਸ ਨੇ ਦਿਲਚਸਪੀ, ਨਿਸ਼ਠਾ ਅਤੇ ਉਦਮ ਨਾਲ ਕੰਮ ਕੀਤਾ ਅਤੇ ਜਿੱਤ ਪ੍ਰਾਪਤ ਕੀਤੀ ਸੀ।

ਅੱਜ ਉਹ ਪਹਿਲਾਂ ਨਾਲੋਂ ਘੱਟ ਦਿਮਾਗ਼ ਵਾਲਾ ਬਣ ਗਿਆ। ਸ਼ਕਤੀ ਵੀ ਖੋ ਗਈ ਹੈ। ਨਵੀਂ ਕੋਈ ਉਮੰਗ ਨਹੀਂ ਰਹਿ ਗਈ। ਵਰ੍ਹਿਆਂ ਪਹਿਲੋਂ, ਖੁੱਲੇ ਵਿਸ਼ਾਲ ਰਾਹ ਤੋਂ ਕੇਸ਼ਵ ਪਿੱਲੈ ਨੇ ਇਸ ਕੁਰਸੀ ਨੂੰ ਦੇਖਿਆ ਸੀ। ਇਹ ਕੁਰਸ਼ੀ ਮਿਲਦੀ ਗਈ। ਉਸ ਵਕਤ ਦੇ ਆਦਰਸ਼ਵਾਦੀਆਂ ਵਲੋਂ ਦਿਖਾਈ ਗਈ ਕੁਰਸੀ ਵੀ ਇਹੋ ਹੈ। ਉਸ ਜੋਸ਼ ਦਾ ਅੰਤ ਹੋ ਗਿਆ ਹੋਵੇਗਾ। ਅਗਾਹਾਂ ਨਜ਼ਰ ਨਹੀਂ ਜਾ ਰਹੀ ਹੋਵੇਗੀ। ਇਹੋ ਉਮੰਗ ਅਤੇ ਵੀਰਤਾ ਦਾ ਅਧਾਰ।

ਕਾਤਰਯਨੀ ਇਕ ਮਗਰੋਂ ਇਕ ਸਵਾਲ ਪੁੱਛ ਰਹੀ ਸੀ। ਉਸ ਨੇ ਇਕ ਦਾ ਵੀ ਜੁਆਬ ਨਹੀਂ ਦਿੱਤਾ। ਕੇਸ਼ਵ ਪਿੱਲੈ ਨੂੰ ਉਹ ਪ੍ਰਸ਼ਨ ਪ੍ਰੇਸ਼ਾਨ ਕਰਨ ਵਾਲੇ ਵੀ ਨਹੀਂ ਲੱਗੇ। ਇਹ ਆਜ਼ਾਦ ਤ੍ਰਿਵੇਂਤਾਕੂਰ ਕੀ ਹੈ। ਇਹੋ ਉਸ ਨੇ ਜਾਣਨਾ ਹੈ। ਲੋਕੀਂ ਇੰਨਾ ਹੱਲਾ ਗੁੱਲਾ ਕਿਉਂ ਮਚਾ ਰਹੇ ਹਨ? ਇਹ ਸਭ ਕੁਝ ਕਾਤਰਯਨੀ ਨੂੰ ਪਤਾ ਹੁੰਦਾ ਤਾਂ ਕੇਸ਼ਵ ਪਿੱਲੈ ਨੂੰ ਬੜਾ ਸਹਾਰਾ ਮਿਲਦਾ।

ਆਪਣਾ ਕੋਈ ਨਹੀਂ ਹੈ। ਇਸ ਤਰ੍ਹਾਂ ਦਾ ਅਨੁਭਵ ਕੇਸ਼ਵ ਪਿੱਲੈ ਨੂੰ ਅੱਜ ਤੋਂ

ਪਹਿਲਾਂ ਕਦੇ ਨਹੀਂ ਹੋਇਆ। ਮਨ ਦਾ ਬੋਝ ਦੂਸਰੇ ਨੂੰ ਦੱਸ ਕੇ ਹਲਕਾ ਕਰਨ ਦਾ ਕੋਈ ਰਾਹ ਹੀ ਨਹੀਂ ਹੈ। ਇੰਨਾ ਵਕਤ ਜੀਵਨ ਜਿਉਣ ਤੇ ਵੀ ਆਪਣਾ ਕੋਈ ਦੋਸਤ ਨਹੀਂ ਹੈ! ਕਿਹੋ ਜਿਹਾ ਜੀਵਨ ਸੀ! ਸਭ ਕੁਝ ਜਿਸ ਕੋਲ ਖੁੱਲ੍ਹ ਕੇ ਕਿਹਾ ਜਾਵੇ ਅਤੇ ਕੋਈ ਰਾਹ ਦਰਸਾਵੇ, ਅਜਿਹਾ ਇਕ ਵੀ ਦੋਸਤ ਉਹ ਨਹੀਂ ਬਣਾ ਸਕਿਆ। ਇਕ ਵੀ ਸਾਥੀ ਨਹੀਂ, ਅਜਿਹੀ ਸਥਿਤੀ ਆਵੇਗੀ, ਅਜਿਹਾਂ ਉਸ ਨੇ ਕਦੇ ਸੋਚਿਆ ਹੀ ਨਹੀਂ ਸੀ। ਨਜ਼ਦੀਕੀ ਸੰਪਰਕ ਰੱਖਣ ਵਾਲਾ ਇਕ ਵੀ ਆਦਮੀ ਨਹੀਂ ਹੈ। ਨਿਸਚੇ ਸੀ ਪਤਨੀ ਵਿਸ਼ਵਾਸ਼ ਵਾਲੀ ਹੈ। ਸਦੀਵੀ ਸੰਬੰਧ ਰੱਖਣ ਵਾਲੀ ਹੈ। ਪਰ ਉਹ ਸਮਝਦੀ ਹੀ ਨਹੀਂ। ਉਸ ਨੂੰ ਸਮਝਣਯੋਗ ਬਣਾਉਣਾ ਸੀ। ਇਹ ਇਕ ਬਹੁਤ ਵੱਡੀ ਭੁੱਲ ਹੋ ਗਈ। ਇਸ ਨੂੰ ਕੇਸ਼ਵ ਪਿੱਲੈ ਅੱਜ ਸਮਝ ਰਿਹਾ ਹੈ। ਇਕ ਮੌਕਾ ਹੱਥੋਂ ਨਿਕਲ ਗਿਆ। ਉਸ ਦਾ ਨਿਰਾਦਰ ਕਰਨ ਦਾ ਜੋ ਫਲ ਸੀ ਅੱਜ ਭੋਗਿਆ ਜਾ ਰਿਹਾ ਹੈ। ਹੁਣ ਕਿਸੇ ਵੀ ਤਰ੍ਹਾਂ ਉਹ ਉਸ ਭੁੱਲ ਦਾ ਸੁਧਾਰ ਨਹੀਂ ਕਰ ਸਕਦਾ।

ਮੇਜ ਤੇ ਰੱਖੀ ਫਾਈਲ ਵਿਚ ਕਿਸੇ ਨੂੰ ਵੀ ਭੈਭੀਤ ਕਰ ਦੇਣ ਵਾਲੀ ਰੀਪੋਰਟ ਹੈ। ਉਪਰੋਂ ਅਧਿਕ ਗੰਭੀਰ ਗੱਲਾਂ ਅੰਦਰਖਾਤੇ ਵਿਚ ਚੱਲ ਰਹੀਆਂ ਹਨ। ਇਸ ਹੜਤਾਲ ਦੇ ਮਿਲੇ ਜੁਲੇ ਸਰੂਪ ਨੂੰ ਕੇਸ਼ਵ ਪਿੱਲੈ ਕਈ ਦਿਨਾਂ ਤੋਂ ਦੇਖ ਰਿਹਾ ਸੀ। ਹੁਣ ਵਿਸਥਾਰ ਨਾਲ ਇਕ ਵਿਸ਼ਾਲ ਰੂਪ ਵਿਚ ਉਹ ਕੇਸ਼ਵ ਪਿੱਲੈ ਦੀ ਸਾਹਮਣੇ ਖੜ੍ਹੀ ਹੈ।

ਕਾਤਰਯਨੀ ਨੇ ਉਤਸੁਕਤਾ ਨਾਲ ਇਕ ਸਵਾਲ ਪੁੱਛਿਆ, "ਇਹ ਲੋਕ ਫਾਂਸੀ ਦਾ ਨਾਹਰਾ ਲਾਉਂਦੇ ਹੋਏ ਕਿਉਂ ਘੁੰਮ ਰਹੇ ਹਨ?"

ਕੋਈ ਪਤਨੀ ਜੇ ਅਜਿਹਾ ਸਵਾਲ ਪੁੱਛੇ, ਤਾਂ ਸਵਾਲ ਦਾ ਰੂਪ ਅਜਿਹਾ ਹੀ ਹੋਵੇਗਾ। ਵਾਸਤਵ ਵਿਚ ਉਸ ਸਵਾਲ ਦਾ ਰੂਪ ਅਜਿਹਾ ਹੀ ਹੈ, "ਇਹ ਲੋਕ ਤੁਹਾਨੂੰ ਫਾਸੀ ਲਾਉਣ ਦਾ ਨਾਹਰਾ ਲਾਉਂਦੇ ਹੋਏ ਘੁੰਮ ਰਹੇ ਹਨ? ਕੀ ਇਹ ਸੰਭਵ ਹੈ?"

ਕਾਤਰਯਨੀ ਜਿਹੀ ਪਤਨੀ ਅਜਿਹਾ ਸਵਾਲ ਪੁੱਛੇਗੀ।

ਸਵਾਲ ਦਾ ਠੀਕ ਰੂਪ ਸਮਝ ਕੇ ਕੇਸ਼ਵ ਪਿੱਲੈ ਨੇ ਕਿਹਾ, "ਇਹ ਵੀ ਹੋ ਸਕਦਾ ਹੈ ਹੋਰ ਵੀ ਬਹੁਤ ਕੁਝ ਹੋ ਸਕਦਾ ਹੈ।"

ਇਸ ਸੰਬੰਧ ਵਿਚ ਪਹਿਲੀ ਵੇਰ ਕੇਸ਼ਵ ਪਿੱਲੈ ਕੁਝ ਕਹਿ ਰਿਹਾ ਸੀ।

ਕਾਤਰਯਨੀ ਅੰਮਾਂ ਰੋ ਪਈ। ਉਹ ਸਿਥਲ ਪੈ ਗਈ।

"ਓ ਹੋ, ਰੋਣਾ ਬੰਦ ਕਰੋ। ਇਸੇ ਲਈ ਮੈਂ ਪਹਿਲਾਂ ਹੀ ਕਿਹਾ ਸੀ ਕਿ ਤੇਰੀ ਸਮਝ ਵਿਚ ਕੁਝ ਨਹੀਂ ਆਏਗਾ। ਤੈਨੂੰ ਕੁਝ ਦੱਸ ਹੀ ਨਹੀਂ ਸਕਦਾ।"

ਕਾਤਰਯਨੀ ਅੰਮਾਂ ਦੇ ਮੱਥੇ ਤੇ ਇਕ ਲਕੀਰ ਦਿਖਾਈ ਪਈ। "ਇਹ ਨੌਕਰੀ ਛੱਡ ਕੇ ਅਸੀਂ, ਆਪਣੇ ਪਿੰਡ ਚੱਲੀਏ।"

ਮੁਸਕਰਾ ਕੇ ਕੇਸ਼ਵ ਪਿੱਲੈ ਨੇ ਕਿਹਾ, "ਇੰਜ ਹੈ, ਤਾਂ ਇਹ ਨੌਕਰੀ ਛੱਡ ਕੇ ਕਿਧਰੇ ਵੀ ਛੁਪ ਜਾਣ ਨਾਲ ਕੋਈ ਸੁਰੱਖਿਆ ਨਹੀਂ ਹੋ ਸਕੇਗੀ।"

"ਇੰਜ ਕਿਉਂ" ਇਸ ਭਾਵਨਾ ਨਾਲ ਕਾਤਰਯਨੀ ਨੇ ਕੇਸ਼ਵ ਪਿੱਲੈ ਦੇ ਚਿਹਰੇ

ਵਲ ਦੇਖਿਆ । "ਤੂੰ ਪਹਿਲਾਂ ਪਿੰਡ ਵਿਚ ਵੀ, ਅਜਿਹੇ ਲੋਕਾਂ ਦਵਾਰਾ ਨਾਹਰਾ ਲਗਦਾ ਨਹੀਂ ਸੁਣਿਆ ?"

"ਕਿਧਰੇ ਸੁਣਿਆ ਸੀ ਕਿ ਜੇਲ੍ਹ ਵਿਚ ਸੁਟੋ । ਅਜਿਹਾ ਹੀ ਕੁਝ ਲੋਕਾਂ ਨੇ ਜਲਸੇ ਵਿਚ, ਆਪਣੇ ਭਾਸ਼ਣਾਂ ਵਿਚ ਕਿਹਾ ਸੀ ।

ਕੇਸ਼ਵ ਪਿੱਲੈ ਨੇ ਕਿਹਾ, "ਮੈਂ ਇਸੇ ਲਈ ਕਿਹਾ ਹੈ ਕਿ ਸੁਰੱਖਿਆ ਨਹੀਂ ਮਿਲ ਸਕਦੀ ।"

"ਇਸ ਲਈ ਬਿਲਕੁਲ ਸੁਰੱਖਿਆ ਨਹੀਂ, ਅਜਿਹਾ ਕਾਤਰਯਨੀ ਨੂੰ ਅਨੁਭਵ ਹੋਇਆ । ਕੇਸ਼ਵ ਪਿੱਲੈ ਨੇ ਕਿਹਾ, "ਡਰ ਨਾ, ਅਜਿਹਾ ਹੋ ਵੀ ਸਕਦਾ ਹੈ, ਇਸ ਤਰ੍ਹਾਂ ਦਾ ਵਿਚਾਰ ਮਨ ਵਿਚ ਨਾ ਲਿਆ । ਇਹ ਲੋਕ ਅਜਿਹਾ ਨਾਹਰਾ ਲਾਉਣਗੇ ਹੀ । ਮੈਨੂੰ ਫਾਂਸੀ ਦੇਣੀ ਹੈ ਤਾਂ ਮੇਰੇ ਜਿਹੇ ਅਨੇਕਾਂ ਹੋਰ ਕ੍ਰਮਚਾਰੀਆਂ ਨੂੰ ਫਾਂਸੀ ਦਿਵਾਉਣੀ ਪਵੇਗੀ । ਕੀ ਇਹ ਨਾਹਰਾ ਲਾਉਣ ਵਾਲਿਆਂ ਨੂੰ ਇਹ ਅਧਿਕਾਰ ਮਿਲੇਗਾ ? ਇਹ ਹੋਵੇਗਾ, ਅਜਿਹਾ ਤਾਂ ਅਗਾਹਾਂ ਜਾ ਕੇ ਹੀ ਪਤਾ ਲੱਗੇਗਾ ।"

ਇਹ ਗੱਲ ਕਾਤਰਯਨੀ ਦੀ ਸਮਝ ਵਿਚ ਨਾ ਆਈ । ਇਕ ਗੱਲ ਉਸ ਦੇ ਦਿਮਾਗ਼ ਵਿਚ ਜ਼ਰੂਰ ਹੈ । ਫਾਂਸੀ ਹੋਵੇਗੀ ਤਾਂ ਇਕ ਨੂੰ ਨਹੀਂ, ਅਨੇਕਾਂ ਕ੍ਰਮਚਾਰੀਆਂ ਨੂੰ ਹੋਵੇਗੀ । ਇਹ ਸੁਣ ਕੇ ਉਸ ਦਾ ਫਿਕਰ ਖਤਮ ਨਹੀਂ ਹੋ ਗਿਆ । ਪਿਆਰ ਨਾਲ ਕੇਸ਼ਵ ਪਿੱਲੈ ਨੇ ਪਤਨੀ ਨੂੰ ਧਰਵਾਸ ਦਿੱਤਾ ।

"ਤੂੰ ਇਨ੍ਹਾਂ ਨੂੰ ਖਗ਼ੌਰ ਦੇਖੇ ਤੇ ਸੁਣੇ ਚੁੱਪਚਾਪ ਬੈਠ । ਡਰਨਾ ਬਿਲਕੁਲ ਨਹੀਂ ।"

ਫਿਰ ਉਸ ਨੇ ਕਿਹਾ, "ਤੂੰ ਭਾਗਾਂਵਾਲੀ ਹੈ ਨਾ ? ਫਿਰ ਮੇਰੇ ਤੇ ਸੰਕਟ ਕਿਵੇਂ ਟੁੱਟ ਪਵੇਗਾ ?"

ਕਾਤਰਯਨੀ ਨੇ ਕਿਹਾ, "ਚੰਗਾ ਭਾਗ ਹੈ । ਅਜਿਹੇ ਭਾਗਾਂਵਾਲੀ ਹੋਰ ਕੋਈ ਹੈ ? ਚੰਗਾ ਹੋਇਆ ।"

ਕੇਸ਼ਵ ਪਿੱਲੈ ਨੇ ਕਾਤਰਯਨੀ ਦਾ ਧੀਰਜ ਬਨ੍ਹਾਇਆ :

"ਤੂੰ ਕਿੰਨੀ ਬੇਵਕੂਫ਼ ਏਂ । ਇੰਨੀ ਜ਼ਬਰਦਸਤ ਕੋਸ਼ਿਸ਼ ਕਰਨ ਤੇ ਅੱਗੇ ਵਧ ਆਉਣ ਤੇ ਕੀ ਮੈਨੂੰ ਫਾਂਸੀ ਦਿੱਤੀ ਜਾਵੇਗੀ ? ਇਹ ਸੁਣ ਕੇ ਕੀ ਤੂੰ ਵਿਸ਼ਵਾਸ਼ ਕਰ ਲਿਆ ?"

ਫਿਰ ਉਸ ਨੇ ਇਸ ਨਾਹਰੇ ਦੇ ਅਸਫਲ ਹੋ ਜਾਣ ਦੇ ਕਾਰਨਾਂ ਨੂੰ ਸਪੱਸ਼ਟ ਕੀਤਾ । ਪਰ ਇਕ ਗੱਲ ਉਨ੍ਹਾਂ ਨੇ ਨਿਸਚਿਤ ਰੂਪ ਨਾਲ ਕਹੀ । ਕਾਂਗਰਸ ਦਾ ਸਭ ਤੋਂ ਅਧਿਕ ਕੰਮ ਕਰਨ ਵਾਲਾ ਕ੍ਰਮਚਾਰੀ ਕੇਸ਼ਵ ਪਿੱਲੈ ਹੈ । ਹਮੇਸ਼ਾ ਸਾਹਮਣੇ ਖੜ੍ਹਾ ਹੋ ਕੇ ਉਨ੍ਹਾਂ ਦਾ ਮੁਕਾਬਲਾ ਕਰਨ ਵਾਲਾ ਵਿਅਕਤੀ ਵੀ ਉਹੋ ਹੈ । ਇਸ ਲਈ ਕੁਝ ਨਾ ਕੁਝ ਤਾਂ ਸਜ਼ਾ ਮਿਲੇਗੀ ਹੀ । ਨੌਕਰੀ ਤੋਂ ਵੀ ਸ਼ਾਇਦ ਹੱਥ ਧੋਣਾ ਪਵੇ । ਕੁਝ ਤਕਲੀਫ਼ ਵੀ ਸਹਿਨ ਕਰਨੀ ਪਵੇ । ਪਰ ਇਹ ਸਭ ਕਾਤਰਯਨੀ ਅੰਮਾਂ ਨੂੰ ਮਾਣ ਵਾਲੀ ਗੱਲ ਲੱਗੀ । ਉਸ ਨੇ ਕਿਹਾ :

"ਮੈਨੂੰ ਇਨ੍ਹਾਂ ਮੋੜਾਂ-ਤੋੜਾਂ ਦਾ ਕੁਝ ਵੀ ਪਤਾ ਨਹੀਂ। ਮੈਂ ਬਹੁਤ ਡਰ ਗਈ ਹਾਂ।"

ਕੇਸ਼ਵ ਪਿੱਲੈ ਨੇ ਕਾਤਰਯਨੀ ਨੂੰ ਇੰਜ ਧਰਵਾਸ ਦਿੱਤਾ। ਪਰ ਕੇਸ਼ਵ ਖ਼ੁਦ ਉਦਾਸ ਸੀ। ਉਸ ਨੇ ਪਾਰਕਵਿਯੂ ਦੀ ਰੱਖਿਆ ਹੋਰ ਮਜਬੂਤ ਕਰਨ ਲਈ ਪੁਲਿਸ ਕਮਿਸ਼ਨਰ ਤੋਂ ਮੰਗ ਕੀਤੀ। ਕੁਝ ਦੇਰ ਮਗਰੋਂ ਹਥਿਆਰਬੰਦ ਪੁਲਿਸ ਦੀ ਇਕ ਟੋਲੀ ਪਾਰਕਵਿਯੂ ਵਿਚ ਆ ਗਈ।

ਜ਼ਿੰਦਗੀ ਵਿਚ ਇਕ ਖੇਡ ਖੇਡੀ। ਅੱਜ ਤਕ ਉਹ ਸਫਲ ਹੀ ਰਿਹਾ। ਪਰ ਉਹ ਖੇਡ ਇਕ ਅੱਗ ਦੀ ਖੇਡ ਵਿਚ ਤਬਦੀਲ ਹੋ ਰਹੀ ਹੈ। ਕੇਸ਼ਵ ਪਿੱਲੈ ਇਸ ਬਾਰੇ ਸੁਚੇਤ ਹੋ ਰਿਹਾ ਹੈ।

ਸੂਬਾਈ ਕਾਂਗਰਸ ਦੇ ਬਣਨ ਤੇ ਕੇਸ਼ਵ ਪਿੱਲੈ ਨੂੰ ਅਜਿਹਾ ਵਿਸ਼ਵਾਸ਼ ਨਹੀਂ ਸੀ ਕਿ ਇਸ ਦੀ ਉਮਰ ਇੰਨੀ ਲੰਬੀ ਹੋਵੇਗੀ। ਉਸ ਨੇ ਇਸ ਨੂੰ ਛੇਤੀ ਦੇ ਕੇ ਬੁਝਣ ਵਾਲੀ ਜਾਂ ਬੁਝਾਣ ਯੋਗ ਅੱਗ ਦੀ ਲਪਟ ਹੀ ਸਮਝਿਆ ਸੀ। ਉਸਦਾ ਮੁਕਾਬਲਾ ਕਰਨ ਵਾਲੇ ਪਦ ਤੇ ਨਿਯੁੱਕਤ ਹੋਣ ਮਗਰੋਂ ਉਸ ਨੇ ਇਹ ਕੰਮ ਪੂਰੀ ਦਿਲਚਸਪੀ ਨਾਲ ਕੀਤਾ ਸੀ। ਰੁਪੇ ਦੀ ਥਾਂ ਰੁਪਿਆ, ਅਧਿਕਾਰ ਦੀ ਥਾਂ ਅਧਿਕਾਰ—ਸਭ ਕੁਝ ਉਸ ਨੂੰ ਮਿਲਿਆ ਸੀ। ਤਰੱਕੀ ਦੀਆਂ ਸਾਰੀਆਂ ਸਹੂਲਤਾਂ ਕੇਸ਼ਵ ਪਿੱਲੈ ਨੇ ਹਾਸਲ ਕੀਤੀਆਂ ਸਨ। ਉਸ ਨੇ ਵਿਸ਼ਵਾਸ਼ ਕਰ ਲਿਆ ਸੀ ਕਿ ਸੂਬਾਈ ਕਾਂਗਰਸ ਦਬ ਜਾਵੇਗੀ। ਅਜਿਹਾ ਮਹਿਸੂਸ ਕੀਤਾ ਸੀ ਕਿ ਉਹ ਇਸ ਨੂੰ ਦਬਾ ਸਕੇਗਾ। ਇਸ ਪਦ ਤੋਂ ਨਫ਼ਰਤ ਅਤੇ ਵਿਰੋਧਤਾ ਹੀ ਮਿਲੀ। ਕੇਸ਼ਵ ਪਿੱਲੈ ਨੇ ਉਹ ਕੰਮ ਖੁੱਲੇ ਦਿਲ ਨਾਲ ਕੀਤਾ ਸੀ। ਉਸ ਨੂੰ ਅੰਦਾਜ਼ਾ ਲਾਉਣ ਵਿਚ ਗਲਤੀ ਲੱਗ ਗਈ ਹੈ, ਇਹ ਉਸ ਨੂੰ ਬਹੁਤ ਦੇਰ ਬਾਅਦ ਅੱਜ ਮਹਿਸੂਸ ਹੋ ਰਿਹਾ ਹੈ ਜਦੋਂ ਕਿ ਵਕਤ ਹੱਥੋਂ ਨਿਕਲ ਗਿਆ। ਪਰਿਵਾਰ ਲਈ ਵੀ ਕੋਈ ਰਸਤਾ ਨਾ ਰਿਹਾ।

ਅੰਗਰੇਜ਼ਾਂ ਦਾ ਭਾਰਤ ਛੱਡ ਜਾਣ ਦਾ ਫੈਸਲਾ ਕਰਨ ਤੇ ਸੁਤੰਤਰ ਤ੍ਰਿਵੇਂਤਾਕੂਰ ਨਾ ਦਾ ਲਕਸ਼ ਵੀ ਸਾਹਮਣੇ ਆਇਆ। ਕੇਸ਼ਵ ਪਿੱਲੈ ਨੂੰ ਇਹ ਗੱਲ ਚੰਗੀ ਲੱਗੀ। ਕਾਂਗਰਸ ਦੀ ਜਿੱਤ ਹੋਈ। ਪਰ ਵਿਜਈ ਕਾਂਗਰਸ ਨੂੰ ਕੰਮ ਵਿਚ ਪਰਾਜਿਤ ਕਰਕੇ ਵਸ ਵਿਚ ਰੱਖਣ ਲਾਇਕ ਇਕ ਵੱਡੇ ਲਕਸ਼ ਦੇ ਰੂਪ ਵਿਚ ਕੇਸ਼ਵ ਪਿੱਲੈ ਨੇ ਇਸ ਨੂੰ ਦੇਖਿਆ। ਕੇਸ਼ਵ ਪਿੱਲੈ ਨੂੰ ਅਜਿਹਾ ਲੱਗਿਆ ਕਿ ਆਜ਼ਾਦ ਤ੍ਰਿਵੇਂਤਾਕੂਰ ਜਿੱਤ ਪ੍ਰਾਪਤ ਕਰੇਗਾ। ਸੂਬਾਈ ਕਾਂਗਰਸ ਸਥਿਰ ਰਹੇ, ਇਸ ਨਾਲ ਆਜ਼ਾਦ ਤ੍ਰਿਵੇਂਤਾਕੂਰ ਨੂੰ ਕੋਈ ਵਿਰੋਧ ਨਹੀਂ। ਮਾਹਰਾਜਾ ਦੇ ਪਰਮ ਅਧਿਕਾਰ ਹੇਠਾਂ—"ਜਮਹੂਰੀ ਸ਼ਾਸ਼ਨ"—ਬਸ ਇਹੋ ਸੀ ਸੂਬਾਈ ਕਾਂਗਰਸ ਦਾ ਲਕਸ਼, ਆਜ਼ਾਦ ਤ੍ਰਿਵੇਂਤਾਕੂਰ ਨੂੰ ਮੰਨਣਾ ਹੀ ਪੈਣਾ ਹੈ।

ਪਰ ਕੁਝ ਦਿਨਾਂ ਮਗਰੋਂ ਕੇਸ਼ਵ ਪਿੱਲੈ ਸ਼ੱਕ ਕਰਨ ਲੱਗਿਆ। ਕੀ ਆਜ਼ਾਦ ਤ੍ਰਿਵੇਂਤਾਕੂਰ ਵਿਜਈ ਵੀ ਹੋਵੇਗਾ? ਆਜ਼ਾਦ ਤ੍ਰਿਵੇਂਤਾਕੂਰ ਦੀ ਵਿਰੋਧਤਾ ਇੰਨੀ ਸ਼ਕਤੀਸ਼ਾਲੀ ਸੀ। ਆਜ਼ਾਦ ਤ੍ਰਿਵੇਂਤਾਕੂਰ ਦੇ ਸਾਰੇ ਪਹਿਲੂਆਂ ਦੇ ਸਪੱਸ਼ਟ ਹੋ ਜਾਣ ਤੇ ਕੇਸ਼ਵ ਪਿੱਲੇ ਨੂੰ ਸ਼ੱਕ ਹੋਇਆ ਕਿ ਇਹ ਠੀਕ ਵੀ ਹੈ? ਜਿਵੇਂ ਉਸ ਦੇ ਅੰਦਰ

ਬੈਠਾ ਕੋਈ ਕਹਿ ਰਿਹਾ ਹੋਵੇ—'ਇਹ ਠੀਕ ਨਹੀਂ' ਉਸ ਦਾ ਇਹ ਸ਼ੱਕ ਵਧ ਕੇ ਹੋਰ ਵੀ ਤੀਖਣ ਹੋ ਗਿਆ ।

ਕੀ ਅਜਿਹੇ ਸ਼ੱਕ ਨੂੰ ਉਹ ਬਾਹਰ ਕੱਢ ਸਕਦਾ ਹੈ ? ਬਾਹਰ ਕੱਢਣ ਦੇ ਨਤੀਜੇ ਵਜੋਂ ਦੀਵਾਨਜੀ ਦੀ ਸੁਹਿਰਦਤਾ ਕਾਇਮ ਰਹੇਗੀ ? ਸੂਖਮ ਦ੍ਰਿਸ਼ਟੀ ਵਾਲੇ ਉਸ ਸ਼ਾਸ਼ਕ ਦੀਆਂ ਨਜ਼ਰਾਂ ਤੋਂ ਬਚਣਾ ਮੁਸ਼ਕਿਲ ਹੈ, ਇਹ ਇਕ ਵਡੀ ਕੁਸ਼ਲਤਾ ਹੈ । ਅੱਜ ਤਕ ਦੀਵਾਨਜੀ ਨੂੰ ਉਸ ਤੇ ਪੂਰਾ ਵਿਸ਼ਵਾਸ਼ ਰਿਹਾ ਹੈ ।

ਕਈ ਦੂਸਰੇ ਕ੍ਰਮਚਾਰੀਆਂ ਬਾਰੇ ਵੀ ਕੇਸ਼ਵ ਪਿੱਲੈ ਨੇ ਵਿਚਾਰ ਕੀਤਾ । ਦੀਵਾਨਜੀ ਨੂੰ ਕਈ ਵਿਅਕਤੀਆਂ ਤੇ ਵਿਸ਼ਵਾਸ਼ ਨਹੀਂ ਸੀ । ਕੁਝ ਵਿਅਕਤੀਆਂ ਦੀ ਵਾਰ ਵਾਰ ਥਾਂ-ਬਦਲੀ ਕੀਤੀ ਜਾ ਰਹੀ ਹੈ । ਪੁਲਿਸ ਕਮਿਸ਼ਨਰ ਵੀ ਕਈ ਵੇਰ ਤਬਦੀਲ ਕੀਤੇ ਜਾ ਚੁੱਕੇ ਹਨ । ਹਰ ਵਕਤ ਉਨ੍ਹਾਂ ਦਾ ਇਹ ਹੀ ਵਿਸ਼ਵਾਸ਼ ਪਾਤਰ ਹੈ । ਉਹ ਸਿਰਫ਼ ਉਹ ਹੀ ਹੈ । ਇਸ ਦਾ ਕੇਸ਼ਵ ਪਿੱਲੈ ਨੂੰ ਪਤਾ ਹੈ ।

ਕੇਸ਼ਵ ਪਿੱਲੈ ਨੂੰ ਵਹਿਮ ਹੋਇਆ ਕਿ ਸੂਬਾਈ ਕਾਂਗਰਸ ਵਿਚ ਅਤੇ ਆਜ਼ਾਦ ਤ੍ਰਿਵੇਂਤਾਕੂਰ ਵਿਚ ਖ਼ੁਦ ਨੂੰ ਮਾਲਿਕ ਦੀ ਆਗਿਆ ਦਾ ਪਾਲਨ ਕਰਨ ਵਾਲੇ ਇਕ ਕ੍ਰਮਚਾਰੀ ਤੋਂ ਵਧ ਕੇ ਉਹ ਬਹੁਤ ਅੱਗੇ ਨਿਕਲ ਗਿਆ ਹੈ । ਇੰਨੀ ਦੂਰ ਨਹੀਂ ਸੀ ਜਾਣਾ ਚਾਹੀਦਾ । ਭਵਿੱਖ ਦੀ ਲੰਬੀ ਗਤੀ ਨੂੰ ਦੇਖ ਕੇ ਹਿਸਾਬ ਨਾਲ ਖੜ੍ਹਾ ਰਹਿਣਾ ਚਾਹੀਦਾ ਸੀ । ਉਸ ਨੇ ਸਰਕਾਰੀ ਕੰਮ ਇੰਜ ਕੀਤਾ ਸੀ ਜਿਵੇਂ ਇਹ ਉਸ ਦਾ ਆਪਣਾ ਕੰਮ ਹੋਵੇ । ਕੋਈ ਹੋਰ ਕ੍ਰਮਚਾਰੀ ਇੰਨੀ ਦੂਰ ਤਕ ਨਹੀਂ ਗਿਆ । ਉਹ ਇਕ ਅਵਸਥਾ ਤੇ ਪਹੁੰਚ ਕੇ ਚਲਾਕੀ ਨਾਲ ਰੁਕ ਗਏ । ਪਰ ਇਹੋ ਤਾਂ ਕਾਰਨ ਹੈ ਕਿ ਉਹ ਇਥੋਂ ਤਕ ਪਹੁੰਚ ਸਕਿਆ ਹੈ ?

ਕਿਸੇ ਵਕਤ ਜੁਆਬ ਦੇਣਾ ਪਿਆ ਤਾਂ ਕੀ ਦਵੇਗਾ ? ਮਾਲਕ ਦੀ ਆਗਿਆ ਦਾ ਪਾਲਨ ਕਰਕੇ, ਉਸ ਵਕਤ ਦਾ ਯੰਤਰ ਸੀ ਉਹ, ਜੇ ਇੰਜ ਕਹੇ ਤਾਂ ਉਸ ਦਾ ਕੋਈ ਮੁੱਲ ਹੋਵੇਗਾ ? ਕੇਸ਼ਵ ਪਿੱਲੈ ਨੂੰ ਇੰਜ ਲੱਗਿਆ ਜਿਵੇਂ ਉਸ ਦਾ ਹਿਰਦਾ ਵੀ ਇਹ ਸਵੀਕਾਰ ਕਰਨ ਲਈ ਤਿਆਰ ਨਹੀਂ । ਫਿਰ ਕਰੇ ਤਾਂ ਕੀ ਕਰੇ ?

ਵਿਹੜੇ ਵਿਚੋਂ ਕਾਤਰਯਨੀ ਅੰਮਾਂ ਆਈ ।

"ਰਾਤ ਬਹੁਤ ਹੋ ਗਈ, ਸੌਂਦੇ ਕਿਉਂ ਨਹੀਂ ?"

ਕੇਸ਼ਵ ਪਿੱਲੈ ਨੇ ਜੁਆਬ ਦਿੱਤਾ, "ਕੰਮ ਬਹੁਤ ਸੀ ।"

ਕੇਸ਼ਵ ਪਿੱਲੈ ਕੋਲ ਪਈ ਕੁਰਸੀ ਤੇ ਬੈਠੀ ਕਾਤਰਯਨੀ ਅੰਮਾਂ ਨੇ ਮੁਸਕਰਾ ਕੇ ਕਿਹਾ, "ਕੋਈ ਵੀ ਕੰਮ ਨਹੀਂ ਕੀਤਾ, ਮੈਂ ਦੇਖਦੀ ਰਹੀ ਹਾਂ । ਬਹੁਤ ਦੇਰ ਤੋਂ ਕਿਸੇ ਸੋਚ ਵਿਚ ਬੈਠੇ ਹੋ । ਕਦੇ ਛੇਤੀ ਨਾਲ ਉਠ ਕੇ ਘਬਰਾ ਕੇ ਚੁਫੇਰੇ ਦੇਖ ਰਹੇ ਹੋ । ਫਿਰ ਪਿੱਠ ਪਿੱਛੇ ਹੱਥ ਘੁੱਟ ਕੇ ਘੁੰਮਦੇ ਰਹੇ ਹੋ । ਇੰਜ ਹੀ ਸੀ ਨਾ ?"

ਕੇਸ਼ਵ ਪਿੱਲੈ ਨੇ ਪੁੱਛਿਆ, "ਤਾਂ ਕੀ ਤੂੰ ਵੀ ਨਹੀਂ ਸੁੱਤੀ ?"

"ਨਹੀਂ ਮੈਨੂੰ ਨੀਂਦ ਨਹੀਂ ਆਈ । ਮੈਨੂੰ ਇਕ ਡਰ ਹੈ । ਫਿਰ ਕੋਈ ਭਿਆਨਕ ਖਿਆਲ ਮਨ ਵਿਚ ਆਇਆ ਸੀ ।"

"ਕੀ ਫਾਂਸੀ ਹੋਣ ਦਾ ਡਰ ਹੈ ?"

"ਹਾਂ, ਹੈ।"

ਫਿਰ ਕਾਤਰਯਨੀ ਨੇ ਕਿਹਾ, "ਡਰ ਸਿਰਫ਼ ਮੈਨੂੰ ਹੀ ਨਹੀਂ, ਇਸੇ ਡਰ ਕਾਰਨ ਤੁਸੀਂ ਵੀ ਚੁਫੇਰੇ ਦੇਖ ਰਹੇ ਸੀ।"

"ਡਰਦੀ ਕਿਉਂ ਏਂ, ਇੱਥੇ ਪੁਲਿਸ ਦਾ ਸਖ਼ਤ ਪਹਿਰਾ ਹੈ ਨਾ ?"

ਕਾਤਰਯਨੀ ਨੇ ਕਾਹਲ ਨਾਲ ਜੁਆਬ ਦਿੱਤਾ, "ਇਨ੍ਹਾਂ ਪੁਲਿਸ ਵਾਲਿਆਂ ਵਿਚ ਕਾਂਗਰਸੀ ਵੀ ਤਾਂ ਹੋ ਸਕਦੇ ਨੇ ?"

ਕੇਸ਼ਵ ਪਿੱਲੈ ਨੂੰ ਜਲਦੀ ਕੋਈ ਜੁਆਬ ਨਾ ਅਹੁੜਿਆ—ਕੁਝ ਚਿਰ ਮਗਰੋਂ ਉਸ ਨੇ ਕਿਹਾ, "ਉਹ ਅਜਿਹਾ ਨਹੀਂ ਕਰਨਗੇ।"

ਕਾਤਰਯਨੀ ਅੰਮਾਂ ਦਾ ਇਥੋਂ ਜਾਣਾ ਕਾਫ਼ੀ ਹੈ।

"ਤਾਂ ਤੂੰ ਜਾਹ ਹੁਣ।"

"ਅਜਿਹਾ ਨਹੀਂ ਹੋਵੇਗਾ, ਅਸੀਂ ਸਾਰੇ ਇਕੱਠੇ ਹੀ ਜਾਵਾਂਗੇ।"

ਇੰਜ ਨਹੀਂ ਹੋ ਸਕੇਗਾ, ਇਸੇ ਭਾਵ ਵਿਚ ਕੇਸ਼ਵ ਪਿੱਲੈ ਨੇ ਸਿਰ ਹਿਲਾਇਆ। ਇਸ ਪਦ ਤੇ ਬੈਠਣ ਨਾਲ ਅੱਜ ਹੀ ਨਹੀਂ ਭਵਿੱਖ ਵਿਚ ਵੀ ਸੁਰੱਖਿਆ ਮਿਲੇਗੀ।

ਉਸ ਨੇ ਪੁੱਛਿਆ, "ਪਿੰਡ ਚਲੇ ਚੱਲੀਏ, ਤਾਂ ਕੀ ਇਸ ਤਰ੍ਹਾਂ ਦੀ ਸੁਰੱਖਿਆ ਮਿਲ ਸਕੇਗੀ ? ਭਵਿੱਖ ਦੇ ਕੰਮ ਲਈ ਵੀ ਇੱਥੇ ਹੀ ਬੈਠਣ ਨਾਲ ਸੁਰੱਖਿਅਤ ਰਹਾਂਗੇ।"

ਕਾਤਰਯਨੀ ਦਾ ਕਹਿਣਾ ਹੈ ਕਿ ਜੇ ਪਿੰਡ ਜਾਈਏ, ਤਾਂ ਲੋਕਾਂ ਦੀ ਦੁਸ਼ਮਣੀ ਦੋ ਚਾਰ ਦਿਨਾਂ ਵਿਚ ਖ਼ਤਮ ਹੋ ਜਾਵੇਗੀ। ਉਹ ਸਭ ਕੁਝ ਭੁੱਲ ਜਾਣਗੇ।

"ਵਿਚਾਰੇ ! ਨੇਕ ਆਦਮੀ ! ਮਰਦ ਤ੍ਰੀਮਤਾਂ ਸਾਰੇ ਹੀ ! ਇਸ ਤ੍ਰਿਵੇਦਰਮ ਦੇ ਕੱਪੜੇ ਪਹਿਨ ਕੇ ਘੁੰਮਣ ਵਾਲੇ ਬਦਮਾਸ਼ਾ ਜਿਹੇ ਨਹੀਂ ਹਨ ਉਹ। ਕਿਸੇ ਤੇ ਵੀ ਵਿਸ਼ਵਾਸ਼ ਨਹੀਂ ਕੀਤਾ ਜਾ ਸਕਦਾ।"

ਕੇਸ਼ਵ ਪਿੱਲੈ ਉਸ ਦੀ ਗੱਲ ਨਾਲ ਸਹਿਮਤ ਹੈ—ਉਸ ਦਾ ਇਕ ਵਿਚਾਰ ਹੋਰ ਵੀ ਹੈ, "ਤੇਰੇ ਨਾਲ ਪਿਆਰ ਹੋਵੇਗਾ, ਮੇਰੇ ਨਾਲ ਨਹੀਂ।"

ਕਾਤਰਯਨੀ ਨੇ ਇਸ ਦਾ ਵਿਰੋਧ ਕੀਤਾ, "ਨਹੀਂ, ਨਹੀਂ, ਮੇਰੇ ਨਾਲ ਪਿਆਰ ਹੈ ਤਾਂ, ਮੇਰੇ ਪਤੀ ਨਾਲ ਵੀ ਹੋਵੇਗਾ। ਵਿਸ਼ਵਾਸ਼ ਨਾ ਹੋਵੇ ਤਾਂ ਜਾ ਕੇ, ਰਹਿ ਕੇ ਦੇਖ ਲਵੋ।"

ਹੱਸ ਕੇ ਕੇਸ਼ਵ ਪਿੱਲੈ ਨੇ ਕਿਹਾ, "ਤਦ ਤਾਂ ਮੈਨੂੰ ਆਪਣੀ ਪਤਨੀ ਦੀ ਦੇਖ ਰੇਖ ਵਿਚ ਜਿਉਣਾ ਪਵੇਗਾ, ਕਿਉਂ ?"

ਕਾਤਰਯਨੀ ਨੇ ਉੱਚਿਤ ਜੁਆਬ ਦਿੱਤਾ, "ਚੰਗੇ-ਨੇਕ ਬਣ ਕੇ ਜੀਓ ਤਾਂ ਇੰਜ ਹੀ ਹੋਵੇਗਾ। ਕਿਸੇ ਨਾਲ ਵੀ ਕੋਈ ਧਰੋਹ ਨਾ ਕਰਕੇ।"

ਕੇਸ਼ਵ ਪਿੱਲੈ ਹੱਸ ਪਿਆ, ਕਤਰਯਨੀ ਵੀ ਹੱਸ ਪਈ।

ਥੋੜ੍ਹੀ ਦੇਰ ਤਕ ਦੋਵੇਂ ਚੁੱਪ ਰਹੇ। ਸ਼ਾਇਦ ਕੇਸ਼ਵ ਪਿੱਲੈ ਪਤਨੀ ਵਲੋਂ ਕਹੀ ਗਈ ਹਕੀਕਤ ਤੇ ਵਿਚਾਰ ਕਰ ਰਿਹਾ ਹੋਵੇਗਾ। ਇਹ ਸਿਰਫ਼ ਇਕ ਸਚਾਈ ਹੀ ਹੈ ਨਾ ? ਕੇਸ਼ਵ ਪਿੱਲੈ ਦੇ ਦਿਮਾਗ਼ ਵਿਚ ਉਸ ਦੇ ਪਿਤਾ ਦਾ ਨਕਸ਼ ਉਭਰਿਆ।

ਕਾਤਰਯਨੀ ਅੰਮਾਂ ਵਲੋਂ ਕਹੀ ਗਈ ਹਕੀਕਤ ਦਾ ਅਪਵਾਦ ਹੈ ਨਾ ਉਸ ਜੀਵਨ ਦਾ ਅੰਤ ? ਕਿਸੇ ਨਾਲ ਕੋਈ ਵੀ ਬੁਰਾਈ ਕੀਤੇ ਬਗੈਰ, ਸਭ ਦਾ ਭਲਾ ਸੋਚਣ ਵਾਲੇ ਕੁਟਨਾਟ ਦੇ ਉਸ ਬਜ਼ੁਰਗ ਨੇ ਆਪਣਾ ਜੀਵਨ ਗੁਜ਼ਾਰਿਆ। ਪਰ ਉਸ ਬਜ਼ੁਰਗ ਦਾ ਅੰਤ ਇੰਜ ਕਿਉਂ ਹੋਇਆ ? ਇਹੋ ਸਵਾਲ ਹੈ ਜਿਹੜਾ ਕੇਸ਼ਵ ਆਪਣੀ ਪਤਨੀ ਤੋਂ ਪੁੱਛਣ ਲਈ ਅਗਾਂਹ ਵਧਿਆ। ਪਰ ਉਹ ਸਵਾਲ ਉਸ ਦੀ ਜ਼ੁਬਾਨ ਤੇ ਨਾ ਆਇਆ। ਕਿਉਂਕਿ ਉਸ ਦਵਾਰਾ ਮਿਲਣ ਵਾਲਾ ਜੁਆਬ ਵੀ ਬਹੁਤ ਖਰਵਾਂ ਹੋਵੇਗਾ। ਉਸ ਬਜ਼ੁਰਗ ਤੋਂ ਇਕ ਗਲਤੀ ਹੋ ਗਈ। ਉਸ ਨੇ ਅਜਿਹੇ ਪੁੱਤਰ ਨੂੰ ਜਨਮ ਦਿੱਤਾ। ਨਹੀਂ ਤਾਂ ਅਜਿਹਾ ਕਦੇ ਨਾ ਹੁੰਦਾ। ਇਹ ਪੁੱਤਰ ਨਾ ਹੁੰਦਾ ਤਾਂ ਕੀ ਮੁਕੰਦ ਉਸ ਬਜ਼ੁਰਗ ਦਾ ਕਤਲ ਕਰਦਾ ?

ਬਿਜਲੀ ਡਿੱਗਣ ਵਾਂਗ, ਕੇਸ਼ਵ ਪਿੱਲੈ ਦਾ ਮਨ ਸੜਨ ਲੱਗਿਆ। ਇਸ ਢੰਗ ਦੀ ਪਿਤਾ ਦੀ ਮੌਤ ਬਾਰੇ ਕੇਸ਼ਵ ਪਿੱਲੈ ਨੇ ਨਹੀਂ ਸੀ ਸੋਚਿਆ। ਉਸ ਰਾਤ ਕੀਤੇ ਆਪਣੇ ਸਾਰੇ ਜੀਵਨ ਦੇ ਮੁਲੰਕਣ ਨਾਲ ਇਹ ਗੱਲ ਵੀ ਉਸ ਦੇ ਦਿਮਾਗ਼ ਵਿਚ ਅਸਮਾਨੀ ਬਿਜਲੀ ਦੀ ਤਾਰ ਵਾਂਗ ਫਿਰ ਗਈ। ਗੱਲ ਲਈ ਉਹ ਅਪਰਾਧੀ ਹੈ, ਅਜਿਹਾ ਉਸ ਨੇ ਸੋਚਿਆ। ਪਰ ਗੋਪਾਲਨ ਨਾਇਰ ਨਾਲ ਤਾਂ ਉਸ ਨੇ ਕਿਸੇ ਤਰ੍ਹਾਂ ਦਾ ਧਰੋਹ ਨਹੀਂ ਕੀਤਾ। ਫਿਰ ਵੀ ਉਸ ਨੂੰ ਲੱਗਿਆ ਕਿ ਅਪਰਾਧ ਤੋਂ ਛੁਟਕਾਰਾ ਨਹੀਂ ਹੈ।

ਕਾਤਰਯਨੀ ਦੇ ਇਕ ਸਵਾਲ ਨੇ ਚੁੱਪ ਤੋੜੀ, "ਇਸ ਆਜ਼ਾਦ ਤ੍ਰਿਵੇਂਤਾਕੂਰ ਤੋਂ ਕੀ ਮਤਲਬ ਹੈ ? ਮਹਾਰਾਜਾ ਨਹੀਂ ਚਾਹੁੰਦੇ, ਇਹੋ ਨਾ ?"

ਇਹ ਕੀ ਹੈ ? ਕੇਸ਼ਵ ਪਿੱਲੈ ਨੇ ਉਸ ਨੂੰ ਸਮਝਣ ਦੀ ਕੋਸ਼ਿਸ਼ ਕੀਤੀ। ਉਸਦੀ ਸਮਝ ਵਿਚ ਆ ਜਾਵੇ, ਇਸ ਲਈ ਕੇਸ਼ਵ ਪਿੱਲੈ ਨੇ ਬਹੁਤ ਹੀ ਸਰਲ ਢੰਗ ਨਾਲ ਵਿਸਥਾਰ ਪੂਰਵਕ ਦੱਸਿਆ। ਉਸ ਨੇ ਵੀ ਚਿੱਤ ਲਾ ਕੇ ਸੁਣਿਆ। ਉਸ ਨੇ ਪੁੱਛਿਆ, "ਤਾਂ ਅਸੀਂ ਤ੍ਰਿਵੇਂਤਾਕੂਰ ਵਾਲੇ ਆਜ਼ਾਦ ਰਹਿ ਕੇ ਜਿਉਣਾ ਚਾਹੁੰਦੇ ਹਾਂ, ਕਿਉਂ ?"

"ਹਾਂ।"

"ਕੋਚੀਨ, ਗੁਰਵਾਪੁਰ, ਕਿਧਰੇ ਵੀ ਅਸੀਂ ਜਾ ਨਹੀਂ ਸਕਾਂਗੇ।"

"ਮਗਰੋਂ ਪੜੋਸੀ ਰਾਜਾਂ ਨਾਲ ਸਾਡੀ ਸ਼ਰਤ ਤੇ ਹੀ ਸਾਰੇ ਥਾਵਾਂ ਤੇ ਆ ਜਾ ਸਕਿਆ ਜਾਵੇਗਾ।"

"ਕਾਸ਼ੀ ਅਤੇ ਰਮੇਸ਼ਵਰ ਵਿਚ ?"

"ਇੱਥੇ ਵੀ ਇਸੇ ਤਰ੍ਹਾਂ।"

"ਓ, ਇਹ ਕਿੰਜ ਦੀ ਵਿਵਸਥਾ ਹੈ ਅਸੀਂ ਗੁਰਵਾਪੁਰ ਅਤੇ ਕਾਸ਼ੀ ਨਹੀਂ ਜਾ ਸਕਾਂਗੇ—ਇਹ ਮੁਸ਼ਕਿਲ ਹੈ। ਕਿੱਟੂ ਮਾਮਾ ਅਤੇ ਪਿਤਾ ਜੀ ਹਮੇਸ਼ਾ ਕਿਹਾ ਕਰਦੇ ਸੀ ਕਿ ਕਲਜੁਗ ਦਾ ਅਵਤਾਰ ਹੈ। ਇਸੇ ਕਾਰਨ ਹੈ, ਇਹ ਸਭ ਹਲਚਲ। ਭਗਵਤ ਪੜ੍ਹ ਕੇ ਕਿਹਾ ਕਰਦੇ ਸੀ ਕਿ ਉਸੇ ਕਲਜੁਗ ਦੀਆਂ ਨਿਸ਼ਾਨੀਆਂ ਆ ਗਈਆਂ ਨੇ।

ਇੰਜ ਤਾਂ ਸਾਨੂੰ ਆਜ਼ਾਦ ਤ੍ਰਿਵੇਂਤਾਕੂਰ ਨਹੀਂ ਚਾਹੀਦਾ। ਕਾਂਗਰਸ ਦਾ ਕਹਿਣਾ ਠੀਕ ਹੀ ਹੈ।''

ਚੁੱਪ ਰਹਿਣ ਲਈ ਕੇਸ਼ਵ ਪਿੱਲੈ ਨੇ ਇਸ਼ਾਰਾ ਕੀਤਾ। ਕਾਤਰਯਨੀ ਨੇ ਹੌਲੀ ਆਵਾਜ਼ ਵਿਚ ਕਿਹਾ, ''ਬੇਟੀ ਵੀ ਇੰਜ ਹੀ ਕਹਿ ਰਹੀ ਹੈ। ਹੁਣ ਤਾਂ ਸਿਰਫ ਪਿਤਾ ਜੀ ਹੀ ਨੇ, ਆਜ਼ਾਦ ਤ੍ਰਿਵੇਂਤਾਕੂਰ ਕਹਿ ਕੇ ਘੁੰਮਣ ਵਾਲੇ।''

ਬਦਕਿਸਮਤੀ ਸਮਝ ਕੇ ਕੇਸ਼ਵ ਪਿੱਲੈ ਨੇ ਮੱਥੇ ਤੇ ਹੱਥ ਮਾਰਿਆ। ਫਿਰ ਇਸ਼ਾਰਾ ਕੀਤਾ ਕਿ ਸਾਰੀ ਆਪਣੀ ਕਿਸਮਤ ਹੀ ਹੈ।

ਕਾਤਰਯਨੀ ਨੇ ਪੁੱਛਿਆ, ''ਕੀ?''

ਕੇਸ਼ਵ ਪਿੱਲੈ ਨੇ ਕਿਹਾ, ''ਇਹ ਸਭ ਖੇਲ੍ਹ ਕਿਸ ਲਈ ਖੇਲ੍ਹਿਆ?''

''ਕਿਸ ਲਈ?''

''ਤੁਹਾਡੇ ਲਈ ਨਹੀਂ ਤਾਂ ਹੋਰ ਕਿਸ ਲਈ?''

ਇਸ ਤੇ ਕਾਤਰਯਨੀ ਨੂੰ ਕੋਈ ਸ਼ੱਕ ਨਹੀਂ। ਇਹ ਖੇਲ੍ਹ ਹੋਰ ਕਿਸੇ ਲਈ ਨਹੀਂ। ਚਿੰਤਾਮਗਨ ਹੋਈ ਉਸ ਤ੍ਰੀਮਤ ਦਾ ਹਿਰਦਾ ਪਿਘਲ ਗਿਆ। ਉਸ ਦੇ ਸਾਹਮਣੇ ਬੈਠੇ ਵਿਅਕਤੀ ਨੇ ਜੋ ਵੀ ਕੀਤਾ, ਉਸ ਦਾ ਫਲ ਉਸ ਦੀ ਪਤਨੀ ਤੇ ਬੇਟੀ ਲਈ ਹੈ। ਭਰੇ ਗੱਲ ਅਤੇ ਸੇਜਲ ਅੱਖਾਂ ਨਾਲ ਕੇਸ਼ਵ ਪਿੱਲੈ ਕੋਲ ਜਾ ਕੇ ਉਸ ਦੀ ਠੋਡੀ ਤੋਂ ਚਿਹਰਾ ਉਪਰ ਚੁੱਕਦੀ ਹੋਈ ਕਾਤਰਯਨੀ ਨੇ ਕਿਹਾ:

''ਇਹ ਸਭ ਕੁਝ ਨਾ ਹੁੰਦਾ ਤਾਂ ਮੈਨੂੰ ਕੀ ਨੁਕਸਾਨ ਹੁੰਦਾ? ਮੈਨੂੰ ਇਹ ਸਭ ਕੁਝ ਨਹੀਂ ਚਾਹੀਦਾ। ਮੈਨੂੰ ਇਕ ਪਾ ਚਾਵਲ ਲਿਆ ਕੇ ਦੇਉਗੇ ਤਾਂ, ਉਸ ਦੇ ਚਾਵਲ ਤੁਹਾਨੂੰ ਮੋੜ ਕੇ ਮਾੜ (ਪਿੱਛ) ਮੈਂ ਪੀ ਲਵਾਂਗੀ। ਉਦੋਂ ਵੀ ਮੈਨੂੰ ਸੰਤੋਸ ਮਿਲੇਗਾ। ਮੈਂ ਲੜਾਂਗੀ ਨਹੀਂ। ਕੁਝ ਵੀ ਨਾ ਦੇਣ ਤੇ, ਮੈਂ ਸੰਤੁਸ਼ਟ ਰਹਾਂਗੀ। ਭੁੱਖੇ ਰਹਾਂਗੇ ਤਾਂ ਵੀ ਇਕੱਠੇ। ਮੈਨੂੰ ਰੁਪਿਆ ਨਹੀਂ ਚਾਹੀਦਾ। ਮੈਨੂੰ ਇਹ ਚਾਹੀਦੈ, ਉਹ ਚਾਹੀਦੈ, ਕਹਿਕੇ ਕਦੇ ਮੈਂ ਤੁਹਾਨੂੰ ਤੰਗ ਕੀਤਾ ਹੈ? ਅੱਗੋਂ ਧੰਨ ਸੰਪਤੀ ਹੋਵੇਗੀ। ਇੱਥੇ ਆ ਕੇ ਰਹਿ ਸਕਾਂਗੇ, ਅਜਿਹਾ ਸੋਚਕੇ ਮੈਂ ਮੰਗਲਸੂਤਰ ਲਈ ਗਲ ਵਧਾਇਆ ਸੀ? ਇਸ ਸਭ ਕੁਝ ਦੇ ਲੁਟ ਜਾਣ ਤੇ ਵੀ ਮੈਨੂੰ ਕੁਝ ਨਹੀਂ ਹੋਵੇਗਾ। ਮੈਨੂੰ ਆਪਣਾ ਈਸ਼ਵਰ ਚਾਹੀਦੈ, ਬਸ।''

ਮਾਂ ਦੀਆਂ ਗੱਲਾਂ ਸੁਣਨ ਵਾਂਗ, ਕੇਸ਼ਵ ਬੇਠਾ ਸੁਣਦਾ ਰਿਹਾ। ਉਸਦੀ ਮਾਂ ਨੇ ਕਿਹਾ, ਸਭ ਕੁਝ ਚਲੇ ਜਾਣ ਦੇਉ, ਸਾਨੂੰ ਕੁਝ ਨਹੀਂ ਚਾਹੀਦਾ ਖੁਸ਼ੀ ਨਾਲ ਰਹਿਣਾ ਹੀ ਬਹੁਤ ਹੈ।

ਕੇਸ਼ਵ ਪਿੱਲੈ ਨੇ ਆਪਣੀ ਬਾਂਹ ਕਾਤਰਯਨੀ ਦੇ ਗਲ ਵਿਚ ਪਾਈ। ਉਸ ਦਾ ਚਿਹਰਾ ਨੀਵਾਂ ਕੀਤਾ। ਉਹ ਦੋਵੇਂ ਚਿਹਰੇ ਆਪਸ ਵਿਚ ਮਿਲ ਗਏ।

ਪਤਾ ਨਹੀਂ ਕਿ ਉਨ੍ਹਾਂ ਨੇ ਇੰਜ ਕਿੰਨਾ ਵਕਤ ਗੁਜ਼ਾਰ ਦਿੱਤਾ। ਇਸ ਹਮਦਰਦੀ ਵਿਚ ਕੇਸ਼ਵ ਪਿੱਲੈ ਆਪਣੀਆਂ ਸਾਰੀਆਂ ਤਕਲੀਫ਼ਾਂ ਭੁੱਲ ਗਿਆ।

ਕਾਤਰਯਨੀ ਨੇ ਪਤੀ ਦੇ ਕੰਨ ਵਿਚ ਫੁਸਫੁਸਾਹਟ ਕੀਤੀ:

''ਰਾਤ ਬਹੁਤ ਹੋ ਗਈ, ਅੱਜ ਸੁੱਤੇ ਵੀ ਨਹੀਂ ਨਾ?''

ਇਕ ਨਿੱਕੇ ਬੱਚੇ ਵਾਂਗ ਉਸ ਉੱਤੇ ਤੁਤਲਾਇਆ। ਹਾਂ ਉਹ ਇਕ ਤਰ੍ਹਾਂ ਦਾ ਤੁਤਲਾਣਾ ਹੀ ਸੀ।

"ਮੈਨੂੰ ਨੀਂਦ ਨਹੀਂ ਆਉਂਦੀ, ਇਹ ਆਏਗੀ ਵੀ ਨਹੀਂ।"

ਕਾਤਰਯਨੀ ਨੇ ਕੇਸ਼ਵ ਪਿੱਲੈ ਨੂੰ ਉਠਾਇਆ। ਕੇਸ਼ਵ ਪਿੱਲੈ ਨੇ ਕਿਹਾ, "ਸਭ ਕੁਝ ਆਪਣੀ ਪਿਆਰੀ ਨੂੰ ਕਹਿ ਦੇਣ ਦੀ ਇੱਛਾ ਹੈ।"

"ਫਿਰ ਕਹਿੰਦੇ ਕਿਉਂ ਨਹੀਂ ? ਕਹਿਣ ਲਈ ਮੇਰੇ ਤੋਂ ਇਲਾਵਾ ਹੋਰ ਕੋਈ ਹੈ ?"

ਕੇਸ਼ਵ ਪਿੱਲੈ ਨੇ ਸਵੀਕਾਰ ਕੀਤਾ, "ਸਿਰਫ਼ ਤੂੰ ਹੀ ਏਂ। ਤੇਰੇ ਇਲਾਵਾ ਹੋਰ ਕੋਈ ਨਹੀਂ।"

"ਫਿਰ ਕੀ ?"

"ਤੂੰ ਡਰ ਜਾਵੇਂਗੀ।"

"ਨਹੀਂ, ਮੈਂ ਡਰਾਂਗੀ ਨਹੀਂ।"

"ਮੇਰੇ ਸਿਰਫ ਦੁਸ਼ਮਣ ਹੀ ਹਨ।"

"ਉਹ, ਕੋਈ ਗੱਲ ਨਹੀਂ।"

ਕੇਸ਼ਵ ਪਿੱਲੈ ਨੇ ਤੋਤੇ ਵਾਂਗ ਕਿਹਾ, "ਇਹ ਸਭ ਕੁਝ ਇੰਜ ਹੋ ਜਾਵੇਗਾ, ਮੈਨੂੰ ਨਹੀਂ ਸੀ ਪਤਾ।"

ਪਤੀ ਦਾ ਉਦੇਸ਼ ਕੀ ਹੈ, ਇਹ ਜਾਣੇ ਬਗ਼ੈਰ ਕਾਤਰਯਨੀ ਨੇ ਕਿਹਾ, "ਉਹ, ਸਾਡੇ ਤੇ ਕੋਈ ਦੋਸ਼ ਨਹੀਂ ਆਵੇਗਾ। ਇਸ ਤਰ੍ਹਾਂ ਦੀਆਂ ਗੱਲਾਂ ਸੋਚ ਕੇ ਮਨ ਦੁੱਖੀ ਨਾ ਕਰੋ।"

ਕੇਸ਼ਵ ਪਿੱਲੈ ਆਪਣੀ ਮੂਰਖਤਾ ਬਾਰੇ ਕਹਿ ਰਿਹਾ ਹੈ।

"ਮੈਂ ਵੀ ਮਹਾਤਮਾ ਵਾਂਗ ਸੇਵਾ ਕਰਕੇ, ਕੰਮ ਚੋਰ ਬਣਕੇ ਚਲਾਕੀ ਨਾਲ ਰਹਿੰਦਾ ਤਾਂ ਠੀਕ ਸੀ। ਅਜਿਹਾ ਨਾ ਕਰਕੇ ਮੈਂ ਖੁੱਲ੍ਹੇ ਦਿਲ ਨਾਲ ਕੰਮ ਕੀਤਾ। ਮੇਰੇ ਕੋਲੋਂ ਇਹੋ ਗਲਤੀ ਹੋ ਗਈ।"

"ਕੋਈ ਗਲਤੀ ਨਹੀਂ ਹੋਈ, ਆ ਕੇ ਸੌਂ ਜਾਓ।"

ਕਾਤਰਯਨੀ ਨੇ ਕੇਸ਼ਵ ਪਿੱਲੈ ਨੂੰ ਚੰਮੇਲੀ ਦੇ ਫੁੱਲਾਂ ਨਾਲ ਢੱਕੇ ਬਿਸਤਰ ਤੇ ਜਾ ਕੇ ਲਿਟਾ ਦਿੱਤਾ।

ਮਾਂ ਦੇ ਹੱਥਾਂ ਹੇਠ ਬੱਚੇ ਦੇ ਸੌਣ ਵਾਂਗ, ਕੇਸ਼ਵ ਪਿੱਲੈ ਕਾਤਰਯਨੀ ਦੇ ਹੱਥਾਂ ਹੇਠ ਲੇਟ ਗਿਆ। ਕਾਤਰਯਨੀ ਦੀਆਂ ਉਮੰਗਾਂ ਹੌਲੀ ਹੌਲੀ ਫਿਰ ਰਹੀਆਂ ਸਨ। ਇਸ ਤਰ੍ਹਾਂ ਸਾਲਾਂ ਪਹਿਲੋਂ ਉਹ ਮਾਂ ਦੇ ਹੱਥਾਂ ਹੇਠ ਸੁੱਤਾ ਸੀ। ਕੁਝ ਦੇਰ ਮਗਰੋਂ ਕਾਤਰਯਨੀ ਨੇ ਉੱਠ ਕੇ ਦੇਖਿਆ, ਕੇਸ਼ਵ ਪਿੱਲੈ ਸੌਂ ਗਿਆ ਸੀ। ਕਾਤਰਯਨੀ ਦਾ ਚਿਹਰਾ ਰੋਸ਼ਨੀ ਮਿੱਠੀ ਮੁਸਕਾਨ ਤੇ ਹਮਦਰਦੀ ਦੀ ਛਾਂ ਨਾਲ ਚਮਕ ਉੱਠਿਆ। ਉਸ ਨੇ ਫਿਕਰਮੰਦ ਪਤੀ ਨੂੰ ਸੁਲਾ ਦਿੱਤਾ।

ਕੇਸ਼ਵ ਪਿੱਲੈ ਨੀਂਦ ਵਿਚ ਬੁੜਬੁੜਾਇਆ। ਫਿਰ ਕਾਤਰਯਨੀ ਨੇ ਜਾਗ ਪਏ ਬੱਚੇ ਵਾਂਗ ਉਸ ਦਾ ਪੇਟ ਥਪਥਪਾਇਆ। ਉਹ ਸੌਂ ਗਿਆ।

ਕੇਸ਼ਵ ਪਿੱਲੈ ਨੂੰ ਢਕ ਕੇ, ਕਮਰੇ ਦੀ ਮਧੱਮ ਰੌਸ਼ਨੀ ਵਿਚ ਸੁੱਖ ਦੀ ਨੀਂਦ ਸੁੱਤੇ ਪਤੀ ਦੇ ਚਿਹਰੇ ਨੂੰ ਦੇਖ ਕੇ ਉਸ ਨੇ ਸੁਖ ਦਾ ਸਾਹ ਲਿਆ ।

## 26

ਧੰਨਆਨੰਦ ਆਸ਼ਰਮ ਅਤੇ ਅਨਾਥ ਮੰਦਰ ਦਾ ਉਦਘਾਟਨ ਨਜਦੀਕ ਆ ਰਿਹਾ ਹੈ । ਸਾਰੇ ਅਖਬਾਰਾਂ ਵਿਚ ਧੰਨਆਨੰਦ ਸਵਾਮੀਆਂ ਦੀਆਂ ਅਜੀਬੋ-ਗਰੀਬ ਸ਼ਕਤੀਆਂ ਸੰਬੰਧੀ ਅਨੇਕਾਂ ਲੇਖ ਛਪੇ । ਆਸ਼ਰਮ ਅਤੇ ਮੰਦਰ ਦੇ ਕਾਰਜ ਪ੍ਰੋਗਰਾਮ ਦੀ ਇਕ ਰੂਪ ਰੇਖਾ ਵੀ ਛਾਪੀ ਗਈ । ਬੜੀ ਧੂੰਮਧਾਮ ਨਾਲ ਉਦਘਾਟਨ ਕਰਨ ਦਾ ਫੈਸਲਾ ਕੀਤਾ ਗਿਆ । ਤਕੰਮਾ ਦੇ ਨਾਲ ਤਿੰਨ ਔਰਤਾਂ ਅਤੇ ਚਾਰ ਪੁਰਸ਼ ਉਸ ਦਿਨ ਮਹਾਤਮਾ ਸਵਾਮੀ ਤੋਂ ਗੇਰੂਏ ਵਸਤਰ ਮੰਗ ਕੇ ਸੰਨਿਆਸ ਲੈਣ ਦੀ ਖਬਰ ਵੀ ਸੁਣੀ ਗਈ । ਪਰ ਇਹ ਮੁੱਖ ਸਵਾਮੀ ਹੀ ਆ ਕੇ ਨਿਸਚਿਤ ਕਰਨਗੇ ।

ਆਸ਼ਰਮ ਅਤੇ ਅਨਾਥ ਮੰਦਰ ਲਈ ਚੰਦਾ ਇਕੱਠਾ ਕਰਨਾ ਸ਼ੁਰੂ ਕੀਤਾ ਗਿਆ । ਤ੍ਰਿਵੇਂਦਰਮ ਦੇ ਵੱਡੇ ਵੱਡੇ ਅਫਸਰਾਂ ਦੀਆਂ ਪਤਨੀਆਂ, ਲੜਕੀਆਂ, ਕੌਮੀ ਨੇਤਾਵਾਂ ਦੇ ਨਾਲ ਹੀ ਸਮਾਜ ਸੇਵਕਾਂ ਦੀਆਂ ਪਤਨੀਆਂ ਵੀ ਮਿਲ ਕੇ, ਇਕ ਇਕ ਟੋਲੀ ਵਿਚ ਵੰਡ ਕੇ ਘਰੋ ਘਰੀਂ ਚੰਦਾ ਉਗਰਾਹਣ ਲੱਗੀਆਂ । ਇਸ ਤਰ੍ਹਾਂ ਪਤਨੀਆਂ ਦੇ ਮਿਲ ਕੇ ਕੰਮ ਕਰਨ ਵਾਲੇ ਮੰਡਲ ਦਾ ਉਦੇ ਹੋਇਆ । ਪੁਲਿਸ ਕਮਿਸ਼ਨਰ ਦੀ ਪਤਨੀ ਅਤੇ ਸੂਬਾਈ ਕਾਂਗਰਸ ਦੇ ਇਕ ਪ੍ਰਮੁੱਖ ਨੇਤਾ ਦੀ ਪਤਨੀ ਮਿਲ ਕੇ ਇਕ ਸਮਾਜਿਕ ਕਾਰਜ ਕਰਵਾ ਰਹੀਆਂ ਹਨ । ਭਲੇ ਲੋਕੀਂ ਇਸ ਨੂੰ ਇਕਪਾਸੜ ਕਰਮ ਮੰਨਦੇ ਹਨ ।

ਤਕੰਮਾ ਦਾ ਘਰ ਬਦਲ ਰਿਹਾ ਹੈ । ਉੱਥੇ ਕਮੇਟੀ ਦਾ ਅਸਥਾਈ ਦਫਤਰ ਹੈ । ਰੋਜ ਚੰਦਾ ਉਗਰਾਹ ਲਈ ਨਿਯੁੱਕਤ ਕੀਤੀਆਂ ਔਰਤਾਂ ਦੀਆਂ ਟੋਲੀਆਂ ਦਫਤਰ ਵਿਚ ਆ ਕੇ ਹਿਸਾਬ ਦੇਂਦੀਆਂ ਹਨ । ਇਹ ਰੋਜਮਰ੍ਹਾ ਦਾ ਕੰਮ ਹੈ ।

ਇਸੇ ਦੌਰਾਨ ਪਾਰਕਵਿਯੂ ਵਿਚ ਇਕ ਟੋਲੀ ਚੰਦਾ ਲੈਣ ਗਈ । ਇਹ ਟੋਲੀ ਇਕ ਵੱਡੀ ਵਾਰਤਾਲਾਪ ਮਗਰੋਂ ਵਾਪਸ ਆਈ । ਦੋ ਸਰਕਾਰੀ ਸੈਕਟਰੀਆਂ ਦੀਆਂ ਪਤਨੀਆਂ ਤੇ ਇਕ ਕਾਂਗਰਸੀ ਨੇਤਾ ਦੀ ਪਤਨੀ ਇਸ ਟੋਲੀ ਵਿਚ ਸੀ । ਦੂਸਰਿਆਂ ਤੋਂ ਪਹਿਲਾਂ ਹੀ ਉਹ ਦਫਤਰ ਵਿਚ ਆ ਪਹੁੰਚੀਆਂ ।

ਵਿਦਿਆ ਸੈਕਟਰੀ ਦੀ ਪਤਨੀ ਵਿਸ਼ਾਲਕਸ਼ੀ ਅੰਮਾਂ ਦਾ ਕਹਿਣਾ ਹੈ ਕਿ ਉਹ ਤਿੰਨ ਚਾਰ ਥਾਵਾਂ ਤੇ ਹੋਰ ਵੀ ਜਾ ਸਕਦੀਆਂ ਸਨ । ਸਟੇਟ ਸੈਕਟਰੀ ਦੀ ਪਤਨੀ ਭਾਨੂੰਮਤੀ ਅੰਮਾਂ ਨੇ ਕਿਹਾ, "ਮੇਰਾ ਤਾਂ ਉੱਥੇ ਜਾਣ ਨਾਲ ਹੀ ਮਨ ਉਦਾਸ ਹੋ ਗਿਆ । ਉਸ ਦਾ ਕਿਹਾ ਸਰੂਪ ਸੀ ਵਿਸ਼ਾਲਕਸ਼ੀ ਅੰਮਾਂ ?"

ਵਿਸ਼ਾਲਕਸ਼ੀ ਨੇ ਆਪਣਾ ਮੱਤ ਪ੍ਰਗਟ ਕੀਤਾ, "ਇਕ ਜੰਗਲੀ । ਉਸ ਨੇ ਮਨੁੱਖਾਂ ਨੂੰ ਦੇਖਣ ਹੀ ਨਹੀਂ ਦਿਤਾ । ਵਿਵਹਾਰ ਕਰਨਾ ਨਹੀਂ ਆਉਂਦਾ, ਬਸ, ਇਕ ਜੰਗਲੀ ਮੱਝ ਹੈ ।"

ਭਾਨੂੰਮਤੀ ਅੰਮਾਂ ਪੁੱਛ ਰਹੀ ਸੀ, "ਉਸ ਬੰਗਲੇ ਵਿਚ ਕੌਣ ਕੌਣ ਰਹੇ ਸੀ। ਕ੍ਰਿਸ਼ਨਨ ਨਾਇਰ ਜੀ ਦੀ ਪਤਨੀ ਭਗਵਤੀ ਕੁੱਟੀ ਅੰਮਾਂ, ਫਿਰ ਇਕ ਆਯਰ ਸੀ, ਹੈ ਨਾ ? ਸਾਈਮਨ ਜੀ ਦੀ ਪਤਨੀ ਵੀ ਸਮਝਦਾਰ ਸੀ। ਕੋਈ ਵੀ ਆਵੇ, ਸਤਿਕਾਰ ਦੇਂਦੀ ਸੀ। ਉੱਥੇ ਰਹਿਣਯੋਗ ਸਨ ਉਹ ਆਦਮੀ। ਹੇ ਸ੍ਰੀਪਗਨਾਭ ! ਇਸ ਨੂੰ ਇੱਥੇ ਲਿਆ ਕੇ ਅਨਾਦਰ ਕੀਤਾ ਗਿਆ ਹੈ।"

ਕਾਂਗਰਸੀ ਨੇਤਾ ਦੀ ਪਤਨੀ ਜਾਨਕੀ ਅੰਮਾਂ ਕੋਲ ਇਸ ਸੰਬੰਧੀ ਕਹਿਣ ਲਈ ਅਨੇਕਾਂ ਗੱਲਾਂ ਹਨ। ਉਸ ਨੇ ਕਿਹਾ, "ਇਸ ਜ਼ਾਤ ਦੀਆਂ ਔਰਤਾਂ, ਸਦਾ ਅਜਿਹੀਆਂ ਹੀ ਹਨ। ਔਰਤਾਂ ਜਿਹੀ ਕੋਈ ਮਰਯਾਦਾ ਜਾਂ ਸੰਸਕਾਰ ਉਨ੍ਹਾਂ ਵਿਚ ਨਹੀਂ ਹਨ। ਉਹ ਰਸੋਈ ਤੋਂ ਬਾਹਰ ਹੀ ਨਹੀਂ ਨਿਕਲਦੀਆਂ। ਬੋਲਣਾ ਜਾਂ ਵਿਵਹਾਰ ਕਰਨਾ ਉਨ੍ਹਾਂ ਨੂੰ ਆਉਂਦਾ ਹੀ ਨਹੀਂ। ਅਜਿਹੇ ਨੇ ਉਹ।"

ਭਾਨੂੰਮਤੀ ਅੰਮਾਂ ਨੇ ਝੁੰਜਲਾ ਕੇ ਕਿਹਾ, "ਅਜਿਹੇ ਲੋਕੀ ਪਾਰਕਵਿਯੂ ਜਿਹੀਆਂ ਥਾਵਾਂ ਤੇ ਕਿਉਂ ਆ ਵੱਸਦੇ ਨੇ ? ਇਹ ਥਾਂ ਇਨ੍ਹਾਂ ਲਈ ਨਹੀਂ ਹੈ।"

ਵਿਸ਼ਾਲਕਸ਼ੀ ਅੰਮਾਂ ਨੇ ਮਜ਼ਾਕ ਨਾਲ ਕਿਹਾ, "ਇਸ ਲਈ ਤੂੰ ਕੋਈ ਕਾਨੂੰਨ ਬਣਾਏਗੀ।"

ਭਾਨੂੰਮਤੀ ਅੰਮਾਂ ਨੇ ਇਸ ਨੂੰ ਮਜ਼ਾਕ ਦੇ ਰੂਪ ਵਿਚ ਨਾ ਲਿਆ। ਉਹ ਚਾਹੁੰਦੀ ਹੈ, ਕਿ ਕੋਈ ਅਜਿਹਾ ਕਾਨੂੰਨ ਹੋਣਾ ਹੀ ਚਾਹੀਦਾ ਹੈ। ਉਸ ਬੰਗਲੇ ਦੀ ਮਾਣ ਮਰਯਾਦਾ ਬਚਾਉਣੀ ਚਾਹੀਦੀ ਹੈ।

ਉਦੋਂ ਹੀ ਕੰਜਰਵੇਟਰ ਦੀ ਪਤਨੀ ਦੀ ਅਗਵਾਈ ਵਾਲੀ ਟੋਲੀ ਅਤੇ ਇਕ ਹੋਰ ਸਰਕਾਰੀ ਸੈਕਟਰੀ ਦੀ ਪਤਨੀ ਰੁਕਮਣੀ ਦੀ ਟੋਲੀ ਉੱਥੇ ਪਹੁੰਚੀ। ਕੰਜਰਵੇਟਰ ਦੀ ਪਤਨੀ ਨੇ ਪੁੱਛਿਆ :

"ਭਾਨੂੰਮਤੀ ਅੰਮਾਂ ਗੁੱਸੇ ਕਿਉਂ ਹੋ ਰਹੀ ਏਂ ?"

ਰੁਕਮਣੀ ਅੰਮਾਂ ਨੇ ਕਿਹਾ, "ਅੱਜ ਦੇ ਚੰਦੇ ਦੀ ਬੁਰੀ ਦਸ਼ਾ ਤੇ ਗੁੱਸੇ ਹੋ ਰਹੀ ਹੋਵੇਗੀ। ਅਸ਼ੁਭ ਸਗਨ ਕਹਿ ਕੇ ਭਾਨੂੰਮਤੀ ਅੰਮਾਂ ਰਵਾਨਾ ਹੋਈ ਸੀ।"

ਭਾਨੂੰਮਤੀ ਅੰਮਾਂ ਨੇ ਕਿਹਾ ਕਿ ਇਹ ਠੀਕ ਹੈ। ਅੱਜ ਦਾ ਅਨੁਭਵ ਅਜਿਹਾ ਹੀ ਹੈ।

ਕੰਜਰਵੇਟਰ ਦੀ ਪਤਨੀ ਨੇ ਪੁੱਛਿਆ, "ਅੱਜ ਚੰਦਾ ਕਿੰਨਾ ਕੁ ਇਕੱਠਾ ਹੋਇਆ ?"

ਜਾਨਕੀ ਅੰਮਾਂ ਨੇ ਕਿਹਾ ਇੰਨਾ ਘੱਟ ਤਾਂ ਨਹੀਂ ਹੈ।

"ਫਿਰ ਵੀ ਕਿੰਨਾ ਹੈ ?"

ਰੁਕਮਣੀ ਅੰਮਾਂ ਨੇ ਪੁੱਛਿਆ।

ਵਿਸ਼ਾਲਕਸ਼ੀ ਅੰਮਾਂ ਉਸ ਕਹਾਣੀ ਨੂੰ ਸਪੱਸ਼ਟ ਕਰਨ ਲੱਗੀ, "ਮੇਰੀ ਰੁਕਮਣੀ ਅੰਮਾਂ ! ਅੱਜ ਸਾਨੂੰ ਇਕ ਅਨੁਭਵ ਹੋਇਆ ਹੈ।"

ਸਾਰਿਆਂ ਨੇ ਉਤਸੁਕਤਾ ਨਾਲ ਉਸ ਵਲ ਧਿਆਨ ਦਿੱਤਾ। ਵਿਸ਼ਾਲਕਸ਼ੀ ਅੰਮਾ ਉਹ ਕਹਾਣੀ ਸੁਨਣ ਲੱਗੀ, "ਉੱਥੇ ਡਰਾਇੰਗ ਰੂਮ ਵਿਚ ਜਾ ਕੇ ਥੋੜ੍ਹੀ ਦੇਰ ਖੜ੍ਹੀਆਂ

ਰਹੀਆਂ। ਉੱਥੇ ਕੋਈ ਵੀ ਦਿਖਾਈ ਨਾ ਦਿੱਤਾ। ਸਾਨੂੰ ਸ਼ੱਕ ਹੋਇਆ ਕਿ ਸ਼ਾਇਦ ਘਰਵਾਲੀ ਘਰ ਨਹੀਂ ਹੋਵੇਗੀ। ਉਦੋਂ ਹੀ ਮਾਲੀ ਉੱਥੇ ਆਇਆ। ਉਸ ਨੂੰ ਪੁੱਛਣ ਤੇ ਪਤਾ ਲੱਗਿਆ, ਕਿ ਮਾਤਾ ਜੀ ਘਰ ਹੀ ਹਨ। ਉਹ ਚਲਾਕ ਹੈ। ਉਸ ਫਿਰ ਕਿਹਾ ਕਿ ਮਾਤਾ ਜੀ ਵਿਅਰਥ ਵਿਚ ਇਧਰ ਨਹੀਂ ਆਉਣਗੇ। ਫਿਰ ਵੀ ਉਸ ਨੇ ਬੁਲਾ ਲਿਆਉਣ ਦਾ ਵਾਅਦਾ ਕੀਤਾ। ਅਸੀਂ ਇੰਤਜ਼ਾਰ ਵਿਚ ਖੜ੍ਹੀਆਂ ਰਹੀਆਂ। ਉਦੋਂ ਹੀ ਇਕ ਔਰਤ ਆਈ।''

ਇੰਨਾ ਕਹਿਕੇ ਵਿਸ਼ਾਲਕਸ਼ੀ ਅੰਮਾਂ ਦੇ ਰੁਕ ਜਾਣ ਤੇ ਭਾਨੂੰਮਤੀ ਅੰਮਾਂ ਨੇ ਕਿਹਾ, ''ਮੈਂ ਸੋਚਿਆ ਕਿ ਉਥੋਂ ਦੀ ਰਸੋਈ ਕਰਨ ਵਾਲੀ ਹੈ।''

ਵਿਸ਼ਾਲਕਸ਼ੀ ਅੰਮਾਂ ਨੂੰ ਇਹ ਸਪੱਸ਼ਟ ਕਰਨ ਦਾ ਅਧਿਕਾਰ ਮਿਲਣਾ ਚਾਹੀਦਾ ਹੈ। ਭਾਨੂੰਮਤੀ ਅੰਮਾਂ ਕ੍ਰੋਧਵਾਨ ਹੈ। ਇਸ ਲਈ ਜੇ ਉਹ ਕਹੇਗੀ ਤਾਂ ਠੀਕ ਨਹੀਂ ਕਹੇਗਾ। ਰੁਕਮਣੀ ਅੰਮਾਂ ਨੇ ਫ਼ੈਸਲਾ ਕੀਤਾ ਕਿ ਵਿਸ਼ਾਲਕਸ਼ੀ ਅੰਮਾਂ ਹੀ ਕਹੇ। ਭਾਨੂੰਮਤੀ ਅੰਮਾਂ ਨੇ ਮਨ ਨਾ ਮੰਨਣ ਤੇ ਵੀ ਉਹ ਫ਼ੈਸਲਾ ਮੰਨ ਲਿਆ।

ਵਰਨਣ ਵਿਚ ਰੁਕਾਵਟ ਪੈ ਜਾਣ ਕਾਰਨ ਵਿਸ਼ਾਲਕਸ਼ੀ ਅੰਮਾਂ ਕੁਝ ਦੇਰ ਚੁੱਪ ਰਹੀ। ਸਭ ਲੋਕੀਂ ਉਤਸੁਕ ਹੋਏ ਬੈਠੇ ਨੇ। ਵਿਸ਼ਾਲਕਸ਼ੀ ਅੰਮਾਂ ਨੇ ਕਿਹਾ, ''ਰਸੋਈ ਵਾਲੀ ਵਾਂਗ ਮੈਨੂੰ ਤਾਂ ਨਹੀਂ ਲੱਗੀ। ਰਸੋਈ ਵਾਲੇ ਦੇ ਗਲ ਵਿਚ ਤੇ ਹੱਥ ਵਿਚ ਇੰਨਾ ਸੋਨਾ ਹੋਵੇਗਾ ? ਇਕ ਵੱਡੀ ਜੋੜੀ ਟਾਪਸ ਦੀ ਕੰਨਾਂ ਵਿਚ ਸੀ। ਹੱਥਾਂ ਵਿਚ ਸੋਨੇ ਦੇ ਭਾਰੀ ਭਾਰੀ ਕੰਗਣ ਪਹਿਨੇ ਹੋਏ ਸਨ। ਲਗ ਸੋਨੇ ਨਾਲ ਭਰਿਆ ਸੀ। ਰੁਦਰਾਖਸ਼ਸ਼ ਮਾਲਾ ਜਿਹੀ ਮੋਤੀਆਂ ਦੀ ਇਕ ਵੱਡੀ ਮਾਲਾ ਸੀ। ਫਿਰ ਚਮੜੇ ਜਿਹੀ ਇਕ ਮਾਲਾ ਸੀ। ਇਕ ਨਿੱਕਾ ਜਿਹਾ ਮੰਗਲਸੂਤਰ ਉਸ ਚਮੜੇ ਜਿਹੀ ਮਾਲਾ ਵਿਚ ਗੁੰਦਕੇ ਗਲੇ ਵਿਚ ਕੱਸ ਕੇ ਬਨ੍ਹਿਆ ਗਿਆ ਸੀ। ਇੰਨੇ ਅਧਿਕ ਗਹਿਣੇ ਰਸੋਈ ਵਾਲੀ ਕੋਲ ਨਹੀਂ ਹੋਣਗੇ।''

ਜਾਨਕੀ ਅੰਮਾਂ ਨੇ ਉੱਤਰੀ ਇਲਾਕੇ ਦੇ ਲੋਕਾਂ ਬਾਰੇ ਕੁਝ ਕਹਿਣਾ ਹੈ। ਉਹ ਉੱਤਰੀ ਇਲਾਕੇ ਦੇ ਸਾਰੇ ਭਾਗਾਂ ਵਿਚ ਘੁੰਮੀ ਫਿਰੀ ਸੀ।

''ਉਨ੍ਹਾਂ ਲੋਕਾਂ ਕੋਲ ਬਹੁਤ ਸੋਨਾ ਹੋਵੇਗਾ। ਇਕ ਵੀ ਮਾਲਾ ਕਲਾ ਤੋਂ ਬਗ਼ੈਰ ਨਹੀਂ ਬਣੀ ਹੋਵੇਗੀ।''

ਵਿਸ਼ਾਲਕਸ਼ੀ ਅੰਮਾਂ ਨੇ ਆਪਣਾ ਵਿਖਿਆਨ ਸ਼ੁਰੂ ਕੀਤਾ :

''ਇਕ ਸਫ਼ੈਦ ਸਾੜ੍ਹੀ ਪਹਿਨੀ ਹੋਈ ਸੀ। ਜੰਪਰ ਪਹਿਨ ਰੱਖਿਆ ਸੀ ਉਸ ਨੂੰ ਜੰਪਰ ਨਹੀਂ ਕਿਹਾ ਜਾ ਸਕਦਾ। ਜੰਪਰ ਦੀ ਆਸਤੀਨ ਕੂਹਣੀ ਤੋਂ ਹੇਠਾਂ ਤਕ ਸੀ। ਕਮਰ ਤਕ ਦੀ ਲੰਬਾਈ ਸੀ। ਆਸਤੀਨ ਵਾਲੀ ਬੁਨੈਣ ਜਿਹਾ ਸੀ ਉਹ ਜੰਬਰ। ਉਸ ਨੇ ਸ਼ਾਲ ਵੀ ਨਹੀਂ ਸੀ ਲਈ ਹੋਈ।''

ਭਾਨੂੰਮਤੀ ਅੰਮਾਂ ਉਸ ਦੀ ਗੱਲ ਟੋਕਦਿਆਂ ਬੋਲੀ, ''ਕਾਤਰਯਨੀ ਅੰਮਾਂ ਦੇਖਣ ਨੂੰ ਤਾਂ ਇਕ ਰਸੋਈ ਵਾਲੀ ਹੀ ਲਗਦੀ ਸੀ।'' ਇਸ ਗੱਲ ਤੇ ਜ਼ੋਰ ਦੇਣਾ ਹੀ ਉਸ ਦਾ ਉਦੇਸ਼ ਹੈ।

''ਸਫ਼ੈਦ ਧੋਤੀ ਹੈ, ਅਜਿਹਾ ਨਾ ਕਹੋ। ਗੰਦੀ ਸੀ। ਇਕ ਕੋਨੇ ਵਿਚ ਕਾਲਖ

ਅਤੇ ਕਿਧਰੇ ਕਿਧਰੇ ਧੱਬੇ ਅਤੇ ਹਲਦੀ ਲੱਗੀ ਹੋਈ ਸੀ। ਗਲ੍ਹ ਤੇ ਵੀ ਕਾਲਖ਼ ਲੱਗੀ ਹੋਈ ਸੀ।"

ਕੰਜਰਵੇਟਰ ਦੀ ਪਤਨੀ ਨੇ ਪੁੱਛਿਆ, "ਤਦ ਤਾਂ ਤੁਹਾਡੀ ਦ੍ਰਿਸ਼ਟੀ ਬੜੀ ਸੂਖ਼ਮ ਸੀ।"

ਸਾਰੇ ਲੋਕਾਂ ਦੇ ਸੁਣਨ ਲਾਇਕ ਦਿਲਚਸਪ ਗੱਲ ਸੀ ਇਹ।

ਵਿਸ਼ਾਲਕਸ਼ੀ ਅੰਮਾਂ ਨੇ ਕਿਹਾ, "ਕੁਝ ਵੀ ਹੋਵੇ, ਰਸੋਈ ਵਿਚ ਸੀ, ਇਹ ਤਾਂ ਸਾਫ਼ ਹੈ।"

ਰੁਕਮਣੀ ਅੰਮਾਂ ਨੇ ਪੁੱਛਿਆ, "ਮੋਟੀ ਤਾਜੀ ਹੈ ਜਾਂ, ਦੁਬਲੀ ਪਤਲੀ ?"

ਭਾਨੂੰਮਤੀ ਅੰਮਾਂ ਨੇ ਜਵਾਬ ਦਿੱਤਾ, "ਇੰਨੀ ਮੋਟੀ ਨਹੀਂ ਹੈ, ਪਰ ਗੱਠੇ ਸਰੀਰ ਵਾਲੀ ਹੈ। ਖ਼ੂਬ ਲਾਲੀ ਚੜ੍ਹੀ ਹੈ। ਬੁਰਾਈ ਨਹੀਂ ਕਰਨੀ ਚਾਹੀਦੀ।"

ਵਿਚੋਂ ਹੀ ਕਿਸੇ ਨੇ ਪੁੱਛਿਆ, "ਸਫ਼ੇਦ ਰੰਗ ਦੀ ਹੈ ਜਾਂ ਕਾਲੇ ਰੰਗ ਦੀ ?"
ਜਾਨਕੀ ਅੰਮਾਂ ਨੇ ਕਿਹਾ, ਦੋਵੇਂ ਰੰਗਾਂ ਦੀ, ਕਿਉਂ ਵਿਸ਼ਾਲਕਸ਼ੀ ਅੰਮਾਂ ?"

"ਠੀਕ ਹੈ, ਪਰ ਵਾਲ ਕਿੰਨੇ ਕੁ ਨੇ ? ਇਕ ਰੁੱਗ ਭਰ ਹੋਣਗੇ। ਬੰਨ੍ਹਿਆ ਹੋਇਆ ਜੂੜਾ ਕੰਨ ਪਿੱਛੇ ਸਰਕਿਆ ਹੋਇਆ ਸੀ। ਮੈਂ ਸੋਚਿਆ ਕਿ ਇੰਨੇ ਅਧਿੱਕ ਵਾਲ ਕਿਵੇਂ ਹੋ ਗਏ। ਇਕ ਰੁੱਗ ਭਰ ਨੇ, ਸੰਭਾਲ ਵੀ ਨਹੀਂ ਸਕਦੀ ਹੋਵੇਗੀ। ਸੁਹਣੇ ਦਦ ਨੇ।"

ਕੰਜਰਵੇਟਰ ਦੀ ਪਤਨੀ ਨੇ ਪੁੱਛਿਆ, "ਹੁਣ ਤੁਸੀਂ ਆਪਣਾ ਅਨੁਭਵ ਦੱਸੋ।"

ਵਿਸ਼ਾਲਕਸ਼ੀ ਨੇ ਅੱਗੋਂ ਕਿਹਾ, "ਅਸੀਂ ਉਸੇ ਤਰ੍ਹਾਂ ਹੀ ਖੜ੍ਹੀਆਂ ਰਹੀਆਂ। ਸਾਨੂੰ ਦੇਖਦੇ ਸਾਰ ਹੀ ਚੌਂਕ ਕੇ ਬੁੱਤ ਬਣੀ ਖੜ੍ਹੀ ਰਹਿ ਗਈ। ਇਕ ਸ਼ਬਦ ਵੀ ਬੋਲਣਾ ਤਾਂ ਦੂਰ ਦੀ ਗੱਲ ਹੈ। ਰਸਮੀ ਜਿਹੀ ਵੀ ਮੁਸਕਾਨ ਨਹੀਂ ਸੀ। ਪੀਲੀ ਪੈ ਗਈ।'

ਭਾਨੂੰਮਤੀ ਅੰਮਾਂ ਨੇ ਕਿਹਾ, "ਉਸ ਨੇ ਕਦੇ ਮਨੁੱਖ ਜ਼ਾਤ ਦੇਖੀ ਹੈ ? ਦੇਖਦੇ ਸਾਰ ਹੀ ਜੰਗਲੀ ਜਾਨਵਰ ਵਾਂਗ ਹੈਰਾਨ ਖੜ੍ਹੀ ਰਹੀ। ਕੁਝ ਦੇਰ ਹੋਰ ਉੱਥੇ ਰੁਕਦੀਆਂ ਤਾਂ ਉਹ ਦੌੜ ਕੇ ਰਸੋਈ ਵਿਚ ਜਾ ਵੜਦੀ। ਫਿਰ ਵਾਪਸ ਨਾ ਪਰਤਦੀ।"

ਜਾਨਕੀ ਅੰਮਾਂ ਨੇ ਉਸ ਦਾ ਵਿਖਿਆਨ ਪੂਰਾ ਕੀਤਾ, "ਇਹ ਪੇਂਡੂ ਅਜਿਹੇ ਹੀ ਮੂਰਖ ਹੁੰਦੇ ਹਨ।"

ਵਿਸ਼ਾਲਕਸ਼ੀ ਅੰਮਾਂ ਨੇ ਆਪਣੀ ਕਥਾ ਫਿਰ ਆਰੰਭ ਕੀਤੀ :

"ਬਹੁਤ ਦੇਰ ਅਸੀਂ ਵੀ ਕੁਝ ਨਾ ਬੋਲੀਆਂ। ਉਹ ਇੰਜ ਹੀ ਹੈਰਾਨ ਖੜ੍ਹੀ ਦੇਖਦੀ ਰਹੀ। ਇੰਜ ਲੱਗਿਆ ਕਿ ਉਹ ਪਿੱਛੇ ਮੁੜ ਕੇ ਦੌੜ ਜਾਵੇਗੀ। ਤਦੇ ਜਾਨਕੀ ਅੰਮਾਂ ਨੇ ਗੱਲ ਕੀਤੀ ਕਿ ਉਹ ਧਨਅਨੰਦ ਆਸ਼ਰਮ ਅਤੇ ਅਨਾਥ ਮੰਦਰ ਲਈ ਚੰਦਾ ਲੈਣ ਆਈਆਂ ਹਨ। ਉਹ ਸਮਝ ਗਈ ਹੋਵੇਗੀ, ਅਜਿਹਾ ਵੀ ਮਹਿਸੂਸ ਨਹੀਂ ਹੋਇਆ। ਉਹ ਮੂਰਤੀ ਵਾਂਗ ਉਂਜ ਦੀ ਉਂਜ ਹੀ ਖੜ੍ਹੀ ਰਹੀ।"

ਵਿਚੋਂ ਹੀ ਕਿਸੇ ਨੇ ਪੁੱਛਿਆ, ਕੋਈ ਸ਼ਿਸ਼ਟਾਚਾਰ ਦੀ ਗੱਲ ਵੀ ਨਹੀਂ ਕੀਤੀ ? ਬੈਠਣ ਲਈ ਵੀ ਨਹੀਂ ਕਿਹਾ ?"

"ਇਕ ਸ਼ਬਦ ਵੀ ਨਹੀਂ ਬੋਲੀ। ਬੈਠਣ ਲਈ ਵੀ ਨਹੀਂ ਕਿਹਾ।"

ਇਕ ਹੋਰ ਔਰਤ ਨੇ ਪੁੱਛਿਆ, "ਤੁਹਾਨੂੰ ਖ਼ੁਦ ਹੀ ਬੈਠ ਜਾਣਾ ਚਾਹੀਦਾ ਸੀ ਨਾ ?"

ਭਾਨੂੰਮਤੀ ਅੰਮਾਂ ਨੇ ਇਸ ਦਾ ਜਵਾਬ ਦਿੱਤਾ, "ਮੈਨੂੰ ਅਜਿਹਾ ਹੀ ਲੱਗਿਆ ਸੀ ।"

ਵਿਸ਼ਾਲਕਸ਼ੀ ਅੰਮਾਂ ਨੇ ਕਿਹਾ, "ਮਾਲਿਕ ਦਾ ਘਰ ਹੈ ਨਾ ? ਬਗ਼ੈਰ ਕਹੇ ਕਿਵੇਂ ਬੈਠ ਸਕਦੀਆਂ ਸੀ । ਸੱਚੀਂ ਮੈਨੂੰ ਇੰਜ ਹੀ ਲੱਗਿਆ । ਇਕ ਸਹਾਇਕ ਸੈਕਟਰੀ ਦੀ ਜਾਂ ਇਕ ਸੁਪਰਨਟੈਂਡੈਂਟ ਦੀ ਪਤਨੀ ਸਾਡੇ ਘਰ ਆਵੇ, ਕੀ ਉਹ ਬਗ਼ੈਰ ਕਹੇ ਇੰਜ ਬੈਠ ਜਾਵੇਗੀ ?"

ਕੰਜਰਵੇਟਰ ਦੀ ਪਤਨੀ ਨੇ ਕਿਹਾ, "ਤੁਸੀਂ ਕੌਣ ਹੋ, ਇਹ ਉਸ ਨੂੰ ਪਤਾ ਲੱਗ ਗਿਆ ਸੀ ਨਾ ?"

"ਪਤਾ ਲੱਗ ਗਿਆ ਜਾਂ ਨਹੀਂ, ਕੁਝ ਵੀ ਪਤਾ ਨਹੀਂ ।" ਜਾਨਕੀ ਅੰਮਾਂ ਨੇ ਕਿਹਾ, "ਉਸ ਨੇ ਸੁਣਿਆ ਹੋਵੇਗਾ, ਜਾਂ ਹੈਰਾਨੀ ਨਾਲ ਉਸ ਦੇ ਕੰਨ ਬੰਦ ਹੋ ਗਏ ਹੋਣਗੇ, ਇਸ ਬਾਰੇ ਕੁਝ ਕਹਿ ਨਹੀਂ ਸਕਦੀ ।"

ਭਾਨੂੰਮਤੀ ਅੰਮਾਂ ਨੇ ਟੋਕਦੀ ਹੋਈ ਨੇ ਕਿਹਾ, "ਉਸ ਵਿਚ ਅਗਿਆਨਤਾ, ਜਾਂ ਘੁਮੰਡ—ਇਨ੍ਹਾਂ ਵਿਚੋਂ ਇਕ ਹੈ ।"

ਜਾਨਕੀ ਅੰਮਾਂ ਦਾ ਕਹਿਣਾ ਹੈ ਕਿ ਉਹ ਅਨਜਾਣ ਹੈ ਘੁਮੰਡੀ ਹੋਣ ਦੀ ਗੁੰਜ਼ਾਇਸ਼ ਨਹੀਂ ਹੈ । ਇਕ ਹੋਰ ਔਰਤ ਦਾ ਕਹਿਣਾ ਹੈ ਕਿ ਨਿਸਚਤ ਰੂਪ ਨਾਲ ਅਜਿਹਾ ਕੁਝ ਵੀ ਨਹੀਂ ਕਿਹਾ ਜਾ ਸਕਦਾ ।

ਕਿਸੇ ਪਹਾੜੀ ਪਿੰਡ ਵਿਚ ਡੱਡੂ ਵਾਂਗ ਚਿੱਕੜ ਵਿਚ ਪਈ ਰਹਿਣ ਵਾਲੀ, ਇਹ ਸਭ ਕੁਝ ਦੇਖ ਕੇ ਘੁਮੰਡੀ ਬਣ ਸਕਦੀ ਹੈ । ਨਹੀਂ ਤਾਂ ਕੀ ਇੰਨੇ ਭਾਰੀ ਜੇਵਰ ਪਹਿਨ ਕੇ ਘੁੰਮੇਗੀ ? ਭਗਵਤੀ ਕੁੱਟੀ ਅੰਮਾਂ ਕੋਲ ਬਹੁਤ ਗਹਿਣੇ ਸਨ । ਪਰ ਇਕ ਵੀ ਪਹਿਨ ਕੇ ਨਹੀਂ ਘੁੰਮੀ । ਭਾਨੂੰਮਤੀ ਅੰਮਾਂ ਨੂੰ ਭਗਵਤੀ ਕੁੱਟੀ ਅੰਮਾਂ ਦੀ ਪ੍ਰਸ਼ੰਸਾ ਕਰਨੀ ਠੀਕ ਨਹੀਂ ਲੱਗੀ । "ਵਾਸਤਵ ਵਿਚ ਉਸ ਜਿਹੀਆਂ ਔਰਤਾਂ ਨੂੰ ਹੀ ਪਾਰਕਵਿਯੂ ਵਿਚ ਰਹਿਣਾ ਚਾਹੀਦਾ ਹੈ । ਉਸ ਬੰਗਲੇ ਲਈ ਉਹ ਮਾਣ ਵਾਲੀ ਗੱਲ ਸਨ । ਮੈਂ ਕਈ ਵਾਰ ਉੱਥੇ ਗਈ ਹਾਂ । ਕਿਹੋ ਜਿਹਾ ਵਿਵਹਾਰ ਸੀ । ਇਕ ਹੁਕਮ ਸ਼ਕਤੀ ਅਤੇ ਯੋਗਤਾ ਸਭ ਕੁਝ ਉਨ੍ਹਾਂ ਵਿਚ ਸੀ ।"

ਰੁਕਮਣੀ ਅੰਮਾਂ ਨੇ ਇਕ ਲੰਬਾ ਸਾਹ ਭਰ ਕੇ ਕਿਹਾ, "ਤੁਸੀਂ ਲੋਕ ਕੁਝ ਵੀ ਕਹੋ, ਫਿਰ ਵੀ ਉਸ ਪਹਾੜੀ ਔਰਤ ਨੂੰ ਹੀ ਉੱਥੇ ਰਹਿਣ ਦਾ ਸੁਭਾਗ ਮਿਲਿਆ ।"

ਭਾਨੂੰਮਤੀ ਅੰਮਾਂ ਝੂੰਜਲਾਈ, "ਕੀ ਸੁਭਾਗ ਹੈ ਇਹ ਰੁਕਮਣੀ ਅੰਮਾਂ ! ਕੀ ਇਹੋ ਕਿਸਮਤ ਹੈ ?"

ਵਿਚੋਂ ਹੀ ਕਿਸੇ ਨੇ, "ਹੂੰ ਸੁਭਾਗ ਨਹੀਂ ਹੈ ਨਾ ?" ਇੰਜ ਪੁੱਛਿਆ । ਭਾਨੂੰਮਤੀ ਅੰਮਾਂ ਨੇ ਵੀ ਕਹਿਣਾ ਬੰਦ ਨਹੀਂ ਕੀਤਾ ।

"ਉਹ ਪਹਾੜੀਆ ਉੱਥੇ ਸੇਵਾ ਕਰਕੇ ਚੜ੍ਹ ਗਿਆ । ਨਹੀਂ ਤਾਂ ਹੋਰ ਕੀ ਹੈ ? ਇਹ ਸੁਭਾਗ ਹੈ ? ਭਗਤੀ ਵਿਲਾਸ ਦੀ ਸੇਵਾ । ਨਹੀਂ ਤਾਂ ਹੋਰ ਕੋਈ ਵੀ ਉਸ ਥਾਂ ਤੇ ਬੈਠ ਸਕਦਾ ਹੈ ਨਾ ? ਕਿਸੇ ਦੀ ਪ੍ਰਾਥਮਿਕਤਾ ਤੇ ਵਿਚਾਰ ਹੀ ਨਹੀਂ ਕੀਤਾ । ਮੇਰੇ

ਬੱਚਿਆਂ ਦੇ ਬਾਪ ਦੇ ਸੁਪਰਨਟੈਂਡੈਂਟ ਹੋਣ ਸਮੇਂ ਕੇਸ਼ਵ ਪਿੱਲੈ ਪੰਦਰਾਂ ਰੁਪਏ ਤਨਖ਼ਾਹ ਵਾਲਾ ਕਲਰਕ ਸੀ। ਕਿੰਨੇ ਲੋਕਾਂ ਦੇ ਸਿਰੋਂ ਚੜ੍ਹ ਕੇ ਆਇਆ ਹੈ।"

ਵਿਸ਼ਾਲਕਸ਼ੀ ਅੰਮਾਂ ਨੇ ਉਸ ਦੀ ਗੱਲ ਪੂਰੀ ਕੀਤੀ, "ਇਨ੍ਹਾਂ ਸਾਰਿਆਂ ਦੀ ਨੀਂਹ ਕਿੱਥੇ ਹੈ ? ਕ੍ਰਿਸ਼ਨਨ ਨਾਇਰ ਅਤੇ ਭਗਵਤੀ ਕੁੱਟੀ ਅੰਮਾਂ।"

ਕੰਜ਼ਰਵੇਟਰ ਦੀ ਪਤਨੀ ਨੇ ਉਦੋਂ ਹੀ ਇਕ ਸਵਾਲ ਪੁੱਛਿਆ :

"ਹੁਣ ਉੱਥੇ ਕਿਸ ਨੂੰ ਰਹਿਣਾ ਚਾਹੀਦਾ ਸੀ ?"

ਇਹ ਸਵਾਲ ਬਹੁਤ ਗੰਭੀਰ ਸੀ। ਇਕ ਪਲ ਲਈ ਉੱਥੇ ਚੁੱਪ ਛਾ ਗਈ। ਉਸ ਚੁੱਪ ਵਿਚੋਂ ਇਕ ਆਵਾਜ਼ ਉੱਭਰੀ—"ਤਕੰਮਾ !"

ਭਾਨੂੰਮਤੀ ਅੰਮਾਂ ਨੂੰ ਜੋਸ਼ ਆ ਗਿਆ, "ਠੀਕ ਹੈ, ਉਸ ਨਾਲ ਉਨ੍ਹਾਂ ਨੇ ਕਿੰਨਾ ਵੱਡਾ ਵਿਸ਼ਵਾਸਘਾਤ ਕੀਤਾ। ਵਿਆਹ ਦਾ ਲਾਰਾ ਦੇ ਕੇ, ਪਾਰਕਵਿਯੂ ਵਿਚ ਵੜ ਕੇ ਉਨਤੀ ਪਾ ਗਿਆ। ਅੰਤ ਵਿਚ ਧੋਖਾ ਦਿੱਤਾ।"

ਉਦੋਂ ਹੀ ਇਕ ਹੋਰ ਔਰਤ ਨੇ ਹੌਲੀ ਆਵਾਜ਼ ਵਿਚ ਆਪਣੀ ਰਾਏ ਪ੍ਰਗਟ ਕੀਤੀ, "ਇਸ ਨਾਲ ਉਸ ਨੂੰ ਕੀ ਹੋਇਆ ? ਇਕ ਹਿਸਾਬ ਨਾਲ ਤਾਂ ਇਹ ਠੀਕ ਹੀ ਹੋਇਆ ! ਆਪਣੀ ਆਤਮਾ ਨੂੰ ਮੁਕਤੀ ਦਿਲਾਣ ਦੇ ਮਾਰਗ ਵੱਲ ਉਹ ਮੁੜ ਗਈ। ਅਸ਼ਾਂਤੀ ਭਰੇ ਵਾਤਾਵਰਨ ਤੋਂ ਬਚ ਗਈ।"

ਵਿਸ਼ਾਲਕਸ਼ੀ ਅੰਮਾਂ ਦਾ ਕਹਿਣਾ ਹੈ ਕਿ ਅੱਜ ਤਕੰਮਾ ਦਾ ਸਭ ਕੁਝ ਛੱਡ ਕੇ ਇਸ ਮਾਰਗ ਤੇ ਆਉਣ ਦਾ ਕਾਰਨ ਇਹੋ ਨਿਰਾਸ਼ਾ ਹੈ। ਤਕੰਮਾ ਪ੍ਰੇਮ ਕਰਦੀ ਸੀ। ਇਹ ਟੁੱਟੇ ਹੋਏ ਪ੍ਰੇਮ ਤੋਂ ਪੈਦਾ ਹੋਈ ਘ੍ਰਿਣਾ ਹੈ।

ਤਦ ਫਿਰ ਥੋੜੇ ਸਮੇਂ ਲਈ ਚੁੱਪ ਪਸਰ ਗਈ। ਪ੍ਰੇਮ ਨਾਲ ਉਤਪਨ ਹੋਈ ਨਿਰਾਸ਼ਾਂ ਦੀ ਕਹਾਣੀ ਨੂੰ ਹੀ ਉੱਥੇ ਸਪੱਸ਼ਟ ਕੀਤਾ ਗਿਆ ਹੈ। ਕੁਝ ਸੰਸਾਰਕ ਗਿਆਨ ਰੱਖਣ ਵਾਲੀ ਕੰਜ਼ਰਵੇਟਰ ਦੀ ਪਤਨੀ ਨੇ ਉਸ ਚੁੱਪ ਨੂੰ ਤੋੜਿਆ :

"ਉਂਜ ਤਾਂ ਵੈਸੇ ਵੀ ਉੱਤਰੀ ਲੜਕਿਆਂ ਤੇ ਵਿਸ਼ਵਾਸ ਨਹੀਂ ਕੀਤਾ ਜਾ ਸਕਦਾ। ਉਹ ਵਿਸ਼ਵਾਸ਼ਘਾਤ ਕਰਨ ਲੱਗੇ ਹਨ। ਪਹਿਲਾਂ ਉੱਤਰ ਵਲੋਂ ਪੜ੍ਹ ਕੇ ਆਉਣ ਵਾਲੇ ਲੜਕੇ ਬਹੁਤ ਸਾਫ਼ ਦਿਲ ਦੇ ਹੁੰਦੇ ਸਨ। ਅੱਜ ਉਹ ਬਦਲ ਗਏ ਹਨ।"

ਕਿਸੇ ਨੇ ਕਿਹਾ, "ਇਹ ਤਾਂ ਬਹੁਤ ਵੱਡਾ ਵਿਸ਼ਵਾਸਘਾਤ ਸੀ।"

ਭਾਨੂੰਮਤੀ ਅੰਮਾਂ ਨੂੰ ਹੈਰਾਨੀ ਵਿਚ ਪਾਉਣ ਵਾਲੀ ਇਕ ਗੱਲ ਹੋਰ ਵੀ ਹੈ, "ਤਕੰਮਾ ਨੂੰ ਛੱਡ ਕੇ ਇਸ ਡੱਡਣੀ ਨੂੰ ਸਵੀਕਾਰ ਕਰਨਾ ਵੀ ਅਜੀਬ ਲਗਦਾ ਹੈ।"

ਸਭ ਨੂੰ ਹਸਾਣ ਵਾਲਾ ਕਿਸੇ ਨੇ ਇਕ ਵਿਖਿਆਨ ਉਗਲਿਆ :

"ਉਹ ਇਕ ਨਰ ਡੱਡੂ ਹੈ। ਡੱਡੂ ਮਾਦਾ ਡੱਡੂ ਨਾਲ ਹੀ ਸੰਬੰਧ ਬਣਾਉਂਦਾ ਹੈ।"

ਸਮੂਹ ਵਿਚੋਂ ਕਿਸੇ ਨੇ ਕਿਹਾ ਕਿ ਕਹਾਣੀ ਪੂਰੀ ਨਹੀਂ ਕੀਤੀ ਗਈ। ਵਿਸ਼ਾਲਕਸ਼ੀ ਅੰਮਾਂ ਨੇ ਕਹਾਣੀ ਅਗਾਹਾਂ ਤੋਰੀ।

"ਸਾਡੇ ਉੱਥੇ ਜਾਣ ਵਾਲੀ ਗੱਲ ਜਾਨਕੀ ਅੰਮਾਂ ਨੇ ਵਿਸਥਾਰ ਨਾਲ ਕਹੀ। ਅਨਾਥ ਮੰਦਰ ਕੀ ਹੈ, ਅਤੇ ਧਨਆਨੰਦ ਸਵਾਮੀ ਕੌਣ ਹਨ—ਸਭ ਕੁਝ, ਬਗੈਰ ਕਿਸੇ

ਭੇਦ ਭਾਵ ਦੇ ਉਹ ਸੁਣਦੀ ਰਹੀ। ਇਕ ਵੀ ਸ਼ਬਦ ਸਾਡੇ ਲਈ ਨਹੀਂ ਬੋਲੀ। ਅੰਤ ਵਿਚ ਚੰਦਾ ਦੇਣ ਲਈ ਕਿਹਾ।''

ਵਿਚੋਂ ਹੀ ਕਿਸੇ ਨੇ ਕਿਹਾ, ''ਇੰਨੀਆਂ ਗੱਲਾਂ ਖੜ੍ਹੇ ਖੜ੍ਹੇ ਹੀ ਹੋਈਆਂ ?''

''ਹਾਂ, ਉਹ ਬਹੁਤ ਦੇਰ ਤਕ ਕੁਝ ਨਾ ਬੋਲੀ। ਅਸੀਂ ਕਈ ਥਾਂ ਜਾਣਾ ਹੈ, ਠਹਿਰਣ ਦਾ ਸਮਾਂ ਨਹੀਂ, ਜਾਨਕੀ ਅੰਮਾਂ ਦੇ ਇਹ ਕਹਿਣ ਤੇ ਉਹ ਬੋਲੀ, ''ਉਸ ਦੇ ਪਿਤਾ ਜੀ ਆਉਣ'' ਅਜਿਹਾ ਇਕ ਸ਼ਬਦ। ਬਸ ਇੰਨਾ ਹੀ। ਅਸੀਂ ਕੁਝ ਦੇਰ ਹੋਰ ਖੜ੍ਹੀਆਂ ਰਹੀਆਂ। ਉਹ ਹਿੱਲੀ ਵੀ ਨਹੀਂ। ਕੁਝ ਬੋਲੀ ਵੀ ਨਹੀਂ ਆਖ਼ਰ ਵਿਚ, ਅਸੀਂ ਜਾ ਰਹੀਆਂ ਹਾਂ, ਕਹਿ ਕੇ ਤੁਰ ਆਈਆਂ।''

ਇਕ ਮਜਾਕੀਆ ਸੁਭਾਅ ਵਾਲੀ ਔਰਤ ਨੇ ਕਿਹਾ, ''ਤਾਂ ਫਿਰ ਚੀਫ਼ ਸੈਕਟਰੀ ਦੀ ਸ੍ਰੀਮਤੀ ਨਹੀਂ ਹੋਣੀ, ਬਾਵਰਚੀ ਹੋਈਏ, ਇਕ ਹੁਸ਼ਿਆਰ ਬਾਵਰਚੀ।''

ਭਾਨੂੰਮਤੀ ਅੰਮਾਂ ਨੂੰ ਇਕ ਸ਼ਿਕਾਇਤ ਹੋਰ ਹੈ, ਇਕ ਤਕਲੀਫ਼ ਵੀ। ਉਹ ਪਿਆਸੀਆਂ ਮਰਦੀਆਂ ਡਿਗਦੀਆਂ ਉੱਥੇ ਪਹੁੰਚੀਆਂ ਸਨ। ਇਕ ਘੁੱਟ ਪਾਣੀ ਵੀ ਉਸ ਨੇ ਨਹੀਂ ਦਿੱਤਾ।

ਕੰਜਰਵੇਟਰ ਦੀ ਪਤਨੀ ਨੇ ਕਿਹਾ, ''ਓ ਜਾਣ ਦੇਓ ਹੁਣ, ਸਾਨੂੰ ਆਪਣਾ ਕੰਮ ਕਰਨ ਦਿਓ।''

ਤਦੇ ਬਾਹਰ ਗਈ ਤਕੰਮਾ ਆ ਪਹੁੰਚੀ। ਰੁਪਿਆ ਇਕੱਠਾ ਕਰਨ ਦੀ ਜ਼ਿਮੇਦਾਰੀ ਉਸ ਦੀ ਹੈ। ਹਰ ਇਕ ਟੋਲੀ ਨੇ ਆਪਣੀ ਆਪਣੀ ਕਮਾਈ ਉਸ ਨੂੰ ਸੌਂਪ ਦਿੱਤੀ।

ਇਸ ਸਮੇਂ ਪਾਰਕਵਿਯੂ ਵਿਚ ਘਟੀ ਘਟਨਾ ਦਾ ਪਤਾ ਲਾਉਣਾ ਹੈ ਨਾ ? ਇਹ ਖ਼ਬਰ ਪਤੀ ਨੂੰ ਦੇਣ ਲਈ ਕਾਤਰਯਨੀ ਪਤੀ ਦਾ ਇੰਤਜ਼ਾਰ ਕਰ ਰਹੀ ਸੀ। ਕੇਸ਼ਵ ਪਿੱਲੈ ਦੇ ਦਫ਼ਤਰੋਂ ਆਉਂਦੇ ਹੀ ਕਾਤਰਯਨੀ ਨੇ ਕਿਹਾ, ''ਅੱਜ ਇੱਥੇ ਇਕ ਵਿਸ਼ੇਸ਼ ਗੱਲ ਹੋਈ।''

ਕੇਸ਼ਵ ਪਿੱਲੈ ਨੇ ਕਿਹਾ, ''ਆਪਣੀ ਵਿਸ਼ੇਸ਼ ਗੱਲ ਮੇਰੇ ਕੱਪੜੇ ਬਦਲ ਲੈਣ ਤੇ ਕੌਫੀ ਪੀ ਲੈਣ ਮਗਰੋਂ ਦੱਸਣਾ।''

''ਨਹੀਂ, ਸੱਚੀਂ ਇਕ ਵਿਸ਼ੇਸ਼ ਗੱਲ ਹੈ।''

ਕਾਤਰਯਨੀ ਅੰਮਾਂ ਦੇ ਮਨ ਵਿਚ ਵੀ ਇਕ ਚੰਚਲਤਾ ਹੈ ਚੰਦਾ ਲੈਣ ਆਈਆਂ ਔਰਤਾਂ ਨਾਲ ਠੀਕ ਤਰ੍ਹਾਂ ਦਾ ਵਿਵਹਾਰ ਕੀਤਾ ਹੈ ਜਾਂ ਨਹੀਂ, ਇਸ ਬਾਰੇ ਉਸ ਨੂੰ ਸ਼ੱਕ ਹੈ। ਕਿਧਰੇ ਕੋਈ ਗ਼ਲਤੀ ਹੋ ਗਈ ਹੈ, ਅਜਿਹਾ ਉਸ ਨੇ ਮਹਿਸੂਸ ਕੀਤਾ। ਇੰਜ ਨਹੀਂ ਸੀ ਹੋਣਾ ਚਾਹੀਦਾ। ਪਤੀ ਸ਼ਾਇਦ ਨਾਰਾਜ਼ ਹੋਣਗੇ। ਪਰ ਕਿੰਜ ਕਰਨਾ ਸੀ ਇਹ ਵੀ ਤਾਂ ਨਹੀਂ ਸੀ। ਕੇਸ਼ਵ ਪਿੱਲੈ ਨੇ ਕੌਫੀ ਪੀਂਦੇ ਸਮੇਂ ਤ੍ਰਿਕਾਲੀਂ ਪੁੱਛਿਆ, ''ਮੇਰੀ ਪਿਆਰੀ, ਹੁਣ ਦਸ ਅੱਜ ਦੀ ਵਿਸ਼ੇਸ਼ ਗੱਲ।''

ਕਾਤਰਯਨੀ ਅੰਮਾਂ ਨੇ ਕਿਹਾ, ''ਨਹੀਂ, ਸੱਚੀਂ ਹੀ ਵਿਸ਼ੇਸ਼ ਗੱਲ ਹੋਈ ਹੈ। ਮੈਂ ਇੰਜ ਹੀ ਨਹੀਂ ਕਿਹਾ।''

ਕਾਤਰਯਨੀ ਅੰਮਾਂ ਦੇ ਕਥਨ ਦੀ ਨਕਲ ਉਤਾਰਦੇ ਹੋਏ ਕੇਸ਼ਵ ਪਿੱਲੇ ਨੇ ਕਿਹਾ, "ਸੱਚੀਂ ਵਿਸ਼ੇਸ਼ ਗੱਲ ਹੈ, ਤਾਂ ਦੱਸੋ।"

ਉਸ ਦਿਨ ਕੇਸ਼ਵ ਪਿੱਲੇ ਖੁਸ਼ ਸੀ। ਇਕ ਨਿੱਕੀ ਜਿਹੀ ਬੱਚੀ ਵਾਂਗ ਕਾਤਰਯਨੀ ਨੇ ਕਿਹਾ, "ਭੁੱਲ ਹੋ ਗਈ ਹੋਵੇਗੀ ਤਾਂ ਤੁਸੀਂ ਮੇਰੇ ਨਾਲ ਨਾਰਾਜ਼ ਹੋਵੋਗੇ ?"

ਉਸ ਕਟੁਨਾਟ ਦੇ ਰਹਿਣ ਵਾਲੀ ਨੂੰ, ਪਤੀ ਵਸ ਵਿਚ ਕਰਨਾ ਆਉਂਦਾ ਹੈ। ਉਸ ਦਾ ਪ੍ਰਯੋਗ ਕਰਨਾ ਵੀ ਜਾਣਦੀ ਹੈ। ਕਿਸੇ ਦੇ ਸਿਖਾਣ ਦੀ ਗੱਲ ਨਹੀਂ, ਇਹ ਤਾਂ ਜਨਮੋ ਹੀ ਮਿਲੀ ਕਲਾ ਹੈ।

ਕੇਸ਼ਵ ਪਿੱਲੇ ਨੇ ਕਿਹਾ, "ਗਲਤ ਜਾਂ ਦੋਸ਼ ਪੂਰਨ ਹੈ ਜਾਂ ਗੁੱਸਾ ਕਰਨਾ ਹੈ, ਇਹ ਸਭ ਤਾਂ ਸੁਣਨ ਮਗਰੋਂ ਹੀ ਨਿਸਚਤ ਕੀਤਾ ਜਾਵੇਗਾ ਨਾ ?"

ਮੂੰਹ ਫੁਲਾ ਕੇ ਕਾਤਰਯਨੀ ਨੇ ਕਿਹਾ, "ਤਾਂ, ਨਹੀਂ ਦੱਸਾਂਗੀ।"

"ਕਹੋ, ਮੈਂ ਗੁੱਸਾ ਨਹੀਂ ਕਰਾਂਗਾ, ਬਸ ?"

ਕਾਤਰਯਨੀ ਅੰਮਾਂ ਨੂੰ ਪੂਰਾ ਭਰੋਸਾ ਨਹੀਂ। ਉਸ ਨੇ ਸ਼ੱਕ ਨਾਲ ਕਹਿਣਾ ਸ਼ੁਰੂ ਕੀਤਾ—ਅੱਜ ਇੱਥੇ ਤਿੰਨ ਔਰਤਾਂ ਆਈਆਂ ਸਨ।"

ਉਸੇ ਆਵਾਜ਼ ਵਿਚ ਕੇਸ਼ਵ ਪਿੱਲੇ ਨੇ ਪੁੱਛਿਆ, "ਫਿਰ ?"

"ਅਰੇ ਮਜ਼ਾਕ ਨਾ ਉਡਾਓ, ਮੈਂ ਕਹਿ ਦਿਆਂਗੀ। ਦੋ ਹਾਰਸ਼ਿੰਗਾਰ ਵਾਲੀਆਂ, ਇਕ ਦੂਸਰੀ।"

"ਦੂਸਰੀ ਹਾਰ ਸ਼ਿੰਗਾਰ ਵਾਲੀ ਨਹੀਂ ਸੀ ?"

"ਉਂਨੀ ਨਹੀਂ ਸੀ। ਉਨ੍ਹਾਂ ਦੋਵੇਂ ਔਰਤਾਂ ਦੇ ਵਾਲ ਕੁਝ ਸਫ਼ੇਦ ਸਨ। ਸਿਰ ਤੇ ਵਾਲ ਅਧਿਕ ਨਹੀਂ ਸਨ। ਫਿਰ ਵੀ ਢੰਗ ਨਾਲ ਬੰਨ੍ਹਣ ਕਾਰਨ ਜੂੜੇ ਬਹੁਤ ਭਾਰੀ ਸਨ। ਸਿਰ ਤੇ ਤਿੰਨ ਜਾਂ ਚਾਰ ਵਾਲ ਮਿਲ ਕੇ ਸੱਤ ਹੀ ਹੋਣਗੇ। ਔਰਤਾਂ ਨੇ ਭਰਵੱਟੇ ਬਣਾ ਰੱਖੇ ਸਨ। ਅੱਖਾਂ ਵਿਚ ਸੁਰਮਾ ਪਾ ਕੇ ਨੋਕ ਕੱਢੀ ਹੋਈ ਸੀ। ਚਿਹਰੇ ਤੇ ਬਹੁਤ ਅਧਿਕ ਪਾਉਡਰ ਲਾਇਆ ਹੋਇਆ ਸੀ। ਇਕ ਵੱਡੀ ਸੰਧੂਰ ਦੀ ਬਿੰਦੀ ਲਾਈ ਹੋਈ ਸੀ। ਬਰੀਕ ਸਾੜ੍ਹੀ ਪਹਿਨੀ ਹੋਈ ਸੀ—ਸਾੜ੍ਹੀ ਰੇਸ਼ਮੀ ਸੀ। ਇਸ ਤੋਂ ਤਾਂ ਚੰਗਾ ਬਗ਼ੈਰ ਕੱਪੜੇ ਪਹਿਨ ਕੇ ਚੱਲਣਾ ਹੈ। ਉਨ੍ਹਾਂ ਦੇ ਬਲਾਉਜ਼ ਦੀ ਗੱਲ ਇਸ ਨਾਲੋਂ ਵੀ ਦਿਲਚਸਪ ਹੈ। ਪਤਲਾ-ਪਤਲਾ ਇਕ ਤਰ੍ਹਾਂ ਦਾ ਕੱਪੜਾ। ਬਗ਼ੈਰ ਆਸਤੀਨ ਦਾ ਬਲਾਊਜ਼। ਕੱਛਾਂ ਦਿਖਾਈ ਪੈਂਦੀਆਂ ਸਨ। ਛਾਤੀਆਂ ਦੇ ਹੇਠਲਾ ਭਾਗ ਵੀ। ਇਕ ਟੱਲ ਵਾਂਗ ਥੈਲੀ ਹਿੱਲ ਰਹੀ ਸੀ। ਉਹ ਦੋਵੇਂ ਪੀਲੇ ਰੰਗ ਦੀਆਂ ਸਨ। ਉਨ੍ਹਾਂ ਵਿਚ ਬਿਲਕੁਲ ਖ਼ੂਨ ਨਹੀਂ ਸੀ। ਇੰਜ ਲੱਗਦਾ ਸੀ ਕਿ ਇਕ ਔਰਤ ਨੇ ਹੋਠਾਂ ਤੇ ਲਾਲ ਲਿਪਸਟਿਕ ਲਾਈ ਹੋਈ ਸੀ। ਉਹ ਉੱਚੀ ਅੱਡੀ ਵਾਲੀ ਚੱਪਲ ਪਹਿਨ ਕੇ ਆਈਆਂ ਸਨ। ਦੂਸਰੀ ਇਕ ਔਰਤ ਅਜਿਹੀ ਨਹੀਂ ਸੀ। ਉਸ ਨੇ ਖੱਦਰ ਪਹਿਨਿਆ ਹੋਇਆ ਸੀ।"

ਕੇਸ਼ਵ ਪਿੱਲੇ ਕਾਤਰਯਨੀ ਦਾ ਵਿਖਿਆਨ ਦਿਲਚਸਪੀ ਨਾਲ ਸੁਣ ਰਿਹਾ ਸੀ। ਉਸ ਨੇ ਪੁੱਛਿਆ, "ਉਹ ਆਈਆਂ ਕਿਉਂ ?"

"ਕਿਸੇ ਆਸ਼ਰਮ ਲਈ ਰੁਪਿਆ ਮੰਗਣ।"

"ਫਿਰ ?"

"ਫਿਰ ਕੀ, ਬੇਟੀ ਨੇ ਬਾਪ ਦੇ ਆਉਣ ਤੇ ਰੁਪਿਆ ਮੰਗਣ ਆਉਣ ਲਈ ਕਹਿ ਦਿੱਤਾ।"

"ਸ਼ਾਬਾਸ਼ !"

"ਹੂੰ, ਕੀ ?"

"ਕੌਣ ਕੌਣ ਆਈਆਂ ਸਨ ?"

"ਦੋ ਔਰਤਾਂ, ਤਨਖਾਹਦਾਰ ਪਤੀਆਂ ਦੀਆਂ ਪਤਨੀਆਂ ਸਨ। ਉਹ ਫੈਸ਼ਨ ਵਾਲੀਆਂ ਸਨ। ਦੂਸਰੀ ਇਕ ਪੇਂਡੂ ਨੇਤਾ ਦੀ ਪਤਨੀ ਸੀ।"

"ਨੌਕਰੀ ਕਰਨ ਵਾਲਿਆਂ ਦੀਆਂ, ਕਿਹੜੀ ਨੌਕਰੀ ਕਰਨ ਵਾਲਿਆਂ ਦੀਆਂ ?"

"ਸੈਕਟਰੀਆਂ ਦੀਆਂ ਪਤਨੀਆਂ ਸਨ ਉਹ। ਉਨ੍ਹਾਂ ਨੂੰ ਦੇਖਦੇ ਹੀ ਮੈਨੂੰ ਗੁੱਸਾ ਆ ਗਿਆ। ਮੇਰੇ ਪੈਰ ਕੰਬਣ ਲੱਗੇ।"

ਕੇਸ਼ਵ ਪਿੱਲੈ ਕੁਝ ਦੇਰ ਚੁੱਪ ਰਿਹਾ। ਕਾਤਰਯਨੀ ਅੰਮਾਂ ਨੂੰ ਲੱਗਿਆ ਜਿਵੇਂ ਕਿਧਰੇ ਕੋਈ ਗਲਤੀ ਹੋ ਗਈ ਹੈ। ਉਸ ਨੇ ਪੁੱਛਿਆ :

"ਚੁੱਪ ਕਿਉਂ ਹੋ ਗਏ ?"

ਕੇਸ਼ਵ ਪਿੱਲੈ ਨੇ ਕਿਹਾ, "ਮੇਰੇ ਜਿਹੀ ਨੌਕਰੀ ਕਰਨ ਵਾਲਿਆਂ ਦੀਆਂ ਪਤਨੀਆਂ ਹਨ ਉਹ। ਤੂੰ ਉਨ੍ਹਾਂ ਨੂੰ ਕੁਝ ਕਿਹਾ ?"

ਕਾਤਰਯਨੀ ਅੰਮਾਂ ਨੇ ਪਹਿਲਾਂ ਹੀ ਕਸਮ ਖਾ ਕੇ ਕਿਹਾ, "ਮੈਂ ਵਿਜਯਮਾ ਦੀ ਕਸਮ ਖਾ ਕੇ ਕਹਿੰਦੀ ਹਾਂ ਕਿ ਉਨ੍ਹਾਂ ਨੂੰ ਕੁਝ ਨਹੀਂ ਕਿਹਾ। ਕੋਈ ਔਰਤ ਘਰ ਆਵੇ, ਮੈਂ ਉਸ ਨੂੰ ਬੁਰਾ ਭਲਾ ਕਹਾਂ, ਕੀ ਮੈਂ ਪਾਗਲ ਹਾਂ ? ਲਓ, ਇਹ ਠੀਕ ਹੈ। ਮੈਂ ਸਿਰਫ਼ ਇਕ ਹੀ ਸ਼ਬਦ ਕਿਹਾ, 'ਉਸ ਦਾ ਬਾਪ ਆਏ' ਇਸ ਤੋਂ ਇਲਾਵਾ ਇਕ ਵੀ ਸ਼ਬਦ ਨਹੀਂ ਕਿਹਾ। ਮੈਂ ਚੁੱਪ ਖੜ੍ਹੀ ਰਹੀ।"

ਕੇਸ਼ਵ ਪਿੱਲੈ ਨੇ ਪੁੱਛਿਆ, "ਤੂੰ ਉਨ੍ਹਾਂ ਨੂੰ ਬੈਠਣ ਅਤੇ ਕੌਫੀ ਪੀਣ ਲਈ ਨਹੀਂ ਕਿਹਾ ?"

"ਨਹੀਂ, ਉਹ ਇੱਥੇ ਖੜ੍ਹੀਆਂ ਰਹੀਆਂ। ਮੈਂ ਵੀ ਖੜ੍ਹੀ ਰਹੀ। ਉਨ੍ਹਾਂ ਨੇ ਆਪਣੀ ਗੱਲ ਕਹੀ, ਮੈਂ ਵੀ ਕਹੀ, ਫਿਰ ਉਹ ਚਲੇ ਗਈਆਂ।"

ਕੇਸ਼ਵ ਪਿੱਲੈ ਨੂੰ ਹਾਸਾ ਆ ਗਿਆ। ਗੁੱਸਾ ਨਹੀਂ ਆਇਆ। ਕਾਤਰਯਨੀ ਨੇ ਪੁੱਛਿਆ, "ਹੂੰ, ਹੱਸਦੇ ਕਿਉਂ ਹੋ ?"

"ਉਂਜ ਹੀ ਹਾਸਾ ਆ ਗਿਆ, ਬਸ। ਘਰ ਵਿਚ ਕੋਈ ਆਏ ਤਾਂ ਚੰਗਾ ਸਮਾਂ ਕਰਨਾ ਚਾਹੀਦਾ ਹੈ ਨਾ ?"

ਕਾਤਰਯਨੀ ਨੇ ਛੇਤੀ ਨਾਲ ਜਵਾਬ ਦਿੱਤਾ, "ਮੈਂ ਭੈੜਾ ਕੰਮ ਨਹੀਂ ਕੀਤਾ। ਬਸ ਪੈਸੇ ਨਹੀਂ ਦਿੱਤੇ। ਅਧਿਕਾਰੀ ਵਿਅਕਤੀ ਆ ਕੇ ਦੇਵੇ—ਅਜਿਹਾ ਹੀ ਸੋਚਿਆ।"

"ਇੱਥੇ ਰੁਪਏ ਹਨ—ਚਾਬੀ ਵੀ ਤੇਰੇ ਕੋਲ ਹੈ, ਪੰਜ-ਦਸ ਜਾਂ ਸੌ ਵੀ ਦੇ ਸਕਦੀ ਸੀ, ਮੈਂ ਕੋਈ ਗੁੱਸਾ ਕਰਦਾ ?"

ਕਾਤਰਯਨੀ ਕੋਲ ਇਸ ਦਾ ਇਕੋ ਜਵਾਬ ਨਹੀਂ ਸੀ :

"ਮੈਂ ਅੱਜ ਤਕ ਇਸ ਤਰ੍ਹਾਂ ਪੈਸਾ ਛੁਹਿਆ ਵੀ ਨਹੀਂ। ਘਰ ਵਿਚ ਵੀ ਰੁਪਏ ਪੈਸੇ ਦਾ ਲੈਣ ਦੇਣ ਪਿਤਾ ਜੀ ਹੀ ਕਰਦੇ ਸਨ। ਰੁਪਏ ਅਤੇ ਚਾਵਲ ਦਾ ਲੈਣ ਦੇਣ ਔਰਤਾਂ ਕਰਦੀਆਂ ਨੇ ? ਮੈਨੂੰ ਨਹੀਂ ਪਤਾ। ਮੈਂ ਕੀਤਾ ਹੀ ਨਹੀਂ। ਅੱਗੋਂ ਵੀ ਨਹੀਂ ਕਰਾਂਗੀ। ਇਹ ਸਭ ਆਦਮੀਆਂ ਦਾ ਕੰਮ ਹੈ।"

ਕਾਤਰਯਨੀ ਆਪਣੇ ਅਨੁਭਵ ਮਿਲੇ ਵਿਸ਼ਵਾਸ ਅਤੇ ਤੱਤ ਸ਼ਾਸਤਰ ਅਨੁਸਾਰ ਕਹਿ ਰਹੀ ਸੀ। ਉਸ ਨੇ ਇਸ ਤਰ੍ਹਾਂ ਦੇਖਿਆ ਹੈ, ਸੁਣਿਆ ਹੈ ਅਤੇ ਜੀਵਿਆ ਹੈ। ਕੇਸ਼ਵ ਪਿੱਲੈ ਕੋਲ ਕਹਿਣ ਲਈ ਕੁਝ ਨਹੀਂ ਸੀ। ਉਸ ਨੇ ਪੁੱਛਿਆ, "ਤੂੰ ਉਨ੍ਹਾਂ ਨੂੰ ਬੈਠਣ ਲਈ ਵੀ ਨਹੀਂ ਕਿਹਾ ?"

"ਨਹੀਂ, ਉਹ ਖੜ੍ਹੀਆਂ ਖੜ੍ਹੀਆਂ ਕਹਿ ਕੇ ਚਲੇ ਗਈਆਂ।"

ਕੇਸ਼ਵ ਪਿੱਲੈ ਨੇ ਇਕ ਸਵਾਲ ਕੀਤਾ, "ਤੂੰ ਵੀ ਇਸ ਤਰ੍ਹਾਂ ਜੇ ਕਿਧਰੇ ਜਾਵੇ ਅਤੇ ਕੋਈ ਤੈਨੂੰ ਬੈਠਣ ਲਈ ਨਾ ਕਹੇ, ਤਾਂ ਤੈਨੂੰ ਗੁੱਸਾ ਨਹੀਂ ਆਏਗਾ ?"

"ਕਿਉਂ ? ਮੈਨੂੰ ਨਹੀਂ ਆਏਗਾ। ਮੈਂ ਪਿੰਡ ਵਿਚ ਪੜੋਸੀਆਂ ਦੇ ਸਾਰੇ ਘਰਾਂ ਵਿਚ ਜਾਂਦੀ ਸੀ। ਕੋਈ ਵੀ ਬੈਠਣ ਜਾਂ ਲੇਟਣ ਲਈ ਨਹੀਂ ਸੀ ਕਹਿੰਦਾ। ਘਰ ਵਿਚ ਵੀ ਜੇ ਕੋਈ ਔਰਤਾ ਆਇਆ ਕਰਦੀਆਂ ਸਨ, ਉਨ੍ਹਾਂ ਵੀ ਸੱਸ ਬੈਠਣ ਲਈ ਨਹੀਂ ਸੀ ਕਹਿੰਦੀ।"

ਕਾਤਰਯਨੀ ਦੇ ਮਨ ਵਿਚ ਉਸ ਦੀਆਂ ਸਹੇਲੀਆਂ, ਨਾਣੀ ਕੁੱਟੀ, ਅਤੇ ਕੁੰਚੀ ਕੁੱਟੀ ਸਨ। ਪਰ ਉਸ ਨੇ ਨਾਂ ਨਹੀਂ ਲਿਆ।

ਥੋੜ੍ਹੀ ਦੇਰ ਮਗਰੋਂ ਕਾਤਰਯਨੀ ਨੇ ਆਪਣਾ ਮੱਤ ਪ੍ਰਗਟ ਕੀਤਾ। "ਪਰ ਇਕ ਗੱਲ ਹੈ। ਔਰਤਾਂ ਦਾ ਕੁਰਸੀ ਤੇ ਲੱਤ ਉੱਤੇ ਲੱਤ ਚੜ੍ਹਾ ਕੇ ਬੈਠਣਾ ਸ਼ਰਮ ਦੀ ਗੱਲ ਹੈ। ਚੰਗੇ ਘਰਾਂ ਵਿਚ ਪੈਦਾ ਹੋਈਆਂ ਔਰਤਾਂ ਇੰਜ ਨਹੀਂ ਬੈਠਣਗੀਆਂ। ਫਿਰ, ਉਹ ਔਰਤਾਂ ਤਾਂ ਸ਼ਾਇਦ ਜ਼ਰੂਰ ਬੈਠਦੀਆਂ ! ਅਵਾਰਾ !"

ਉਦੋਂ ਵੀ ਕੇਸ਼ਵ ਪਿੱਲੈ ਹੱਸ ਹੀ ਸਕਿਆ। ਪਰ ਇਹ ਮੂਰਖਤਾ ਵਾਲਾ ਹਾਸਾ ਸੀ। ਸ਼ਾਇਦ ਉਹ ਖ਼ੁਦ ਨੂੰ ਪੁੱਛ ਰਿਹਾ ਹੋਵੇਗਾ, "ਇਸ ਹਾਲਤ ਦਾ ਜ਼ਿਮੇਦਾਰ ਕੌਣ ਹੈ'। ਖ਼ੁਦ ਤੇ ਗੁੱਸਾ ਕਰਨਾ ਹੀ ਠੀਕ ਹੈ ਨਾ ?"

ਕਾਤਰਯਨੀ ਅੰਮਾਂ ਦਾ ਮਨ ਕੁਝ ਪਰੇਸ਼ਨ ਸੀ। ਗੱਲਾਂ ਸਾਰੀਆਂ ਆਪਣੇ ਪੱਖ ਦੀਆਂ ਕੀਤੀਆਂ ਸਨ ਫਿਰ ਵੀ ਇੰਜ ਲੱਗ ਰਿਹਾ ਸੀ ਜਿਵੇਂ ਕੋਈ ਘਾਟ ਕਿਧਰੇ ਰਹਿ ਗਈ ਹੋਵੇ। ਉਸ ਨੂੰ ਵੀ ਦੁੱਖ ਹੈ। ਉਸ ਨੂੰ ਇੰਜ ਲੱਗਿਆ ਜਿਵੇਂ ਪਤੀ ਨੂੰ ਬਦਨਾਮ ਕੀਤਾ ਹੈ।

ਉਸ ਨੇ ਪੁੱਛਿਆ, "ਅੱਛਾ, ਕੀ ਕੋਈ ਗ਼ਲਤੀ ਹੋ ਗਈ ?"

"ਓ, ਕੁਝ ਨਹੀਂ, ਕੋਈ ਗ਼ਲਤੀ ਨਹੀਂ। ਮੇਰੇ ਨਾਲ ਕੰਮ ਕਰਨ ਵਾਲਿਆਂ ਦੀਆਂ ਪਤਨੀਆਂ ਹਨ ਨਾ ? ਉਨ੍ਹਾਂ ਨੂੰ ਤੇਰੇ ਬਾਰੇ ਵਿਚ ਕੁਝ ਮੱਤਭੇਦ ਹੋ ਗਿਆ ਹੋਵੇਗਾ।"

"ਇੰਨਾ ਹੀ ਬਸ ? ਮੈਂ ਚੰਗੀ ਨਹੀਂ। ਉਨ੍ਹਾਂ ਨੂੰ ਇੰਜ ਲੱਗਣ ਦਿਓ। ਮੈਨੂੰ ਕੋਈ

ਪਰਵਾਹ ਨਹੀਂ। ਫਿਰ ਬੇਟੀ ਦੇ ਪਿਤਾ ਜੀ ਦੀ ਤਾਂ ਕੋਈ ਗੁਸਤਾਖ਼ੀ ਨਹੀਂ ਹੈ ਨਾ ?"

ਕੇਸ਼ਵ ਪਿੱਲੈ ਸਿਰਫ਼ ਹੱਸ ਪਿਆ—ਗਲਤੀ ਹੈ ਜਾਂ ਨਹੀਂ—ਅਜਿਹਾ ਕੁਝ ਵੀ ਨਾ ਕਿਹਾ।

ਅਗਲੇ ਦਿਨ ਅਖ਼ਬਾਰਾਂ ਵਿਚ ਮੁੱਖ ਖਬਰ ਆਸ਼ਰਮ ਦੇ ਉਦਘਾਟਨ ਦੀ ਸੀ। ਉਸ ਤੇ ਕੇਸ਼ਵ ਪਿੱਲੈ ਦਾ ਧਿਆਨ ਵੀ ਗਿਆ। ਇਹ ਸ਼ਹਿਰ ਦੀ ਇਕ ਵੱਡੀ ਘਟਨਾ ਹੋਵੇਗੀ। ਕੇਸ਼ਵ ਪਿੱਲੈ ਸਮਝ ਗਿਆ ਕਿ ਇਸ ਲਈ ਹੀ ਔਰਤਾ ਚੰਦਾ ਲੈਣ ਆਈਆਂ ਹੋਣਗੀਆਂ। ਕੇਸ਼ਵ ਪਿੱਲੈ ਨੇ ਅਨੁਭਵ ਕੀਤਾ ਕਿ ਸ਼ਾਇਦ ਉਹ ਔਰਤਾਂ ਆਪਣਾ ਅਪਮਾਨ ਅਨੁਭਵ ਕਰਕੇ ਗਈਆਂ ਹੋਣਗੀਆਂ।

ਹਿੰਦੂ ਜਾਤੀ ਦੇ ਸਾਰੇ ਕਰਮਚਾਰੀ, ਪ੍ਰਮੁੱਖ ਨਾਗਰਿਕ ਅਤੇ ਨੇਤਾ ਇਸ ਦੇ ਪ੍ਰਬੰਧਕ ਹਨ। ਸੂਬਾਈ ਕਾਂਗਰਸ ਦੇ ਸਾਰੇ ਨੇਤਾ ਉਸ ਦੇ ਪਰਵਰਤਕ ਹਨ। ਕੇਸ਼ਵ ਪਿੱਲੈ ਇਹ ਸੋਚ ਰਿਹਾ ਸੀ ਕਿ ਕਿਸੇ ਤਰ੍ਹਾਂ ਇਸ ਵਿਚ ਸ਼ਮਿਲ ਹੋਇਆ ਜਾਵੇ।

ਇਹ ਕਿਹਾ ਜਾ ਸਕਦਾ ਹੈ ਕਿ ਕਾਂਗਰਸ ਦੇ ਕਿਸੇ ਵੀ ਨੇਤਾ ਨਾਲ ਕੇਸ਼ਵ ਪਿੱਲੈ ਦਾ ਵਿਹਾਰਕ ਸੰਪਰਕ ਨਹੀਂ ਹੈ। ਸੰਪਰਕ ਹੋਣ ਤੇ ਬਣਨ ਦਾ ਮੌਕਾ ਵੀ ਤਾਂ ਨਹੀਂ ਮਿਲਿਆ। ਕਾਂਗਰਸ ਦੀ ਜਿੱਤ ਦਾ ਸਮਾਂ ਹੈ। ਅੰਗਰੇਜ਼ਾਂ ਦੇ ਇਥੋਂ ਜਾਣ ਦੀ ਤਾਰੀਖ ਵੀ ਨਿਸਚਿਤ ਹੋ ਗਈ ਹੈ। ਤ੍ਰਿਵੇਂਤਾਕੂਰ ਵਿਚ ਸੁਤੰਤਰ ਤ੍ਰਿਵੇਂਤਾਕੂਰ ਦਾ ਇਕ ਹੀ ਨਾਹਰਾ ਬਾਕੀ ਰਹਿ ਗਿਆ ਹੈ। ਪਰਗਟ ਰੂਪ ਵਿਚ ਇਹ ਕੜੀ ਵੀ ਟੁੱਟ-ਭੱਜ ਜਾਵੇਗੀ ਅਤੇ ਕਾਂਗਰਸ ਕਬਜਾ ਕਰ ਲਵੇਗੀ।

ਕਾਂਗਰਸ ਦਾ ਕੇਸ਼ਵ ਪਿੱਲੈ ਇਕ ਨੰਬਰ ਦੁਸ਼ਮਣ ਹੈ। ਉਨ੍ਹਾਂ ਦਾ ਨਾਹਰਾ ਹੀ ਉਸ ਨੂੰ ਫਾਂਸੀ ਲਗਵਾਣ ਦਾ ਹੈ। ਉਸ ਨੂੰ ਉਂਜ ਹੀ ਛੱਡ ਦੇਣ ਦੀ ਸਥਿਤੀ ਨਹੀਂ ਹੈ। ਫਾਂਸੀ ਨਾ ਕਰਵਾਣ ਤੇ ਵੀ ਆਉਣ ਵਾਲਾ ਸਮਾਂ ਉਸ ਲਈ ਬਹੁਤ ਭੈੜਾ ਹੈ। ਜੋਤਸ਼ੀ ਵੀ ਅਜਿਹਾ ਹੀ ਕਹਿ ਰਹੇ ਹਨ। ਕਾਂਗਰਸੀਆਂ ਨਾਲ ਕੋਈ ਵਿਅਕਤੀਗਤ ਸੰਬੰਧ ਹੁੰਦਾ ਤਾਂ ਉਹ ਸਥਿਰ ਰਹਿ ਸਕਦਾ ਸੀ। ਉਸ ਦੇ ਲਾਇਕ ਹੈ ਇਹ ਮੌਕਾ।

ਪਰ ਉਸ ਕਾਰਜ ਵਿਚ ਸ਼ਾਮਿਲ ਕਿੰਜ ਹੋਇਆ ਜਾਵੇ, ਆਸ਼ਰਮ ਤਕੰਮਾ ਦੇ ਘਰ ਵਿਚ ਹੈ। ਉਸ ਦਵਾਰਾ ਬਣਾਏ ਗਏ ਮਕਾਨ ਵਿਚ। ਇਸ ਵਿਚ ਸ਼ਾਮਿਲ ਹੋਣ ਨਾਲ ਤਕੰਮਾ ਨਾਲ ਸੰਬੰਧ ਸਥਾਪਤ ਹੋ ਜਾਵੇਗਾ ਨਾ ? ਮੁੜ ਸਿਰਜਿਆ, ਪਰਿਵਾਰਕ ਸੰਬੰਧ ਫਿਰ ਉਲਝ ਜਾਵੇਗਾ ਨਾ ? ਅੱਜ ਇਸ ਜਗਤ ਵਿਚ ਉਸ ਨੂੰ ਪਿਆਰ ਕਰਨ ਵਾਲੀ ਇਕ ਹੀ ਔਰਤ ਹੈ। ਉਹ ਹੈ ਕਾਤਰਯਨੀ ਅੰਮਾਂ। ਮੁਸ਼ਕਲਾਂ ਦੀ ਗੰਢ ਉਤਾਰਨ ਲਈ ਇਹੋ ਇਕ ਥਾਂ ਹੈ। ਉਨ੍ਹਾਂ ਹੱਥਾਂ ਹੇਠ ਉਹ ਗਹਿਰੀ ਨੀਂਦ ਸੌਂ ਸਕਦਾ ਹੈ। ਖੁੱਲ੍ਹੇ ਦਿਲ ਨਾਲ ਹੱਸਣਾ ਸਿਰਫ਼ ਉਸ ਕੋਲ ਹੀ ਹੈ। ਕੀ ਉਸ ਨੂੰ ਗੁਆ ਦਿੱਤਾ ਜਾਵੇ। ਉਤਸ਼ਾਹ ਵਿਚ ਮਗਨ ਰਹਿਣ ਵਾਲੀ, ਉਸ ਤੇ ਹਮੇਸ਼ਾ ਲਈ ਦੁੱਖਾਂ ਦੀ ਕਾਲਖ਼ ਲਾਉਣੀ ਹੈ ਨਾ ਇਹ ?

ਇਕ ਦਿਨ ਕੇਸ਼ਵ ਪਿੱਲੈ ਨੇ ਕਾਤਰਯਨੀ ਨੂੰ ਸਾਰੀਆਂ ਗੱਲਾਂ ਸਪੱਸ਼ਟ ਕਰ ਦਿੱਤੀਆਂ ਸਨ। ਉਦੋਂ ਉਸ ਨੇ ਸੌਵੀਂ ਵਾਰ ਪ੍ਰਣ ਕਰਕੇ ਇਕ ਗੱਲ ਕਹੀ। ਉਹ ਹੈ, "ਅੱਗੋਂ ਤਕੰਮਾ ਨਾਲ ਮਿਲ ਕੇ ਰਹਿਣ ਲਈ ਮੈਂ ਇਹ ਕਿਹਾ। ਮੈਨੂੰ ਉਸ ਦੀ ਇੱਛਾ

ਨਹੀਂ । ਮੈਨੂੰ ਉਸ ਨਾਲ ਕੋਈ ਮਤਲਬ ਨਹੀਂ । ਆਪਣੇ ਅਸਤਿੱਤਵ ਲਈ ਹੈ ।

ਕਾਤਰਯਨੀ ਅੰਮਾਂ ਮੁਰਝਾਏ ਚਿਹਰੇ ਨਾਲ ਸੁੱਕ ਕੇ ਲੱਕੜੀ ਬਣੀ ਲੇਟੀ ਹੋਈ ਹੈ । ਇਕ ਅੱਖਰ ਵੀ ਉਹ ਨਾ ਬੋਲੀ । ਉਸ ਵਿਚ ਬੋਲਣ ਦੀ ਤਾਕਤ ਹੀ ਨਹੀਂ ਸੀ । ਮੂੰਹ ਵਿਚ ਜ਼ੁਬਾਨ ਸੁੱਕ ਗਈ ਸੀ । ਕੇਸ਼ਵ ਪਿੱਲੈ ਨੂੰ ਲੱਗਿਆ ਕਿ ਕਹਿਣਾ ਨਹੀਂ ਚਾਹੀਦਾ । ਉਸ ਨੂੰ ਪਤਾ ਨਹੀਂ ਸੀ ਕਿ ਇਹ ਉਤਸ਼ਾਹ ਅਤੇ ਆਨੰਦ ਇੰਨੀ ਜਲਦੀ ਟੁੱਟ ਜਾਵੇਗਾ । ਸ਼ਾਇਦ ਉਸ ਦਾ ਉਦੇਸ਼ ਕਾਤਰਯਨੀ ਅੰਮਾਂ ਸਮਝ ਨਹੀਂ ਸਕੀ । ਬਹੁਤ ਸਾਰੇ ਕਾਂਗਰਸੀਆਂ ਨਾਲ ਵਿਅਕਤੀਗਤ ਸੰਬੰਧ ਸਥਾਪਤ ਕਰਨ ਦਾ ਲਾਭ ਕੀ ਹੈ, ਕਿਸ ਲਈ ਹੈ—ਉਸ ਦੀ ਸਮਝ ਵਿਚ ਨਹੀਂ ਆਇਆ ਹੋਵੇਗਾ । ਉਸ ਨੇ ਗ਼ਲਤ ਸਮਝਿਆ ਹੋਵੇਗਾ ।

ਕਾਤਰਯਨੀ ਅੰਮਾਂ ਉਦਾਸ ਹੀ ਨਹੀਂ ਹੋਈ ਸਗੋਂ ਇਕ ਸ਼ਬਦ ਤਕ ਨਾ ਬੋਲੀ । ਉਸ ਨੇ ਹੋਂਠ ਮਹਿਜ ਬੰਦ ਕਰ ਲਏ ਸਨ । ਕੇਸ਼ਵ ਪਿੱਲੈ ਨੂੰ ਲੱਗਿਆ ਜਿਵੇਂ ਆਗਿਆ ਲੈਣਾ ਹੀ ਗ਼ਲਤ ਹੈ ।

ਅੰਤ ਵਿਚ ਕਾਤਰਯਨੀ ਅੰਮਾਂ ਨੇ ਕਿਹਾ, ਮੈਨੂੰ ਕਿਉਂ ਪੁੱਛਦੇ ਹੋ ? ਜੋ ਠੀਕ ਹੈ, ਉਹ ਕਰੋ । ਮੈਂ ਇੱਥੇ ਉਸ ਬੁੱਢੀ ਵਾਂਗ ਕਿਸੇ ਕੋਨੇ ਵਿਚ ਜਾਂ ਪਿੰਡ ਵਾਲੇ ਘਰ ਰਹਿ ਲਵਾਂਗੀ ।"

ਸਿਆਣਪ ਨਾਲ ਕੰਮ. ਕਰਨ ਲਈ ਕੇਸ਼ਵ ਪਿੱਲੈ ਨੇ ਉਪਦੇਸ਼ ਦਿੱਤਾ । ਸਾਰੇ ਕਰਮਚਾਰੀ ਇਸ ਤਰ੍ਹਾਂ ਕਿਸੇ ਉਦੇਸ਼ ਨਾਲ ਹੀ ਨਜ਼ਦੀਕ ਰਹਿੰਦੇ ਹੋਣਗੇ । ਇਸ ਤਰ੍ਹਾਂ ਦੂਰ ਹੱਟਣ ਨਾਲ ਨੁਕਸਾਨ ਹੀ ਹੋਵੇਗਾ । ਪ੍ਰਣ ਕਰਕੇ ਕੇਸ਼ਵ ਪਿੱਲੈ ਨੇ ਕਿਹਾ, "ਮੇਰੀ ਉਸ ਨਾਲ ਕੋਈ ਨੇੜਤਾ ਨਹੀਂ ਹੈ । ਕੋਈ ਨੇੜਤਾ ਚਾਹੀਦੀ ਵੀ ਨਹੀਂ ।"

ਤਦ ਵੀ ਕਾਤਰਯਨੀ ਅੰਮਾਂ ਨੇ ਆਪਣਾ ਪਹਿਲਾ ਉੱਤਰ ਦੁਹਰਾਇਆ । ਇਹੋ ਇਕ ਜਵਾਬ ਉਸ ਨੇ ਦੇਣਾ ਹੈ ।

ਕੇਸ਼ਵ ਪਿੱਲੈ ਨੇ ਆਪਣਾ ਵਿਚਾਰ ਬਦਲ ਲਿਆ । ਉਸ ਕਾਰਜ ਨਾਲ ਕੋਈ ਸੰਬੰਧ ਨਾ ਰੱਖਣ ਦਾ ਫ਼ੈਸਲਾ ਕਰ ਲਿਆ । ਭਵਿੱਖ ਜਿਹੋ ਜਿਹਾ ਵੀ ਹੋਵੇ—ਪਿਆ ਹੋਵੇ । ਕਾਂਗਰਸ ਦੇ ਕਾਬਜ ਹੋਣ ਤੇ, ਕੋਈ ਸੁਵਿਧਾ ਨਾ ਮਿਲਣ ਤੇ ਬਾਹਰ ਕੱਢਿਆ ਜਾਵੇ ਤਾਂ ਪਿਆ ਕੱਢ ਦਿੱਤਾ ਜਾਵੇ । ਕਾਤਰਯਨੀ ਅੰਮਾਂ ਦੇ ਮਨ ਦੀ ਸ਼ਾਂਤੀ ਨੂੰ ਉਸ ਨੇ ਮਹੱਤਵ ਦਿੱਤਾ । ਉਸ ਨੂੰ ਸਿਰਫ਼ ਇਹੋ ਲੱਗਿਆ ਕਿ ਉਸ ਦਵਾਰਾ ਜਿਹੜੀ ਸੇਵਾ ਅਤੇ ਸੰਤੁਸ਼ਟੀ ਮਿਲਦੀ ਹੈ ਉਸ ਤੋਂ ਉੱਪਰ ਕੁਝ ਨਹੀਂ ।

ਅੱਗੇ ਤੋਂ ਕੇਸ਼ਵ ਪਿੱਲੈ ਕਾਤਰਯਨੀ ਅੰਮਾਂ ਦਾ ਹੈ । ਸਿਰਫ਼ ਉਸਦਾ ਹੀ । ਪੂਰੀ ਤਰ੍ਹਾਂ ਉਸਦਾ ਆਪਣਾ ।

## 27

ਕੁਝ ਸਮੇਂ ਤੋਂ ਕੇਸ਼ਵ ਪਿੱਲੈ ਦੀ ਦਿਮਾਗ਼ੀ ਸ਼ਕਤੀ ਘੱਟ ਰਹੀ ਹੈ । ਕਿਧਰੇ ਕਿਸੇ

ਗੱਲ ਲਈ ਹੱਥ ਵਧਾਉਣ ਦੀ ਤਾਕਤ ਨਸ਼ਟ ਹੋ ਗਈ ਹੈ ਅਜਿਹਾ ਹੀ ਉਸ ਨੂੰ ਲੱਗ ਰਿਹਾ ਹੈ। ਉਹ ਫ਼ਿਕਰਮੰਦ ਹੈ। ਉਸ ਦੀ ਇਹ ਉਦਾਸੀਨਤਾ ਸਪੱਸ਼ਟ ਹੈ। ਉਹ ਇਕ ਹਾਰੇ ਹੋਏ ਆਦਮੀ ਵਾਂਗ ਸੀ। ਡਰਨ ਵਾਲਾ, ਅੱਗੇ ਵੱਲ ਦ੍ਰਿਸ਼ਟੀ ਮਾਰਨ ਵਾਲਾ।

ਪਤੀ ਵਿਚ ਇਹ ਪਰਿਵਰਤਨ ਕਾਤਰਯਨੀ ਦੀਆਂ ਨਜ਼ਰਾਂ ਤੋਂ ਛੁਪ ਨਾ ਸਕਿਆ। ਉਹ ਪੁੱਛਦੀ, "ਇੰਨੇ ਪਰੇਸ਼ਾਨ ਕਿਉਂ ਹੋ ?"

ਕਾਤਰਯਨੀ ਨੂੰ ਸਪੱਸ਼ਟ ਜਵਾਬ ਨਹੀਂ ਸੀ ਮਿਲਦਾ। ਗੱਲ ਨਾ ਸਮਝਣ ਤੇ ਵੀ ਉਹ ਪਤੀ ਨੂੰ ਧਰਵਾਸ ਦੇਂਦੀ। ਉਹ ਪੁੱਛਦੀ :

"ਇੰਨਾ ਪਰੇਸ਼ਾਨ ਹੋਣ ਵਾਲੀ ਕਿਹੜੀ ਗੱਲ ਹੈ ? ਮੇਰੀ ਸਮਝ ਵਿਚ ਤਾਂ ਕੁਝ ਨਹੀਂ ਆਉਂਦਾ।"

ਫਿਰ ਉਹ ਪੁੱਛਦੀ, "ਨੌਕਰੀ ਦੀ ਗੱਲ ਹੈ ? ਜੇਕਰ ਇਹੋ ਗੱਲ ਹੈ, ਤਾਂ ਛੱਡੋ। ਈਸ਼ਵਰ ਦੀ ਕ੍ਰਿਪਾ ਨਾਲ ਇਸ ਦੇ ਚਲੇ ਜਾਣ ਤੇ ਵੀ ਸਾਡੇ ਤੇ ਕੋਈ ਮੁਸੀਬਤ ਨਹੀਂ ਆਏਗੀ।"

ਪਰ ਉਸ ਹਾਲਾਤ ਨਾਲ ਕੇਸ਼ਵ ਪਿੱਲੈ ਸਹਿਮਤ ਨਾ ਹੋ ਸਕਿਆ। ਇਸੇ ਤਰ੍ਹਾਂ ਦੇ ਜਿਉਣ-ਢੰਗ ਦੀ ਆਦਤ ਪੈ ਗਈ ਹੈ ਨਾ ?

ਉਸ ਦੀ ਨੌਕਰੀ ਚਲੇ ਜਾਣ ਦਾ ਖ਼ਤਰਾ ਹੋ ਸਕਦਾ ਹੈ, ਕੇਸ਼ਵ ਪਿੱਲੈ ਨੂੰ ਇੰਜ ਹੀ ਲੱਗ ਰਿਹਾ ਹੈ। ਭਵਿੱਖ ਬਾਰੇ ਵੀ ਉਹ ਫ਼ਿਕਰਮੰਦ ਹੈ। ਉਹ ਸਿੱਧਾ ਰਸਤਾ ਅੱਜ ਟੇਢਾ-ਮੇਢਾ ਹੋ ਕੇ ਅਨੇਰੇ ਵਿਚ ਗੁੰਮ ਰਿਹਾ ਹੈ। ਕੁਝ ਵੀ ਨਿਸਚਤ ਨਹੀਂ ਕੀਤਾ ਜਾ ਸਕਦਾ। ਉਸ ਅਨਿਸਚਿਤਤਾ ਨਾਲ ਉਹ ਪੂਰੀ ਤਰ੍ਹਾਂ ਜੁੜ ਗਿਆ।

ਕਾਂਗਰਸ ਰਾਜ ਕਰੇਗੀ। ਅੱਜ ਵਾਲੀ ਸ਼ਾਸ਼ਨ ਵਿਵਸਥਾ ਬਦਲ ਜਾਵੇਗੀ। ਇਹ ਬਹੁਤ ਉਲਝਣ ਵਾਲੀ ਗੱਲ ਹੋਵੇਗੀ। ਇਸ ਘੋਰ ਉਲਝਣ ਦੇ ਸਮੇਂ ਸ਼ਾਇਦ ਉਹ ਆਪਣੀ ਥਾਂ ਤੋਂ ਕਿਧਰੇ ਦੂਰ ਜਾ ਗਿਰੇ। ਅਜਿਹਾ ਹੋਣ ਦੀ ਸੰਭਾਵਨਾ ਹੈ। ਉਸ ਨੂੰ ਸਹਾਰਾ ਦੇਣ ਵਾਲਾ ਕੋਈ ਵੀ ਨਹੀਂ। ਦੂਸਰੇ ਲੋਕਾਂ ਨੇ ਆਪਣੇ ਆਪਣੇ ਸਹਾਰੇ ਦ੍ਰਿੜ੍ਹ ਬਣਾ ਰੱਖੇ ਹਨ। ਕੇਸ਼ਵ ਪਿੱਲੈ ਨੂੰ ਲੱਗਿਆ ਜਿਵੇਂ ਉਹ ਹੀ ਇਸ ਲਈ ਕੁਝ ਨਹੀਂ ਕਰ ਰਿਹਾ। ਕਿਸੇ ਕਾਂਗਰਸੀ ਨੇਤਾ ਨੂੰ ਦੇਖ ਕੇ ਉਹ ਹੱਸਦਾ ਵੀ ਨਹੀਂ। ਉਨ੍ਹਾਂ ਨੂੰ ਸਿੱਧੇ ਮਿਲਣ ਦਾ ਉਸ ਨੂੰ ਮੌਕਾ ਵੀ ਨਹੀਂ ਮਿਲਦਾ। ਇਕ ਵੀ ਕਾਂਗਰਸੀ ਨੇਤਾ ਨਾਲ ਉਸ ਦੀ ਵਾਕਫ਼ੀ ਨਹੀਂ ਹੈ। ਇਸ ਨਵੀਂ ਪ੍ਰਸਥਿਤੀ ਵਿਚ ਉਸ ਦੇ ਹੱਕ ਵਿਚ ਬੋਲਣ ਲਈ ਕੌਣ ਹੈ ? ਕੋਈ ਨਹੀਂ।

ਕੇਸ਼ਵ ਪਿੱਲੈ ਨੇ ਆਪਣੇ ਪਿਛਲੇ ਜੀਵਨ ਤੇ ਝਾਤ ਮਾਰੀ। ਨੌਕਰੀ ਦੀ ਤਲਾਸ਼ ਵਿਚ ਤ੍ਰਿਵੇਂਦਰਮ ਵਿਚ ਆ ਕੇ, ਨੰਦਨਕੋਟ ਦੇ ਸ਼ਿਵਮਯਮ ਲਕਸ਼ਮੀ ਹੋਟਲ ਵਿਚ ਰਹਿ ਕੇ ਚੀਫ਼ ਸੈਕਟਰੀ ਮੈਨਨ ਦੀ ਨਜ਼ਰੀ ਚੜ੍ਹਨ ਤੋਂ ਲੈ ਕੇ ਅੱਜ ਤਕ ਦੀ ਕਹਾਣੀ, ਉਸ ਨੇ ਯਾਦ ਕੀਤੀ। ਨਿਸਚੇ ਹੀ ਇਹ ਇਕ ਚੰਗੀ ਕਿਸਮਤ ਦੀ ਕਹਾਣੀ ਹੈ। ਪਰ ਅੱਗੇ ਦੇਖੇ ਬਗ਼ੈਰ, ਦੁਬਾਰਾ ਸੋਚੇ ਬਗ਼ੈਰ ਕੀਤੇ ਕੰਮ ਦੀ ਵੀ ਇਹ ਕਹਾਣੀ ਹੈ। ਉਸ ਨੇ ਸੋਚਿਆ ਕਿ ਇਸ ਜੀਵਨ ਵਿਚ ਉਸ ਨੇ ਕਿਸੇ ਦੀ ਭਲਾਈ ਨਹੀਂ ਕੀਤੀ। ਕਿਸੇ ਦੀ ਵੀ ਨਹੀਂ। ਕਿਸ ਦੇ ਉਹ ਕੰਮ ਆਇਆ ? ਦੀਵਾਨਜੀ ਲਈ, ਸਿਰਫ਼ ਦੀਵਾਨਜੀ

ਦੇ। ਅੱਜ ਤਕ ਇਕ ਨਾਲ ਵੀ ਉਹ ਪਿਆਰ ਨਾ ਪਾ ਸਕਿਆ। ਕਾਂਗਰਸੀਆਂ ਦੀ ਗੱਲ ਤਾਂ ਰਹਿਣ ਹੀ ਦੇਵੋ, ਕੋਈ ਗ਼ੈਰ-ਕਾਂਗਰਸੀ ਵਿਅਕਤੀ ਵੀ ਉਸ ਦੀ ਯਾਦਗਾਰ ਨਹੀਂ ਹੈ। ਕਦੇ ਮੁਸੀਬਤ ਹੀ ਆ ਪਵੇ ਤਾਂ 'ਬਹੁਤ ਮਾੜਾ ਹੋਇਆ' ਇੰਨਾ ਵੀ ਪਿਆਰ ਨਾਲ ਕਹਿਣ ਵਾਲਾ ਕੋਈ ਨਹੀਂ ਹੈ। ਕੋਈ ਮਿਲਿਆ ਹੀ ਨਹੀਂ। ਕਿੰਨੇ ਦੁੱਖ ਦੀ ਗੱਲ ਹੈ। ਸਾਰੇ ਹੀ ਲੋਕ 'ਚੰਗਾ ਹੋਇਆ' ਕਹਿਣ ਵਾਲੇ ਹੀ ਹਨ।

ਕੇਸ਼ਵ ਪਿੱਲੈ ਨੂੰ ਇੰਜ ਲੱਗਿਆ ਜਿਵੇਂ ਕਈ ਨਾ ਕਰਨ ਯੋਗ ਕੰਮ ਵੀ ਉਸ ਤੋਂ ਹੋ ਗਏ। ਪੁਲੀਟੀਕਲ ਸੈਕਟਰੀ ਦੇ ਪਦ ਵਾਲੇ ਲੰਬੇ ਸਮੇਂ ਨੂੰ ਉਸ ਨੇ ਯਾਦ ਕੀਤਾ। ਬੁੱਧ-ਵਿਵੇਕ ਉਸ ਸਮੇਂ ਹੈ ਹੀ ਨਹੀਂ ਸੀ। ਇਹ ਤਾਂ ਯਾਦ ਵਿਚ ਵੀ ਕਿਧਰੇ ਨਹੀਂ। ਮਗਰੋਂ ਵੀ ਇਹ ਨਹੀਂ ਆਈ। ਕਾਂਗਰਸ ਨਾਲ ਅਜਿਹਾ ਵਿਰੋਧੀ ਰਵੱਈਆ ਰੱਖਣਾ ਕੀ ਠੀਕ ਸੀ ? ਹੁਣ ਅਗੋਂ ਇਹ ਸਭ ਕੁਝ ਸੋਚਣ ਦਾ ਕੋਈ ਲਾਭ ਨਹੀਂ ਹੈ। ਇਕੱਲੇ ਰਹਿ ਜਾਣ ਦੀ ਅਵਸਥਾ ਨੇ ਕੇਸ਼ਵ ਪਿੱਲੈ ਨੂੰ ਡਰਾ ਦਿੱਤਾ।

ਸਕੱਤਰੇਤ ਵਿਚ ਹੀ ਨਹੀਂ, ਸਾਰੇ ਦੇਸ਼ ਦੇ ਕਰਮਚਾਰੀ ਇਸ ਨਵੇਂ ਪਰਿਵਰਤਨ ਲਈ ਤਿਆਰ ਕਰਨ ਵਾਂਗ ਕੇਸ਼ਵ ਪਿੱਲੈ ਨੂੰ ਲੱਗਿਆ। ਵਾਕਫ਼ ਮੁਲਜ਼ਮਾ ਨੂੰ ਇਕ-ਇਕ ਕਰਕੇ ਉਸ ਨੇ ਯਾਦ ਕੀਤਾ। ਸਾਰਿਆਂ ਦੇ ਕਾਂਗਰਸੀ ਦੋਸਤ ਹਨ, ਰਿਸ਼ਤੇਦਾਰ ਹਨ ਅਤੇ ਪ੍ਰੇਮੀ ਹਨ। ਉਹ ਨਵੇਂ ਨਵੇਂ ਸੰਬੰਧ ਉਸਾਰ ਰਹੇ ਹਨ। ਧੰਨਅਨੰਦ ਆਸ਼ਰਮ ਦੀ ਸਥਾਪਨਾ ਲਈ, ਨੌਕਰੀ ਪੇਸ਼ਾ ਲੋਕਾਂ ਨੇ ਕਾਂਗਰਸੀਆਂ ਦਾ ਵਿਸ਼ੇਸ਼ ਸਹਿਯੋਗ ਦੇਣ ਲਈ ਇਸ਼ਤਿਹਾਰ ਦਿੱਤਾ ਹੈ। ਚੀਫ਼ ਸੈਕਟਰੀ ਤੋਂ ਸਿਵਾ ਦੂਸਰੇ ਸਾਰੇ ਨਵੇਂ ਸੰਵਿਧਾਨ ਦੀ ਤਿਆਰੀ ਕਰ ਰਹੇ ਹਨ। ਇਸ ਤੋਂ ਇਲਾਵਾ ਹੋਰ ਹੈ ਵੀ ਕੀ ?

ਸ਼ਹਿਰ ਦੇ ਸਾਰੇ ਮੁਲਾਜ਼ਮਾ ਦੇ ਘਰਾਂ ਵਿਚ ਸਵਾਮੀ ਜੀ ਦੀ ਪੂਜਾ ਅਤੇ ਦਾਨ ਦੇ ਕਾਰਜ ਰੋਜ਼ਾਨਾ ਹੋ ਰਹੇ ਹਨ। ਇਹ ਲੋਕ ਗੋਲਮਾਲ ਰਾਜਨੀਤਕ ਪ੍ਰਸਥਿਤੀ ਨੂੰ ਜਿਵੇਂ ਭੁੱਲ ਗਏ ਹਨ। ਇਹ ਬਹੁਤ ਧੂੰਮਧਾਮ ਨਾਲ ਮਨਾਇਆ ਜਾਣ ਵਾਲਾ ਕਾਰਜ ਹੈ। ਸਾਰੇ ਲੋਕ ਇਸ ਵਿਚ ਭਾਗ ਲੈ ਰਹੇ ਹਨ। ਸਾਰਾ ਦੇਸ਼ ਉਨ੍ਹਾਂ ਦੇ ਅਧਿਆਤਮਕ ਤੇਜ਼ ਵਿਚ ਬੇਹੋਸ਼ ਹੋ ਗਿਆ ਹੈ।

ਸਵਾਮੀ ਜੀ ਦਾ ਅਸ਼ੀਰਵਾਦ ਸਾਰਿਆਂ ਨੂੰ ਚਾਹੀਦਾ ਹੈ। ਕਾਂਗਰਸ ਦੇ ਹਰ ਨੇਤਾ ਨੇ ਇਸ ਵਿਚ ਦਾਨ ਆਦਿ ਦਿੱਤਾ ਹੈ। ਕੁਝ ਲੋਕਾਂ ਨੂੰ ਸਵਾਮੀ ਜੀ ਨੇ ਹਾਰਦਿਕ ਅਸ਼ੀਰਵਾਦ ਵੀ ਦਿੱਤਾ। ਉਨ੍ਹਾਂ ਵਿਚੋਂ ਇਕ ਸੈਕਟਰੀ ਗੋਵਿੰਦਨ ਪਿੱਲੈ ਹੈ। ਅਸਲ ਵਿਚ ਕੇਸ਼ਵ ਪਿੱਲੈ ਦੀ ਉੱਨਤੀ ਤੇ ਬੁੜਬੁੜਾਨ ਵਾਲਾ ਆਦਮੀ ਹੈ ਗੋਵਿੰਦਨ ਪਿੱਲੈ।

ਸਵਾਮੀ ਜੀ ਦੇ ਪੂਰਨ ਦਰਸ਼ਨਾਂ ਵਿਚ ਆਪਣੀ ਸਫ਼ਲਤਾ ਦੇ ਉਦੇਸ਼ ਨਾਲ ਮੁਲਾਜ਼ਮ ਭੇਟਾ ਚੜ੍ਹਾ ਰਹੇ ਸਨ।

ਕੇਸ਼ਵ ਪਿੱਲੇ ਇਹ ਸਭ ਜਾਣਦਾ ਹੈ। ਅਤੀਤ ਵਿਚ ਲੱਗੇ ਕਲੰਕ ਨੂੰ ਧੋਣ ਦਾ ਚੰਗਾ ਅਵਸਰ ਹੈ। ਇਹੀ ਸਵਾਮੀ ਜੀ ਨੂੰ ਬੁਲਾ ਕੇ ਇਕ ਪੂਜਾ ਅਤੇ ਵੱਡਾ ਦਾਨ ਕਰ ਸਕੇ ਤਾਂ ਕਿਵੇਂ ਰਹੇ, ਕੇਸ਼ਵ ਪਿੱਲੈ ਨੇ ਅਜਿਹਾ ਕਈ ਵੇਰ ਸੋਚਿਆ। ਅਜਿਹਾ ਹੋ ਜਾਵੇ ਤਾਂ ਉਸ ਤੋਂ ਪ੍ਰਾਪਤ ਹੋਣ ਵਾਲੇ ਗੁਣਾ ਦਾ ਵੀ ਉਸ ਨੇ ਮੁੱਲਾਂਕਣ ਕੀਤਾ। ਪਰ

ਉਸ ਦਾਨ ਅਤੇ ਪੂਜਾ ਵਿਚ ਤਕੰਮਾ ਹੋਵੇਗੀ; ਤੇ ਸੰਖ਼ਰ ਵਿਲਾਸ ਵਿਚ ਆਖ਼ਰੀ ਵਾਰ ਦੇਖਿਆ ਉਹ ਜਵਾਨ ਵੀ ਹੋਵੇਗਾ।

ਤਕੰਮਾ ਅੱਜ, ਪਹਿਲਾਂ ਵਾਲੀ ਤਕੰਮਾ ਨਹੀਂ ਹੈ। ਉਹ ਗੇਰੂਏ ਵਸਤਰ ਪਹਿਨ ਕੇ ਮਾਤਾ ਜਯੋਤ੍ਰਮਈ ਦੇਵੀ ਬਣ ਚੁੱਕੀ ਹੈ। ਉਹ ਜਵਾਨ ਚਿੰਦਾਨੰਦ ਬਣ ਗਿਆ ਹੈ। ਸ਼ਾਇਦ ਤਕੰਮਾ ਵਿਚ ਤਬਦੀਲੀ ਆਈ ਹੋਵੇਗੀ। ਉਸ ਦਾ ਸੁਭਾਅ ਵੀ ਬਦਲ ਗਿਆ ਹੋਵੇਗਾ। ਇਸ ਤਰ੍ਹਾਂ ਦੇ ਪਰਿਵਰਤਨ ਲਈ ਕੀ ਬਹੁਤੇ ਸਮੇਂ ਦੀ ਗੁੰਜਾਇਸ਼ ਹੈ? ਭਗੀਰਥੀ ਅੰਮਾਂ ਦਵਾਰਾ ਦੱਸੀਆਂ ਤਕੰਮਾ ਅਤੇ ਉਸ ਜਵਾਨ ਬਾਰੇ ਸਾਰੀਆਂ ਗੱਲਾਂ ਠੀਕ ਨਹੀਂ ਹੋਣਗੀਆਂ। ਉਸ ਦੇ ਕਹਿਣ ਅਨੁਸਾਰ ਜੇ ਇਹ ਵਿਭਚਾਰ ਅਤੇ ਅਸਹਿ ਮਾਰਗ ਦੀ ਕਹਾਣੀ ਹੈ ਤਾਂ ਕੀ ਇੰਨੇ ਲੋਕ ਇਸ ਪ੍ਰਥਾ ਤੋਂ ਪ੍ਰਭਾਵਿਤ ਹੋ ਸਕਣਗੇ?

ਪਰ ਤਕੰਮਾ ਨੂੰ ਮਾਤਾ ਜੀ ਮੰਨ ਕੇ ਸਤਿਕਾਰ ਦੇਣਾ ਹੈ। ਇਹ ਕਿਵੇਂ? ਨਿਸਚੇ ਹੀ ਇਸ ਲਈ ਉਹ ਸੰਕੋਚ ਕਰਦਾ ਹੈ। ਤਦੇ ਅੰਦਰੋਂ ਇਕ ਆਵਾਜ਼ ਆਉਂਦੀ ਹੈ। ਮਾਤਾ ਜੀ ਮੰਨ ਕੇ ਸਤਿਕਾਰ ਕਿਉਂ ਦੇ ਨਹੀਂ ਸਕਦੇ। ਇਹ ਸਿਰਫ਼ ਇਕ ਅਹਿਸਾਨ ਹੋਵੇਗਾ ਨਾ? ਵਾਸਤਵ ਵਿਚ ਇਸ ਦਸ਼ਾ ਦਾ ਕਾਰਨ ਕੌਣ ਹੈ? ਪਰ—ਇਹ ਇਕ ਵੱਡਾ—'ਪਰ' ਹੈ। ਅੱਜ ਤਕ ਨਾ ਮਿਲਣ ਵਾਲਾ ਸੁੱਖ ਅਤੇ ਸਹਾਰਾ ਉਸ ਨੇ ਹਾਸਲ ਕੀਤਾ ਹੈ, ਅੱਜ ਉਸ ਦੇ ਡਰਨ ਲਈ ਕੁਝ ਤਾਂ ਹੈ।

ਪੂਜਾ ਅਤੇ ਦਾਨ ਨਾਲ ਸੰਬੰਧਿਤ ਖ਼ਬਰ ਸਕੂਲ ਵਿਚ ਵੀ ਪਹੁੰਚੀ। ਵਿਜਯਮਾ ਦੇ ਸਕੂਲ ਅਤੇ ਕਲਾਸ ਵਿਚ ਪੜ੍ਹਨ ਵਾਲੇ ਬੱਚਿਆਂ ਦੇ ਘਰਾਂ ਵਿਚ ਵੀ ਇਹੋ ਹੋਇਆ। ਉਹ ਸਾਰੇ ਸਕੂਲ ਵਿਚ ਆ ਕੇ ਉਸ ਉਤਸਵ ਬਾਰੇ ਗੱਲਾਂ ਕਰਦੇ ਹਨ। ਕੁਝ ਬੱਚਿਆਂ ਨੇ ਪੁੱਛਿਆ ਕਿ ਵਿਜਯਮਾ ਦੇ ਘਰ ਕਿਸ ਦਿਨ ਪੂਜਾ ਹੋ ਰਹੀ ਹੈ। ਉਸ ਨੂੰ ਕੁਝ ਵੀ ਪਤਾ ਨਹੀਂ ਸੀ।

ਇਕ ਦਿਨ ਧੀ ਨੇ ਪਿਤਾ ਦੀ ਕੁਰਸੀ ਪਿੱਛੇ ਖੜ੍ਹੀ ਹੋ ਕੇ ਮੂੰਹ ਅੱਗੇ ਕਰਕੇ ਆਪਣਾ ਵਿਚਾਰ ਪ੍ਰਗਟ ਕੀਤਾ।

"ਪਿਤਾ ਜੀ ਸਾਡੇ ਘਰ ਵੀ ਸਵਾਮੀ ਜੀ ਦੀ ਪੂਜਾ ਹੋਣੀ ਚਾਹੀਦੀ ਹੈ। ਸਵਾਮੀ ਜੀ ਵੱਡੇ ਆਦਮੀ ਹਨ, ਪਿਤਾ ਜੀ!"

ਇਕ ਮੁਸਕਾਨ ਨਾਲ ਉਸ ਵੱਲ ਮੂੰਹ ਚੁੱਕ ਕੇ ਦੇਖਦੇ ਹੋਏ ਕੇਸ਼ਵ ਪਿੱਲੈ ਨੇ ਪੁੱਛਿਆ, "ਮੇਰੀ ਬੇਟੀ ਨੂੰ ਅਜਿਹਾ ਕਰਵਾਣ ਦੀ ਚਾਹਨਾ ਹੈ?"

ਵਿਜਯਮਾ ਨੇ ਸਹਿਮਤੀ ਵਿਚ ਸਿਰ ਹਿਲਾਇਆ। ਕੇਸ਼ਵ ਪਿੱਲੈ ਨੇ ਕਿਹਾ, "ਬੇਟੀ ਮਾਂ ਤੋਂ ਪੁੱਛ ਕੇ ਆਗਿਆ ਮੰਗੋ। ਤਦ ਅਸੀਂ ਕਰਵਾਵਾਂਗੇ।"

ਵਿਜਯਮਾ ਚਲੀ ਗਈ। ਬੈਠਣ ਵਾਲੀ ਥਾਂ ਕੇਸ਼ਵ ਪਿੱਲੈ ਨੂੰ ਹਿੱਲਦੀ ਅਨੁਭਵ ਹੋਈ। ਉਹ ਚੌਂਕ ਪਿਆ। ਕਾਤਰਯਨੀ ਅੰਮਾਂ ਕੇਸ਼ਵ ਪਿੱਲੈ ਸਾਹਮਣੇ ਅੱਗ ਬਗੂਲਾ ਬਣ ਕੇ ਆ ਖੜ੍ਹੀ ਹੋਈ। ਕੇਸ਼ਵ ਪਿੱਲੈ ਨੇ ਉਸ ਨੂੰ ਇਸ ਤਰ੍ਹਾਂ ਕਦੇ ਨਹੀਂ ਸੀ ਦੇਖਿਆ। ਵਾਸਤਵ ਵਿਚ ਕੇਸ਼ਵ ਪਿੱਲੈ ਸੁੰਗੜ ਗਿਆ। ਉਸ ਤੇ ਕੋਈ ਅਪਰਾਧ ਦਾ ਦੋਸ਼ ਹੈ ਨਾ।

ਕੇਸ਼ਵ ਪਿੱਲੈ ਇਕ ਖਸਿਆਨਾ ਹਾਸਾ ਹੱਸਿਆ। "ਉਸ ਨੂੰ ਇੱਥੇ ਬੁਲਾਣ ਲਈ,

ਮਾਂ ਦੀ ਆਗਿਆ ਲੈਣ ਲਈ ਬੇਟੀ ਨੂੰ ਭੇਜਿਆ ਹੈ ?" ਕਾਤਰਯਨੀ ਅੰਮਾਂ ਨੇ ਪੁੱਛਿਆ ।

ਕੇਸ਼ਵ ਪਿੱਲੈ ਨੇ ਚਲਾਕੀ ਨਾਲ ਕਿਹਾ, "ਇੰਜ ਗੁੱਸੇ ਨਾ ਹੋ । ਇਸ ਤਰ੍ਹਾਂ ਕਾਲੀ ਵਾਂਗ ਫੂੰ-ਫੂੰ ਕਰਦੀ, ਧਰਤੀ ਹਿਲਾਉਂਦੀ ਕਿਉਂ ਆ ਰਹੀ ਏਂ ? ਮੈਂ ਤਾਂ ਡਰ ਹੀ ਗਿਆ ।"

ਕਾਤਰਯਨੀ ਅੰਮਾਂ ਤੇ ਇਸ ਦਾ ਕੋਈ ਅਸਰ ਨਾ ਹੋਇਆ ।

"ਨਹੀਂ, ਮੈਂ ਸੁਣ ਨਹੀਂ ਸਕਦੀ । ਜਦ ਤਕ ਮੇਰੇ ਸਾਹਾਂ ਵਿਚ ਗਰਮੀ ਹੈ, ਇਹ ਨਹੀਂ ਹੋਵੇਗਾ । ਸਵਾਮੀ ਜੀ ਅਤੇ ਮਾਤਾ ਜੀ ਸਭ ਚੰਗੇ ਹਨ । ਮੇਰੇ ਮਰਨ ਮਗਰੋਂ ਉਨ੍ਹਾਂ ਤੇ ਫੁੱਲ ਚੜ੍ਹਾਓ, ਪੂਜਾ ਕਰੋ, ਕੁਝ ਵੀ ਕਰੋ ।"

ਕੇਸ਼ਵ ਪਿੱਲੈ ਨੇ ਪੁੱਛਿਆ, "ਤੂੰ ਕੀ ਜਾਣ ਕੇ ਇੰਜ ਅੱਗ ਬਗੂਲਾ ਹੋ ਰਹੀ ਏਂ ?"

ਕਾਤਰਯਨੀ ਅੰਮਾਂ ਵਿਚ ਅੱਗੋਂ ਕੁਝ ਕਹਿਣ ਦੀ ਤਾਕਤ ਨਹੀਂ ਸੀ । ਉਹ ਕਿਸੇ ਪਲ ਵੀ ਫੁੱਟ ਫੁੱਟ ਕੇ ਰੋਣ ਲੱਗ ਪਵੇਗੀ । ਖ਼ੁਦ ਨੂੰ ਭੁੱਲਾ ਕੇ ਕਾਤਰਯਨੀ ਨੇ ਕਿਹਾ, "ਉਸ ਨੂੰ ਇੱਥੇ ਲਿਆਉਣਾ ਹੈ ਨਾ ? ਫਿਰ ਮੈਂ ਉਸ ਦੇ ਪੈਰ ਧੋਣੇ ਹਨ ਨਾ ? ਉਹ ਬੁੱਢੀ ਕਈ ਥਾਵੀਂ ਪੂਜਾ ਦੇਖ ਕੇ ਆਈ ਹੈ, ਤੇ ਉਸ ਨੇ ਮੈਨੂੰ ਦੱਸਿਆ ਹੈ ਕਿ ਵੱਡੀਆਂ ਵੱਡੀਆਂ ਔਰਤਾਂ ਪੈਰ ਧੋਂਦੀਆਂ ਹਨ । ਫਿਰ ਉਨ੍ਹਾਂ ਦੋਵਾਂ ਦੇ ਪੈਰ ਧੋ ਕੇ ਮੈਨੂੰ ਪੀਣਾ ਵੀ ਹੋਵੇਗਾ ਨਾ ?"

ਕਾਤਰਯਨੀ ਅੰਮਾਂ ਕੁਝ ਪਲ ਸਾਹ ਫੁਲਾਈ ਖੜ੍ਹੀ ਰਹੀ ।

"ਮੈਨੂੰ ਘਰ ਜਾ ਕੇ ਛੱਡ ਆਓ ।"

ਅਗਲੇ ਹੀ ਪਲ ਕਾਤਰਯਨੀ ਫਿਸ ਪਈ । ਉਹ ਫੁੱਟ ਫੁੱਟ ਕੇ ਰੋਣ ਲੱਗੀ, "ਨਹੀਂ, ਇੱਥੇ ਮੇਰਾ ਕੋਈ ਨਹੀਂ ਹੈ । ਦੋ ਸੀ ਉਹ ਵੀ ਚਲੇ ਗਏ ।"

ਕਾਤਰਯਨੀ ਨਾਲ ਪਏ ਸੋਫ਼ੇ ਤੇ ਡਿੱਗ ਕੇ, ਫੁੱਟ ਫੁੱਟ ਕੇ ਰੋਣ ਲੱਗੀ ।

ਕੇਸ਼ਵ ਪਿੱਲੈ ਉੱਠ ਕੇ ਉਸ ਕਮਰੇ ਵਿਚ ਇਧਰ ਉਧਰ ਟਹਿਲ ਰਿਹਾ ਹੈ । ਉੱਥੇ ਇਸ ਤਰ੍ਹਾਂ ਦੇ ਦ੍ਰਿਸ਼ ਦੀ ਸ੍ਰਿਸ਼ਟੀ ਹੋਈ । ਸ਼ਾਇਦ ਕੇਸ਼ਵ ਪਿੱਲੈ ਇਹ ਸੋਚ ਰਿਹਾ ਹੈ ਕਿ ਕਾਤਰਯਨੀ ਅੰਮਾਂ ਨੂੰ ਧਰਵਾਸ ਦੇਣਾ ਹੈ ਕਿ ਨਹੀਂ । ਇਕ ਅਨਿਸਚਿਤਤਾ ਦੀ ਛਾਂ ਉਸ ਦੇ ਚਿਹਰੇ ਤੇ ਦੇਖੀ ਜਾ ਸਕਦੀ ਸੀ । ਸ਼ਾਇਦ ਹੁਣ ਉਸ ਦੇ ਕੰਨਾਂ ਵਿਚ ਕਿੱਟੂ ਮਾਮੇ ਦੇ ਸ਼ਬਦ ਗੂੰਜ ਰਹੇ ਹੋਣਗੇ, "ਉਹ ਭਾਗਾਂਵਾਲੀ ਹੈ ।"

ਇੰਝ ਕੁਝ ਸਮਾਂ ਗੁਜ਼ਰ ਗਿਆ । ਉਸ ਨੇ ਕੁਝ ਗੰਭੀਰਤਾ ਨਾਲ ਪੁੱਛਿਆ, "ਇਹ ਫਜ਼ੂਲ ਗੱਲ ਹੈ ਨਾ ? ਰੋ ਕਿਸ ਲਈ ਰਹੀ ਏਂ ?"

ਕਾਤਰਯਨੀ ਕੁਝ ਨਾ ਬੋਲੀ । ਉਹ ਰੋ ਰਹੀ ਹੈ । ਸ਼ਾਇਦ ਉਹ ਆਪਣਾ ਰੋਣਾ ਰੋਕ ਨਾ ਸਕੀ ਹੋਵੇਗੀ ।

ਕੇਸ਼ਵ ਪਿੱਲੈ ਕਾਤਰਯਨੀ ਕੋਲ ਬੈਠ ਕੇ ਉਸ ਨੂੰ ਚੰਗੀ ਤਰ੍ਹਾਂ ਧਰਵਾਸ ਦੇਣ ਲੱਗਿਆ । ਉਲਟੀ ਪਈ ਦਾ ਮੂੰਹ ਉਸ ਨੇ ਆਪਣੇ ਵੱਲ ਕੀਤਾ । ਚਿਹਰਾ ਹੰਝੂਆਂ ਨਾਲ ਭਿੱਜਾ ਹੋਇਆ ਸੀ । ਉਸ ਨੇ ਪੁੱਛਿਆ, "ਇੰਨਾ ਰੋਣ ਲਈ ਇੱਥੇ, ਹੋਇਆ ਹੀ ਕੀ ਹੈ ?"

ਉਹ ਔਰਤ ਆਪਣਾ ਵਿਚਾਰ ਛੁਪਾ ਨਾ ਸਕੀ—ਉਸ ਨੇ ਸਿੱਧਾ ਸਾਦਾ ਆਪਣਾ ਵਿਚਾਰ ਪ੍ਰਗਟ ਕਰ ਦਿੱਤਾ :

"ਉਹ ਇੱਛਾ ਅਜੇ ਵੀ ਨਹੀਂ ਗਈ, ਕਿਉਂ ?" ਉਸ ਨੇ ਬੇਵੱਸ ਹੋ ਕੇ ਜਵਾਬ ਦਿੱਤਾ, "ਉਹ ਸਾਰੀਆਂ ਗੱਲਾਂ ਮੈਂ ਤੈਨੂੰ ਖੁੱਲ੍ਹ ਕੇ ਦੱਸੀਆਂ ਹਨ ਨਾ ? ਇਹੋ ਦੁੱਖ ਹੈ !"

"ਫਿਰ ਪੂਜਾ ਕਰਵਾਣ ਦਾ ਇਰਾਦਾ ?"

"ਇਹ ਉਸ ਨਾਲ ਪਿਆਰ ਹੋਣ ਕਾਰਨ ਹੈ, ਤੈਨੂੰ ਅਜਿਹਾ ਹੀ ਲੱਗਦਾ ਹੈ । ਕੀ ਮੈਨੂੰ ਇਹ ਪਸੰਦ ਹੋਵੇਗਾ ? ਹਾਏ ਮਾਂ !"

ਕਾਤਰਯਨੀ ਅੰਮਾਂ ਨੂੰ ਹਾਰਦਿਕ ਸਨੇਹ ਸੀ । ਉਸ ਨੇ ਕਿਹਾ, "ਫਿਰ ਕੀ ? ਇਹ ਪੂਜਾ ਭਜਨ ਸਭ ਝੂਠ ਹਨ । ਬੁਰਾਈਆਂ ਹੁੰਦੀਆਂ ਨੇ । ਉਹ ਸਵਾਮੀ ਅਤੇ ਉਸ ਦੇ ਚੇਲੇ ਇਸੇ ਲਈ ਘੁੰਮ ਰਹੇ ਹਨ । ਉਸ ਬੁੱਢੀ ਨੂੰ ਪੁੱਛੋ । ਉਹ ਕਈ ਪੂਜਾ-ਪਾਠਾਂ ਵਿਚ ਗਈ ਹੈ । ਉਸ ਨੂੰ ਇੱਥੇ ਬੁਲਾਣਾ ਹੈ, ਇਸੇ ਲਈ ਪੂਜਾ-ਪਾਠ ਲਈ ਕਹਿ ਰਹੇ ਹੋ ?"

ਕੇਸ਼ਵ ਪਿੱਲੈ ਨੇ ਦ੍ਰਿੜ੍ਹਤਾ ਨਾਲ ਕਿਹਾ :

"ਨਹੀਂ, ਮੇਰਾ ਇਸ ਨਾਲ ਕੋਈ ਸੰਬੰਧ ਨਹੀਂ । ਮੈਂ ਉਸ ਨੂੰ ਭੁੱਲ ਚੁੱਕਿਆ ਹਾਂ, ਇਸ ਤੇ ਤੂੰ ਵਿਸ਼ਵਾਸ ਕਰ ।"

ਕਾਤਰਯਨੀ ਨੇ ਪਤੀ ਦਾ ਚਿਹਰਾ ਨਿਹਾਰਿਆ । ਉਸ ਵਿਸ਼ਵਾਸ ਕਰਨ ਲਈ ਤਿਆਰ ਹੈ ; ਵਿਸ਼ਵਾਸ ਕਰਨ ਦੀ ਕੋਸ਼ਿਸ਼ ਵੀ ਰੋਜ਼ ਕਰਦੀ ਸੀ । ਪਰ ਵਿਸ਼ਵਾਸ ਨਾ ਕਰ ਸਕਣ ਦੀ ਕੋਈ ਤਾਂ ਗੱਲ ਜ਼ਰੂਰ ਹੈ । ਉਸ ਨੂੰ ਫੜ ਲੈਣ ਵਾਂਗ, ਉਸ ਨੇ ਪਤੀ ਦੇ ਚਿਹਰੇ ਤੇ ਨਜ਼ਰ ਮਾਰੀ । ਪਤੀ ਨੂੰ ਹਿਰਦੇ ਦੀ ਗਹਿਰਾਈ ਤਕ ਉਹ ਖੋਜਣਾ ਚਾਹੁੰਦੀ ਹੈ । ਇਕ ਪਤਨੀ ਹੀ ਇੰਜ ਦੇਖ ਸਕਦੀ ਹੈ ।

ਕੇਸ਼ਵ ਪਿੱਲੈ ਨੇ, ਅੱਜ ਕੱਲ੍ਹ ਉਸ ਨੂੰ ਫਿਕਰਾਂ ਵਿਚ ਪਾਉਣ ਵਾਲੀਆਂ ਗੱਲਾਂ ਦੱਸ ਕੇ, ਸਮਝਾਇਆ । ਦੀਵਾਨਜੀ ਦੇ ਸ਼ਾਸ਼ਨ ਦਾ ਅੰਤ ਹੋਵੇਗਾ । ਕਾਂਗਰਸ ਰਾਜ-ਕਾਜ ਚਲਾਏਗੀ । ਕਾਂਗਰਸ ਦਾ ਦੀਵਾਨਜੀ ਮਗਰੋਂ ਉਹ ਪਹਿਲੇ ਨੰਬਰ ਦਾ ਦੁਸ਼ਮਣ ਹੈ । ਕਾਂਗਰਸ ਦੇ ਇਕ ਵੀ ਵਿਅਕਤੀ ਨਾਲ ਉਸ ਦੀ ਵਾਕਫ਼ੀ ਨਹੀਂ । ਇਸ ਤਰ੍ਹਾਂ—ਕੇਸ਼ਵ ਪਿੱਲੈ ਨੇ ਉਸ ਨੂੰ ਉਹ ਸਾਰੀਆਂ ਗੱਲਾਂ ਦੱਸੀਆਂ ਜਿਹੜੀਆ ਉਸ ਨੂੰ ਫ਼ਿਕਰਮੰਦ ਕਰ ਰਹੀਆਂ ਸਨ । ਇਨ੍ਹਾਂ ਗੱਲਾਂ ਦਾ ਇਕ ਸਿਲਸਿਲਾ ਸੀ । ਆਖ਼ਰ ਵਿਚ ਉਸ ਨੇ ਕਿਹਾ, "ਤੈਨੂੰ ਪਤਾ ਹੈ, ਮੇਰੇ ਤੇ ਕੋਈ ਮੁਸੀਬਤ ਟੁੱਟ ਪਵੇ ਤਾਂ, 'ਮਾੜਾ ਹੋਇਆ' ਕਹਿਣ ਵਾਲਾ ਵੀ ਕੋਈ ਨਹੀਂ ਹੈ ।"

ਇਸ ਨੂੰ ਇਕ ਮਹੱਤਵਪੂਰਨ ਗੱਲ ਸਮਝਣ ਦਾ ਭਾਵ ਵੀ ਕਾਤਰਯਨੀ ਦੇ ਚਿਹਰੇ ਤੇ ਨਹੀਂ ਆਇਆ । ਇੰਨੀ ਦੇਰ ਤਕ ਕੇਸ਼ਵ ਪਿੱਲੈ ਨੇ ਜਿਹੜੀਆਂ ਗੱਲਾਂ ਕਹੀਆਂ, ਉਨ੍ਹਾਂ ਦਾ ਦਿਲ ਦਿਮਾਗ਼ ਵਿਚ ਖੁੱਭ ਜਾਣ ਦਾ ਵੀ ਕੋਈ ਪ੍ਰਭਾਵ ਨਹੀਂ । ਉਹ ਉਸ ਦੇ ਕੰਨੀਂ ਵੀ ਪਈਆਂ ਹਨ ਕਿ ਨਹੀਂ, ਇਸ ਵਿਚ ਵੀ ਸ਼ੱਕ ਹੈ । ਉਹ ਬੁੱਤ ਵਾਂਗ ਕੇਸ਼ਵ ਪਿੱਲੈ ਦੇ ਚਿਹਰੇ ਤੇ ਨਜ਼ਰਾਂ ਟਿਕਾਈ, ਪਈ ਦੇਖ ਰਹੀ ਹੈ । ਕੇਸ਼ਵ ਪਿੱਲੈ ਨੇ ਪੁੱਛਿਆ, "ਅਜਿਹਾ ਲੱਗਦਾ ਹੈ, ਕਿ ਇਹ ਸਭ ਕੁਝ ਤੇਰੀ ਸਮਝ ਵਿਚ ਨਹੀਂ ਆ ਰਿਹਾ ।"

ਗੱਲ ਅੱਗੇ ਵਧਾਣ ਦੇ ਇਰਾਦੇ ਨਾਲ ਕਾਤਰਯਨੀ ਨੇ ਹੁੰਗਾਰਾ ਭਰਿਆ। ਉਸ ਔਰਤ ਨੂੰ ਲੱਗਿਆ ਕਿ ਪਤੀ ਆਪਣੇ ਦਿਲ ਦੀ ਗੱਲ ਛੁਪਾਣ ਲਈ ਇਹ ਕਹਾਣੀਆਂ ਘੜ ਰਿਹਾ ਹੈ। ਉਹ ਸਿਰਫ਼ ਠੰਢੇ ਮਨ ਨਾਲ ਇਹ ਸੁਣ ਰਹੀ ਹੈ। ਉਸ ਦੀ ਚਤੁਰਾਈ ਖ਼ਤਮ ਹੋ ਗਈ, ਅੱਗੋਂ ਕਹਿਣ ਲਈ ਕੁਝ ਬਕਾਇਆ ਨਹੀਂ ਸੀ। ਉਸ ਨੂੰ ਵਿਸ਼ਵਾਸ ਸੀ ਕਿ ਆਪਣੀਆਂ ਮੁਸ਼ਕਿਲਾਂ ਬਾਰੇ ਗੁਬਾਰ ਕੱਢਣ ਲਈ ਇਕ ਹੀ ਥਾਂ ਹੈ। ਹੁਣ ਉਹ ਵੀ ਨਹੀਂ ਰਹੀ, ਅਜਿਹਾ ਉਸ ਨੇ ਮਹਿਸੂਸ ਕੀਤਾ। ਕੇਸ਼ਵ ਪਿੱਲੈ ਚੁੱਪ ਹੋ ਗਿਆ।

ਤਦ ਕਾਤਰਯਨੀ ਅੰਮਾਂ ਬੋਲੀ, "ਫਿਰ ?"

"ਫਿਰ ਕੀ ? ਮੇਰੀ ਗੱਲ ਤੂੰ ਸਮਝਦੀ ਹੀ ਨਹੀਂ। ਸਮਝਣ ਦੀ ਇੱਛਾ ਵੀ ਨਹੀਂ ਤੈਨੂੰ। ਮੇਰੀਆਂ ਗੱਲਾਂ ਤੇ ਤੂੰ ਕਤੱਈ ਵਿਸ਼ਵਾਸ ਨਹੀਂ ਕਰਦੀ।"

ਕਾਤਰਯਨੀ ਨੇ ਉਸ ਦਾ ਜਵਾਬ ਨਹੀਂ ਦਿੱਤਾ। ਪਰ ਉਸ ਨੇ ਕਿਹਾ :

"ਹੁਣ ਪਿਆਰ ਕਰਨ ਵਾਲੀ ਨਹੀਂ ਇਸ ਲਈ ਪਿਆਰ ਕਰਨ ਵਾਲੀ ਲੈ ਕੇ ਆ ਰਹੇ ਹੋ ?"

ਕੇਸ਼ਵ ਪਿੱਲੈ ਦਾ ਮਨ ਉਦਾਸ ਹੋ ਗਿਆ। "ਤੈਨੂੰ ਜਿਵੇਂ ਲਗਦੇ ਸਮਝ, ਮੈਂ ਕੁਝ ਨਹੀਂ ਕਹਿ ਸਕਦਾ।"

ਕੇਸ਼ਵ ਪਿੱਲੈ ਉੱਠ ਕੇ ਜਾਣ ਲੱਗਿਆ, ਪਰ ਕਾਤਰਯਨੀ ਅੰਮਾਂ ਨੇ ਫੜ ਕੇ ਬਿਠਾ ਲਿਆ। ਉਸ ਨੇ ਪੁੱਛਿਆ :

"ਮਨ ਵਿਚ ਤਕਲੀਫ ਕੀ ਹੈ ? ਇਹ ਦੱਸੋ।"

ਕੇਸ਼ਵ ਪਿੱਲੈ ਨੇ ਕੁਝ ਪਰੇਸ਼ਾਨ ਹੋ ਕੇ ਕਿਹਾ, "ਕੁਝ ਨਹੀਂ, ਮੈਨੂੰ ਕੋਈ ਤਕਲੀਫ਼ ਨਹੀਂ।"

ਕਾਤਰਯਨੀ ਨੇ ਪਤੀ ਦਾ ਹੱਥ ਘੁੱਟ ਕੇ ਫੜ ਲਿਆ। ਉਸ ਨੇ ਕੇਸ਼ਵ ਪਿੱਲੈ ਨੂੰ ਛੱਡਿਆ ਨਾ।

"ਨੌਕਰੀ ਛੁੱਟ ਜਾਣ ਦੀ ਗੱਲ ਹੈ ਨਾ ? ਜਾਂਦੀ ਹੈ ਤਾਂ ਜਾਣ ਦੇਓ, ਇਸ ਲਈ ਇੰਨੇ ਦੁੱਖੀ ਹੋਣ ਦੀ ਕਿਹੜੀ ਗੱਲ ਹੈ। ਰੱਬ ਮਿਹਰ ਕਰੇਗਾ, ਸਾਡੇ ਕੋਲ ਜਿਉਣ ਲਈ ਜਾਇਦਾਦ ਹੈ। ਇਕ ਬੱਚੀ ਹੈ। ਸਾਡੇ ਲਈ ਇਹੋ ਬਹੁਤ ਹੈ।"

ਕੁਝ ਦੇਰ ਮਗਰੋਂ ਉਸ ਨੇ ਪੁੱਛਿਆ, "ਬੋਲਦੇ ਕਿਉਂ ਨਹੀਂ ਇੰਨਾ ਬਹੁਤ ਨਹੀਂ—ਹੋਰ ਜ਼ਿਆਦਾ ਦੀ ਲੋੜ ਹੈ ?"

ਕੇਸ਼ਵ ਪਿੱਲੈ ਕੋਲ ਜਵਾਬ ਨਹੀਂ ਸੀ। ਪਰ ਉਹ ਸਵਾਲ ਉਸ ਦੇ ਹਿਰਦੇ ਤੇ ਚੋਟ ਜ਼ਰੂਰ ਕਰਨਗੇ। ਉਸ ਔਰਤ ਦਵਾਰਾ ਖੁੱਲ੍ਹੇ ਦਿਲ ਨਾਲ ਪੁੱਛੇ ਗਏ ਸਵਾਲ ਹਨ। ਕੋਈ ਛਲ-ਕਪਟ ਨਹੀਂ। ਉਸ ਨੇ ਫਿਰ ਕਿਹਾ :

"ਫਿਰ ਵੀ ਉਨ੍ਹਾਂ ਰੰਗਦਾਰ ਗਿੱਦੜਾਂ ਨੂੰ ਬੁਲਾ ਕੇ ਪੂਜਾ ਕਰਵਾਣੀ ਹੈ—ਤਾਂ ਕਰੋ, ਮੈਂ ਕੁਝ ਨਹੀਂ ਕਹਾਂਗੀ।"

ਆਪਣੇ ਭਾਗਾਂ ਦੇ ਮਿਲਾਪ ਹੋਣ ਵਾਂਗ ਕਾਤਰਯਨੀ ਨੇ ਕਿਹਾ, "ਮੈਂ ਉਸ ਦੇ ਪੈਰ ਧੋ ਕੇ ਪੀਆਂਗੀ। ਉਸ ਸਵਾਮੀ ਦੇ ਪੈਰ ਧੋ ਕੇ ਪੀਆਂਗੀ। ਪਰ ਹੋਰਨਾਂ ਵਾਂਗ

ਸਵਾਮੀ ਜੀ ਦਾ ਪ੍ਰਸ਼ਾਦ ਲੈਣ ਲਈ, ਉਨ੍ਹਾਂ ਇਕੱਲੇ ਬੈਠਿਆਂ ਕੋਲ ਇਕੱਲੀ ਨਹੀਂ ਜਾ ਸਕਦੀ। ਮੈਨੂੰ ਉਨ੍ਹਾਂ ਦਾ ਅਸ਼ੀਰਵਾਦ ਅਤੇ ਪ੍ਰਸ਼ਾਦ ਕੁਝ ਨਹੀਂ ਚਾਹੀਦਾ।"

ਤੰਗ ਪੈ ਕੇ ਕੇਸ਼ਵ ਪਿੱਲੈ ਨੇ ਕਿਹਾ, "ਤੂੰ ਕੀ ਕਹਿ ਰਹੀ ਏਂ ?"

"ਮੈਂ ਸਾਫ਼ ਸਾਫ਼ ਕਹਿ ਰਹੀ ਹਾਂ। ਪੂਜਾ ਕਰਵਾਣੀ ਹੈ ਤਾਂ ਕਰਵਾਓ। ਮੈਂ ਰੁਕਾਵਟ ਨਹੀਂ ਬਣਦੀ। ਧੀ ਦੀ ਕਸਮ ਖਾ ਕੇ ਮੈਂ ਸੱਚ ਕਹਿ ਰਹੀ ਹਾਂ।"

ਕੇਸ਼ਵ ਪਿੱਲੈ ਨੂੰ ਗੁੱਸਾ ਆ ਗਿਆ, "ਬਸ-ਬਸ।"

ਕਾਤਰਯਨੀ ਨੇ ਵੀ ਪਿੱਛਾ ਨਹੀਂ ਛੱਡਿਆ, "ਮੈਨੂੰ ਪਤਾ ਹੈ, ਕਿ ਤੁਸੀਂ ਗੁੱਸਾ ਕਰੋਗੇ।"

ਕੇਸ਼ਵ ਪਿੱਲੈ ਉੱਥੋਂ ਦਫ਼ਤਰ ਵਾਲੇ ਕਮਰੇ ਵਿਚ ਚਲੇ ਗਿਆ।

ਇਹ ਉਸ ਪਰਿਵਾਰਕ ਜੀਵਨ ਦੀ ਪਹਿਲੀ ਲੜਾਈ ਸੀ। ਕਾਤਰਯਨੀ ਹਮੇਸ਼ਾ ਸਹਿਨ ਕਰਦੀ ਰਹੀ ਸੀ। ਅੱਜ ਉਸ ਨੇ ਵਿਰੋਧ ਕੀਤਾ। ਉਸ ਨੇ ਇਕ ਪਤਨੀ ਵਾਂਗ ਵਿਰੋਧ ਕੀਤਾ ਸੀ।

ਕੁਝ ਦੇਰ ਮਗਰੋਂ ਉਹ ਦਫ਼ਤਰ ਦੇ ਕਮਰੇ ਵਿਚ ਵੀ ਆ ਗਈ। ਤਦ ਵੀ ਉਸ ਦਾ ਇਹੋ ਕਹਿਣਾ ਸੀ।

"ਪੂਜਾ ਕਰਵਾਓ, ਮੈਂ ਰੋਕਾਂਗੀ ਨਹੀਂ।

"ਤੂੰ ਮੈਨੂੰ ਚੈਨ ਨਾਲ ਨਹੀਂ ਬੈਠਣ ਦਏਂਗੀ ?"

ਉਸ ਦਾ ਜਵਾਬ ਸੀ, "ਮੈਂ ਹਮੇਸ਼ਾ ਤੰਗ ਹੀ ਕਰਦੀ ਹਾਂ—ਮੈਨੂੰ ਪਤਾ ਹੈ।"

ਇਸ ਤਰ੍ਹਾਂ ਲੜਨ ਦੀ ਇੱਛਾ ਕਾਤਰਯਨੀ ਵਿਚ ਦੋ ਤਿੰਨ ਦਿਨਾਂ ਤਕ ਬਣੀ ਰਹੀ। ਇਹ ਇਕ ਪਤਨੀ ਦਾ ਸੁਭਾਅ ਹੈ। ਕੀ ਅਜਿਹੇ ਸੁਭਾਅ ਤੋਂ ਬਗ਼ੈਰ ਕੋਈ ਔਰਤ ਪਤਨੀ ਬਣ ਸਕੇਗੀ ?

ਇਸੇ ਦੌਰਾਨ ਕੇਸ਼ਵ ਪਿੱਲੈ ਨੂੰ ਕਈ ਗੰਭੀਰ ਗੱਲਾਂ ਦਾ ਪਤਾ ਸੀ.ਆਈ.ਡੀ. ਦੇ ਕਰਮਚਾਰੀਆਂ ਤੋਂ ਲੱਗਿਆ। ਕਾਂਗਰਸ ਦੇ ਇਕ ਧੜੇ ਦੇ ਲੋਕ ਬਗ਼ੈਰ ਕਿਸੇ ਨੇਤਾ ਦੀ ਆਗਿਆ ਦੇ ਅਤੇ ਬਗ਼ੈਰ ਸੋਚੇ ਸਮਝੇ ਹਥਿਆਰ ਸੰਭਾਲ ਰਹੇ ਹਨ। ਦੂਸਰੇ ਗੁੱਟ ਦੇ ਲੋਕ, ਸੀ. ਆਈ. ਡੀ. ਦਾ ਕਹਿਣਾ ਹੈ ਕਿ ਆਉਣ ਵਾਲੀਆਂ ਕੁਝ ਰਹੱਸਮਈ ਗੱਲਾਂ ਤੇ ਸੋਚ ਵਿਚਾਰ ਕਰ ਰਹੇ ਹਨ। ਬਹੁਤ ਕੋਸ਼ਿਸ਼ ਕਰਨ ਤੇ ਵੀ ਉਹ ਸਮਝ ਨਹੀਂ ਰਹੇ। ਇਹ ਸੂਚਨਾ ਵਿਸ਼ਵਾਸਯੋਗ ਸੀ।

ਇਕਦਮ ਕੇਸ਼ਵ ਪਿੱਲੈ ਵਿਚ ਆਉਣ ਵਾਲੇ ਪਰਿਵਰਤਨ ਨੂੰ ਕਾਤਰਯਨੀ ਵੀ ਨਜ਼ਰ ਅੰਦਾਜ਼ ਨਾ ਕਰ ਸਕੀ। ਉਹ ਫ਼ਿਕਰਮੰਦ ਨਹੀਂ ਹਨ, ਉਤਸ਼ਾਹਹੀਣ ਨਹੀਂ ਹਨ। ਸਰਕਾਰੀ ਨੌਕਰੀ ਵਿਚ ਇੰਨੀ ਉਤਸੁਕਤਾ, ਇੰਨੇ ਦਿਨਾਂ ਵਿਚ, ਉਨ੍ਹਾਂ ਨੇ ਕਦੇ ਨਹੀਂ ਸੀ ਦਿਖਾਈ। ਇੰਜ ਲੱਗਿਆ ਜਿਵੇਂ ਉਹ ਝਟ-ਪਟ ਜਾਗ ਪਏ ਹੋਣ। ਬੜੇ ਮਾਣ ਮੱਤੇ ਕੰਮ ਕਰਨ ਵਾਲੇ ਹਨ।

ਚਾਰ ਪੰਜ ਦਿਨਾਂ ਦੇ ਅੰਦਰ ਅੰਦਰ ਦੇਸ਼ ਦੇ ਬਹੁਤ ਸਾਰੇ ਕਾਂਗਰਸੀ ਨੇਤਾਵਾਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਨੇਤਾਵਾਂ ਵਿਚੋਂ ਕੁਝ ਨੂੰ ਛੱਡ ਦਿੱਤਾ ਗਿਆ। ਇਸ ਗ੍ਰਿਫ਼ਤਾਰੀ ਦਾ ਉਦੇਸ਼ ਕਿਸੇ ਦੀ ਸਮਝ ਵਿਚ ਨਾ ਆਇਆ। ਧੰਨਆਸ਼ਰਮ ਨਾਲ

ਸੰਬੰਧਿਤ ਪਹਿਲਾਂ ਕੀਤੇ ਗਏ ਐਲਾਨ ਦੀ ਯਾਦ ਤਾਜ਼ਾ ਕਰਾ ਕੇ ਫਿਰ ਇਕ ਸਖ਼ਤ ਹੁਕਮ ਦਾ ਐਲਾਨ ਕੀਤਾ ਗਿਆ। ਪੂਜਾ ਅਤੇ ਦਾਨ ਛੇਤੀ ਹੀ ਬੰਦ ਹੋ ਗਿਆ। ਇਕ ਵੀ ਕਰਮਚਾਰੀ ਨੂੰ ਉਸ ਹੁਕਮ ਦੀ ਉਲੰਘਣਾ ਕਰਨ ਦੀ ਹਿੰਮਤ ਨਾ ਹੋਈ।

ਇਕ ਦਿਨ ਦਫਤਰੋਂ ਆ ਕੇ ਆਰਾਮ ਕਰਦੇ ਸਮੇਂ ਕੇਸ਼ਵ ਪਿੱਲੈ ਨੇ ਪਤਨੀ ਨੂੰ ਬੁਲਾਇਆ, "ਦੇਖ ਮੈਂ ਤੇਰੇ ਹੁਕਮ ਦੀ ਪਾਲਨਾ ਕੀਤੀ ਹੈ।

ਕਾਤਰਯਨੀ ਅੰਮਾਂ ਦੀ ਸਮਝ ਵਿਚ ਕੁਝ ਨਾ ਆਇਆ। ਕੇਸ਼ਵ ਪਿੱਲੈ ਨੇ ਪਿਛਲੇ ਕੁਝ ਦਿਨਾਂ ਵਿਚ ਵਾਪਰੀਆਂ ਘਟਨਾਵਾਂ ਦਾ ਵਰਨਣ ਕੀਤਾ, "ਚਾਰ ਸੌ ਵਿਰੋਧੀ ਲੋਕਾਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ! ਕੁਝ ਲੋਕੀਂ ਛੁਪ ਗਏ ਨੇ। ਉਨ੍ਹਾਂ ਨੂੰ ਫੜਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਧੰਨਅਨੰਦ ਦੀ ਪੂਜਾ ਅਤੇ ਦਾਨ ਦੋ ਦਿਨਾਂ ਅੰਦਰ ਹੀ ਠੱਪ ਹੋ ਗਿਆ। ਨੇੜਲੇ ਭਵਿੱਖ ਵਿਚ ਆਰੰਭ ਵੀ ਨਹੀਂ ਹੋਵੇਗਾ।"

ਕਾਤਰਯਨੀ ਨੇ ਕਿਹਾ, "ਇਹ ਕੁਝ ਕਰਨ ਲਈ ਮੈਂ ਕਿਹਾ ਸੀ?"

"ਨਹੀਂ ਤੂੰ ਨਹੀਂ ਕਿਹਾ। ਪਰ ਤੂੰ ਇਹ ਤਾਂ ਕਿਹਾ ਸੀ, ਕਿ ਨੌਕਰੀ ਜਾਂਦੀ ਹੈ ਤਾਂ ਪਈ ਜਾਵੇ। ਸਾਡੇ ਕੋਲ ਜਿਊਣ ਲਈ ਜਾਇਦਾਦ ਹੈ?"

ਕਾਤਰਯਨੀ ਨੇ 'ਹਾਂ' ਕਹਿ ਕੇ ਸਵੀਕਾਰ ਕੀਤਾ। ਇਹ ਉਸ ਨੇ ਕਿਹਾ ਸੀ। ਕੇਸ਼ਵ ਪਿੱਲੈ ਨੇ ਕਿਹਾ:

"ਸ਼ਾਇਦ ਅਜਿਹਾ ਹੋ ਜਾਵੇ। ਮੈਂ ਇਸ ਲਈ ਤਿਆਰ ਹਾਂ।"

ਬਿਨਾ ਕਿਸੇ ਹਾਵ-ਭਾਵ ਅਤੇ ਘਬਰਾਹਟ ਨਾਲ ਕਾਤਰਯਨੀ ਨੇ ਕਿਹਾ:

"ਇਸ ਨਾਲ ਕੀ, ਛੁੱਟ ਜਾਣ ਦਿਓ, ਕੋਈ ਨੁਕਸਾਨ ਨਹੀਂ ਹੋਵੇਗਾ।"

ਪਰ ਉਸ ਨੇ ਫਿਰ ਪੁੱਛਿਆ, "ਫਿਰ ਕਿਉਂ ਇੰਨੇ ਲੋਕਾਂ ਨੂੰ ਫੜ ਕੇ ਜੇਲ੍ਹ ਵਿਚ ਸੁੱਟਿਆ?"

"ਇਹ ਮੇਰਾ ਕੰਮ ਹੈ।"

"ਛੁੱਟ ਜਾਣ ਦੀ ਉਮੀਦ ਹੈ, ਤਾਂ ਕੀ ਜਾਣ ਸਮੇਂ ਅਜਿਹਾ ਕਰਨਾ ਹੈ?"

"ਕਾਂਗਰਸੀਆਂ ਦੀ ਦੁਸ਼ਮਣੀ ਵੱਧ ਗਈ ਹੈ। ਉਨ੍ਹਾਂ ਦਾ ਰਾਜ ਹੋਣ ਤੇ ਹੀ ਉਹ ਮੈਨੂੰ ਕੱਢਣਗੇ।"

ਸਿੱਧੇ ਆਉਣ ਅਤੇ ਸਿੱਧੇ ਜਾਣ ਵਾਲੇ ਇਕ ਹੀ ਰਾਹ ਨੂੰ ਸਮਝਣ ਵਾਲੀ ਉਸ ਔਰਤ ਨੇ ਪੁੱਛਿਆ, "ਦੁਸ਼ਮਣੀ ਕਾਰਨ ਹੀ ਇੰਨੇ ਲੋਕਾਂ ਨੂੰ ਜੇਲ੍ਹ ਵਿਚ ਸੁੱਟਿਆ ਹੈ?"

"ਚੂਹੇ ਨੂੰ ਹਰਾਣ ਲਈ ਰੱਬ ਨੂੰ ਜਲਾਣਾ ਹੈ।" ਇਸ ਭਾਵਨਾ ਨਾਲ ਕੇਸ਼ਵ ਪਿੱਲੈ ਨੇ ਕਿਹਾ। ਠੀਕ ਰੂਪ ਨਾਲ ਛੱਡ ਜਾਣ ਦੀ ਅਵਸਥਾ ਨਾਲ ਉਹ ਸਹਿਮਤ ਹੋ ਗਿਆ। ਜੀਵਨ ਰੂਪੀ ਲੰਬੀ ਗਲੀ ਵਿਚ ਉਸ ਨੇ ਇਥੋਂ ਤਕ ਹੀ ਨਜ਼ਰ ਮਾਰੀ ਸੀ। ਮਾਤੇਵਨ ਪਿੱਲੈ ਜਿਹੇ ਹਿੱਤਕਾਰੀ ਵਿਅਕਤੀਆਂ ਨੇ ਇੱਥੇ ਤਕ ਹੀ ਇਸ਼ਾਰਾ ਕੀਤਾ ਸੀ। ਇਸ ਇਸ਼ਾਰੇ ਵਾਲੇ ਥਾਂ ਤੇ ਕੁਝ ਦਿਨ ਹੋਰ ਬੈਠਣਾ ਸੁਖਦਾਇਕ ਹੋਵੇਗਾ। ਪਰ ਇੱਥੇ ਤਕ ਪਹੁੰਚਣਾ ਹੀ ਚਾਹੀਦਾ ਹੈ, ਅਜਿਹਾ ਲਕਸ਼ ਲੈ ਕੇ ਸਫ਼ਰ ਸ਼ੁਰੂ ਨਹੀਂ ਸੀ ਕੀਤਾ। ਪਹੁੰਚ ਗਿਆ—ਬਸ। ਉਸ ਨੇ ਸੋਚਿਆ ਇਸ ਥਾਂ ਤੇ ਆਰਾਮ ਕਰਨ ਦੀ ਉਮੀਦ ਨਹੀਂ ਕਰਨੀ ਚਾਹੀਦੀ। ਆਖ਼ਰ ਵਿਚ ਕਾਂਗਰਸ ਦਾ ਰਾਜ ਆਉਣ ਤੇ, ਇਥੋਂ ਜਾਣਾ

ਪਵੇਗਾ ਤਾਂ ਉਹ ਚਲੇ ਜਾਵੇਗਾ । ਨਾ ਜਾਣ ਦਾ ਯਤਨ, ਉਸ ਨੇ ਇੰਜ ਰੱਦ ਕਰ ਦਿੱਤਾ

ਕਾਂਗਰਸ ਦੀ ਵਿਰੋਧਤਾ ਕਰਨ ਕਰਕੇ ਉਹ ਪਾਰਕਵਿਯੂ ਵਿਚ ਦਾਖ਼ਲ ਹੋਇਆ ਸੀ। ਸਾਰੀ ਉਮਰ ਉਸਦਾ ਦੁਸ਼ਮਣ ਵੀ ਰਿਹਾ । ਉਸ ਦੀਆਂ ਗੱਲਾਂ ਤੇ ਉਸਨੂੰ ਵਿਸ਼ਵਾਸ ਨਹੀਂ ਸੀ ਹੋਇਆ । ਇਹ ਠੀਕ ਜਾਂ ਗਲਤ ਹੈ, ਸੋਚਣ ਦੀ ਕਦੇ ਉਸ ਨੇ ਕੋਸ਼ਿਸ਼ ਹੀ ਨਹੀਂ ਸੀ ਕੀਤੀ । ਉਸ ਦਾ ਨਾਸ ਕਰਨ ਦਾ ਹੀ ਯਤਨ ਕਰਦਾ ਰਿਹਾ । ਅੱਗੋਂ ਵੀ ਉਸ ਦੀ ਚਰਨ-ਸੇਵਾ ਛੱਡਣਾ ਹੀ ਬਿਹਤਰ ਹੈ ਨਾ ? ਨਹੀਂ ਤਾਂ ਇਸ ਲਈ, ਉਸ ਨੂੰ ਕਿੰਨੇ ਹੀ ਲੋਕਾਂ ਦੇ ਪੈਰ ਧੋ ਕੇ ਪੀਣੇ ਪੈਣਗੇ ? ਇਹ ਨਹੀਂ ਹੋਣਾ ਚਾਹੀਦਾ । ਕਾਤਰਯਨੀ ਦੀਆਂ ਗੱਲਾਂ ਨੂੰ ਉਸ ਨੇ ਬਗ਼ੈਰ ਰੁਕਾਵਟ ਤੋਂ ਸਵੀਕਾਰ ਕਰ ਲਿਆ ।

"ਨੌਕਰੀ ਜਾਂਦੀ ਹੈ ਤਾਂ ਜਾਣ ਦੇਉ । ਇਸ ਲਈ ਇੰਨੇ ਦੁੱਖੀ ਹੋਣ ਦੀ ਕਿਹੜੀ ਗੱਲ ਹੈ । ਰੱਬ ਦੀ ਕ੍ਰਿਪਾ ਨਾਲ ਸਾਡੇ ਜਿਉਣ ਜੋਗੀ ਜਾਇਦਾਦ ਹੈ । ਇਕ ਹੀ ਬੱਚੀ ਹੈ । ਇੰਨਾ ਹੀ ਬਹੁਤ ਹੈ ।"

ਇੰਨਾ ਹੀ ਬਹੁਤ ਹੈ । ਅੱਗੋਂ ਨੌਕਰੀ ਛੁੱਟ ਜਾਣ ਦੇ ਸ਼ੱਕ ਤੋਂ ਡਰਨਾ ਨਹੀਂ ਚਾਹੀਦਾ । ਇੰਜ ਕੇਸ਼ਵ ਪਿੱਲੈ ਨੂੰ ਨਵਾਂ ਉਤਸ਼ਾਹ ਅਤੇ ਸ਼ਕਤੀ ਮੁੜ ਮਿਲ ਗਈ ।

ਕੇਸ਼ਵ ਪਿੱਲੈ ਨੇ ਉਸ ਭਾਵੀ ਜੀਵਨ ਬਾਰੇ ਪਤਨੀ ਤੋਂ ਪੁੱਛਿਆ, "ਇਥੋਂ ਜਾਣ ਮਗਰੋਂ ਤੂੰ ਕਿੱਥੇ ਰਹਿਣਾ ਪਸੰਦ ਕਰੇਗੀ ?"

"ਇਹ ਫੈਸਲਾ ਕਰਨ ਵਾਲੀ ਗੱਲ ਹੈ । ਮਵਾਟਪੁਸ਼ਾ ਰਾਜ ਵਿਚ ਰਹਿਣਾ ਹੈ, ਜਾਂ ਨਾਚਿੰਨਾਟ ਵਿਚ ਜਾਂ ਫਿਰ ਪਿੰਡ ਵਿਚ ਰਹਿਣਾ ਹੀ ਕਾਫੀ ਹੈ । ਦੂਸਰੀਆਂ ਥਾਵਾਂ ਉਸ ਲਈ ਨਵੀਆਂ ਹਨ । ਉਸ ਨੇ ਪੁੱਛਿਆ, "ਉੱਥੇ ਰਹਿਣਾ ਪਸੰਦ ਨਹੀਂ ?"

ਅਸਲ ਵਿਚ ਕੇਸ਼ਵ ਪਿੱਲੈ ਨੂੰ ਇਸ ਵਿਚ ਕੋਈ ਦਿਲਚਸਪੀ ਨਹੀਂ । ਇਸ ਦੇ ਕਾਰਨ ਵੀ ਹਨ । ਉਸ ਨੇ ਹੱਸਦੇ ਹੋਏ ਕਿਹਾ, "ਤੇਰੀ ਨਾਣੀ ਕੁੱਟੀ ਅਤੇ ਕੁਈਂ ਕੁੱਟੀ ਸਾਰੀਆਂ ਉੱਥੇ ਹਨ । ਸਾਰੇ ਪਿੰਡ ਵਾਲੇ ਤੈਨੂੰ ਪਸੰਦ ਕਰਦੇ ਹਨ । ਮੇਰਾ ਕੌਣ ਹੈ ?"

ਕਾਤਰਯਨੀ ਨੇ 'ਹਾ' ਕਹਿ ਕੇ ਅਭਿਮਾਨ ਨਾਲ ਸਵੀਕਾਰ ਕੀਤਾ ।

"ਉਹ ਮੇਰੀ ਜਨਮ ਭੂਮੀ ਹੈ ਨਾ ? ਇੰਨੇ ਵਾਕਫ਼ ਦੂਸਰੀ ਜਗ੍ਹਾ ਕਿੱਥੇ ਮਿਲਣਗੇ ?"

ਕੇਸ਼ਵ ਪਿੱਲੈ ਨੇ ਕਿਹਾ, "ਠੀਕ ਹੈ । ਪਰ ਮੇਰੇ ਸੰਬੰਧ ਵਿਚ ਅਜਿਹਾ ਨਹੀਂ ਹੈ ।"

ਕਾਤਰਯਨੀ ਅੰਮਾਂ ਨੂੰ ਇਸ ਗੱਲ ਤੇ ਵੀ ਕੋਈ ਹਰਖ ਨਹੀਂ ।

"ਤਾਂ ਕਿੱਥੇ ਰਹੀਏ । ਇਸ ਤ੍ਰਿਵੇਂਦਰਮ ਦੇ ਇਲਾਵਾ ਹੋਰ ਕਿਸੇ ਵੀ ਥਾਂ ਮੇਰੀਆਂ ਸਖੀਆਂ-ਸਹੇਲੀਆਂ ਅਤੇ ਸਨੇਹੀ ਹੋਣਗੇ ।"

ਮਵਾਟਪੁਸ਼ਾ ਵਿਚ ਇਕ ਵੱਡਾ ਮਕਾਨ ਬਣਨ ਦਾ ਇੰਤਜ਼ਾਮ ਕੀਤਾ ਗਿਆ । ਕੋਟਯਮ ਦੇ ਪੇਸ਼ਕਾਰ, ਮਵਾਟਪੁਸ਼ਾ ਦੇ ਤਹਿਸ਼ੀਲਦਾਰ ਅਤੇ ਕੋਟਯਮ ਦੇ ਇੰਜਨੀਅਰ ਆਦਿ ਤੇ ਇਸ ਦੀ ਜਿੰਮੇਦਾਰੀ ਸੀ ।

ਹਰ ਹਫ਼ਤੇ ਕਾਤਰਯਨੀ ਮਵਾਟਪੁਸ਼ਾ ਜਾ ਕੇ ਮਕਾਨ ਦਾ ਕੰਮ ਦੇਖ ਆਉਂਦੀ। ਅਧਿਕਾਰੀ ਜੀਵਨ ਦੀ ਸਮਾਪਤੀ ਤੋਂ ਪਹਿਲਾਂ ਕੇਸ਼ਵ ਪਿੱਲੈ ਦਾ ਇਕ ਹੋਰ ਕੰਮ ਖ਼ਤਮ ਕਰਨ ਦਾ ਇਰਾਦਾ ਹੈ। ਉਸ ਬਾਰੇ ਉਹ ਸੋਚ ਰਿਹਾ ਹੈ। ਇਕ ਦਿਨ ਉਸ ਨੇ ਆਪਣੀ ਪਤਨੀ ਨੂੰ ਇਹ ਗੱਲ ਕਹੀ। ਚੀਫ਼ ਸੈਕਟਰੀ ਦੇ ਪਦ ਤੇ ਰਹਿੰਦੇ ਸਮੇਂ ਹੀ ਵਿਜਯਮਾ ਦਾ ਵਿਆਹ ਕਰ ਦੇਣਾ ਚਾਹੀਦਾ ਹੈ। ਕਾਤਰਯਨੀ ਅੰਮਾਂ ਲਈ ਇਹ ਬਹੁਤ ਖ਼ੁਸ਼ੀ ਦੀ ਗੱਲ ਸੀ।

"ਮੇਰਾ ਵਿਆਹ ਸਤਾਰਾਂ ਸਾਲ ਦੀ ਉਮਰ ਵਿਚ ਹੋਇਆ ਸੀ ਮੈਂ ਵੀ ਇਸ ਬਾਰੇ ਸੋਚਦੀ ਰਹਿੰਦੀ ਹਾਂ। ਪਰ ਪੜ੍ਹ ਰਹੀ ਹੈ, ਇਹ ਸੋਚ ਕੇ ਕੁਝ ਨਹੀਂ ਕਿਹਾ।"

"ਉਸ ਨੇ ਫਿਰ ਕਿਹਾ, "ਪਰ ਮੁੰਡਾ ਕਿਹੜਾ ਹੈ ?"

"ਕੋਈ ਤਾਂ ਲੱਭਣਾ ਹੀ ਚਾਹੀਦੈ।"

ਗੋਲੀ ਵਾਂਗ ਇਕ ਸਵਾਲ ਕੇਸ਼ਵ ਪਿੱਲੈ ਦੇ ਕੰਨਾਂ ਤੇ ਆਣ ਵੱਜਿਆ।

"ਕਿਸੇ ਨੌਕਰੀ ਪੇਸ਼ਾ ਨੂੰ ਲੱਭ ਰਹੇ ਹੋ ?"

ਕੇਸ਼ਵ ਪਿੱਲੈ ਨੇ ਪੁੱਛਿਆ, "ਹਾਂ, ਕਿਉਂ ? ਨੌਕਰੀ ਪੇਸ਼ਾ ਠੀਕ ਨਹੀਂ ?"

ਇਸ ਦਾ ਜਵਾਬ ਉਸ ਨੇ ਨਾ ਦਿੱਤਾ। ਪਰ ਦੂਸਰਾ ਸਵਾਲ ਪੁੱਛਿਆ :

"ਤ੍ਰਿਵੇਂਦਰਮ ਵਿਚ ?"

"ਤ੍ਰਿਵੇਂਦਰਮ ਦਾ ਹੋਣ ਵਿਚ ਕੀ ਹੈ ? ਲੜਕਾ ਚੰਗਾ ਹੋਣਾ ਚਾਹੀਦੈ ?"

ਕਾਤਰਯਨੀ ਨੇ ਦ੍ਰਿੜ੍ਹਤਾ ਨਾਲ ਕਿਹਾ, "ਨਹੀਂ, ਨਹੀਂ ਨੌਕਰੀ ਪੇਸ਼ਾ ਵੀ ਨਹੀਂ ਚਾਹੀਦਾ ਅਤੇ ਤ੍ਰਿਵੇਂਦਰਮ ਦਾ ਵੀ ਨਹੀਂ। ਮੇਰੀ ਧੀ ਨੂੰ ਮੇਰਾ ਅਨੁਭਵ ਹੀ ਹੋਣਾ ਚਾਹੀਦਾ ਹੈ।"

"ਤੈਨੂੰ ਵੀ ਅਨੁਭਵ ਹੋਇਆ ?"

ਕਾਤਰਯਨੀ ਕੁਝ ਟਾਲ ਗਈ, "ਮੈਨੂੰ ਉਹ ਯਾਦ ਨਾ ਕਰਾਓ। ਮੈਂ ਬਿਨਾ ਸੋਚੇ ਕਹਿ ਦਿਆਂਗੀ। ਮੈਥੋਂ ਨਾ ਕਹਾਓ।"

ਕੇਸ਼ਵ ਪਿੱਲੈ ਨੇ ਮਜ਼ਾਕ ਵਿਚ ਹੀ ਗੱਲ ਉਡਾ ਦਿੱਤੀ। ਫਿਰ ਉਸ ਨੇ ਕਿਹਾ, "ਨਹੀਂ, ਨਹੀਂ ਪਿਆਰੀ ਦੇਵੀ! ਨਹੀਂ ਕੁਹਾਂਦਾ। ਮੈਂ ਖ਼ਿਆਲ ਰੱਖਾਂਗਾ। ਇਹ ਗੱਲ ਹੀ ਛੱਡ ਦਿਓ। ਅੱਛਾ, ਜਵਾਈ ਕਿਹੋ ਜਿਹਾ ਹੋਣਾ ਚਾਹੀਦਾ ਹੈ। ਇਸ ਬਾਰੇ ਤੇਰੀ ਕੀ ਰਾਏ ਹੈ ?"

ਕਾਤਰਯਨੀ ਕੁਝ ਦੇਰ ਚੁੱਪ ਰਹੀ। ਲੱਗਦਾ ਹੈ ਇਸ ਬਾਰੇ ਸੋਚ ਰਹੀ ਹੈ। ਕੇਸ਼ਵ ਪਿੱਲੈ ਨੇ ਪੁੱਛਿਆ :

"ਤੂੰ ਇਸ ਬਾਰੇ ਕੁਝ ਸੋਚਿਆ ਨਹੀਂ ?"

ਇਕ ਮਨੋਹਰ ਮੁਸਕਾਨ ਨਾਲ ਕਾਤਰਯਨੀ ਨੇ ਕਿਹਾ :

"ਮੈਂ ਇਸ ਬਾਰੇ ਭਲਾਂ ਕਿਉਂ ਨਹੀਂ ਸੋਚਾਂਗੀ ? ਇਕ ਬੱਚੇ ਦੇ ਜਨਮ ਲੈਂਦੇ ਹੀ, ਦਾਈ ਜਦ ਦੱਸਦੀ ਹੈ ਕਿ ਉਹ ਇਕ ਲੜਕੀ ਹੈ, ਤਾਂ ਉਸੇ ਸਮੇਂ ਸੋਚਦੀ ਹੈ ਕਿ ਜਵਾਈ ਕਿਹੋ ਜਿਹਾ ਹੋਣਾ ਚਾਹੀਦਾ ਹੈ। ਉਸ ਬੱਚੀ ਦਾ ਚੱਲਣਾ, ਖੇਡਣਾ ਸ਼ੁਰੂ ਹੁੰਦੇ ਹੀ ਮਾਂ ਕਹੇਗੀ, ਕਿ ਹੁਣ ਉਹ ਲੜਕਾ ਕਿਧਰੇ ਸਲੇਟ ਅਤੇ ਪੁਸਤਕ ਲੈ ਕੇ

ਸਕੂਲ ਜਾ ਰਿਹਾ ਹੋਵੇਗਾ ਸਾਰੀਆਂ ਮਾਵਾਂ ਇੰਜ ਹੀ ਸੋਚਦੀਆਂ ਹਨ। ਫਿਰ ਮੈਨੂੰ ਇਸ ਦਾ ਵਿਚਾਰ ਕਿਉਂ ਨਾ ਆਉਂਦਾ ?"

ਅੱਖਾਂ ਵਿਚ ਭਰੇ ਸੁਪਨਿਆ ਨਾਲ ਜਿਵੇਂ ਬਹੁਤ ਦੂਰ ਤਕ ਨਜ਼ਰ ਮਾਰਦੀ ਹੋਈ ਕਾਤਰਯਨੀ ਕਿਹਾ :

"ਉਹ ਮੇਰੇ ਸਾਹਮਣੇ ਖੜ੍ਹਾ ਰਹਿੰਦਾ ਹੈ।"

ਕੇਸ਼ਵ ਪਿੱਲੈ ਨੇ ਕਿਹਾ, "ਮੈਨੂੰ ਨਹੀਂ ਦਿਖਾਈ ਪੈਂਦਾ। ਕਿੱਥੇ ਹੈ ਉਹ ?"

ਜਿਹਾ ਸਵਾਲ ਵੈਸਾ ਹੀ ਜਵਾਬ ਮਿਲਿਆ :

"ਉਸ ਨੂੰ ਦੇਖ ਨਹੀਂ ਸਕੋਗੇ।"

"ਅਜਿਹਾ ਕਿਉਂ ?"

"ਅਜਿਹਾ ਹੀ ਹੈ। ਇਸ ਦੇ ਬਹੁਤ ਕਾਰਨ ਨੇ ਕਹਿ ਦਿਆਂ ? ਪੁਛੋਗੇ ਤਾਂ ਨਹੀਂ ?"

'ਨਹੀਂ,' ਅਜਿਹਾ ਕਹਿ ਕੇ ਕੇਸ਼ਵ ਪਿੱਲੈ ਨੇ ਸਹਿਮਤੀ ਪ੍ਰਗਟ ਕੀਤੀ।

ਕਾਤਰਯਨੀ ਅੰਮਾਂ ਗਿਣ-ਗਿਣ ਕੇ ਦੱਸਣ ਲੱਗੀ, "ਉਸ ਲਈ ਪਹਿਲਾਂ ਪਤਨੀ ਨਾਲ ਪਿਆਰ ਹੋਣਾ ਚਾਹੀਦੈ। ਪਿਆਰ ਨਾਲ ਇਕ ਬੱਚਾ ਹੋਣ ਦਾ ਵਿਚਾਰ ਆਏਗਾ। ਇਹ ਇਕ ਉਮੀਦ ਹੈ। ਇੰਜ ਬੱਚੇ ਦੇ ਪੈਦਾ ਹੋਣ ਤੇ, ਉਹ ਬੱਚਾ ਲੜਕੀ ਹੈ, ਤਾਂ, ਉਸ ਲੜਕੀ ਦਾ ਦੂਹਲਾ ਕਿੰਜ ਦਾ ਹੋਵੇ, ਇਹ ਦਿਖਾਈ ਪਵੇਗਾ। ਇਸ ਤਰ੍ਹਾਂ ਹੀ ਇਕ ਪਿਤਾ ਜਵਾਈ ਨੂੰ ਦੇਖ ਸਕਦਾ ਹੈ।"

ਠੀਕ ਗੱਲ ਕੀਤੀ, ਇਸੇ ਕਾਰਨ ਕਾਤਰਯਨੀ ਦੀ ਨਕ ਕੁਝ ਲੰਬੀ ਹੋ ਗਈ। ਉਸ ਨੇ ਕਿਹਾ :

"ਕੀ ਇੰਜ ਹੈ ? ਯਾਦ ਕਰਕੇ ਦੇਖੋ। ਸਾਲ ਵਿਚ ਇਕ ਵਾਰ ਆਉਂਦੇ ਸੀ। ਕਮਰੇ ਦੀ ਇਕ ਨੁੱਕਰ ਵਿਚ ਇਕ ਔਰਤ ਪਈ ਹੈ। ਬੇਦਿਲੀ ਨਾਲ ਆਉਂਦੇ ਸੀ, ਤਦ ਵੀ ਲੇਟੀ ਪਈ ਉਹ ਇਕ ਔਰਤ ਹੈ ਨਾ—ਮੈਂ ਕੁਝ ਨਹੀਂ ਕਹਿੰਦੀ। ਜ਼ਰਾ ਯਾਦ ਤਾਂ ਕਰੋ।"

ਮੁਜਰਮ ਕੇਸ਼ਵ ਪਿੱਲੈ ਨੇ ਕਿਸੇ ਭੇਦ-ਭਾਵ ਤੋਂ ਆਪਣਾ ਜ਼ੁਰਮ ਸਵੀਕਾਰ ਕੀਤਾ, "ਤੂੰ ਕੁਝ ਵੀ ਕਹਿ। ਮੈਂ ਸੁਣਾਂਗਾ। ਮੈਂ ਤਾਂ ਤੇਰਾ ਗ਼ੁਲਾਮ ਬਣ ਗਿਆ ਹਾਂ।"

ਕਾਤਰਯਨੀ ਨੇ ਗੱਲ ਜਾਰੀ ਰੱਖੀ, "ਇੰਜ ਨਾ ਕਹੋ। ਇਹ ਕਹਿਣਾ ਹੀ ਨਹੀਂ ਚਾਹੀਦਾ। ਮੈਂ ਠੀਕ ਕਹਿੰਦੀ ਹਾਂ ਨਾ ? ਕੁਝ ਮਨੁੱਖਾਂ ਦੇ ਰਹੱਸ ਨਾਲ ਬੱਚਾ ਹੁੰਦਾ ਹੈ। ਕੀ ਉਹ ਉਸ ਬੱਚੇ ਨੂੰ ਯਾਦ ਕਰਦੇ ਹਨ, ਕਿਉਂ ?"

ਫਿਰ ਕਾਤਰਯਨੀ ਅੰਮਾਂ ਵਿਚ ਵੱਧ ਕੇ ਗੱਲਾਂ ਕਰਨ ਦਾ ਹੌਸਲਾ ਆ ਗਿਆ। ਉਸ ਦੀ ਗੱਲ ਟਾਲਣ ਲਈ ਕੇਸ਼ਵ ਪਿੱਲੈ ਨੇ ਪੁੱਛਿਆ।

"ਇਹ ਰਹਿਣ ਦੇ। ਤੇਰੇ ਖ਼ਿਆਲ ਵਿਚ ਜਵਾਈ ਕਿਹੋ ਜਿਹਾ ਹੋਵੇ ? ਉਹ ਨੌਕਰੀ ਪੇਸ਼ਾ ਵੀ ਨਾ ਹੋਵੇ, ਤ੍ਰਿਵੇਂਦਰਮ ਦੇ ਰਹਿਣ ਵਾਲਾ ਵੀ ਨਾ ਹੋਵੇ, ਤਾਂ ਫਿਰ ਉਹ ਕੌਣ ਹੋਵੇ ?"

ਕਾਤਰਯਨੀ ਨੇ ਕਿਹਾ, "ਉਹ ਕੋਈ ਵੀ ਹੋਵੇ, ਕੋਈ ਫ਼ਰਕ ਨਹੀਂ ਪੈਂਦਾ। ਬਸ ਉਸ ਨੂੰ ਆਪਣੀ ਮਾਂ ਦਾ ਅਨੁਭਵ ਹੋਵੇ ?"

ਕਾਤਰਯਨੀ ਨੇ ਫਿਰ ਕਿਹਾ, "ਮੈਨੂੰ ਪਤਾ ਹੈ, ਕਿ ਤੁਸੀਂ ਪੁੱਛੋਗੇ ਕਿ ਉਸ ਦੀ ਮਾਂ ਨੂੰ ਕੀ ਅਨੁਭਵ ਹੋਇਆ। ਕੀ ਧੰਨ ਨਹੀਂ ਹੈ ? ਕਿਸ ਚੀਜ਼ ਦੀ ਕਮੀ ਹੈ ? ਨਾਲ ਖੇਡੀ ਕਿਸੇ ਲਕਸ਼ਮੀ ਦੀ ਉਹ ਅਵਸਥਾ ਆਈ ਹੈ ਕਿ, ਆਦਿ। ਇਸ ਨਾਲ ਕੋਈ ਫ਼ਰਕ ਨਹੀਂ ਪੈਂਦਾ। ਪਿਆਰ ਕਰਨ ਵਾਲਾ ਹੋਣਾ ਚਾਹੀਦੈ। ਕੋਈ ਵੀ ਹੋਵੇ, ਕੋਈ ਗੱਲ ਨਹੀਂ।"

ਕੇਸ਼ਵ ਪਿੱਲੈ ਨੇ ਪੁੱਛਿਆ, "ਕੀ ਕੋਈ ਕਿਸਾਨ ਚਾਹੀਦੈ ?"

"ਹੂੰ ? ਕੀ ਮਾੜਾ ਹੈ ? ਇਕ ਨੌਕਰੀ ਪੇਸ਼ਾ ਨਾਲੋਂ ਤਾਂ ਚੰਗਾ ਹੈ। ਨੌਕਰੀ ਵਾਲੇ ਵਿਚ ਸੰਤੁਸ਼ਟੀ ਅਤੇ ਸ੍ਰੇਸ਼ਟਤਾ ਨਹੀਂ ਹੁੰਦੀ। ਝੂਠਾ ਅਤੇ ਬਦਨਾਮ ਵੀ ਹੋ ਸਕਦਾ ਹੈ। ਕਿਸਾਨ ਅਜਿਹਾ ਨਹੀਂ ਹੁੰਦਾ।"

ਕੇਸ਼ਵ ਪਿੱਲੈ ਨੇ ਪੁੱਛਿਆ, "ਅਨਪੜ੍ਹ ਲੜਕਾ ?"

"ਕੀ ਹੁਣ ਅਜਿਹੇ ਲੋਕ ਨਹੀਂ ਹਨ।"

ਮਜਬੂਰ ਹੋ ਕੇ ਕੇਸ਼ਵ ਪਿੱਲੈ ਨੇ ਕਿਹਾ, "ਪ੍ਰੇਮ ਕਰਨ ਵਾਲਾ ਹੈ ਜਾਂ ਨਹੀਂ, ਇਹ ਪਰਖ ਕੇ ਵਿਸ਼ਵਾਸ ਹੋਣ ਮਗਰੋਂ ਕਿਵੇਂ ਲਿਆ ਸਕਦਾ ਹਾਂ ? ਅਜਿਹੇ ਕਿਸੇ ਕਿਸਾਨ ਨੂੰ ਮੈਂ ਕਿੱਥੇ ਲੱਭਾਂ ? ਮੈਂ ਤਾਂ ਕਿਸੇ ਨੌਕਰੀ ਪੇਸ਼ਾ ਨੂੰ ਅਸਾਨੀ ਨਾਲ ਲੱਭ ਸਕਦਾ ਹਾਂ। ਇਹੋ ਹੋ ਸਕਦਾ ਹੈ।"

ਇਕ ਹਾਰਦਿਕ ਹਾਸੇ ਨਾਲ ਕਾਤਰਯਨੀ ਨੇ ਕਿਹਾ, "ਇਹ ਸਭ ਰਹਿਣ ਦਿਉ। ਉਸ ਨੂੰ ਲਿਆਉ, ਮੈਂ ਦੱਸ ਦਿਆਂਗੀ।"

ਜੇ ਕੇਸ਼ਵ ਪਿੱਲੈ ਨੂੰ ਨੌਕਰੀ ਤੋਂ ਹਟਾ ਦਿੱਤਾ ਗਿਆ, ਤਾਂ ਮਨ ਵਿਚ ਕਿਸੇ ਤਰ੍ਹਾਂ ਦੀ ਚੰਚਲਤਾ ਲਿਆਏ ਬਗ਼ੈਰ ਉਸ ਨੂੰ ਛੱਡ ਦੇਵੇਗਾ, ਅਜਿਹਾ ਸੋਚ ਸਮਝ ਕੇ ਉਸ ਲਈ ਉਹ ਤਿਆਰੀ ਕਰ ਰਿਹਾ ਹੈ।

ਅਫਸਰਾਨਾ ਜੀਵਨ ਤੋਂ ਮੁਕਤ ਹੋ ਕੇ ਬਗ਼ੈਰ ਕਿਸੇ ਪਛਤਾਵੇ ਜਾਂ ਪਰੇਸ਼ਾਨੀ ਦੇ ਉਹ ਪਾਰਕਵਿਯੂ ਤੋਂ ਚਲਾ ਜਾਏਗਾ। ਪਾਰਕਵਿਯੂ ਵਾਂਗ ਇਕ ਮਕਾਨ ਵਿਚ ਉਸ ਨੂੰ ਰਹਿਣਾ ਹੈ। ਧੀ ਦਾ ਵਿਆਹ ਕਰਨ ਮਗਰੋਂ ਉਸ ਦਾ ਜੀਵਨ ਸੰਪੂਰਨ ਹੋ ਜਾਵੇਗਾ।

ਕੇਸ਼ਵ ਪਿੱਲੈ ਨੇ ਉਦਯੋਗਕ ਜੀਵਨ ਵਿਚ ਇਹ ਨਿਰਣਾ ਜਾਣ ਬੁਝ ਕੇ ਕੀਤਾ ਹੈ। ਇਸ ਸਮੇਂ ਉਪਰੋਕਤ ਮੌਕੇ ਨੇ ਉਸ ਨੂੰ ਪੂਰਣ ਰੂਪ ਨਾਲ ਤਾਕਤ ਦਿੱਤੀ। ਇਕ ਕਾਂਗਰਸ ਵਿਰੋਧੀ ਬਣ ਕੇ ਉਸ ਨੇ ਜੀਵਨ ਆਰੰਭ ਕੀਤਾ। ਇੰਜ ਕਾਂਗਰਸ ਵਿਰੋਧੀ ਰਹਿ ਕੇ ਹੀ ਆਪਣੀ ਬਾਕੀ ਜ਼ਿੰਦਗੀ ਗੁਜ਼ਾਰਨ ਦਾ ਉਸ ਨੇ ਫ਼ੈਸਲਾ ਕਰ ਲਿਆ। ਅੱਗੋਂ ਕਾਂਗਰਸੀਆਂ ਦੀ ਹੱਸ ਕੇ ਅਤੇ ਸਿਰ ਖੁਰਕ ਕੇ ਸੇਵਾ ਨਹੀਂ ਕਰਨੀ। ਇਕ ਵਾਰ ਸੋਚਿਆ ਸੀ ਕਿ ਅਜਿਹਾ ਕਰੇ, ਤਾਂ ਕੀ ਹੈ ? ਹੁਣ ਉਹ ਪੁਰਾਣੀ ਗੱਲ ਨਹੀਂ ਰਹੀ।

ਫਿਰ ਤੋਂ ਕਾਂਗਰਸੀ ਜੇਲ੍ਹ 'ਚ ਡੱਕੇ ਜਾਣ ਲੱਗੇ। ਇਕ ਦੋ ਵਿਅਕਤੀ ਜੇਲ੍ਹ ਵਿਚ ਮਰ ਵੀ ਗਏ। ਕਾਂਗਰਸ ਨੇ ਬਹੁਤ ਸ਼ੋਰ ਮਚਾਇਆ। 'ਮਾਰ ਦਿੱਤੇ ਹਨ' ਅਜਿਹਾ

ਇਲਜ਼ਾਮ ਵੀ ਲਾਇਆ। ਕੇਸ਼ਵ ਪਿੱਲੈ ਤੇ ਕੋਈ ਅਸਰ ਨਾ ਪਿਆ। ਇਕ ਵੱਡਾ ਦੁਸ਼ਮਣ ਬਣਨ ਦਾ ਹੀ ਉਸ ਨੇ ਫੈਸਲਾ ਕੀਤਾ ਹੈ। ਸਾਰੀਆਂ ਗੱਲਾਂ ਵਿਚ ਉਸ ਨੇ ਅੱਗੇ ਵੱਧ ਕੇ ਕੰਮ ਕਰਨ ਦੀ ਤਿਆਰੀ ਕੀਤੀ। ਉਸ ਦੇ ਸਾਰੇ ਕੰਮਾਂ ਲਈ, ਉਸ ਨੂੰ ਦੀਵਾਨਜੀ ਨੇ ਸਲਾਹਿਆ। ਇਸ ਜੀਵਨ ਦੇ ਆਖ਼ਰੀ ਦਿਨਾਂ ਵਿਚ ਗੁਪਤ ਰੂਪ ਨਾਲ ਜਾਂ ਠੀਕ ਅਸਤਰ-ਵਸਤਰਾਂ ਵਿਚ ਸ਼ੇਰ ਵਾਂਗ ਰਿਹਾ ਜਾਵੇ, ਕੁੱਤੇ ਵਾਂਗ ਨਹੀਂ। ਕਾਂਗਰਸੀ ਰਾਜ ਆਉਣ ਸਮੇਂ ਇਕ ਸ਼ੇਰ ਨੂੰ ਉਥੋਂ ਹਟਾਇਆ ਜਾਵੇ।

ਇਕ ਘਟਨਾ ਘਟੀ। ਦੀਵਾਨਜੀ ਤੇ ਕਿਸੇ ਨੇ ਕਾਤਲਾਨਾ ਹਮਲਾ ਕਰ ਦਿੱਤਾ। ਉਹ ਗਲ ਦਾ ਨਿਸ਼ਾਨਾ ਲੈ ਕੇ ਕੀਤਾ ਗਿਆ ਵਾਰ ਸੀ। ਪਰ ਚਿਹਰੇ ਤੇ ਚੱਲ ਗਿਆ। ਇਕ ਆਮ ਸਭਾ ਵਿਚ ਇਹ ਘਟਨਾ ਵਾਪਰੀ। ਹਮਲਾਵਰ ਫੜਿਆ ਨਹੀਂ ਜਾ ਸਕਿਆ। ਅਗਲੇ ਦਿਨ ਸਵੇਰੇ ਦੇਸ਼ ਵਿਚ ਵੱਡੀ ਗਿਣਤੀ ਵਿਚ ਗ੍ਰਿਫ਼ਤਾਰੀਆਂ ਹੋਈਆ। ਸੀ. ਆਈ. ਡੀ. ਤੋਂ ਵੀ ਗੁਪਤ, ਰਹੱਸਭਰੀ ਆਲੋਚਨਾ ਦਾ ਸਿੱਟਾ ਸੀ ਇਹ ਘਟਨਾ।

ਦੀਵਾਨਜੀ ਤ੍ਰਿਵੇਂਤਾਕੂਰ ਛੱਡ ਕੇ ਚਲੇ ਗਏ। ਇਹੋ ਕੇਸ਼ਵ ਪਿੱਲੈ ਦੇ ਜੀਵਨ ਦੀ ਇਕ ਵੱਡੀ ਘਟਨਾ ਸੀ। ਉਸ ਨੇ ਖ਼ੁਦ ਨੂੰ ਅਨਾਥ ਅਨੁਭਵ ਕੀਤਾ। ਆਖ਼ਰ ਅੰਗ੍ਰੇਜ਼ਾਂ ਦਵਾਰਾ ਭਾਰਤ ਛੱਡਣ ਵਿਚ ਬਹੁਤੇ ਦਿਨ ਨਹੀਂ ਹਨ। ਹੁਣ ਰਾਜਮਹੱਲ ਤੋਂ ਇਕ ਵਿਅਕਤੀ ਨੂੰ ਅਸਥਾਈ ਰੂਪ ਵਿਚ ਦੀਵਾਨਜੀ ਦੇ ਪਦ ਤੇ ਨਿਯੁੱਕਤ ਕੀਤਾ ਗਿਆ। ਕੇਸ਼ਵ ਪਿੱਲੈ ਨੂੰ ਲੱਗਿਆ ਕਿ ਘੱਟੋ ਘੱਟ ਇਸ ਸੰਕਟ ਵਿਚ ਵੀ ਉਹ ਚੀਫ਼ ਸੈਕਟਰੀ ਦੇ ਪਦ ਤੇ ਰਹਿ ਸਕੇਗਾ। ਉਸ ਮਗਰੋਂ ?

## 28

ਤ੍ਰਿਵੇਂਤਾਕੂਰ ਇੰਡੀਅਨ ਯੂਨੀਅਨ ਵਿਚ ਮਿਲ ਗਿਆ। ਆਜ਼ਾਦ ਤ੍ਰਿਵੇਂਤਾਕੂਰ ਨਾਂ ਦਾ ਵਿਸ਼ਾ ਹਮੇਸ਼ਾ ਲਈ ਖ਼ਤਮ ਹੋ ਗਿਆ। ਚੌਦਾ ਅਗਸਤ ਦੀ ਸ਼ਾਮ ਮਗਰੋਂ, ਅੱਧੀ ਰਾਤ ਨੂੰ ਯੂਨੀਅਨ ਜੈਕ ਝੰਡਾ ਉਤਾਰ ਕੇ ਭਾਰਤ ਦਾ ਰਾਸ਼ਟ੍ਰੀ ਝੰਡਾ ਸੱਕਤਰੇਤ ਚੜ੍ਹਾਇਆ ਜਾ ਰਿਹਾ ਹੈ। ਸਾਰੇ ਦੇਸ਼ ਵਿਚ ਇਸ ਸ਼ੁਭ ਦਿਨ ਨੂੰ ਕਿਵੇਂ ਮਨਾਣਾ ਹੈ, ਇਸ ਦਾ ਨਿਰਣਾ ਕਰਨ ਲਈ ਕਾਂਗਰਸ ਦੇ ਪ੍ਰਮੁੱਖ ਨੇਤਾ, ਚੀਫ਼ ਸੈਕਟਰੀ, ਅਸਥਾਈ ਰੂਪ ਨਾਲ ਨਿਯੁੱਕਤ ਕੀਤੇ ਦੀਵਾਨਜੀ, ਵਿਭਾਗਾਂ ਦੇ ਪ੍ਰਮੁੱਖ ਅਧਿਕਾਰੀ, ਲੋਕਾਂ ਦੇ ਪ੍ਰਤੀਨਿਧ ਆਦਿ ਸਾਰੇ ਲੋਕਾਂ ਦਾ ਸੰਮੇਲਨ ਬੁਲਾਇਆ ਗਿਆ ਹੈ। ਸੰਮੇਲਨ ਬੁਲਾਣ ਦੀ ਜ਼ਿਮੇਦਾਰੀ ਕੇਸ਼ਵ ਪਿੱਲੈ ਤੇ ਸੀ। ਸੰਮੇਲਨ ਵਿਚ ਸਾਰੇ ਪ੍ਰਾਂਤਾਂ ਵਿਚ ਮਨਾਏ ਜਾਣ ਵਾਲੇ ਉਤਸਵ ਦੀ ਜ਼ਿਮੇਦਾਰੀ ਕੇਸ਼ਵ ਪਿੱਲੈ ਨੂੰ ਹੀ ਸੌਂਪੀ ਗਈ ਸੀ।

ਉਸ ਦਿਨ ਕੇਸ਼ਵ ਪਿੱਲੈ ਬਹੁਤ ਸੰਤੁਸ਼ਟ ਹੋ ਕੇ ਪਾਰਕਵਿਯੂ ਪਹੁੰਚਿਆ। ਪਤਨੀ ਨੂੰ ਆਵਾਜ਼ ਦੇਂਦੇ ਹੋਏ ਉਸ ਘਰ ਵਿਚ ਪਰਵੇਸ਼ ਕੀਤਾ। ਉਸ ਦੌੜਦੀ ਹੋਈ ਆਈ। ਪਤੀ ਨੂੰ ਇੰਨਾ ਸੰਤੁਸ਼ਟ ਉਸ ਨੇ ਕਦੇ ਨਹੀਂ ਸੀ ਦੇਖਿਆ। ਗੱਲ ਜਾਣੇ ਬਗ਼ੈਰ ਹੀ

ਕਾਤਰਯਨੀ ਦੇ ਚਿਹਰੇ ਤੇ ਖ਼ੁਸ਼ੀ ਪਸਰ ਗਈ। ਉਸ ਨੂੰ ਲੱਗਿਆ ਕੋਈ ਚੰਗੀ ਖ਼ਬਰ ਹੋਵੇਗੀ। ਕੀ ਹੈ? ਇਹ ਸਮਝ ਨਹੀਂ ਸੀ।

ਕੇਸ਼ਵ ਪਿੱਲੈ ਨੇ ਕਿਹਾ, "ਅੱਜ ਮੈਂ ਕਾਂਗਰਸ ਦੇ ਸਾਰੇ ਪ੍ਰਮੁੱਖ ਵਿਅਕਤੀਆਂ ਨੂੰ ਮਿਲਿਆ। ਕਾਤਰਯਨੀ ਅੰਮਾਂ ਨੇ ਉਤਸੁਕਤਾ ਨਾਲ ਪੁੱਛਿਆ :

"ਫਿਰ ?"

"ਫਿਰ ਕੀ ? ਕੁਝ ਨਹੀਂ।"

"ਉਨ੍ਹਾਂ ਨੇ ਕੁਝ ਬੁਰਾ ਭਲਾ ਕਿਹਾ ?"

"ਜਿੱਤ ਗਿਆ। ਨਹੀਂ, ਲਗਦੈ ਜਿੱਤ ਗਿਆ।"

ਕੋਟ, ਪਤਲੂਨ ਅਤੇ ਟਾਈ ਉਤਾਰਨ ਵਿਚ ਮਦਦ ਕਰਦੀ ਹੋਈ ਕਾਤਰਯਨੀ ਦੀ ਗੱਲ ਤੇ ਉਸ ਨੇ ਪਿਆਰ ਬਖ਼ਸ਼ਿਆ। ਸ਼ਾਇਦ ਕਿੱਟੂ ਮਾਮੇ ਦੇ ਸ਼ਬਦ ਉਸ ਦੇ ਕੰਨਾਂ ਵਿਚ ਗੂੰਜ ਰਹੇ ਸਨ :

"ਉਹ ਭਾਗਾਂਵਾਲੀ ਹੈ !"

ਕੌਫ਼ੀ ਪੀਂਦੇ ਵਕਤ ਉਸ ਨੇ ਕਿਹਾ, "ਆਹ ! ਅੱਜ ਦੇ ਸੰਮੇਲਨ ਦੀ ਗੱਲ ਤੈਨੂੰ ਦੱਸਣ ਗੋਚਰੀ ਸੀ। ਤੂੰ ਸਮਝ ਨਹੀਂ ਸਕਣੀ।"

ਕਾਤਰਯਨੀ ਅੰਮਾਂ ਉਸ ਗੱਲ ਨਾਲ ਸਹਿਮਤ ਨਾ ਹੋ ਸਕੀ।

"ਜ਼ਰਾ ਦੱਸੋ, ਤਦ ਪਤਾ ਲੱਗੇਗਾ ਕਿ ਸਮਝ 'ਚ ਆਈ ਕਿ ਨਹੀਂ। ਫਿਰ ਮੈਨੂੰ ਇੰਜ ਮੂਰਖ ਨਾ ਬਣਾਨਾ।"

ਉਸ ਸਮੇਂ ਮੁਰਦਨ ਮਨ ਨਾਲ ਕੇਸ਼ਵ ਪਿੱਲੈ ਨੇ ਕਿਹਾ, "ਅੱਛਾ ਤੂੰ ਮੂਰਖ ਏਂ ? ਸਭ ਨੂੰ ਕੰਬਾ ਦੇਣ ਵਾਲੀ, ਅੱਜ ਤਕ ਕਿਸੇ ਦੇ ਹੱਥ ਨਾ ਆਉਣ ਵਾਲੀ, ਅਜਿਹੇ ਨਾਮੀ ਚੀਫ਼ ਸੈਕਟਰੀ ਨੂੰ ਆਪਣੀ ਛੋਟੀ ਉਂਗਲ ਹੇਠ ਦਬਾ ਕੇ ਰੱਖਣ ਵਾਲੀ, ਤੂੰ ਮੂਰਖ ਏਂ ?"

ਕੇਸ਼ਵ ਪਿੱਲੈ ਹੋਰ ਵੀ ਬਹੁਤ ਕੁਝ ਕਹਿੰਦਾ। ਪਰ ਕਾਤਰਯਨੀ ਨੇ ਰੋਕ ਦਿੱਤਾ। "ਨਹੀਂ, ਇੰਜ ਕਹੋਗੇ ਤਾਂ ਮੈਂ ਵੀ ਕਹਿ ਦਿਆਂਗੀ। ਫਿਰ ਵੀ ਇਕ ਗੱਲ ਹੈ। ਮੈਂ ਤੁਹਾਡੀ ਸਾਰੀ ਚਲਾਕੀ ਸਮਝ ਗਈ ਹਾਂ।"

ਕੇਸ਼ਵ ਪਿੱਲੈ ਨੂੰ ਲੱਗਿਆ ਕੇ ਜੇ ਇਹ ਗੱਲ ਹੋਰ ਅੱਗੇ ਵਧੀ ਤਾਂ ਇਹ ਭੈੜੇ ਰਾਹ ਤੋਂ ਹੋ ਕੇ ਮੁੜੇਗੀ। ਕੇਸ਼ਵ ਪਿੱਲੈ ਨੇ ਉਸ ਦਿਨ ਦੀ ਸੰਤੁਸ਼ਟੀ ਦੀ ਕਹਾਣੀ ਸ਼ੁਰੂ ਕਰ ਦਿੱਤੀ। ਉਹ ਜਿੱਤ ਦੀ ਕਹਾਣੀ ਸੀ।

ਪੰਦਰਾਂ ਅਗਸਤ ਮਨਾਣ ਲਈ ਦੀਵਾਨਜੀ ਦਾ ਇਕ ਹੁਕਮ ਆਇਆ। ਇਸ ਪ੍ਰੋਗਰਾਮ ਬਾਰੇ ਜਾਣ ਕੇ ਕੇਸ਼ਵ ਪਿੱਲੈ ਬਹੁਤ ਪਰੇਸ਼ਾਨ ਹੋਇਆ। ਪਹਿਲੇ ਦੌਰ ਵਿਚ ਸੱਦੇ ਗਏ ਲੋਕਾਂ ਵਿਚ ਕਾਂਗਰਸ ਦੇ ਸਾਰੇ ਮੈਂਬਰਾਂ ਦੀ ਹਾਜ਼ਰੀ ਜ਼ਰੂਰੀ ਸੀ। ਇਹ ਇਕ ਕਾਹਲ ਨਾਲ ਬੁਲਾਇਆ ਗਿਆ ਸੰਮੇਲਨ ਸੀ। ਇੰਨੇ ਵਿਚ ਹੀ ਕਾਤਰਯਨੀ ਨੇ ਪੁੱਛਿਆ :

"ਕੀ ਹੁਣ ਸਰਕਾਰ ਅਤੇ ਕਾਂਗਰਸ ਵਿਚਕਾਰ ਕੋਈ ਝਗੜਾ ਨਹੀਂ ਨਾ ?"

ਕੇਸ਼ਵ ਪਿੱਲੈ ਉਸ ਕਹਾਣੀ ਦਾ ਵਰਨਣ ਕਰ ਰਿਹਾ ਸੀ। ਅਗਿਆਨਤਾ

ਭਰਿਆ ਇਹ ਸਵਾਲ ਸੁਣ ਕੇ, ਕਹਾਣੀ ਸੁਨਾਣ ਦਾ ਸਾਰਾ ਉਤਸ਼ਾਹ ਸਮਾਪਤ ਹੋ ਗਿਆ। ਉਸ ਨੂੰ ਲੱਗਿਆ ਕਿ ਇੰਨਾ ਸਪੱਸ਼ਟ ਕਰਕੇ ਕਹਿਣ ਦੀ ਕੀ ਜ਼ਰੂਰਤ ਹੈ। ਕਾਤਰਯਨੀ ਅੰਮਾਂ ਦੀ ਸਮਝ ਵਿਚ ਆਉਣ ਤੇ ਵੀ ਉਹ ਘੱਟ-ਵੱਧ ਸਮਝ ਨਹੀਂ ਸਕੇਗੀ। ਇਹ ਕਹਾਣੀ ਸੰਖੇਪ ਵਿਚ ਸੁਨਾਣੀ ਹੀ ਠੀਕ ਹੈ। ਸਿਰਫ਼ ਸਾਰੰਸ਼ ਦੱਸਣਾ ਹੀ ਕਾਫ਼ੀ ਹੈ। ਫਿਰ ਵੀ ਜ਼ਿੰਦਗੀ ਦਾ ਇਕ ਬਹੁਤ ਵੱਡਾ ਡਰ ਟਲ ਗਿਆ, ਇਹ ਦੱਸੇ ਬਗ਼ੈਰ ਨਹੀਂ ਰਿਹਾ ਜਾ ਸਕਦਾ। ਉਹ ਦੇਖਿਆ ਅਤੀਤ, ਅਤੀਤ ਨਹੀਂ ਸੀ, ਹਵਾ ਵਿਚ ਹਿੱਲਦੇ ਪੱਤੇ ਦਾ ਪਰਛਾਵਾਂ ਸੀ। ਉਸਨੇ ਕਹਾਣੀ ਨੂੰ ਸੰਖੇਪ ਕਰ ਕੇ ਕਿਹਾ :

"ਸਾਡਾ ਡਰ ਫ਼ਜ਼ੂਲ ਸੀ ਕਾਤਰਯਨੀ, ਫ਼ਜ਼ੂਲ ਬੇਕਾਰ।"

"ਉਹ ਕਿਵੇਂ ?"

ਕੇਸ਼ਵ ਪਿੱਲੈ ਨੇ ਕਿਹਾ, "ਇਹ ਕਾਂਗਰਸ ਪਾਰਟੀ ਇੰਨੀ ਕੋਈ ਵੱਡੀ ਗੱਲ ਨਹੀਂ।"

ਕਾਤਰਯਨੀ ਬਗ਼ੈਰ ਬੋਲੇ ਅੱਖਾਂ ਟੱਡ ਕੇ ਦੇਖਦੀ ਰਹੀ।

"ਤੇਰੀ ਸਮਝ ਵਿਚ ਨਹੀਂ ਨਾ ਆਇਆ ? ਡਰਨ ਦੀ ਕੋਈ ਗੱਲ ਨਹੀਂ।"

ਕਾਤਰਯਨੀ ਨੇ ਪੁੱਛਿਆ, "ਉਨ੍ਹਾਂ ਦੇ ਸ਼ਾਸ਼ਨ ਕਰਨ ਵਿਚ ਕੋਈ ਦੋਸ਼ ਨਹੀਂ ਨਾ ਹੋਵੇਗਾ ?"

"ਕੁਝ ਵੀ ਨਹੀਂ। ਮੈਂ ਇਸ ਨੂੰ ਅੱਗਿਉ ਅਤੇ ਠੀਕ ਤਰ੍ਹਾਂ ਨਹੀਂ ਸੀ ਦੇਖਿਆ। ਗੱਲਾ ਵੀ ਨਹੀਂ ਸੀ ਕੀਤੀਆਂ। ਭਿਆਨਕ ਵਿਅਕਤੀ ਵਾਂਗ ਲੱਗਦੇ ਸਨ। ਅੱਜ ਮੈਂ ਡਰਿਆ ਖੜ੍ਹਾ ਸੀ। ਉਨ੍ਹਾਂ ਲੋਕਾਂ ਦਾ ਕਿਵੇਂ ਸਵਾਗਤ ਕਰਨਾ ਚਾਹੀਦਾ ਹੈ, ਕਿਵੇਂ ਸੰਤੁਸ਼ਟ ਕਰਨਾ ਚਾਹੀਦਾ ਹੈ, ਅਜਿਹਾ ਖੜ੍ਹਾ ਸੋਚਦਾ ਸੀ। ਮੈਂ ਬਹੁਤ ਪਰੇਸ਼ਾਨ ਹੋ ਗਿਆ। ਉਹ ਸ਼ਾਸਨ ਕਰਨ ਲਈ ਮੰਤਰੀ ਬਣ ਕੇ ਆਉਣਗੇ। ਇਨ੍ਹਾਂ ਦੇ ਇਲਾਵਾ ਮੈਂ ਉਨ੍ਹਾਂ ਦਾ ਬਹੁਤ ਦੁਸ਼ਮਣ ਹਾਂ। ਉਹ ਲੋਕ ਪਹਿਲਾਂ ਆਏ ਸਨ। ਮੇਰੀਆਂ ਅੱਖਾਂ ਅੱਗੇ ਹਨੇਰਾ ਛਾ ਗਿਆ। ਮੈਂ ਹੱਥ ਜੋੜੇ। ਉਹ ਲੋਕੀਂ ਪਹਿਲਾਂ ਆਏ ਸਨ। ਦੀਵਾਨਜੀ ਦੇ ਆਉਣ ਤੇ ਘਬਰਾ ਗਿਆ। ਆਖ਼ਰ ਮੈਂ ਮਹਿਸੂਸ ਕੀਤਾ ਕਿ ਉਨ੍ਹਾਂ ਤੋਂ ਡਰਨਾ ਨਹੀਂ ਚਾਹੀਦਾ। ਉਨ੍ਹਾਂ ਦੇ ਭਾਸ਼ਨ ਅਤੇ ਭਾਵ ਦਿਖਾਵਟੀ ਸਨ। ਉਨ੍ਹਾਂ ਵਿਚੋਂ ਅਨੇਕਾਂ ਮੇਰੇ ਕੋਲ ਨਹੀਂ ਬੈਠੇ। ਉਨ੍ਹਾਂ ਦੇ ਬੈਠਣ ਦੀ ਥਾਂ ਪਹੁੰਚਦੇ ਸਮੇਂ ਉਹ ਛੇਤੀ ਨਾਲ ਉਛਲ ਕੇ ਉੱਡ ਪੈਂਦੇ, ਐਨ ਸੁਪਰਨਟੈਂਡੈਂਟ ਜਾਂ ਅਸਿਸਟੈਂਟ ਸੈਕਟਰੀ ਵਾਂਗ। ਸੈਕਟਰੀਆਂ ਜਿੰਨਾ ਵੀ ਹੌਸਲਾ ਨਹੀਂ ਹੈ! ਭਾਸ਼ਨ ਕਰਨ ਲਈ ਉਠਦੇ ਸਮੇਂ ਤਾੜੀਆਂ ਦੀ ਗੂੰਜ ਸੁਣ ਕੇ ਹੀ ਕੰਬ ਜਾਂਦੇ ਸਨ।

"ਫਿਰ ਕੀ ਹੋਇਆ ?"

"ਹੋਣਾ ਕੀ ਸੀ ? ਕੁਝ ਵੀ ਨਹੀਂ। ਉਨ੍ਹਾਂ ਵਿਚੋਂ ਇਕ ਦੋ ਨੂੰ ਛੱਡ ਕੇ ਬਾਕੀ ਸਾਰੇ ਲੋਕੀਂ ਮੇਰੇ ਚੁਫੇਰੇ ਖੜ੍ਹੇ ਹੋ ਗਏ। ਕਿਹਾ ਗਿਆ ਸੀ, ਕਿ ਮਿਲਣ ਲਈ ਸਾਰੇ ਇੱਥੇ ਹੀ ਆਉਣਗੇ। ਅੱਜ ਸਾਰਿਆਂ ਨਾਲ ਮੇਰੀ ਵਾਕਫ਼ੀ ਹੋ ਗਈ। ਲੱਗਦਾ ਹੈ ਜਿਵੇਂ ਉਨ੍ਹਾਂ ਨੇ ਇਸ ਨੂੰ ਵਾਕਫ਼ੀ ਲਈ ਵਧੀਆ ਮੌਕਾ ਸਮਝਿਆ।"

ਕਾਤਰਯਨੀ ਦਿਲਚਸਪੀ ਨਾਲ ਕਹਾਣੀ ਸੁਣਦੀ ਰਹੀ। ਅਜਿਹਾ ਹੀ ਕਿਹਾ ਜਾ ਸਕਦਾ ਹੈ। ਉਸਨੇ ਪੁੱਛਿਆ, "ਅਜਿਹਾ ਕਰਨ ਵਾਲੇ ਦੋ ਆਦਮੀ ਕਿਹੜੇ ਹਨ ?"

"ਉਹ ਕਾਂਗਰਸ ਦੇ ਪ੍ਰਧਾਨ ਅਤੇ ਉਪ-ਪ੍ਰਧਾਨ ਹਨ।"

ਕਾਤਰਯਨੀ ਨੇ ਪੁੱਛਿਆ, "ਤਦ ਤਾਂ ਇਹ ਕਾਂਗਰਸ ਪਾਰਟੀ ਇੰਨੀ ਕੁ ਹੈ ?"

ਕੇਸ਼ਵ ਪਿੱਲੈ ਵੀ ਅਜਿਹਾ ਹੀ ਸ਼ੱਕ ਕਰ ਰਿਹਾ ਹੈ। ਉਸ ਨੇ ਕਿਹਾ, "ਮੈਨੂੰ ਵੀ ਇੰਜ ਹੀ ਲੱਗਦਾ ਹੈ। ਅੱਜ ਆਏ ਲੋਕਾਂ ਵਿਚੋਂ ਕੁਝ ਨੂੰ ਦੇਖ ਕੇ ਅਜਿਹਾ ਹੀ ਲੱਗਿਆ। ਵੱਡੇ-ਵੱਡੇ ਨੇਤਾਵਾਂ ਵਿਚੋਂ ਸਿਰਫ਼ ਕੁਝ ਇਕ ਵਿਚ ਹੀ ਲਿਆਕਤ ਅਤੇ ਸਮੱਰਥਾ ਹੈ। ਫਿਰ ਵੀ ਮੈਨੂੰ ਥੋੜ੍ਹਾ ਸ਼ੱਕ ਹੋਇਆ।"

ਕਾਤਰਯਨੀ ਨੇ ਆਪਣਾ ਸ਼ੱਕ ਸਪੱਸ਼ਟ ਕੀਤਾ, "ਤਦ ਇਸ ਦੇਸ਼ ਦੇ ਸਾਰੇ ਆਦਮੀਆਂ ਦਾ ਉਨ੍ਹਾਂ ਦੇ ਹੁਕਮ ਮੰਨ ਕੇ ਇੰਨੀ ਉਥਲ-ਪੁਥਲ ਮਚਾਣ ਦਾ ਮਤਲਬ ?"

ਕੇਸ਼ਵ ਪਿੱਲੈ ਵੀ ਇਸੇ ਕਾਰਨ ਹੈਰਾਨ ਹੈ। ਪ੍ਰੰਪਰਾਗਤ ਰੂਪ ਵਿਚ ਮਿਲੇ ਦੇਸ਼ ਪ੍ਰੇਮ ਕਰਮਚਾਰੀਆਂ ਪ੍ਰਤੀ ਸਤਿਕਾਰ, ਨਿਯਮਾਂ ਦਾ ਬੰਧਨ ਆਦਿ ਭੁਲਾ ਕੇ ਇਹ ਲੋਕੀਂ ਇਨ੍ਹਾਂ ਦੇ ਪਿੱਛੇ ਕਿਵੇਂ ਲੱਗ ਗਏ, ਅਸਲ ਵਿਚ ਕੇਸ਼ਵ ਪਿੱਲੈ ਇਸੇ ਗੱਲ ਤੋਂ ਹੈਰਾਨ ਹੈ। ਉਹ ਇਕ ਹੀ ਵਿਖਿਆਨ ਸੁਣ ਸਕਿਆ। ਅੰਗਰੇਜ਼ ਇਥੋਂ ਚਲੇ ਜਾਣ ਇਹ ਤਾਂ ਸਾਰੇ ਲੋਕੀਂ ਚਾਹੁੰਦੇ ਸਨ। ਤ੍ਰਿਵੇਂਤਾਕੁਰ ਦੇ ਲੋਕੀਂ ਵੀ ਚਾਹੁੰਦੇ ਸਨ। ਉਸ ਜੋਸ਼ ਤੋਂ ਇਨ੍ਹਾਂ ਲੋਕਾਂ ਨੇ ਲਾਭ ਉਠਾਇਆ ਹੋਵੇਗਾ। ਕੇਸ਼ਵ ਪਿੱਲੈ ਨੇ ਕਿਹਾ :

"ਜੇ ਦੀਵਾਨਜੀ ਇਸ ਤਰਫ਼ ਥੋੜ੍ਹਾ ਜਿੰਨਾ ਧਿਆਨ ਵੀ ਦੇਂਦੇ, ਤਾਂ ਇੱਥੇ ਕੁਝ ਨਾ ਹੁੰਦਾ।"

ਕਾਤਰਯਨੀ ਨੇ ਪੁੱਛਿਆ, "ਉਹ ਬਹੁਤ ਬੁੱਧੀਵਾਨ ਤੇ ਦੂਰਦਰਸ਼ੀ ਨੇ, ਅਜਿਹਾ ਹੀ ਕਹਿੰਦੇ ਸੀ ਨਾ ?"

ਕੇਸ਼ਵ ਪਿੱਲੈ ਨੇ ਦ੍ਰਿੜ੍ਹਤਾ ਨਾਲ ਕਿਹਾ, "ਹਾਂ, ਇਸ ਬਾਰੇ ਕੀ ਸ਼ੱਕ ਹੈ ? ਕੀ ਉਨ੍ਹਾਂ ਦੀ ਦ੍ਰਿਸ਼ਟੀ ਚੁੱਕ ਨਹੀਂ ਸਕਦੀ ? ਬਸ, ਅਜਿਹਾ ਹੋ ਗਿਆ। ਇਨ੍ਹਾਂ ਨੇਤਾਵਾਂ ਵਿਚੋਂ ਬਹੁਤਿਆਂ ਨੇ ਨੌਕਰੀ ਲਈ ਬੇਨਤੀ ਕੀਤੀ ਸੀ। ਉਸ ਸਮੇਂ ਇਨ੍ਹਾਂ ਨੂੰ ਨੌਕਰੀ ਦੇ ਦਿੱਤੀ ਜਾਂਦੀ ਤਾਂ ਅੱਜ ਇਹ ਸਭ ਕੁਝ ਨਾ ਹੁੰਦਾ।"

ਕਾਤਰਯਨੀ ਦੇ ਸਾਧਾਰਨ ਦਿਮਾਗ਼ ਕੋਲ ਇਸ ਦਾ ਜਵਾਬ ਸੀ। ਜਿਹੜਾ ਇਕ ਸਵਾਲ ਬਣ ਕੇ ਬਾਹਰ ਨਿਕਲਿਆ।

"ਅਜਿਹਾ ਹੁੰਦਾ ਤਾਂ ਦੂਸਰੇ ਅਨੇਕਾਂ ਲੋਕ ਕਾਂਗਰਸੀ ਨਾ ਬਣਦੇ ? ਕੀ ਸਾਰਿਆਂ ਨੂੰ ਨੌਕਰੀ ਦਿੱਤੀ ਜਾ ਸਕਦੀ ਹੈ ?"

ਕੇਸ਼ਵ ਪਿੱਲੈ ਇਸ ਦਾ ਜਵਾਬ ਨਾ ਦੇ ਸਕਿਆ।

ਕਾਤਰਯਨੀ ਨੇ ਪੁੱਛਿਆ, "ਕੁਝ ਵੀ ਹੋਵੇ, ਕੀ ਡਰ ਨਿਕਲ ਗਿਆ ?"

"ਡਰ ਤਾਂ ਨਿਕਲ ਗਿਆ। ਪਰ ਅਗਲੇ ਬਹੁਤ ਦਿਨਾਂ ਤਕ, ਬਹੁਤ ਕੰਮ ਹੈ। ਹਿਮਾਲਾ ਤੋਂ ਕੰਨਿਆ ਕੁਮਾਰੀ ਤਕ ਯਾਤਰਾ ਕਰਨੀ ਹੈ। ਉਤਸਵਾਂ ਨੂੰ ਸੰਗਠਿਤ ਕਰਨਾ ਹੈ। ਇਸ ਕੰਮ ਮਿਲ ਗਿਆ ਕਰਨ ਲਈ।"

ਕੁਝ ਮਜ਼ਾਕ ਨਾਲ ਕਾਤਰਯਨੀ ਨੇ ਪੁੱਛਿਆ, "ਇਕ ਵਾਰ ਕਾਂਗਰਸ ਨੂੰ ਖ਼ਤਮ ਕਰਨ ਲਈ ਦੌੜੇ ਸੀ। ਹੁਣ ਕਾਂਗਰਸ ਲਈ ਦੌੜ ਰਹੇ ਹੋ। ਕੋਈ ਪੁੱਛੇ ਤਾਂ ਕੀ ਕਹੋਗੇ ?"

ਕੇਸ਼ਵ ਪਿੱਲੈ ਨੇ ਜਵਾਬ ਦਿੱਤਾ, "ਇਹ ਸੁਤੰਤਰਤਾ ਦਿਵਸ ਮਨਾਣ ਲਈ ਹੈ।"

"ਹਾਂ-ਹਾਂ, ਸ਼ਰਮ ਤਾਂ ਨਹੀਂ ਆਉਂਦੀ। ਸੁਤੰਤਰਤਾ ਨਹੀਂ ਚਾਹੀਦੀ, ਅਜਿਹਾ ਕਹਿ ਕੇ ਤਾਂ ਕਾਂਗਰਸ ਦਾ ਵਿਰੋਧ ਕੀਤਾ ਸੀ।"

ਕੱਛਾਂ 'ਚ ਝਾਕਣ ਵਾਂਗ, ਕੇਸ਼ਵ ਪਿੱਲੈ ਨੇ ਗੁੱਸੇ ਨਾਲ ਪਤਨੀ ਨੂੰ ਕਿਹਾ, "ਜਾਹ ਨੀ-ਜਾਹ, ਇਨ੍ਹਾਂ ਗੱਲਾਂ ਦਾ ਤੈਨੂੰ ਕੀ ਪਤਾ ?"

"ਹਾਂ, ਹਾਂ, ਸ਼ਰਮ ਆਉਣੀ ਚਾਹੀਦੀ ਹੈ। ਮੈਂ ਹੁੰਦੀ ਤਾਂ ਨੌਕਰੀ ਛੱਡ ਦਿੰਦੀ। ਲੋਕਾਂ ਨੂੰ ਕੀ ਮੂੰਹ ਦਿਖਾਓਗੇ। ਪਹਿਲਾਂ ਕਿਸ ਤਰ੍ਹਾਂ ਕਿਹਾ ਤੇ ਕੀਤਾ—ਹੁਣ ਹੋਰ ਤਰ੍ਹਾਂ ਕਰਨਾ ਤੇ ਕਹਿਣਾ ਹੈ।"

"ਪਹਿਲਾਂ ਜੋ ਕੁਝ ਕੀਤਾ ਅਤੇ ਕਿਹਾ, ਫਿਰ ਹੁਣ ਜੋ ਕਰਦਾ ਤੇ ਕਹਿੰਦਾ ਹਾਂ, ਇੰਨਾ ਦੋਵਾਂ ਵਿਚ ਬਹੁਤਾ ਫ਼ਰਕ ਨਹੀਂ ਹੈ।"

ਕੇਸ਼ਵ ਪਿੱਲੈ ਨੇ ਇਸ ਨੂੰ ਸਪੱਸ਼ਟ ਕਰਨ ਦੀ ਕੋਸ਼ਿਸ਼ ਕੀਤੀ। ਉਹ ਜਾਣਦਾ ਹੈ ਕਿ ਇਸ ਦਾ ਕੋਈ ਲਾਭ ਨਹੀਂ, ਇਹ ਬਹਿਸ ਠੀਕ ਨਹੀਂ। ਅੰਤ ਵਿਚ ਉਸ ਨੇ ਪੁੱਛਿਆ :

"ਤਾਂ ਮੈਂ ਇਸ ਨੌਕਰੀ ਤੋਂ ਅਸਤੀਫ਼ਾ ਦੇ ਦਿਆਂ ?"

ਕਾਤਰਯਨੀ ਨੂੰ ਜਵਾਬ ਦੇਣ ਲਈ ਕੁਝ ਵੀ ਸੋਚਣਾ ਨਹੀਂ ਪਿਆ :

"ਦੋਵਾਂ ਵਿਚ ਮੇਰੇ ਲਈ ਕੋਈ ਫ਼ਰਕ ਨਹੀਂ। ਅਸਤੀਫ਼ਾ ਦੇਣ ਤੇ ਵੀ ਕੁਝ ਨਹੀਂ। ਕੋਈ ਗੜਬੜ ਕੀਤੇ ਬਗ਼ੈਰ ਰਹਿਣਾ ਹੀ ਠੀਕ ਹੈ।"

ਕੇਸ਼ਵ ਪਿੱਲੈ ਨੇ ਕਿਹਾ, "ਗੜਬੜੀ ਤਾਂ ਕੁਝ ਨਹੀਂ। ਇੰਜ ਨਾ ਡਰ। ਤੂੰ ਦੇਖੇਗੀ, ਮੈਂ ਇਕ ਖੇਡ ਹੋਰ ਖੇਡਣ ਜਾ ਰਿਹਾ ਹਾਂ।"

"ਉਹ ਕੀ ਹੈ ?" ਇਸ ਭਾਵਨਾ ਨਾਲ ਕਾਤਰਯਨੀ ਨੇ ਪਤੀ ਦੇ ਚਿਹਰੇ ਵੱਲ ਝਾਕਿਆ।

"ਮੈਂ ਇਕ ਖੱਦਰ ਦਾ ਧੋਤੀ-ਕੁੜਤਾ ਪਹਿਨ ਕੇ, ਸਿਰ ਤੇ ਗਾਂਧੀ ਟੋਪੀ ਲੈ ਕੇ ਘੁੰਮਾਂਗਾ। ਤੂੰ ਦੇਖੇਂਗੀ—ਆਉਂਦਾ ਹੋਇਆ ਮੈਂ ਖੱਦਰ ਦਾ ਕੁੜਤਾ ਸਿਲਾਈ ਲਈ ਦੇ ਆਇਆ ਹਾਂ।"

ਬਗ਼ੈਰ ਕਿਸੇ ਸੰਕੋਚ ਤੋਂ ਕਾਤਰਯਨੀ ਨੇ ਕਿਹਾ, "ਫਿਰ ਇਕ ਝੰਡਾ ਫੜ ਕੇ 'ਕੇਸ਼ਵ ਪਿੱਲੈ ਨੂੰ ਫਾਂਸੀ ਲਵਾਓ' ਦਾ ਨਾਹਰਾ ਲਾਉਂਦੇ ਹੋਏ ਤੁਰਨਾ ਕਾਫ਼ੀ ਹੈ। ਜੇ ਸ਼ਰਮ ਨਾ ਹੋਵੇ, ਤਾਂ ਕਿਹੜਾ ਕੰਮ ਹੈ, ਜੋ ਨਹੀਂ ਕੀਤਾ ਜਾ ਸਕਦਾ ?"

"ਇਸ 'ਚ ਸ਼ਰਮ ਦੀ ਕਿਹੜੀ ਗੱਲ ਹੈ ?"

"ਕੁੱਛ ਨਹੀਂ—ਕੁੱਛ ਨਹੀਂ।"

"ਤੂੰ ਦੇਖੇਂਗੀ—ਅਜੇ ਤਾਂ ਮੈਂ ਕਹਿੰਦਾ ਹੀ ਹਾਂ।"

ਕੇਸ਼ਵ ਪਿੱਲੈ ਵਿਚ ਇਕ ਅਜੀਬ ਉਤਸ਼ਾਹ ਅਤੇ ਕਰਮਸ਼ੀਲਤਾ ਪੈਦਾ ਹੋਈ।

ਉਹ ਲੰਬਾ ਰਾਹ ਫਿਰ ਤੋਂ ਸਪੱਸ਼ਟ ਦਿਖਾਈ ਦੇ ਰਿਹਾ ਹੈ। ਸਿੱਧੇ ਚੱਲਣਾ ਹੀ ਕਾਫੀ ਹੈ। ਟਿੱਬੇ-ਟੋਏ ਜਾਂ ਰੁਕਾਵਟਾਂ, ਕੁਝ ਵੀ ਨਹੀਂ ਹਨ। ਸਮਤਲ ਰਸਤਾ ਹੈ। ਪਰ ਅੱਗੇ ਲੱਕਸ਼ ਕੀ ਹੈ ? ਦੂਰ ਕੋਈ ਮੰਜ਼ਿਲ ਦਿਖਾਈ ਦੇ ਰਹੀ ਹੈ। ਉਸ ਮੰਜ਼ਿਲ ਦਾ ਨਾਂ ਨਿਸ਼ਾਨ ਪਤਾ ਨਹੀਂ ਹੈ। ਚੀਫ਼ ਸੈਕਟਰੀ ਤਕ ਹੀ ਰਾਹ ਸਪੱਸ਼ਟ ਹੈ। ਉਸ ਮਗਰੋਂ ਦੀਵਾਨਜੀ ਦਾ ਪਦ ਹੈ। ਉਸ ਪਦ ਨੂੰ ਖ਼ਤਮ ਕੀਤਾ ਜਾ ਰਿਹਾ ਹੈ। ਇਸ ਕੁਰਸੀ ਤੋਂ ਮਗਰੋਂ ਉਨਤੀ ਕਿੱਥੇ ਤਕ ਹੋਵੇਗੀ ? ਕੁਝ ਪਤਾ ਨਹੀਂ। ਪਰ ਸਾਹਮਣੇ ਪਸਰੀ ਲੰਬੀ ਜ਼ਿੰਦਗੀ ਵਿਚ ਹੋਰ ਵੀ ਪੌੜੀਆਂ ਹਨ। ਭਾਵੇਂ ਕਦਾਚਿਤ ਪਦਵੀ ਦੀਆਂ ਪੌੜੀਆਂ ਨਹੀਂ ਹੋਣਗੀਆਂ—ਐਸ਼ੋ-ਇਸ਼ਰਤ ਦੀਆਂ ਹੋਣਗੀਆਂ।

ਸੁਤੰਤਰਤਾ ਦਿਵਸ ਦੇ ਉਤਸਵ ਦੀ ਤਿਆਰੀ ਲਈ, ਚੀਫ਼ ਸੈਕਟਰੀ ਖੱਦਰ ਦਾ ਕੁੜਤਾ ਅਤੇ ਧੋਤੀ ਪਹਿਨ ਕੇ, ਪੂਰੇ ਦੇਸ਼ ਦਾ ਚੱਕਰ ਲਾ ਰਹੇ ਹਨ। ਹਰ ਇਕ ਜ਼ਿਲੇ ਦੇ ਮੁੱਖ ਥਾਵਾਂ, ਪਿੰਡਾਂ ਅਤੇ ਇਲਾਕਿਆਂ 'ਚੋਂ ਹੋ ਕੇ ਉਹ ਗੁਜਰੇ। ਪਹਿਲੋਂ ਹੀ ਨਿਸਚਤ ਕੀਤੇ ਗਏ ਪਰੋਗਰਾਮ ਅਨੁਸਾਰ, ਉਸ ਦੇ ਪਹੁੰਚਣ ਤੋਂ ਪਹਿਲਾਂ ਹੀ ਕਾਂਗਰਸੀ ਅਤੇ ਗ਼ੈਰ-ਕਾਂਗਰਸੀ ਲੋਕ ਇੰਤਜ਼ਾਰ ਕਰਦੇ ਮਿਲੇ। ਕੁਝ ਦਿਨਾਂ ਵਿਚ ਹੀ ਕੇਸ਼ਵ ਪਿੱਲੈ ਕਾਂਗਰਸੀਆਂ ਦਾ ਚੰਗੀ ਤਰ੍ਹਾਂ ਵਾਕਿਫ਼ ਹੋ ਗਿਆ। ਇੰਜ ਚੀਫ਼ ਸੈਕਟਰੀ ਨਾਲ ਵਾਕਿਫ਼ ਹੋ ਜਾਣ ਤੇ ਉਨ੍ਹਾਂ ਨੂੰ ਵੀ ਸੰਤੁਸ਼ਟੀ ਮਿਲੀ। ਅਸਲ ਵਿਚ ਕਰਮਚਾਰੀਆਂ ਦੀ ਨਿਸਬਤ, ਕਾਂਗਰਸੀ ਚੀਫ਼ ਸੈਕਟਰੀ ਦੇ ਨਿਰਦੇਸ਼ਾਂ ਨੂੰ ਲਾਗੂ ਕਰਨ ਵਿਚ ਅਧਿਕ ਦਿਲਚਸਪੀ ਦਿਖਾ ਰਹੇ ਸਨ। ਕੇਸ਼ਵ ਪਿੱਲੈ ਉਨ੍ਹਾਂ ਦਾ ਆਪਣਾ ਵਿਅਕਤੀ ਬਣ ਗਿਆ।

ਇਹ ਸਵਾਗਤ ਅਚਾਨਕ ਹੋਇਆ ਸੀ। ਕੇਸ਼ਵ ਪਿੱਲੈ ਹੈਰਾਨ ਸੀ। ਉਸੇ ਨੂੰ ਇਹ ਸਮਝਣਾ ਕਠਿਨ ਸੀ। ਕਾਂਗਰਸੀਆਂ ਦਵਾਰਾ ਕੇਸ਼ਵ ਪਿੱਲੈ ਦਾ ਸਵਾਗਤ—ਸਤਿਕਾਰ ਕਰਨ ! ਬਹੁਤ ਸੋਚਣ ਤੇ ਵੀ ਇਹ ਉਸ ਦੀ ਸਮਝ 'ਚ ਨਾ ਆਇਆ।

ਕੇਸ਼ਵ ਪਿੱਲੈ ਨੇ ਇਸ ਮੌਕੇ ਦਾ ਪੂਰਾ ਪੂਰਾ ਲਾਭ ਉਠਾਣ ਦਾ ਫ਼ੈਸਲਾ ਕਰ ਲਿਆ।

ਫਿਰ ਵੀ ਸਾਰੇ ਦੇਸ਼ ਦੀ ਯਾਤਰਾ ਕਰਨ ਤੇ, ਕੁਝ ਇਕ ਅਖਬਾਰਾਂ ਅਤੇ ਸੰਮੇਲਨਾਂ ਵਿਚ, ਕੁਝ ਤਰੁੱਟੀਆਂ ਨੂੰ ਮੁੱਖ ਰੱਖ ਕੇ ਆਲੋਚਨਾ ਕੀਤੀ ਗਈ ਉਨ੍ਹਾਂ ਵਿਚੋਂ ਬਹੁਤ ਕਮਿਊਨਿਸ਼ਟ ਅਤੇ ਉਨ੍ਹਾਂ ਦੇ ਸਹਾਇਕ ਸਨ। ਕੇਸ਼ਵ ਪਿੱਲੈ ਲੋਕ-ਵਿਰੋਧੀ ਹੈ ! ਆਜ਼ਾਦੀ ਸੰਗਰਮ ਵਿਚ ਵਹੇ ਖ਼ੂਨ ਦਾ ਜੇ ਕਿਸੇ ਵਿਅਕਤੀ ਨੇ ਜਵਾਬ ਦੇਣਾ ਹੈ, ਤਾਂ ਉਹ ਕੇਸ਼ਵ ਪਿੱਲੈ ਹੈ ! ਇਥੋਂ ਤਕ ਕਿਹਾ ਜਾਂਦਾ ਸੀ, ਕਿ ਕਾਂਗਰਸੀ ਅੰਦੋਲਨ ਵਿਚ ਜੇ ਕੋਈ ਦੁਸ਼ਮਣ ਹੈ, ਤਾਂ ਉਹ ਕੇਸ਼ਵ ਪਿੱਲੈ ਹੀ ਹੈ ! ਸੁਤੰਤਰਤਾ ਸੰਗਰਮ ਵਿਚ ਗੂੰਜੇ ਨਾਹਰੇ ਨੂੰ ਉਹ ਯਾਦ ਕਰਾਂਦੇ ਹਨ।

"ਕੇਸ਼ਵ ਪਿੱਲੈ ਨੂੰ ਜੇਲ੍ਹ 'ਚ ਸੁੱਟੋ—ਫਾਂਸੀ ਕਰਵਾਉ।"

ਇਸ ਮਿੱਟੀ ਦੇ ਸੰਤਾਪ ਦੀ ਕਹਾਣੀ ਭੁਲਾ ਕੇ, ਉਸ ਸੁਤੰਤਰਤਾ ਸੰਗਰਾਮ ਨੂੰ ਦਬਾਣ ਵਾਲਾ ਵਿਅਕਤੀ, ਅੱਜ ਸੁਤੰਤਰਤਾ ਦਿਵਸ ਮਨਾਣ ਲਈ ਨੱਠ-ਭੱਜ ਕਰ ਰਿਹਾ ਹੈ। ਇਸ ਲਈ ਲੋਕਾਂ ਨੇ ਉਸ ਦਾ ਮਜ਼ਾਕ ਉਡਾਇਆ। ਇਸ ਨੱਠ-ਭੱਜ ਦਾ

ਉਦੇਸ਼ ਰੁਪਿਆ ਕਮਾਣਾ ਹੈ—ਇਸ ਨੂੰ ਪੁਰਾਣੀਆਂ ਗੱਲਾਂ ਤੇ ਅਧਾਰਿਤ ਕਰਦੇ ਹਨ ।

ਇਨ੍ਹਾਂ ਲੋਕਾਂ ਨੂੰ ਕੇਸ਼ਵ ਪਿੱਲੈ ਦੂਸਰਿਆ ਨਾਲੋਂ ਵਧੇਰੇ ਸਮਝਦਾ ਹੈ । ਸਭ ਠੀਕ ਹੀ ਹੈ, ਇੰਜ ਸੋਚਣ ਵਾਲਾ ਵਿਅਕਤੀ ਹੈ ਉਹ । ਇਸ ਗੱਲੋਂ ਉਸ ਨੂੰ ਡਰ ਵੀ ਲੱਗਿਆ । ਇਨਕਾਰ ਕਰਨ ਜਾਂ ਇਸ ਤੋਂ ਉਲਟ ਕੋਈ ਤਰਕ ਕਰਨ ਦੀ ਜੇ ਕੋਈ ਮੰਗ ਕਰੇ, ਤਾਂ ਉਸ ਕੋਲ ਕਹਿਣ ਲਈ ਕੀ ਹੈ ? ਇਸ ਤੋਂ ਮੁਨਕਰ ਹੋਣ ਦਾ ਕੋਈ ਰਾਹ ਉਸ ਦੇ ਦਿਮਾਗ ਨੂੰ ਨਹੀਂ ਅਹੁੜਿਆ । ਆਪਣੀ ਹਿਫ਼ਾਜ਼ਤ ਲਈ ਕੋਈ ਤਰਕ ਲੱਭਣ ਦਾ, ਉਹ ਕਈਆਂ ਦਿਨਾਂ ਤੋਂ ਯਤਨ ਕਰ ਰਿਹਾ ਹੈ । ਇਨ੍ਹਾਂ ਦੋਸ਼ਾਂ ਦੇ ਉੱਤਰ ਦੇ ਰੂਪ ਵਿਚ, ਕੋਈ ਵਿਅਕਤੀ ਇਕ ਵੀ ਸ਼ਬਦ ਨਹੀਂ ਬੋਲ ਰਿਹਾ । ਵਿਰੋਧੀਆਂ ਦੀ ਗਿਣਤੀ ਵੱਧ ਗਈ ਹੈ । ਬਹਿਸ ਕਰਨ ਵਾਲੇ ਲੋਕ ਵੀ ਬਹੁਤ ਹਨ । ਕੇਸ਼ਵ ਪਿੱਲੇ ਨੂੰ ਸ਼ੱਕ ਹੋਇਆ ਕਿ ਇਹ ਇਕ ਅੰਦੋਲਨ ਦੇ ਰੂਪ ਵਿਚ ਫੈਲ ਜਾਵੇਗਾ ।

ਇਕ ਦਿਨ ਕੇਸ਼ਵ ਪਿੱਲੈ ਨੇ ਇਹ ਸਾਰੀਆਂ ਗੱਲਾਂ ਆਪਣੀ ਪਤਨੀ ਨੂੰ ਕਹੀਆਂ । ਹੋਰ ਕਹਿੰਦਾ ਵੀ ਕਿਸ ਨੂੰ ? ਉਸ ਔਰਤ ਵਿਚ ਬੜਾ ਧਰਵਾਸ ਤੇ ਹੌਸਲਾ ਹੈ । ਨੌਕਰੀ ਜਾਂਦੀ ਹੈ ਤਾਂ ਜਾਣ ਦੇਉ, ਇੰਨਾ ਘਬਰਾਣ ਦੀ ਕਿਹੜੀ ਗੱਲ ਹੈ ? ਇਹ ਉਸ ਦਾ ਤਰਕ ਹੈ ।

"ਰੱਬ ਦੀ ਕ੍ਰਿਪਾ ਨਾਲ ਸਾਡੇ ਜੀਣ ਜੋਗਾ ਬਥੇਰਾ ਕੁਝ ਹੈ ? ਇਸ ਨੂੰ ਕਿਉਂ ਫੜੀ ਬੈਠੇ ਹੋ—ਜਾਂਦੀ ਐ—ਜਾਣ ਦਿਉ ।"

ਇਸ ਰਾਹ ਨੂੰ ਸਵੀਕਾਰ ਕਰਨਾ ਠੀਕ ਹੈ । ਇੰਨਾ ਹੀ ਨਹੀਂ, ਸਗੋਂ ਇਸੇ ਵਿਚ ਭਲਾ ਹੈ । ਪਰ ਇਹ ਧਰਵਾਸ ਕੇਸ਼ਵ ਪਿੱਲੈ ਦੇ ਅੰਦਰ ਤਕ ਨਹੀਂ ਪਹੁੰਚਦੀ ।

ਕਾਤਰਯਨੀ ਨੇ ਪੁੱਛਿਆ, "ਮੰਨ ਲਓ ਕਿ ਇਨ੍ਹਾਂ ਕਾਰਨਾਂ ਕਰਕੇ ਹੀ ਨੌਕਰੀ ਤੋਂ ਜਵਾਬ ਮਿਲ ਜਾਂਦਾ ਹੈ, ਤਦ ਕੀ ਮਰ ਜਾਣਾ ਹੈ ?"

"ਨਿਸਚੇ ਹੀ ਮਰਨਾ ਨਹੀਂ—ਪਰ—"

ਕਾਤਰਯਨੀ ਨੇ ਕਿਹਾ, "ਇੰਜ ਸੋਚਦੇ ਹੀ ਕਿਉਂ ਹੋ ?"

ਫਿਰ ਵੀ ਪਹਿਲਾਂ ਵਾਂਗ ਹੀ ਕੇਸ਼ਵ ਪਿੱਲੈ ਵਿਚ ਹਿੰਮਤ ਆ ਗਈ । ਕੁਝ ਵੀ ਹੋਵੇ ਇਹ ਖੇਡ ਵੀ ਦੇਖੀ ਜਾਵੇ । ਜੀਵਨ ਵਿਚ ਜ਼ਰੂਰ ਹੀ ਸੰਤੁਸ਼ਟੀ ਦੇ ਕਾਰਨ ਹਨ । ਇੱਥੇ ਤਕ ਤਾਂ ਆ ਪਹੁੰਚਿਆ—ਬਸ । ਸੰਤੁਸ਼ਟੀ ਪ੍ਰਾਪਤ ਕਰਾਂਗਾ । ਪਰ ਰੀਟਾਇਰਮੈਂਟ ਤੋਂ ਪਹਿਲਾਂ ਨੌਕਰੀ ਛੁੱਟ ਜਾਣਾ, ਸ਼ਰਮ ਵਾਲੀ ਗੱਲ ਹੈ ।

ਕੇਸ਼ਵ ਪਿੱਲੈ ਨੂੰ ਇਸ ਗੱਲ ਦਾ ਕੋਈ ਫ਼ਿਕਰ ਨਹੀਂ ਕਿ ਉਸ ਦੇ ਵਿਰੁੱਧ ਅਨੇਕਾਂ ਯਤਨ ਕੀਤੇ ਜਾ ਰਹੇ ਹਨ । ਨਹੀਂ ਤਾਂ ਇੰਜ ਲਗਾਤਾਰ ਦੋਸ਼ ਨਹੀਂ ਲਾਏ ਜਾਣਗੇ । ਫਿਲਪ ਆਦਿ ਲੋਕਾਂ ਦਾ ਕਾਂਗਰਸ ਵਿਚ ਚੰਗਾ ਸਥਾਨ ਹੈ । ਅੰਦੋਲਨ ਸਮੇਂ ਚਾਹੁੰਦਾ ਤਾਂ ਫਿਲਪ ਨੂੰ ਸਜ਼ਾ ਦੇਣ ਦਾ ਮੌਕਾ ਕੇਸ਼ਵ ਪਿੱਲੈ ਲੱਭ ਸਕਦਾ ਸੀ । ਪਰ ਇਹ ਕਿਉਂ ਕੀਤਾ ਜਾਵੇ, ਅਜਿਹਾ ਸੋਚ ਕੇ ਉਸਨੇ ਨਜ਼ਰਅੰਦਾਜ਼ ਕਰ ਦਿੱਤਾ ਸੀ । ਅੱਜ ਕੇਸ਼ਵ ਪਿੱਲੈ ਸੋਚ ਰਿਹਾ ਹੈ, ਕਿ ਉਸਨੇ ਬਹੁਤ ਵੱਡੀ ਗਲਤੀ ਕੀਤੀ ਹੈ । ਇਨ੍ਹਾਂ ਔਕੜਾਂ ਦਾ ਆਰੰਭ ਸਕੱਤਰੇਤ ਤੋਂ ਹੀ ਹੋ ਰਿਹਾ ਹੈ । ਜੇ ਕੇਸ਼ਵ ਪਿੱਲੈ ਨੂੰ ਬੇਇੱਜ਼ਤ ਕਰਕੇ ਨੌਕਰੀ ਤੋਂ ਕੱਢ ਦਿੱਤਾ ਜਾਵੇ, ਤਾਂ ਉਨ੍ਹਾਂ ਲਈ ਖੁਸ਼ੀ ਦੀ ਗੱਲ ਹੈ । ਇਕ ਵਾਰ ਉਨ੍ਹਾਂ ਨੇ

ਅਜਿਹਾ ਯਤਨ ਵੀ ਕੀਤਾ, ਪਰ ਸਫ਼ਲ ਨਾ ਹੋਏ । ਦੁਬਾਰਾ ਮਿਲੇ ਮੌਕੇ ਦਾ ਫ਼ਾਇਦਾ ਉਠਾਣਾ ਚਾਹੁੰਦੇ ਨੇ ਹੁਣ । ਇਹ ਵੀ ਇਕ ਚੰਗਾ ਅਵਸਰ ਹੈ !

ਉਸ ਨੂੰ ਸਿਰਫ਼ ਇਹੋ ਫ਼ਿਕਰ ਹੈ ਕਿ ਇਸ ਸਥਿਤੀ ਦਾ ਕਿਵੇਂ ਫ਼ਾਇਦਾ ਉਠਾਇਆ ਜਾਵੇ । ਹੁਣ ਉਸ ਨੂੰ ਨੌਕਰੀ ਦਾ ਪਰਵਾਹ ਨਹੀਂ ਹੈ । ਪਰ ਧੱਕਾ ਦੇ ਕੇ ਕੱਢਣ ਦੀ ਅਵਸਥਾ ਨਹੀਂ ਆਉਣੀ ਚਾਹੀਦੀ । ਕਾਤਰਯਨੀ ਹੁਣ ਸਾਰੀਆਂ ਗੱਲਾਂ ਸਮਝ ਗਈ ਹੈ । ਕੁਝ ਹੀ ਦਿਨਾਂ ਵਿਚ ਕੇਸ਼ਵ ਪਿੱਲੈ ਨੇ ਉਸ ਨੂੰ ਸਾਰੀਆਂ ਗੱਲਾਂ ਸਮਝਾ ਦਿੱਤੀਆਂ ਹਨ । ਫਿਰ ਵੀ ਉਹ ਕੋਈ ਜ਼ਿੱਦ ਨਹੀਂ ਕਰਦੀ । ਉਹ ਪੁੱਛਦੀ ਹੈ ਕਿ ਨੌਕਰੀ ਤੋਂ ਕੱਢੇ ਜਾਣ ਵਿਚ ਨੁਕਸਾਨ ਕੀ ਹੈ ? ਕੀ ਇਹ ਕੋਈ ਵੱਡੀ ਗੱਲ ਹੈ ?

ਜ਼ਿੰਦਗੀ ਵਿਚ ਉਹ ਇਕੱਲਾ ਹੈ, ਇਸ ਖ਼ਿਆਲ ਨੇ ਕੇਸ਼ਵ ਪਿੱਲੈ ਨੂੰ ਪਰੇਸ਼ਾਨ ਕੀਤਾ ਹੋਇਆ ਹੈ । ਹਮਦਰਦੀ ਜਿਤਾਣ ਵਾਲਾ ਇਕ ਵੀ ਵਿਅਕਤੀ ਨਹੀਂ ਹੈ । ਪਤਨੀ ਵਿਚ ਵੀ ਉਸ ਵਾਂਗ ਸੋਚ ਵਿਚਾਰ ਕਰ ਸਕਣ ਦੀ ਹਿੰਮਤ ਨਹੀਂ ਹੈ । ਉਹ ਕਿਸੇ ਅਜਿਹੇ ਹੀ ਵਿਅਕਤੀ ਨੂੰ ਲੱਭਣ ਦੀ ਕੋਸ਼ਿਸ਼ ਕਰ ਰਿਹਾ ਹੈ ਪਰ ਮਿਲ ਨਹੀਂ ਰਿਹਾ । ਅੱਜ ਉਹ ਸੰਤੁਸ਼ਟ ਹੈ । ਉਸ ਬੋਝ ਨੂੰ ਉਤਾਰ ਕੇ ਰੱਖਣ ਲਈ ਇਕ ਥਾਂ ਤਾਂ ਹੈ । ਇਹ ਜ਼ਰੂਰ ਹੀ ਸੰਤੁਸ਼ਟੀ ਵਾਲੀ ਗੱਲ ਹੈ । ਪਰ ਉਹ ਪਤਨੀ ਤੋਂ ਇਸ ਤੋਂ ਵੀ ਵੱਧ ਹੋਰ ਕੁਝ ਚਾਹ ਰਿਹਾ ਹੈ । ਇਸ ਅਵਸਥਾ ਵਿਚ ਵੀ ਕਾਤਰਯਨੀ ਦੇ ਉਤਸ਼ਾਹ ਦੀ ਘਾਟ ਨਹੀਂ ਹੈ । ਉਹ ਮਨੋ ਖੁਸ਼ ਹੈ । ਸ਼ਾਂਤੀ ਨਾਲ ਸੌਂ ਸਕਦੀ ਹੈ । ਨੀਂਦ ਨਾ ਆਉਣ ਤੇ, ਉਸ ਦੇ ਕਰਵਟਾਂ ਬਦਲਦੇ ਰਹਿਣ ਸਮੇਂ ਕਾਤਰਯਨੀ ਸੁੱਤੀ ਹੁੰਦੀ ਸੀ । ਪਰ ਕਈ ਵਾਰ ਅਚਾਨਕ ਉੱਠ ਕੇ ਪੁੱਛਦੀ :

"ਸੁੱਤੇ ਨਹੀਂ—ਇੰਨਾ ਪਰੇਸ਼ਾਨ ਹੋਣ ਦੀ ਕਿਹੜੀ ਗੱਲ ਹੈ ?"

ਅਗਲੇ ਹੀ ਪਲ ਉਹ ਔਰਤ ਫਿਰ ਗਹਿਰੀ ਨੀਂਦ ਸੌਂ ਜਾਂਦੀ । ਉਹ ਵੀ ਸੌਂ ਰਹੀ ਹੈ ! ਕੇਸ਼ਵ ਗੁੱਸਾ ਨਹੀਂ ਕਰਦਾ, ਸ਼ਿਕਾਇਤ ਨਹੀਂ ਕਰਦਾ ।

ਕਾਤਰਯਨੀ ਨੇ ਪੁੱਛਿਆ, "ਤਦ ਮੈਨੂੰ ਕੀ ਕਰਨਾ ਚਾਹੀਦਾ ਹੈ ? ਮੈਂ ਬਿਨਾ ਸੁੱਤਿਆਂ ਬੈਠਾਂ, ਤਾਂ ਕੀ ਤੁਹਾਡਾ ਕੰਮ ਸਫ਼ਲ ਹੋ ਜਾਵੇਗਾ । ਇਸ ਤਰ੍ਹਾਂ ਕਹਿਣ ਵਾਲਿਆਂ ਦਾ ਮੂੰਹ ਬੰਦ ਕਿਵੇਂ ਕੀਤਾ ਜਾਵੇ, ਇਹ ਤਾਂ ਮੈਨੂੰ ਪਤਾ ਨਹੀਂ । ਫਿਰ ਜਾਗ ਕੇ ਮੇਰੇ ਸੋਚਣ ਦਾ ਕੀ ਲਾਭ ?"

ਕੇਸ਼ਵ ਪਿੱਲੈ ਇਸ ਤਰਕ ਦਾ ਵਿਰੋਧ ਨਹੀਂ ਕਰ ਸਕਿਆ । ਪਰ ਇਹ ਮੰਨਣ ਲਈ ਉਹ ਫਿਰ ਵੀ ਤਿਆਰ ਨਾ ਹੋਇਆ ਕਿ ਪਤਨੀ ਅਰਾਮ ਨਾਲ ਸੁੱਤੀ ਪਈ ਰਹੇ ।

ਕਾਤਰਯਨੀ ਉਸ ਵਿਸ਼ੇ ਦੇ ਸੰਖੇਪ ਵਿਚ ਗਈ :

"ਹੁਣ ਕੀ ਕਹਿੰਦੇ ਨੇ ਇਹ ਲੋਕੀਂ ?"

"ਮੈਨੂੰ ਨੌਕਰੀ ਤੋਂ ਕੱਢ ਦਿੱਤਾ ਜਾਵੇ ।"

ਇਕ ਸਿਆਣੇ ਵਿਅਕਤੀ ਵਾਂਗ ਕਾਤਰਯਨੀ ਪੁੱਛ ਰਹੀ ਹੈ । ਆਵਾਜ਼ ਅਤੇ ਭਾਵ ਵੀ ਅਜਿਹਾ ਹੀ ਹੈ । ਉਪਦੇਸ਼ ਮੰਗਣ ਵਾਲੇ ਇਕ ਵਿਅਕਤੀ ਵਾਂਗ ਕੇਸ਼ਵ ਪਿੱਲੈ ਜਵਾਬ ਦੇ ਰਿਹਾ ਹੈ ।

ਅਚਾਨਕ ਕਾਤਰਯਨੀ ਦੀ ਸਾਧਾਰਨ ਬੁੱਧੀ 'ਚੋਂ ਇਕ ਗੱਲ ਸਵਾਲ ਬਣ ਕੇ ਬਾਹਰ ਨਿਕਲੀ !

"ਇੰਜ ਤਾਂ ਇਨ੍ਹਾਂ ਕਾਂਗਰਸੀਆਂ ਦਾ ਵਿਰੋਧ ਕਰਨ ਵਾਲੇ ਸਾਰੇ ਕਰਮਚਾਰੀਆਂ ਅਤੇ ਪੁਲਿਸ ਵਾਲਿਆਂ ਨੂੰ ਨੌਕਰੀ ਤੋਂ ਕੱਢ ਦੇਣਾ ਚਾਹੀਦਾ ਹੈ।"

"ਅਜਿਹਾ ਕਰਨਾ ਤਾਂ ਚਾਹੀਦਾ ਹੈ। ਪਰ ਉਹ ਕਹਿੰਦੇ ਹਨ ਕਿ ਸਿਰਫ਼ ਮੈਨੂੰ ਕੱਢਣਾ ਹੀ ਕਾਫ਼ੀ ਹੈ।"

"ਚੰਗੀ ਗੱਲ ਹੈ ! ਇਹ ਕਿੱਥੋਂ ਦਾ ਇਨਸਾਫ਼ ਹੈ ?"

"ਇਨਸਾਫ਼ ਨਹੀਂ ਹੈ।"

ਕਾਤਰਯਨੀ ਨੇ ਪੁੱਛਿਆ, "ਅਨਿਆ ਦੀ ਗੱਲ ਤੋਂ ਸਾਨੂੰ ਕਿਉਂ ਡਰਨਾ ਚਾਹੀਦੈ ?"

"ਕੀ ਕਰਾਂ ? ਕੱਢ ਦੇਣ ਤਾਂ ?"

ਕਾਤਰਯਨੀ ਪੁਰਾਣੀ ਗੱਲ ਤੇ ਮੁੜੀ, "ਜੇ ਸਿਰਫ਼ ਅਨਿਆ ਕਰਕੇ ਸਾਨੂੰ ਹੀ ਕੱਢਣਾ ਹੈ, ਤਾਂ ਕੱਢ ਦੇਣ। ਨਹੀਂ ਤਾਂ, ਹੋਰ ਕੀ ?"

ਪਲ ਕੁ ਮਗਰੋਂ ਉਸ ਨੇ ਫਿਰ ਪੁੱਛਿਆ, "ਹੁਣ ਦੀਵਾਨਜੀ ਚਲੇ ਗਏ—ਅੱਗੋਂ ਕਾਂਗਰਸ ਆਏਗੀ—ਅਜਿਹਾ ਤੁਸੀਂ ਇਕ ਦਿਨ ਕਿਹਾ ਸੀ ? ਕਾਂਗਰਸੀਆਂ ਦੇ ਦੁਸ਼ਮਣ ਹਨ ਕਮਿਊਨਿਸਟ। ਕਾਂਗਰਸ ਦੀ ਹਕੂਮਤ ਆਉਣ ਤੇ ਉਹ ਇੰਜ ਹੀ ਝਗੜਾ ਕਰਨਗੇ। ਫਿਰ ਅੱਗੋਂ ਕਮਿਊਨਿਸਟਾਂ ਦੀ ਹਕੂਮਤ ਆਉਣ ਤੇ ਸਾਰੇ ਕਾਂਗਰਸੀਆਂ ਨੂੰ ਕੱਢ ਦਿੱਤਾ ਜਾਵੇਗਾ—ਜਿਹੜੇ ਵਿਰੋਧ ਕਰਨਗੇ। ਕੀ ਇੰਜ ਹੀ ਹੈ ? ਇੰਜ ਤਾਂ ਕਿਸੇ ਵੀ ਮੁਲਾਜ਼ਮ ਨੂੰ ਸੁਰੱਖਿਅਤਾ ਨਹੀਂ ਮਿਲੇਗੀ। ਕੀ ਅੱਗੋਂ ਅਜਿਹਾ ਹੀ ਹੋਵੇਗਾ ?"

ਕੇਸ਼ਵ ਪਿੱਲੈ ਨੇ ਕਿਹਾ, "ਹਾਂ, ਅਜਿਹਾ ਹੀ।"

"ਫਿਰ ਕੀ ?"

ਕੇਸ਼ਵ ਪਿੱਲੈ ਦੇ ਦਿਮਾਗ਼ ਵਿਚ ਇਕ ਸਵਾਲ ਉਭੱਰਿਆ। ਉਸ ਨੇ ਕਿਹਾ, "ਪਰ ਸਾਡੇ ਲਈ ਅਜਿਹਾ ਕਰਨ ਵਾਲਾ ਕੌਣ ਹੈ ?"

ਕਾਤਰਯਨੀ ਨੇ ਪੁੱਛਿਆ, "ਇਹ ਵੀ ਕੋਈ ਕਹਿਣ ਵਾਲੀ ਗੱਲ ਹੈ ? ਇਹ ਵੀ ਚੰਗੀ ਰਹੀ। ਕੁਝ ਲੋਕਾਂ ਨੂੰ 'ਬਾਹਰ ਕੱਢੋ' ਦਾ ਨਾਹਰਾ ਲਾਉਂਦੇ ਹੋਏ ਘੁੰਮਣ ਸਮੇਂ ਬਹੁਤ ਸਾਰੇ ਲੋਕਾਂ ਨੂੰ 'ਇੰਜ ਨਾ ਕਰੋ' ਦਾ ਨਾਹਰਾ ਦਿਲਾਉਂਦੇ ਹੋਏ ਘੁੰਮਣਾ ਹੈ ?"

"ਅਜਿਹਾ ਹੀ ਜ਼ਮਾਨਾ ਹੈ।"

"ਚੰਗਾ ਜ਼ਮਾਨਾ ਹੈ। ਸਾਡੇ ਕੋਲ ਇਨਸਾਫ਼ ਹੈ। ਅਸੀਂ ਦੀਵਾਨਜੀ ਦੀ ਗੱਲ ਸੁਣੀ, ਹੁਣ ਕਾਂਗਰਸ ਦੀ ਗੱਲ ਸੁਣਦੇ ਹਾਂ—ਮੰਨਦੇ ਹਾਂ। ਫਿਰ ਕੀ ? ਜ਼ਰਾ ਧੀਰਜ ਰੱਖੋਂ। ਲੇਟ ਜਾਉ ਅਤੇ ਸੌਂ ਜਾਉ।"

ਕਾਤਰਯਨੀ ਚਾਦਰ ਓੜ੍ਹ ਕੇ ਪੈ ਗਈ। ਪੈਂਦੀ ਹੀ ਸੌਂ ਗਈ। ਕੇਸ਼ਵ ਪਿੱਲੈ ਨੂੰ ਨੀਂਦ ਨਹੀਂ ਆਈ। ਉਸ ਨੂੰ ਬਹਿਸ ਕਰਨ ਲਈ ਇਕ ਵਿਸ਼ਾ ਮਿਲ ਗਿਆ। ਇਕ ਨੰਬਰ ਵਿਸ਼ਾ। ਉਸੇ ਬਾਰੇ ਹੀ ਉਹ ਸੋਚ ਰਿਹਾ ਹੈ। ਇਕ ਸਮਾਂ ਦੀਵਾਨਜੀ ਦੇ ਸਮੇਂ

ਹਕੂਮਤ ਦੀ ਸੇਵਾ ਕੀਤੀ। ਅੱਜ ਅੰਗਰੇਜ਼ਾਂ ਦੀ ਸੇਵਾ ਕਰ ਰਿਹਾ ਹੈ। ਅੱਗੋਂ ਦੂਸਰੀਆਂ ਰਾਜਨੀਤਕ ਪਾਰਟੀਆਂ ਆਈਆਂ, ਤਾਂ ਉਨ੍ਹਾਂ ਦੀ ਸੇਵਾ ਕਰੇਗਾ। ਉਸ ਨੇ ਕਿਹੜੀ ਗੱਲ ਕੀਤੀ ?

ਕੇਸ਼ਵ ਪਿੱਲੈ ਕਾਤਰਯਨੀ ਅੰਮਾਂ ਨੂੰ ਬੈਠਾ ਦੇਖ ਰਿਹਾ ਹੈ। ਉਸ ਦੀਆਂ ਨਜ਼ਰਾਂ ਹੈਰਾਨਕੁਨ ਹਨ। ਉਸ ਦਿਨ ਵਿਆਹ-ਮੰਡਪ ਤੇ ਦੇਖੀ ਹੋਈ ਕਾਲੀ, ਤਪਦਿਕ ਮਾਰੀ, ਦੁਬਲੀ-ਪਤਲੀ, ਦੰਦ ਬਾਹਰ ਨਿਕਲੇ ਹੋਏ, ਬਹੁਤ ਘੱਟ ਵਾਲਾਂ ਵਾਲੀ ਔਰਤ ਹੈ ਇਹ। ਉਸ ਦਿਨ ਉਸ ਦਾ ਹੱਥ ਫੜਨ ਵਿਚ ਸੰਕੋਚ ਹੋ ਰਿਹਾ ਸੀ। ਕੀ ਕੀ ਰਹੱਸ ਭਰੀਆਂ ਗੱਲਾਂ ਹਨ, ਉਸ ਵਿਚ। ਕੀ ਇਹ ਸ਼ਕਤੀ ਉਸ ਦਿਨ ਵੀ ਉਸ 'ਚ ਸੀ ? ਕੇਸ਼ਵ ਪਿੱਲੈ ਨੂੰ ਵਿਸ਼ਵਾਸ ਨਾ ਆਇਆ। ਕੀ ਇਹ, ਉਹੋ ਔਰਤ ਹੈ ? ਕੇਸ਼ਵ ਪਿੱਲੈ ਨੂੰ ਬਹੁਤ ਸ਼ੱਕ ਹੋਣ ਲੱਗ ਪਿਆ। ਪਲ-ਪਲ ਮਗਰੋਂ ਉਸ ਦੀ ਹੈਰਾਨੀ ਵੱਧਦੀ ਜਾ ਰਹੀ ਹੈ। ਉਹ ਔਰਤ ਨਾ ਸਮਝ ਆਉਣ ਵਾਲੀ ਬੁਝਾਰਤ ਦੇ ਰੂਪ 'ਚ ਬਦਲਦੀ ਜਾ ਰਹੀ ਹੈ।

ਕਾਤਰਯਨੀ ਸੁੱਤੀ ਪਈ ਹੈ—ਉਸ ਦੇ ਚਿਹਰੇ ਤੇ ਕੋਈ ਪਰੇਸ਼ਾਨੀ ਨਹੀਂ ਹੈ। ਅੱਜ ਉਸ ਦਾ ਰੰਗ ਕਾਲਾ ਨਹੀਂ—ਦੰਦ ਵੀ ਬਾਹਰ ਨਹੀਂ ਨਿਕਲੇ ਹੋਏ-ਦੁਬਲੀ ਪਤਲੀ ਵੀ ਨਹੀਂ। ਉਸ ਦੀ ਪਤਨੀ ਖ਼ੂਬਸੂਰਤ ਹੈ ! ਉਹ ਆਪਣੀ ਹੈ—ਸਿਰਫ਼ ਆਪਣੀ। ਸਿਰਫ਼ ਉਸ ਲਈ ਹੀ ਉਸਦੇ ਵਾਲ ਇੰਨੇ ਲੰਬੇ ਹੋ ਗਏ ਹਨ—ਉਸ ਦਾ ਰੰਗ ਰੂਪ ਨਿਖਰ ਆਇਆ ਹੈ—ਚਿਹਰੇ ਤੇ ਤੇਜ਼ ਆ ਗਿਆ ਹੈ। ਸਰੀਰ ਮੋਟਾ-ਸਡੌਲ ਹੋ ਗਿਆ ਹੈ। ਇੰਨੀ ਖਿੱਚ ਪਾਉਣ ਵਾਲੀ ਉਹ ਹੋਰ ਕਿਸੇ ਲਈ ਨਹੀਂ—ਸਿਰਫ਼ ਕੇਸ਼ਵ ਪਿੱਲੈ ਲਈ ਹੈ। ਇਸ ਤਰ੍ਹਾਂ ਕੇਸ਼ਵ ਪਿੱਲੈ ਲਈ ਹੀ ਉਹ ਉਸ ਦੀ ਦੇਖ-ਭਾਲ ਕਰ ਰਹੀ ਹੈ—ਉਸ ਕੋਲ ਧੀਰਜ ਹੈ—ਉਸਦੇ ਹੱਥਾਂ ਹੇਠ ਸੁੱਤਿਆਂ ਭੈੜੇ ਸੁਪਨੇ ਨਹੀਂ ਆਉਂਦੇ। ਉਹ ਝਿੜਕੇਗੀ, ਹੁਕਮ ਦੇਵੇਗੀ, ਗੁਣ-ਦੋਸ਼ ਛਾਂਟੇਗੀ, ਗੁਣ-ਦੋਸ਼ ਮੰਗੇਗੀ, ਉਪਦੇਸ਼ ਦੇਵੇਗੀ, ਅਨਜਾਣ ਬਣੇਗੀ, ਧਰਵਾਸ ਦੇਵੇਗੀ, ਪਰੇਸ਼ਾਨ ਕਰੇਗੀ, ਅਨੰਦ ਦੇਵੇਗੀ, ਮਾਨਸਿਕ ਪੀੜ ਵੀ ਦੇਵੇਗੀ, ਪ੍ਰੇਰਨਾ ਦੇਵੇਗੀ ! ਉਹ ਸੇਵਕਾ ਹੈ। ਪਰ ਰਾਜ ਕਰਨ ਵਾਲੀ ਹੈ। ਉਸ ਦਾ ਮਨ ਸੰਤੁਸ਼ਟ ਹੈ, ਪਰ ਉਸ ਵਿਚ ਉਤਸੁਕਤਾ ਵੀ ਹੈ। ਇਹ ਉਸ ਦੀ ਹੈ। ਦੂਸਰੇ ਕਿਸੇ ਦੀ ਨਹੀਂ।

ਸਾਰੇ ਦੁੱਖ ਭੁੱਲ ਕੇ ਕੇਸ਼ਵ ਪਿੱਲੈ ਨੇ ਉਸ ਨਿਰਮਲ ਚਿਹਰੇ ਨਾਲ ਆਪਣਾ ਮੂੰਹ ਜੋੜ ਦਿੱਤਾ। ਕਾਤਰਯਨੀ ਨੇ ਅੱਖਾਂ ਖੋਲ੍ਹ ਕੇ ਦੇਖਿਆ। ਕਿੰਨੀ ਮਿੱਠੀ ਤੇ ਗੈਬੀ ਮੁਸਕਾਨ ਹੈ ਇਹ ! ਪਤਨੀ ਦੀ ਮੁਸਕਾਨ ! ਕਾਤਰਯਨੀ ਨੇ ਆਪਣੀਆਂ ਬਾਹਾਂ ਉਸਦੇ ਗਲ ਵਿਚ ਪਾ ਦਿੱਤੀਆਂ। ਜੁੜ ਕੇ ਲੇਟਦੇ ਸਮੇਂ ਉਸ ਨੇ ਕਿਹਾ, "ਫਿਕਰਾਂ ਵਿਚ ਨਾ ਡੁੱਬੇ ਰਹੋ—ਸੁੱਖ ਦੀ ਨੀਂਦ ਸੌਂ ਜਾਉ।"

ਇਕ ਮਾਂ ਜਿਵੇਂ ਬੱਚੇ ਦੀ ਪਿੱਠ ਤੇ ਸੁਲਾਣ ਲਈ ਹੱਥ ਫੇਰਦੀ ਹੈ—ਉਸ ਨੇ ਥਪਥਪਾਇਆ।

ਉਸਨੇ ਕੰਨ ਵਿਚ ਫੁਸਫੁਸਾਹਟ ਕੀਤੀ, "ਸਾਡੇ ਤੇ ਕੋਈ ਦੋਸ਼ ਨਹੀਂ ਆਉਣ ਲੱਗਿਆ।"

ਉਹ ਦੋਵੇਂ ਜਿਸਮ ਤੇ ਆਤਮਾ ਨਾਲ ਇਕਮਿਕ ਹੋ ਗਏ। ਉੱਥੇ ਕਿਸੇ ਤਰ੍ਹਾਂ ਦੀ ਬੇਚੈਨੀ ਨਹੀਂ, ਦੁੱਖ ਨਹੀਂ, ਤਕਲੀਫ਼ ਨਹੀਂ।

ਬਹੁਤ ਦਿਨਾਂ ਤੋਂ ਨਾਹ ਵਾਲੀ ਉਮੰਗ ਨਾਲ ਕੇਸ਼ਵ ਪਿੱਲੈ ਜਾਗ ਪਿਆ। ਉਸ ਵਿਚ ਇਕ ਸ਼ੁਭ-ਕਾਮਨਾ ਹੈ। ਕੋਈ ਨਾ ਕੋਈ ਰਾਹ ਮਿਲੇਗਾ ਹੀ। ਕਾਤਰਯਨੀ ਅੰਮਾਂ ਦ੍ਰਿੜ੍ਹਤਾ ਨਾਲ ਕਹਿ ਰਹੀ ਸੀ। ਉਸ ਨੂੰ ਪੂਰਨ ਵਿਸ਼ਵਾਸ ਹੈ।

ਉਸ ਦਿਨ ਵੀ ਕੇਸ਼ਵ ਪਿੱਲੈ ਦੇ ਖ਼ਿਲਾਫ਼ ਅਖ਼ਬਾਰਾਂ ਵਿਚ ਲੇਖ, ਭਾਸ਼ਣ ਅਤੇ ਵਿਖਿਆਨ ਛਪੇ। ਪਰ ਅੱਜ ਕੇਸ਼ਵ ਪਿੱਲੈ ਉਦਾਸ ਨਹੀਂ ਹੋਇਆ।

ਗੇਟ ਤੋਂ ਸਿਪਾਹੀ ਨੇ ਆ ਕੇ ਕਿਹਾ, "ਕਾਂਗਰਸ ਵਰਕਿੰਗ ਕਮੇਟੀ ਦੇ ਪ੍ਰਧਾਨ ਮਿਲਣ ਲਈ ਆਏ ਹਨ।"

ਕੇਸ਼ਵ ਪਿੱਲੈ ਨੇ ਉਨ੍ਹਾਂ ਨੂੰ ਮਹਿਮਾਨ ਕਮਰੇ ਵਿਚ ਬਿਠਾਂ ਕੇ ਆਦਰ ਸਤਿਕਾਰ ਕਰਨ ਦਾ ਪ੍ਰਬੰਧ ਕੀਤਾ। ਅੰਦਰ ਜਾ ਕੇ ਉਨ੍ਹਾਂ ਕੱਪੜੇ ਬਦਲੇ।

ਉਹ ਖ਼ਾਸ ਮਹਿਮਾਨ, ਕਾਂਗਰਸ ਕਮੇਟੀ ਵਿਚ ਦੂਸਰੇ ਦਰਜੇ ਤੇ ਹੋਣ ਤੇ ਵੀ ਬਹੁਤ ਪ੍ਰਭਾਵਸ਼ਾਲੀ ਹੈ। ਕੁਝ ਦੇਰ ਮਗਰੋਂ ਕੇਸ਼ਵ ਪਿੱਲੈ ਨੇ ਖੱਦਰ ਦੇ ਪਹਿਰਾਵੇ ਵਿਚ ਆ ਕੇ ਉਨ੍ਹਾਂ ਦਾ ਸਵਾਗਤ ਕੀਤਾ। ਖ਼ੈਰੀਅਤ, ਮਗਰੋਂ ਉਹ ਪੰਦਰਾਂ ਅਗਸਤ ਦੇ ਪ੍ਰਬੰਧਾਂ ਬਾਰੇ ਵਿਚਾਰ ਕਰਨ ਲੱਗੇ। ਕੇਸ਼ਵ ਪਿੱਲੈ ਨੇ ਖ਼ੁਦ ਦਵਾਰਾ ਕੀਤੇ ਪ੍ਰਬੰਧ ਦਾ ਵਿਸਤਾਰ ਪੂਰਵਕ ਵਰਨਣ ਕੀਤਾ। ਉਸ ਨੇ ਇਸ ਤਰ੍ਹਾਂ ਵਿਖਿਆਨ ਖ਼ਤਮ ਕੀਤਾ:

"ਕੁੱਲ ਮਿਲਾ ਕੇ ਇੰਜ ਲੱਗਦਾ ਹੈ ਕਿ ਹਰ ਇਕ ਘਰ ਅਤੇ ਪਿੰਡ ਵਿਚ ਉਤਸਵ ਮਨਾਇਆ ਜਾਵੇਗਾ। ਉਤਸਵ ਦਾ ਪ੍ਰਬੰਧ ਬਿਲਕੁਲ ਗ਼ੈਰ-ਸਰਕਾਰੀ ਹੱਥਾਂ ਵਿਚ ਸੌਂਪ ਦਿੱਤਾ ਹੈ। ਪ੍ਰਬੰਧ ਦੀ ਮਨਜ਼ੂਰੀ ਲਈ ਇਕ ਦੋ ਮੀਟਿੰਗਾਂ ਹੋਰ ਵੀ ਬੁਲਾਣੀਆਂ ਹਨ।

ਪ੍ਰਧਾਨ ਦੀ ਵੀ ਇਹੋ ਰਾਏ ਹੈ ਕਿ ਪ੍ਰਬੰਧ ਬਹੁਤ ਵਿਆਪਕ ਰੂਪ ਨਾਲ ਕੀਤਾ ਗਿਆ ਹੈ। ਉਨ੍ਹਾਂ ਨੇ ਕਿਹਾ, "ਪਤਾ ਲੱਗਿਆ ਹੈ ਕਿ ਨਿੱਕੇ ਨਿੱਕੇ ਪਿੰਡਾਂ ਤਕ ਪ੍ਰਬੰਧਕ ਜਾ ਚੁੱਕੇ ਹਨ।"

ਕੇਸ਼ਵ ਪਿੱਲੈ ਨੂੰ ਮਿਲਿਆ ਇਕ ਤਰ੍ਹਾਂ ਦਾ ਇਹ ਅਭਿਨੰਦਨ ਹੈ। ਉਹ ਹੀ ਪ੍ਰਬੰਧਕ ਨੇ ਕਿਹਾ, "ਬਹੁਤ ਦਿਨਾਂ ਤੋਂ ਦੌਰੇ ਤੇ ਸੀ—ਜਿਥੋਂ ਤਕ ਜਾ ਸਕਿਆ ਗਿਆ।"

ਇਸ ਤਰ੍ਹਾਂ ਉਸ ਵਿਸ਼ੇ ਤੇ ਗੁਫਤਗੂ ਖ਼ਤਮ ਹੋ ਗਈ। ਕੁਝ ਦੇਰ ਦੋਵੇਂ ਇੰਜ ਬੈਠੇ ਰਹੇ ਜਿਵੇਂ ਕੋਲ ਕਹਿਣ ਲਈ ਕੁਝ ਨਾ ਬਚਿਆ ਹੋਵੇ। ਦੋਵਾਂ ਕੋਲ ਕਰਨ ਵਾਲੀਆਂ ਹੋਰ ਵੀ ਬਹੁਤ ਗੱਲਾਂ ਸਨ। ਮੇਜ਼ਬਾਨ ਕੇਸ਼ਵ ਪਿੱਲੈ—ਹੈ ਨਾ? ਉਨ੍ਹਾਂ ਨੇ ਪੁੱਛਿਆ, "ਫਿਰ ਤੁਹਾਡੇ ਇੱਥੇ ਆਉਣ ਦਾ ਵਿਸ਼ੇਸ਼ ਕਾਰਨ ਹੈ?"

ਇਕ ਹਾਸੇ ਨਾਲ ਪ੍ਰਧਾਨ ਨੇ ਜਵਾਬ ਦਿੱਤਾ—ਇਹ ਸਪੱਸ਼ਟ ਸੀ ਕਿ ਉਸ ਨੇ ਕੋਈ ਨਾ ਕੋਈ ਕੰਮ ਕਰਵਾਣਾ ਹੈ।

"ਕੁਝ ਆਪਣਾ ਕੰਮ ਵੀ ਹੈ—ਬਹੁਤ ਕੁਝ ਪਾਰਟੀ ਦਾ ਵੀ।"

ਉਹ ਕਿਹੜੀ ਗੱਲ ਹੈ ਇਹ ਜਾਣਨ ਲਈ ਕੇਸ਼ਵ ਪਿੱਲੈ ਚਾਵਾਂ ਨਾਲ ਬੈਠਾ ਹੈ।

ਪ੍ਰਧਾਨ ਨੇ ਕਿਹਾ, "ਪਾਰਟੀ ਦੀ ਗੱਲ ਕੁਝ ਵਿਆਪਕ ਹੈ । ਹੜਤਾਲ ਦੇ ਸਮੇਂ ਅਨੇਕਾਂ ਲੋਕਾਂ ਦੀ ਸੰਪਤੀ ਜਬਤ ਕਰ ਲਈ ਗਈ ਸੀ । ਸਰਕਾਰ ਵਲੋਂ ਮਿਲਣ ਵਾਲੀ ਰਕਮ ਅਜੇ ਤਕ ਰੁਕੀ ਹੋਈ ਹੈ । ਇਸ ਸੁਤੰਤਰਤਾ ਦਿਵਸ ਤੇ ਜ਼ਮੀਨ ਅਤੇ ਰੁਪਿਆ, ਜਿਨ੍ਹਾਂ ਨੂੰ ਮਿਲਣਾ ਹੈ, ਉਨ੍ਹਾਂ ਨੂੰ ਉਹ ਵਾਪਸ ਮਿਲਣ ਲਈ ਮੁਕੱਦਮੇ ਦਾ ਅੰਤਮ ਫ਼ੈਸਲਾ ਕੀਤਾ ਜਾਵੇ ਤਾਂ ਠੀਕ ਰਹੇਗਾ । ਇਹ ਸਾਡੀ ਪਾਰਟੀ ਦਾ ਇਰਾਦਾ ਹੈ ।"

ਕੇਸ਼ਵ ਪਿੱਲੈ ਥੋੜ੍ਹੀ 'ਦੇਰ ਤਕ ਸੋਚਦਾ ਰਿਹਾ । ਕਾਂਗਰਸੀ ਨੇਤਾ ਨੇ ਅੱਗੇ ਕਿਹਾ, "ਇਸ ਮਸਲੇ ਤੇ ਬਹੁਤ ਕੰਮ ਹੋਣਾ ਹੈ । ਮੁਕੱਦਮੇ ਵੀ ਬਹੁਤ ਹਨ । ਮਦਦ ਵੀ ਰੋਕ ਰੱਖੀ ਹੈ । ਇਸ ਤਰ੍ਹਾਂ ਦੇ ਮੁਕੱਦਮੇ ਇਕੱਠੇ ਕਰਨੇ ਹੀ ਮੁਸ਼ਕਿਲ ਹਨ । ਮੈਂ ਇਹ ਸਭ ਜਾਣਦਾ ਹਾਂ । ਪਰ ਤੁਸੀਂ ਇਹ ਕਰੋ ਤਾਂ ਚੰਗਾ ਹੋਵੇਗਾ, ਇੰਨਾ ਹੀ ਨਹੀਂ, ਤੁਹਾਨੂੰ ਕਰਨਾ ਹੀ ਚਾਹੀਦੈ, ਇਹੋ ਸਾਡਾ ਫ਼ੈਸਲਾ ਹੈ ।"

ਕੇਸ਼ਵ ਪਿੱਲੈ ਨੇ ਇਸ ਤੇ ਪੂਰੀ ਦਿਲਚਸਪੀ ਪ੍ਰਗਟ ਕਰਨ ਵਾਂਗ ਕਿਹਾ :

"ਕੀ ਅਸਥਾਈ ਦੀਵਾਨਜੀ ਤੋਂ ਪੁੱਛ ਲਿਆ ਹੈ ?"

"ਨਹੀਂ । ਪਹਿਲਾਂ ਤੁਹਾਨੂੰ ਇਸ ਤੇ ਵਿਚਾਰ ਕਰ ਲੈਣਾ ਠੀਕ ਹੈ । ਇਸ ਸਰਕਾਰ ਨੇ ਖ਼ੁਦ ਹੀ ਇਹ ਕੀਤਾ, ਅਜਿਹਾ ਵੀ ਹੋ ਜਾਵੇਗਾ । ਉਸ ਦਾ ਸਿਹਰਾ ਵੀ ਤੁਹਾਨੂੰ ਹੀ ਮਿਲੇਗਾ ।"

ਚੀਫ਼ ਸੈਕਟਰੀ ਨੇ ਇਸ ਦਾ ਵਿਰੋਧ ਨਾ ਕੀਤਾ । "ਚੰਗੀ ਗੱਲ ਹੈ, ਇਸ ਵਿਚ ਕੋਈ ਸ਼ੱਕ ਨਹੀਂ ।"

ਹੱਸਦੇ ਹੋਏ ਉਸਨੇ ਕਿਹਾ, "ਬਹੁਤੇ ਮੁਕੱਦਮੇ ਮੇਰੇ ਹੁਕਮ ਨਾਲ ਹੀ ਹੋਏ ਹੋਣਗੇ । ਇਸ ਲਈ ਉਸ ਬੰਡਲ ਦੀ ਗੰਢ ਖੋਲ੍ਹਣਾ ਮੇਰੇ ਲਈ ਖ਼ਾਸ ਸੰਤੋਸ਼ਜਨਕ ਹੋਵੇਗਾ । ਹੱਥ ਧੋਣ ਨਾਲ ਸਫ਼ਾਈ, ਪਾਪ ਦਾ ਪ੍ਰਾਸਚਿਤ ਕਰਨ ਦੀ ਇਕ ਤਰ੍ਹਾਂ ਦੀ ਸੰਤੁਸ਼ਟੀ, ਇਹ ਸਭ ਕੁਝ ਮੈਨੂੰ ਹੋਵੇਗਾ । ਮੈਂ ਇਕ ਸੱਚਾਈ ਕਹਾਂ । ਮੇਰਾ ਮਨ ਬਹੁਤ ਪਰੇਸ਼ਾਨ ਸੀ । ਕੋਈ ਵਿਸ਼ਵਾਸ ਨਹੀਂ ਕਰੇਗਾ । ਮੈਂ ਵੀ ਇਸ ਦੇਸ਼ ਵਿਚ ਜੰਮਿਆ-ਪਲਿਆ ਵਿਅਕਤੀ ਹਾਂ । ਚਾਹੁੰਦਾ ਹਾਂ ਇੱਥੋਂ ਦੀ ਦੋ ਗਜ਼ ਜ਼ਮੀਨ ਤੇ ਹੀ ਆਰਾਮ ਕਰਾਂ । ਪਰ ਇਸ ਸਰਕਾਰੀ ਨੌਕਰੀ ਵਿਚ ਆਪਣੇ ਫ਼ਰਜ਼ ਦਾ ਪਾਲਣ ਕਰਨਾ ਪੈਂਦਾ ਹੈ । ਅੱਗੋਂ ਕਾਂਗਰਸ ਸ਼ਾਸ਼ਨ ਕਰੇਗੀ, ਇਸ ਸਰਕਾਰ ਦੇ ਪਰੋਗਰਾਮ ਨੂੰ ਲਾਗੂ ਕਰਨਾ, ਕਰਮ-ਚਾਰੀਆਂ ਦਾ ਫ਼ਰਜ਼ ਹੈ । ਉਨ੍ਹਾਂ ਨੂੰ ਕਦੇ ਵੀ ਅਨਗਹਿਲੀ ਨਹੀਂ ਕਰਨੀ ਚਾਹੀਦੀ । ਇਹੋ ਹੈ ਮੇਰਾ ਤੱਤ-ਸ਼ਾਸਤਰ । ਇਹ ਠੀਕ ਹੋਵੇ ਜਾਂ ਗਲਤ, ਜੇ ਕਰਮਚਾਰੀ ਵਿਚਲਤ ਹੋ ਜਾਣ ਤਾਂ ਸਭ ਕੁਝ ਗਵਾਚ ਜਾਵੇਗਾ । ਹਕੂਮਤ ਨੂੰ ਦ੍ਰਿੜ੍ਹ ਹੋਣਾ ਚਾਹੀਦਾ ਹੈ । ਪਰ ਇਹ ਤੱਤ ਕੌਣ ਸਮਝਦਾ ਹੈ ? ਮੇਰੀ ਸੱਚਾਈ ਵੀ ਨਹੀਂ ਜਾਣਦੇ ।"

ਕੇਸ਼ਵ ਪਿੱਲੈ ਦੇ ਵਿਸਥਾਰਮਈ ਤਰਕ ਨੂੰ ਕਾਂਗਰਸ ਨੇਤਾ ਨੇ ਸਵੀਕਾਰ ਕਰ ਲਿਆ । ਇਹ ਬਿਲਕੁਲ ਠੀਕ ਹੈ, ਇਸ ਨਾਲ ਉਹ ਸਹਿਮਤ ਹੋ ਗਏ ।

ਕੇਸ਼ਵ ਪਿੱਲੈ ਨੇ ਕਿਹਾ, "ਦੇਖੋ ਅੱਜ ਕੱਲ੍ਹ ਦੇ ਅਖ਼ਬਾਰਾਂ ਵਿਚ ਕੀ ਕੀ ਲਿਖਿਆ ਜਾ ਰਿਹਾ ਹੈ ? ਕਿੱਥੇ ਕਿੱਥੇ ਭਾਸ਼ਨ ਦਿੱਤੇ ਜਾ ਰਹੇ ਹਨ । ਅੱਜ ਦੇ ਅਖ਼ਬਾਰ ਵਿਚ ਵੀ ਹੈ—"

ਨੇਤਾ ਨੇ ਉਹ ਸਭ ਪੜ੍ਹਿਆ ਹੈ। ਉਸ ਨੇ ਕਿਹਾ, "ਉਹ ਕਮਿਊਨਿਸਟ—ਹਨ।"

"ਨਹੀਂ, ਕਮਿਊਨਿਸਟ ਨਹੀਂ ਹਨ। ਬਹੁਤੇ ਕਾਂਗਰਸੀ ਹਨ। ਨੇਤਾਵਾਂ ਦਾ ਵੀ ਭਾਸ਼ਨ ਹੁੰਦਾ ਹੈ।"

ਕਾਂਗਰਸੀ ਨੇਤਾ ਅਚਾਨਕ ਕੱਛਾਂ 'ਚ ਝਾਕਣ ਲੱਗਿਆ। ਅਜਿਹੇ ਭਾਸ਼ਨ ਦੇਣ ਵਾਲੇ ਤਿੰਨ ਚਾਰ ਵਿਅਕਤੀਆਂ ਦੇ ਨਾਂ ਕੇਸ਼ਵ ਪਿੱਲੈ ਨੇ ਗਿਣੇ।

ਉਸ ਨੇ ਕਿਹਾ, "ਮੈਂ ਇਸ ਦੀ ਪਰਵਾਹ ਨਹੀਂ ਕਰਦਾ। ਮੈਂ ਆਪਣਾ ਕੰਮ, ਠੀਕ ਤਰ੍ਹਾਂ ਕਰਦਾ ਹਾਂ। ਪਰ ਅੱਜ ਵਾਲੀ ਗੱਲ ਮੈਨੂੰ ਸੰਤੁਸ਼ਟੀ ਦੇਂਦੀ ਹੈ। ਮੈਂ ਜਲਦੀ ਹੀ ਉਸਨੂੰ ਮੁਕੰਮਲ ਕਰਨ ਦੀ ਕੋਸ਼ਿਸ਼ ਕਰਾਂਗਾ। ਇਸ ਤੋਂ ਪਹਿਲਾਂ ਇਕ ਕੰਮ ਕਰੋ ਤਾਂ ਚੰਗਾ ਹੈ। ਦੀਵਾਨਜੀ ਨੂੰ ਵੀ ਇਹ ਗੱਲ ਕਹਿ ਲਵੋ। ਅਤੇ ਮੈਂ ਵੀ ਯੋਗ ਸਮੇਂ ਇਹ ਕਹਾਂਗਾ।"

ਕੇਸ਼ਵ ਪਿੱਲੈ ਨੂੰ ਕਿੰਨੀ ਸੰਤੁਸ਼ਟੀ ਮਿਲੀ। ਇਸ ਤਰ੍ਹਾਂ ਦੀ ਮਾਨਸਿਕ ਸ਼ਾਂਤੀ ਉਨ੍ਹਾਂ ਨੂੰ ਕਦੇ ਨਹੀਂ ਸੀ ਮਿਲੀ।

ਨੇਤਾ ਜੀ ਨੇ ਇਹ ਗੱਲ ਦੀਵਾਨਜੀ ਨੂੰ ਕਹਿਣ ਦੀ ਜ਼ਿਮੇਦਾਰੀ ਲੈ ਲਈ।

ਕੇਸ਼ਵ ਪਿੱਲੈ ਨੇ ਜ਼ਰਾ ਹਲਕੇ ਦਿਲ ਨਾਲ ਪੁੱਛਿਆ :

"ਤੁਹਾਡਾ ਕਿਹੜਾ ਕੰਮ ਹੈ ?"

ਉਹ ਵੀ ਇਸੇ ਨਾਲ ਸੰਬੰਧਿਤ ਹੈ। ਮੇਰੇ ਸਾਲੇ ਨੇ ਇਕ ਜੰਗਲ ਦਾ ਠੇਕਾ ਲਿਆ ਸੀ। ਗਿਣਤੀ ਮਗਰੋਂ ਪਤਾ ਲੱਗਿਆ ਕਿ ਉਸ ਨੇ ਇਕ ਰੁੱਖ ਦੂਸਰੀ ਥਾਂ ਤੋਂ ਕੱਟ ਲਿਆ ਹੈ—ਅਜਿਹੇ ਇਲਜ਼ਾਮ ਲਾ ਕੇ ਬਣ-ਰੱਖਿਆ ਅਧਿਕਾਰੀ ਨੇ ਬਹੁਤ ਗੜਬੜੀ ਮਚਾਈ ਹੈ। ਉਹ ਬਹੁਤ ਨੁਕਸਾਨ 'ਚ ਫਸ ਗਿਆ ਹੈ। ਉਹ ਲੱਕੜੀ ਅਜੇ ਤਕ ਨਹੀਂ ਉਠਾ ਸਕਿਆ। ਇਹ ਦਰਖ਼ਾਸਤ ਹੈ। ਇਹ ਕੰਮ ਜਿੰਨੀ ਜਲਦੀ ਹੋ ਸਕੇ ਠੀਕ ਕਰਵਾ ਦੇਉ। ਰਾਸ਼ਟ੍ਰੀ ਸੰਗਰਾਮ ਵਿਚ ਭਾਗ ਲੈਣ ਕਾਰਨ ਮੇਰਾ ਪਰਿਵਾਰ ਵੀ ਉਸੇ ਸਹਾਰੇ ਜੀ ਰਿਹਾ ਹੈ। ਇਹ ਮੇਰੀ ਰੋਟੀ ਦੀ ਸਮੱਸਿਆ ਬਣ ਚੁੱਕਿਆ ਹੈ।"

ਕੇਸ਼ਵ ਪਿੱਲੈ ਨੇ ਦਰਖ਼ਾਸਤ ਲੈ ਲਈ। ਉਸ ਦੀ ਫਾਈਲ ਜਲਦੀ ਭੇਜਣ ਦੀ ਆਗਿਆ ਦਿੱਤੀ। ਉਸ ਨੇ ਕਿਹਾ, "ਇਹ ਮੇਰੇ ਕਰਨ ਗੋਚਰਾ ਕੰਮ ਹੈ। ਫ਼ਿਕਰ ਨਾ ਕਰਨਾ ਇਕ ਹਫ਼ਤੇ ਅੰਦਰ ਸਭ ਠੀਕ ਹੋ ਜਾਵੇਗਾ।"

ਫਿਰ ਉਨ੍ਹਾਂ ਨੇ ਵਿਭਾਗ ਦੇ ਮੈਨੇਜਰ ਤੇ ਅਤੇ ਬਣ-ਰੱਖਿਆ ਅਧਿਕਾਰੀ ਤੇ ਇਲਜ਼ਾਮ ਲਾਇਆ, "ਜ਼ਰਾ ਜਿੰਨੀ ਗੜਬੜੀ ਹੋ ਜਾਣ ਤੇ ਵੀ ਬਣ ਵਿਭਾਗ ਦੇ ਅਧਿਕਾਰੀ ਆਪ ਜਿਹੇ ਲੋਕਾਂ ਨੂੰ ਪਰੇਸ਼ਾਨ ਕਰਦੇ ਹਨ, ਇਹ ਠੀਕ ਨਹੀਂ ਹੈ।"

ਧੰਨਵਾਦ ਕਰਕੇ, ਉਪ ਪ੍ਰਧਾਨ ਨੇ ਜਾਣ ਦੀ ਆਗਿਆ ਮੰਗੀ। ਅਚਾਨਕ ਇਕ ਕੰਮ ਦੀ ਗੱਲ ਕੇਸ਼ਵ ਪਿੱਲੈ ਦੇ ਦਿਮਾਗ ਵਿਚ ਆਈ। ਉਸ ਨੇ ਮਨ ਹੀ ਮਨ ਆਪਣਾ ਸ਼ੁਕਰੀਆ ਕੀਤਾ।

ਕੇਸ਼ਵ ਪਿੱਲੈ ਨੇ ਕਿਹਾ, "ਪਹਿਲਾਂ ਵਾਲੀ, ਜਬਤ ਕੀਤੀ ਗਈ ਸੰਪਤੀ ਵਾਲੀ ਗੱਲ ਲਈ ਜੇ ਇਕ ਕੰਮ ਕਰੋ ਤਾਂ ਬਹੁਤ ਉਪਕਾਰ ਹੋਵੇਗਾ। ਕਾਂਗਰਸ ਦਫਤਰ ਵਲੋਂ ਚਪੜਾਸੀਆਂ ਨੂੰ ਇਕ ਹੁਕਮ ਦੇਣਾ ਜ਼ਰੂਰੀ ਹੈ, ਕਿ ਹੜਤਾਲ ਦੇ ਸਮੇਂ ਸਰਕਾਰ ਦੁਬਾਰਾ

ਜਿਨ੍ਹਾਂ ਲੋਕਾਂ ਨੂੰ ਇਸ ਤਰ੍ਹਾਂ ਦਾ ਕੋਈ ਨੁਕਸਾਨ ਹੋਇਆ ਹੈ, ਉਹ ਲੋਕ ਸਿੱਧੇ ਚੀਫ ਸੈਕਟਰੀ ਦੇ ਨਾਂ ਤੇ ਇਕ ਦਰਖ਼ਾਸਤ ਭੇਜਣ ਦੀ ਖੇਚਲ ਕਰਨ। ਉਹ ਦਰਖਾਸਤ ਵਿਚ ਸਾਰਾ ਵਰਨਣ ਹੋਣਾ ਚਾਹੀਦਾ ਹੈ। ਅਸਥਾਈ ਸੰਪਤੀ ਜਾਂ ਬਹੁਤ ਵੱਡੀ ਰਕਮ ਦਾ ਨੁਕਸਾਨ, ਜਿਨ੍ਹਾਂ ਲੋਕਾਂ ਦਾ ਹੋਇਆ ਹੈ, ਜੇ ਉਹ ਚੀਫ ਸੈਕਟਰੀ ਨੂੰ ਨਿੱਜੀ ਰੂਪ ਵਿਚ ਮਿਲ ਕੇ ਦਰਖ਼ਾਸਤ ਦੇਣ ਤਾਂ ਠੀਕ ਰਹੇਗਾ। ਦਰਖ਼ਾਸਤ ਲੈ ਕੇ ਜੋ ਕੁਝ ਉਨ੍ਹਾਂ ਨੂੰ ਸਿੱਧੇ ਤੌਰ ਤੇ ਪੁੱਛਣਾ ਹੋਵੇਗਾ ਪੁੱਛ ਕੇ ਜੋ ਕੁਝ ਵੀ ਕੀਤਾ ਜਾ ਸਕਦਾ ਹੋਵੇਗਾ ਕਰ ਦਿਆਂਗਾ। ਇਸ ਨਾਲ ਸਮੇਂ ਦੀ ਬੱਚਤ ਹੋਵੇਗੀ। ਇਸ ਕੰਮ ਵਿਚ ਬਹੁਤੇ ਦਿਨ ਲੱਗਣ ਨਾਲ ਵੀ ਮੈਨੂੰ ਕੋਈ ਪਰੇਸ਼ਾਨੀ ਨਹੀਂ ਹੋਵੇਗੀ। ਮੈਂ ਇਕ ਵੇਰ ਫਿਰ ਕਹਿ ਰਿਹਾ ਹਾਂ ਕਿ ਪਾਪ ਦੇ ਪਰਾਸ਼ਚਿਤ ਲਈ ਇਹ ਉਪਯੋਗੀ ਸਮਾਂ ਹੈ। ਇੰਨਾ ਹੀ ਨਹੀਂ, ਬਹੁਤ ਦਰਖ਼ਾਸਤਾਂ ਮਿਲਣ ਤੇ ਮੈਂ ਇਸ ਨੂੰ ਇਕ ਸਮੱਸਿਆ ਮੰਨ ਕੇ ਦੀਵਾਨਜੀ ਜਾਂ ਰਾਜਗ੍ਰਹਿ ਵਿਚ ਲੈ ਜਾ ਸਕਦਾ ਹਾਂ।"

ਉਪ ਪ੍ਰਧਾਨ ਨੇ ਇਸ ਨੂੰ ਸਿਆਣਪ ਨਾਲ ਸੋਚੀ ਗਈ ਤਰਕੀਬ ਵਜੋਂ ਸਵੀਕਾਰ ਕੀਤਾ। ਉਸੇ ਦਿਨ ਹੀ ਦਰਖ਼ਾਸਤਾਂ ਭੇਜ ਦੇਣ ਦਾ ਵਾਅਦਾ ਕੀਤਾ।

ਦੇਸ਼ ਦੇ ਸਾਰੇ ਕਾਂਗਰਸੀ ਨੇਤਾਵਾਂ ਨੂੰ ਕਿਸੇ ਨਾ ਕਿਸੇ ਰੂਪ ਵਿਚ ਨੁਕਸਾਨ ਹੋਇਆ ਹੈ। ਕੇਸ਼ਵ ਪਿੱਲੈ ਨੂੰ ਇਹ ਗੱਲ ਹੋਰਨਾਂ ਨਾਲੋਂ ਵਧੇਰੇ ਪਤਾ ਹੈ। ਉਨ੍ਹਾਂ ਵਿਚ ਸਥਾਈ ਅਤੇ ਅਸਥਾਈ ਸੰਪਤੀ ਜ਼ਬਤ ਹੋ ਜਾਣ ਵਾਲੇ ਲੋਕ ਅਤੇ ਮੁਕੱਦਮਾ ਕਰਨ ਦਾ ਅਧਿਕਾਰ ਮੰਗਣ ਵਾਲੇ ਨੌਕਰੀ ਤੋਂ ਕੱਢੇ ਗਏ ਅਨੇਕਾਂ ਲੋਕ ਹਨ। ਉਨ੍ਹਾਂ ਨੇ ਦਰਖ਼ਾਸਤ ਲੈ ਕੇ ਚੀਫ ਸੈਕਟਰੀ ਸਾਹਮਣੇ ਜਾਣਾ ਹੈ। ਉਹ ਆਉਣਗੇ ਇਸ ਬਾਰੇ ਕੇਸ਼ਵ ਪਿੱਲੈ ਨੂੰ ਕੋਈ ਸ਼ੱਕ ਨਹੀਂ। ਇਸ ਸਾਹਮਣੇ ਆਉਣ ਨਾਲ ਸਾਰੇ ਦੇਸ਼ ਵਿਚ ਗੂੰਜਣ ਵਾਲੀ ਇਸ ਆਲੋਚਨਾ ਦਾ ਅੰਤ ਹੋ ਜਾਵੇਗਾ। ਉਨ੍ਹਾਂ ਦੀ ਜ਼ਮੀਨ, ਖੇਤੀ, ਰੁਪਿਆ, ਨੌਕਰੀ ਅਤੇ ਅਧਿਕਾਰ—ਪੱਤਰ ਆਦਿ ਸਭ ਕੁਝ ਕੇਸ਼ਵ ਪਿੱਲੈ ਦੀ ਕਲਮ ਦੀ ਨੋਕ ਤੇ ਆਧਾਰਤ ਹਨ। ਫਿਰ ਕੌਣ ਭਾਸ਼ਨ ਦੇਵੇਗਾ। ਕੌਣ ਅਖ਼ਬਾਰਾਂ ਵਿਚ ਲਿਖੇਗਾ? ਕੀ ਕੋਈ ਹਿੰਮਤ ਕਰ ਸਕੇਗਾ? ਇਸ ਜਾਲ ਵਿਚ ਕਿਹੜਾ ਨਹੀਂ ਫਸੇਗਾ?

ਕਾਂਗਰਸੀ ਉਪ ਨੇਤਾ ਚਲੇ ਗਏ। ਉਨ੍ਹਾਂ ਦੇ ਜਾਣ ਮਗਰੋਂ, ਇਕ ਨਿੱਕੇ ਬੱਚੇ ਵਾਂਗ ਉਛਲਦਾ ਕੇਸ਼ਵ ਪਿੱਲੈ ਪਤਨੀ ਕੋਲ ਪਹੁੰਚਿਆ।

"ਕਾਤਰਯਨੀ ਤੂੰ ਆਪਣੀ ਜੀਭ ਤੋਂ ਜੋ ਕੁਝ ਕਿਹਾ ਸਫ਼ਲ ਹੋ ਗਿਆ। ਇਸ ਨਾਲ ਕੋਈ ਇਲਜ਼ਾਮ ਨਹੀਂ ਆਏਗਾ।"

15 ਅਗਸਤ 1947, ਇਹ ਸੁਭਾਗਾ ਦਿਨ ਬੜੀ ਧੂੰਮਧਾਮ ਨਾਲ ਹਰ ਘਰ ਅਤੇ ਪਿੰਡ ਵਿਚ ਮਨਾਇਆ ਗਿਆ। ਕੇਸ਼ਵ ਪਿੱਲੈ ਦਵਾਰਾ ਕੀਤਾ ਗਿਆ ਪ੍ਰਬੰਧ ਸੌ ਪ੍ਰਤੀਸ਼ਤ ਸਫ਼ਲ ਰਿਹਾ। ਨਿਸਚੇ ਹੀ ਇਹ ਚੀਫ ਸੈਕਟਰੀ ਦੀ ਇਕ ਬੜੀ ਸਫ਼ਲਤਾ ਸੀ।

ਤ੍ਰਿਵੇਂਦਰਮ ਵਿਚ ਉਸ ਦਿਨ ਅਸਥਾਈ ਦੀਵਾਨਜੀ ਦੀ ਪ੍ਰਧਾਨਗੀ ਹੇਠ ਹੋਈ ਇਕ ਗੰਭੀਰ ਸਭਾ ਵਿਚ ਕਾਂਗਰਸ ਦੇ ਮੁੱਖ ਨੇਤਾ ਨੇ ਇਕ ਪ੍ਰਭਾਵਸ਼ਾਲੀ ਭਾਸ਼ਨ ਦਿੱਤਾ।

ਸੁਤੰਤਰਤਾ ਸੰਗ੍ਰਾਮ ਨੂੰ ਸਫ਼ਲ ਬਨਾਣ ਵਾਲੇ ਉਸ ਯੋਧੇ ਦੀ ਜੋਸ਼ੀਲੇ ਐਲਾਨ ਤੇ ਹੈਰਾਨ ਹੋਣ ਦੀ ਗੁੰਜਾਇਸ਼ ਨਹੀਂ ਹੈ। ਅਜਿਹਾ ਹੋ ਸਕਦਾ ਹੈ। ਪਰ ਉਸ ਦੇ ਭਾਸ਼ਨ ਵਿਚ ਉਸ ਤੋਂ ਵੱਧ ਕੇ ਭਾਵ ਅਤੇ ਗੰਭੀਰਤਾ ਸੀ। ਅੱਗੋਂ ਕਾਂਗਰਸ ਹੀ ਇੱਥੇ ਸ਼ਾਸਨ ਕਰੇਗੀ। ਇਸ ਵਿਚ ਕੋਈ ਸ਼ੱਕ ਨਹੀਂ। ਇਸ ਦੇ ਸਭ ਤੋਂ ਉਚ ਪਦ ਤੇ ਬੈਠਣ ਵਾਲੇ ਵਿਅਕਤੀ ਦਾ ਇਸ ਤਰ੍ਹਾਂ ਇਸ ਮਹੱਤਵਪੂਰਨ ਦਿਨ ਤੇ ਭਾਸ਼ਨ ਦੇ ਕੇ ਨਵੀਂ ਸਰਕਾਰ ਦੀ ਰੂਪ ਰੇਖਾ ਦਾ ਐਲਾਨ ਕਰਨਾ ਸੁਭਾਵਿਕ ਹੀ ਹੈ। ਇਸ ਤਰ੍ਹਾਂ ਇਹ ਇਕ ਸਰਕਾਰੀ ਐਲਾਨ ਸੀ।

ਬੀਤੀ ਹੜਤਾਲ ਨੂੰ ਯਾਦ ਕਰਾ ਕੇ ਅਤੇ ਉਸ ਦਿਨ ਦੀ ਮਹੱਤਤਾ ਦੱਸ ਕੇ ਉਨ੍ਹਾਂ ਨੇ ਭਵਿੱਖ ਦੇ ਸੰਕੇਤ ਸਪੱਸ਼ਟ ਕੀਤੇ। ਉਨ੍ਹਾਂ ਨੇ ਐਲਾਨ ਕੀਤਾ ਕਿ ਬਾਲਗ ਵੋਟ ਦੇ ਆਧਾਰ ਤੇ ਤ੍ਰਿਵੇਂਤਾਕੂਰ ਵਿਚ ਇਕ ਸ਼ਾਸ਼ਨ ਸਮਿਤੀ ਚੁਣ ਲਈ ਜਾਵੇਗੀ। ਇਹ ਕਹਿੰਦੇ ਹੋਏ ਉਨ੍ਹਾਂ ਨੇ ਇਹ ਵੀ ਕਿਹਾ ਕਿ ਪ੍ਰਾਚੀਨ ਕਾਲ ਤੋਂ ਹੀ ਇਕ ਸ਼ਕਤੀਸ਼ਾਲੀ ਸ਼ਾਸਨ ਸਾਡਾ ਪਿਛੋਕੜ ਹੈ। ਅੱਜ ਵੀ ਸਾਡਾ ਸ਼ਾਸਨ ਸ਼ਕਤੀਸ਼ਾਲੀ ਹੈ। ਇਕ ਵਿਰੋਧ ਵੀ ਹੈ। ਪਹਿਲੋਂ ਵਾਲੇ ਦੀਵਾਨਜੀ ਦੇ ਸ਼ਾਸਨ ਕਾਲ ਵਿਚ ਉਨ੍ਹਾਂ ਦੇ ਸਰਕਾਰੀ ਕਾਨੂੰਨਾਂ ਦਾ ਪਾਲਨ ਕਰਨ ਦੇ ਜ਼ਿਮੇਦਾਰ ਕਰਮਚਾਰੀਆਂ ਦਾ ਸੁਤੰਤਰਤਾ ਦੇ ਸੰਗਰਾਮ ਵਿਚ ਸਾਨੂੰ ਆਪਣੇ ਦੁਸ਼ਮਣਾਂ ਵਾਂਗ ਸਾਹਮਣਾ ਕਰਨਾ ਪਿਆ। ਸਾਡੇ ਨਾਲ, ਮੋਢੇ ਨਾਲ ਮੋਢਾ ਜੋੜ ਕੇ ਅੰਦੋਲਨ ਕਰਨ ਵਾਲੇ ਲੋਕਾਂ ਨੂੰ ਪੁਲਿਸ ਨੇ ਮਾਰ-ਮਾਰ ਕੇ ਡੇਗਿਆ ਹੈ। ਸਾਡੇ ਸਿਰ ਅਤੇ ਪੈਰ ਡਾਂਗਾਂ ਨਾਲ ਤੋੜੇ ਹਨ। ਇਸ ਰਾਜ ਦੇ ਕਰਮ-ਚਾਰੀ ਸਾਡੇ ਦੁਸ਼ਮਣਾਂ ਵਾਂਗ ਖੜ੍ਹੇ ਹਨ। ਉਹ ਇੰਜ ਖੜ੍ਹੇ ਨਾ ਹੋਣ, ਅਸੀਂ ਅਜਿਹਾ ਹੀ ਸੋਚਿਆ। ਅਸੀਂ ਉਨ੍ਹਾਂ ਨਾਲ ਨਫ਼ਰਤ ਕੀਤੀ। ਇਸੇ ਨਫ਼ਰਤ ਦੇ ਨਤੀਜੇ ਵਜੋਂ ਅਸੀਂ ਉਨ੍ਹਾਂ ਖਿਲਾਫ਼ ਨਾਹਰਾ ਲਾਇਆ। ਪਰ ਅੱਜ ਸਾਡੇ ਕੋਲ ਬੈਠ ਕੇ ਸੋਚਣ ਵਾਲੀ ਇਕ ਗੱਲ ਹੈ। ਉਸ ਸਮੇਂ ਸਾਨੂੰ ਜੋ ਨਫ਼ਰਤ ਸੀ, ਜਿਸ ਕਾਰਨ ਸਾਡੇ ਵਿਚ ਬਦਲੇ ਦੀ ਭਾਵਨਾ ਪੈਦਾ ਹੋਈ ਕੀ ਉਸ ਨੂੰ ਅਸੀਂ ਵਧਾਣਾ ਹੈ ? ਉਨ੍ਹਾਂ ਕਰਮਚਾਰੀਆਂ ਜਾਂ ਪੁਲਿਸ ਨੂੰ ਨੌਕਰੀਆਂ ਤੋਂ ਕੱਢ ਦੇਣਾ ਚਾਹੀਦਾ ਹੈ ? ਉਨ੍ਹਾਂ ਲੋਕਾਂ ਨੇ ਸਖ਼ਤੀ ਕੀਤੀ, ਅਜਿਹਾ ਵਿਚਾਰ ਸਾਨੂੰ ਆਉਂਦਾ ਰਹੇਗਾ। ਅਜਿਹਾ ਹੋਣਾ ਮਨੁੱਖ ਲਈ ਸੁਭਾਵਕ ਹੈ। ਪਰ ਕੀ ਇਸ ਦੁਸ਼ਮਣੀ ਨੂੰ ਵਧਾਇਆ ਜਾਵੇ ? ਇਹੋ ਹੈ ਸਵਾਲ ? ਸਾਨੂੰ ਵਿਕਾਰਾਂ ਨੂੰ ਦਬਾ ਦੇਣਾ ਚਾਹੀਦੈ। ਕੀ ਵਿਕਾਰਾਂ ਦੇ ਗ਼ੁਲਾਮ ਹੋ ਕੇ ਸਾਡਾ ਅੱਗੇ ਵੱਧਣਾ ਠੀਕ ਹੈ ? ਖ਼ਿਆਲ ਹੈ ਕਿ ਇਹ ਠੀਕ ਨਹੀਂ। ਕੱਲ ਤੋਂ ਕਾਂਗਰਸ ਸ਼ਾਸਨ ਕਰੇਗੀ। ਤ੍ਰਿਵੇਂਤਾਕੂਰ ਦੀ ਸਦੀਆਂ ਤੋਂ ਚਲੀ ਆ ਰਹੀ ਇਕ ਪਰੰਪਰਾ ਹੈ। ਉਹ ਯੋਗ ਹਨ, ਤਾਕਤਵਰ ਹਨ, ਬੁੱਧੀਵਾਨ ਹਨ। ਰਾਮਾਇਣ ਤੋਂ ਲੈ ਕੇ ਰਾਜਵੇਲਤੰਪੀ ਤਕ ਦੀ ਪ੍ਰੰਪਰਾ ਦੇਖੋ।

ਕਾਂਗਰਸ ਦੇ ਅੱਜ ਦੇ ਪ੍ਰਾਪਤ ਅਤੇ ਜਾਣਕਾਰ ਕਰਮਚਾਰੀਆਂ ਦੀ ਸੇਵਾ, ਇਨ੍ਹਾਂ ਲੋਕਾਂ ਨੇ ਦੀਵਾਨਜੀ ਦੇ ਸਖ਼ਤ ਕਾਨੂੰਨਾਂ ਦਾ ਪ੍ਰਚਾਰ ਕੀਤਾ, ਕੀ ਇਸੇ ਕਾਰਨ ਅਸੀਂ ਇਨ੍ਹਾਂ ਨੂੰ ਛੱਡ ਸਕਦੇ ਹਾਂ ? ਇਹ ਠੀਕ ਹੈ ? ਕਾਂਗਰਸ ਦੇ ਸ਼ਾਸਨ ਕਰਦੇ ਸਮੇਂ ਉਸ ਦੇ ਜਨਤੰਤਰ ਨਿਯਮਾਂ ਨੂੰ ਤੋੜਨ ਲਈ ਏਕਤਾ ਵਿਚ ਵਿਸ਼ਵਾਸ ਵਾਲੇ ਲੋਕ ਤਿਆਰ ਹੋ ਗਏ, ਅਜਿਹਾ ਸੋਚੋ। ਇਨ੍ਹਾਂ ਕਰਮਚਾਰੀਆਂ ਨੇ ਉਨ੍ਹਾਂ ਦਾ ਮੁਕਾਬਲਾ ਵੀ ਕਰਨਾ

ਹੈ । ਉਨ੍ਹਾਂ ਨੂੰ ਅਜਿਹਾ ਕਰਨਾ ਹੀ ਪਵੇਗਾ । ਇਕ ਸਥਿਰ ਸ਼ਾਸਨ ਨੂੰ ਕਮਜ਼ੋਰ ਨਹੀਂ ਕਰਨਾ ਚਾਹੀਦਾ । ਉਸ ਦੀ ਤਾਕਤ ਨਸ਼ਟ ਨਹੀਂ ਕਰਨੀ ਚਾਹੀਦੀ । ਹਰ ਦੇਸ਼ ਲਈ ਸਥਿਰ ਰੂਪ ਵਿਚ ਜੋ ਕੁਝ ਵੀ ਹੈ, ਉਹ ਹੈ ਸ਼ਾਸਨ । ਜਨਤੰਤਰ ਸਰਕਾਰ ਬਦਲਦੀ ਰਹੇਗੀ । ਸ਼ਾਸਨ ਨੂੰ ਸਥਿਰ ਰੱਖਣਾ ਚਾਹੀਦਾ ਹੈ ।

ਮੇਰੇ ਇਹ ਕਹਿਣ ਦਾ ਕਾਰਨ ਹੈ । ਸਾਨੂੰ ਆਪਣੇ ਦੇਸ਼ ਦੇ ਕਰਮਚਾਰੀਆਂ ਨੂੰ ਨਫ਼ਰਤ ਨਹੀਂ ਕਰਨੀ ਚਾਹੀਦੀ । ਫਾਂਸੀ ਕਰਾਓ ਜੇਲ੍ਹ ਵਿਚ ਸੁੱਟੋ, ਅਜਿਹੇ ਨਾਹਰੇ ਪਹਿਲਾਂ ਅਸੀਂ ਲਾਇਆ ਕਰਦੇ ਸੀ । ਪਰ ਵਿਕਾਰ ਭਾਵ ਨਾਲ ਹੀ ਅਜਿਹਾ ਕੀਤਾ । ਅੱਜ ਵੀ ਇਧਰ ਉਧਰ ਅਜਿਹਾ ਨਾਹਰਾ ਗੂੰਜਦਾ ਸੁਣਾਈ ਪੈਂਦਾ ਹੈ । ਇਸ ਦਾ ਮੈਨੂੰ ਦੁੱਖ ਹੈ । ਅਸੀਂ ਕਿਸੇ ਵੀ ਕਰਮਚਾਰੀ ਨੂੰ ਫਾਂਸੀ ਨਹੀਂ ਦੇਣੀ ਹੈ ਅਤੇ ਕਿਸੇ ਨੂੰ ਵੀ ਜੇਲ੍ਹ ਵਿਚ ਨਹੀਂ ਸੁੱਟਣਾ ਹੈ । ਪ੍ਰਯੋਗਕ ਬੁੱਧੀ ਨਾਲ ਸਾਨੂੰ ਅੱਗੇ ਵੱਧਣਾ ਚਾਹੀਦਾ ਹੈ ।

ਤਾੜੀਆਂ ਦੀ ਆਵਾਜ਼ ਨਾਲ ਬਹੁਤ ਦੇਰ ਤਕ ਅਸਮਾਨ ਗੂੰਜਦਾ ਰਿਹਾ ।

ਕੇਸ਼ਵ ਪਿੱਲੈ ਖੁਸ਼-ਚਿੱਤ ਸਟੇਜ ਤੇ ਬੈਠਾ ਸੀ । ਫਿਲਪ ਆਦਿ ਕੁਝ ਸੈਕਟਰੀਆਂ ਦਾ ਸਿਰ ਝੁਕਿਆ ਹੋਇਆ ਦਿਖਾਈ ਦੇ ਰਿਹਾ ਸੀ ।

## 29

ਚੀਫ਼ ਸੈਕਟਰੀ ਦੀ ਮੇਜ਼ ਤੇ ਇਕ ਛਪਿਆ ਹੋਇਆ ਕਾਗ਼ਜ਼ ਲਿਆ ਕੇ ਚਪੜਾਸੀ ਨੇ ਰੱਖਿਆ । ਉਹ ਇਕ ਜਾਣਿਆ ਪਛਾਣਿਆ ਪੱਤਰ ਸੀ । ਕੇਸ਼ਵ ਪਿੱਲੈ ਨੇ ਉਸ ਤੇ ਨਜ਼ਰ ਮਾਰੀ ।

"ਦੇਵੀ ਜਿਉਤ੍ਰਮਈ ਮਾਤਾ !"

ਕੇਸ਼ਵ ਪਿੱਲੈ ਹੈਰਾਨ ਹੋਇਆ । ਦੇਵੀ ਜਿਉਤ੍ਰਮਈ ਮਿਲਣ ਲਈ ਆਈ ਹੈ ।

ਕੁਝ ਚਿਰ ਚੀਫ਼ ਸੈਕਟਰੀ ਦੀ ਸਮਝ ਵਿਚ ਕੁਝ ਨਾ ਆਇਆ, ਕਿ ਉਹ ਕੀ ਕਰੇ । ਅਜੇ ਮਿਲਣ ਦਾ ਸਮੇ ਨਹੀਂ, ਅਜਿਹਾ ਕਹਿ ਦੇਣਾ ਚਾਹੀਦਾ ਹੈ ਜਾਂ ਅੰਦਰ ਆਉਣ ਦੀ ਆਗਿਆ ਦੇ ਦੇਣੀ ਚਾਹੀਦੀ ਹੈ ? ਉਹ ਦੁਚਿੱਤੀ ਵਿਚ ਪੈ ਗਿਆ । ਇਕ ਦੁਰਬਲਤਾ, ਸਮਰੱਥਾ-ਹੀਣਤਾ ! ਕੋਈ ਫ਼ੈਸਲਾ ਨਾ ਕਰ ਸਕਣ ਦੀ ਅਸਮਰਥਾ ।

"ਦੇਵੀ ਜਿਉਤ੍ਰਮਈ ਮਾਤਾ ।"

ਕੇਸ਼ਵ ਪਿੱਲੈ ਨੇ ਇਕ ਪਲ ਸੋਚਿਆ । ਉਹ ਕਿਹੋ ਜਿਹੀ ਹੋਵੇਗੀ । ਹੁਣ ਉਸ ਦੀਆਂ ਅੱਖਾਂ ਵਿਚ ਉਹ ਅੱਗ ਦਿਖਾਈ ਦੇਵੇਗੀ ? ਕੀ ਉਸ ਦੀ ਗਲ੍ਹ ਵਿਚ ਟੋਆ ਪੈਂਦਾ ਹੋਵੇਗਾ ? ਚਿਹਰੇ ਤੇ ਮਾਦਕਤਾ ਹੋਵੇਗੀ ? ਸਭ ਕੁਝ ਗੇਰੂਏ ਕੱਪੜਿਆ ਵਿਚ ਲਿਪਟਿਆ ਹੋਵੇਗਾ ।

ਕੇਸ਼ਵ ਪਿੱਲੈ ਨੇ ਸੋਚਿਆ ਤਕ ਨਹੀਂ ਸੀ ਕਿ ਉਸ ਨੂੰ ਫਿਰ ਮਿਲਣਾ ਪਵੇਗਾ । ਉਸ ਨੂੰ ਖ਼ੁਦ ਨੂੰ ਵਿਸ਼ਵਾਸ ਨਹੀਂ ਸੀ ਕਿ ਉਹ ਮਿਲਣ ਲਈ ਆਏਗੀ । ਉਸ ਨੇ

ਵਿਸ਼ਵਾਸ ਕਰ ਲਿਆ ਸੀ ਕਿ ਉਹ ਅਧਿਆਏ ਇਕ ਤਰ੍ਹਾਂ ਖ਼ਤਮ ਹੋ ਚੁੱਕਿਆ ਹੈ। ਇਸ ਨਾਲ ਉਸ ਨੂੰ ਸ਼ਾਂਤੀ ਵੀ ਮਿਲੀ ਸੀ। ਆਖ਼ਿਰ ਉਹ ਆਈ ਕਿਉਂ ਹੈ ? ਕੀ ਸ਼ਾਂਤੀ ਨਹੀਂ ਮਿਲੀ। ਸੰਨਿਆਸਣ ਬਣ ਕੇ ਉਸ ਨੂੰ ਸਕੱਤਰੇਤ ਵਿਚ ਆਉਣ ਦੀ ਕਿਹੜੀ ਲੋੜ ਪੈ ਗਈ ?

ਆਤਮਾ ਦਾ ਪ੍ਰਕਾਸ਼ ਪਾ ਕੇ ਉਸ ਸੰਨਿਆਸਣ ਵਿਚ ਕਿਹੜੀ ਤਬਦੀਲੀ ਆਈ ਹੈ ? ਇਹੋ ਦੱਸਣ ਲਈ ਆਈ ਹੋਵੇਗੀ ? ਤਦ ਵੀ ਕੇਸ਼ਵ ਪਿੱਲੈ ਉਸ ਦਾ ਦੁਨਿਆਵੀ ਰੂਪ ਦੇਖ ਚੁੱਕਿਆ ਹੈ। ਜਾਂ ਫਿਰ ਕੋਈ ਰਸਤਾ ਨਾ ਮਿਲਣ ਤੇ ਆਈ ਹੈ ? ਇਸ ਤਰ੍ਹਾਂ ਉਸ ਨੂੰ ਸਕੱਤਰੇਤ ਵਿਚ ਆਉਂਦੀ ਨੂੰ ਸ਼ਰਮ ਨਹੀਂ ਆਈ ? ਪੁਰਾਣੇ ਰਿਸ਼ਤੇ ਨੂੰ, ਸਾਰਿਆਂ ਨੂੰ ਯਾਦ ਕਰਵਾ ਕੇ, ਕਿਸੇ ਦਵਾਰਾ ਦੱਸੀ ਗਈ ਇਹ ਤਰਕੀਬ ਹੋਵੇਗੀ, ਕੇਸ਼ਵ ਪਿੱਲੈ ਇਥੋਂ ਤਕ ਸੋਚ ਗਿਆ।

"ਤਕੰਮਾ ਚੀਫ ਸੈਕਟਰੀ ਨੂੰ ਮਿਲਣ ਲਈ ਆਈ ਹੈ" ਇਹ ਇਕ ਖ਼ਬਰ ਬਣ ਜਾਵੇਗੀ। ਸਾਰਿਆਂ ਲਈ ਇਹ ਗੱਲ ਕੱਥ ਦਾ ਵਿਸ਼ਾ ਜਾਪੇਗੀ। ਪੁਰਾਣੇ ਸੰਬੰਧ ਜਾਨਣ ਵਾਲੇ ਲੋਕੀਂ ਅਜਿਹਾ ਹੀ ਕਹਿਣਗੇ। ਅਣਜਾਣ ਆਦਮੀ ਕੰਨ ਲਾ ਕੇ ਸੁਣਨਗੇ। ਫਿਰ ਆਪਣੀ ਆਪਣੀ ਵਿਚਾਰਧਾਰਾ ਅਨੁਸਾਰ ਵਿਰੋਧੀਆਂ ਨੂੰ ਕੁਝ ਦਿਨਾਂ ਲਈ ਇਲਜ਼ਾਮ ਲਾਣ ਦਾ ਮੌਕਾ ਮਿਲ ਜਾਵੇਗਾ।

ਕੇਸ਼ਵ ਪਿੱਲੈ ਨੇ ਸੋਚਿਆ ਕਿ ਚਪੜਾਸੀ ਤੋਂ ਉਸ ਦੇ ਮਿਲਣ ਦਾ ਕਾਰਨ ਪੁਛਵਾਇਆ ਜਾਵੇ। ਯੋਗ ਪਦ ਤੇ ਉਸ ਦੇ ਆਉਣ ਦਾ ਕਾਰਨ ਜਾਨਣ ਵਿਚ ਕੀ ਦੋਸ਼ ਹੈ। ਤਦੇ ਉਸ ਦੀ ਅੰਤਰਆਤਮਾ ਨੇ ਉਪਦੇਸ਼ ਦਿੱਤਾ ਕਿ ਅਜਿਹਾ ਨਹੀਂ ਕਰਨਾ ਚਾਹੀਦਾ। ਇਸ ਕੁਰਸੀ ਤੇ ਬੈਠ ਕੇ ਉਸ ਦੇ ਸੋਚਣ ਬਾਰੇ ਕੁਝ ਵੀ ਤਾਂ ਨਹੀਂ ਹੈ। ਉਸ ਦੇ ਮਿਲਣ ਆਉਣ ਦਾ ਉਦੇਸ਼ ਜਾਣ ਕੇ ਮਿਲ ਸਕਾਂਗਾ, ਕੀ ਅਜਿਹਾ ਕਰਨਾ ਠੀਕ ਹੈ ? ਉਹ ਸਿਰਫ਼ ਪਰਾਈ ਔਰਤ ਹੈ ? ਉਸ ਨੂੰ ਜ਼ਿੰਦਗੀ ਭਰ ਭੁਲਾ ਵੀ ਸਕੇਗਾ ? ਅਜਿਹਾ ਕਿਹਾ ਨਹੀਂ ਜਾ ਸਕਦਾ ਕਿ ਮੈਨੂੰ ਉਸ ਪ੍ਰਤੀ ਆਵੇਸ਼ ਨਹੀਂ ਸੀ। ਇਹ ਦੁੱਖ ਦੀ ਗੱਲ ਹੈ। ਉਹ ਪੁਰਾਣਾ ਸਮੇਂ ਕੇਸ਼ਵ ਪਿੱਲੈ ਦੀ ਯਾਦਦਾਸ਼ਤ ਤੇ ਪ੍ਰਤੀਬਿੰਬਤ ਹੋ ਆਇਆ। ਵਿਵਿਧਤਾ ਪੂਰਨ ਅਨੁਭਵ।

ਉਸ ਨੂੰ ਕਿੰਜ ਮਿਲਾਂਗਾ ? ਉਸ ਨੂੰ ਕੀ ਕਹਿ ਕੇ ਪੁਕਾਰਿਆ ਜਾਵੇ ? ਮਾਤਾ ? ਨਹੀਂ ਅਜਿਹਾ ਨਹੀਂ ਹੋ ਸਕਦਾ। ਕੀ ਤਕੰਮਾ ਕਹਿ ਕੇ ਬੁਲਾ ਸਕਾਂਗਾ ? ਕੀ ਅੱਜ ਉਹ ਪੁਰਾਣੀ ਤਕੰਮਾ ਹੈ ? ਉਸ ਨਾਲ ਕਿਹੋ ਜਿਹਾ ਵਿਵਹਾਰ ਕਰਨਾ ਚਾਹੀਦਾ ਹੈ ? ਉਸ ਨੇ ਨਹੀਂ ਸੀ ਸੋਚਿਆ ਕਿ ਅਜਿਹੀ ਅਵਸਥਾ ਵੀ ਜ਼ਿੰਦਗੀ ਵਿਚ ਆ ਸਕਦੀ ਹੈ।

ਚਪੜਾਸੀ ਚੀਫ ਸੈਕਟਰੀ ਦਾ ਹੁਕਮ ਲੈਣ ਲਈ ਖੜ੍ਹਾ ਹੈ। ਲੱਗਦਾ ਹੈ ਜਿਵੇਂ ਚਪੜਾਸੀ ਧੰਨਅਨੰਦ ਸਵਾਮੀ ਦਾ ਭਗਤ ਹੈ।

ਕੇਸ਼ਵ ਪਿੱਲੈ ਨੇ ਕਿਹਾ, "ਕੁਝ ਦੇਰ ਮਗਰੋਂ।"

"ਜੋ ਹੁਕਮ।"

ਚਪੜਾਸੀ ਸੂਚਨਾ ਦੇਣ ਲਈ ਚਲਾ ਗਿਆ। ਕੇਸ਼ਵ ਪਿੱਲੈ ਨੇ ਸੋਚਿਆ ਕਿ ਅਜਿਹਾ ਕਿਉਂ ਕਿਹਾ ? ਉਹ ਇੰਤਜ਼ਾਰ ਕਿਉਂ ਕਰੇ ? ਕੀ ਇਹ ਠੀਕ ਹੈ ?

ਕੇਸ਼ਵ ਪਿੱਲੈ ਨੇ ਚਪੜਾਸੀ ਨੂੰ ਬੁਲਾ ਕੇ ਕਿਹਾ, "ਨਹੀਂ", ਨਾ ਕਹਿਣਾ।"

ਪਰ ਆਉਣ ਦੀ ਆਗਿਆ ਵੀ ਨਹੀਂ ਦਿੱਤੀ। ਚਪੜਾਸੀ ਫਿਰ ਵੀ ਇੰਤਜ਼ਾਰ ਕਰ ਰਿਹਾ ਹੈ। ਉਸ ਨੇ ਚੀਫ ਸੈਕਟਰੀ ਦੀ ਘਬਰਾਹਟ—ਹਾਂ ਇਹ ਘਬਰਾਹਟ ਹੀ ਸੀ, ਜਿਸ ਨੂੰ ਚਪੜਾਸੀ ਨੇ ਦੇਖ ਲਿਆ ਹੈ। ਕੀ ਨਹੀਂ ?

ਕਿਉਂ ਇੰਜ ਘਬਰਾ ਰਿਹਾ ਹਾਂ ? ਜਾਂ ਤਾਂ ਉਸ ਨੂੰ ਕਹਿ ਦੇਣਾ ਚਾਹੀਦਾ ਹੈ ਕਿ ਅਜੇ ਮਿਲ ਨਹੀਂ ਸਕਦਾ, ਜਾਂ ਅੰਦਰ ਬੁਲਾ ਲੈਣਾ ਚਾਹੀਦਾ ਹੈ। ਮਿਲਣ ਦੀ ਵਿਹਲ ਨਹੀਂ ਹੈ ਕਿ ਅਜਿਹਾ ਨਿਰਣਾ ਲੈਣ ਲਈ ਮਨ ਨਹੀਂ ਮੰਨਦਾ। ਮਿਲਣ ਦੀ ਮਨਜ਼ੂਰੀ ਦੇਣ ਦੀ ਵੀ ਸ਼ਕਤੀ ਨਹੀਂ ਹੈ। ਇਸ ਕਮਜ਼ੋਰੀ ਦਾ ਕਾਰਨ ਕੀ ਹੈ ਇਹ ਸਪੱਸ਼ਟ ਨਹੀਂ।

ਤਦੇ ਇਕ ਸਵਾਲ ਉੱਠਿਆ। ਇਸ ਅਵਸਥਾ ਦਾ ਕੌਣ ਜ਼ਿਮੇਦਾਰ ਹੈ ? ਇਹ ਹੀ ਨਹੀਂ ? ਕੇਸ਼ਵ ਪਿੱਲੈ ਦੀ ਖ਼ਾਹਿਸ਼ ਹੈ ਕਿ 'ਹੈ' ਅਜਿਹਾ ਸਿੱਧਾ ਕੀਤਾ ਜਾਵੇ। ਉਸ ਨੇ ਖ਼ੁਦ ਹੀ ਤਰਕ ਕੀਤਾ, ਕਿ ਇਹ ਵਿਆਹ ਕਰਨ ਤੇ ਅਜਿਹਾ ਜਾਂ ਇਸ ਤੋਂ ਜ਼ਿਆਦਾ ਦੁੱਖ ਹੁੰਦਾ। ਉਸ ਦਾ ਪੂਰਾ ਚਿੱਤਰ ਪੜ੍ਹਨ ਤੇ ਹੀ ਉਹ ਅਪਰਾਧਨੀ ਹੈ ਨਾ ? ਪਰ ਉਹ ਅਪਰਾਧੀ ਨਹੀਂ, ਅਜਿਹਾ ਤਰਕ ਵੀ ਕਰਨ ਦੀ ਕੇਸ਼ਵ ਪਿੱਲੈ ਵਿਚ ਸਮਰਥਾ ਨਹੀਂ ਹੈ।

"ਆਹ ! ਉਹ ਚਪੜਾਸੀ ਸਭ ਕੁਝ ਜਾਣਦਾ ਹੈ ! ਚੀਫ ਸੈਕਟਰੀ ਨੇ ਆਗਿਆ ਦਿੱਤੀ, "ਆਉਣ ਦੇਉ।"

ਕੇਸ਼ਵ ਪਿੱਲੈ ਜੰਮ ਕੇ ਕੁਰਸੀ ਤੇ ਬੈਠ ਗਿਆ। ਉਹ ਕੰਧ ਤੇ ਇਕ ਟੱਕ ਦੇਖੀ ਜਾ ਰਿਹਾ ਹੈ। ਚਿੰਤਨ ਦੇ ਸੰਘਰਸ਼ ਨੂੰ ਚਿਹਰੇ ਤੋਂ ਛੁਪਾਣ ਦਾ ਇਕ ਬਹਾਨਾ ਸੀ ਇਹ। ਲੱਗਦਾ ਹੈ ਕਿ ਉਸ ਦਾ ਇੰਜ ਕਰਨਾ, ਉਸ ਦੀ ਸਫ਼ਲਤਾ ਹੈ।

ਉਸ ਦੇ ਅਜੇ ਵੀ ਬਹੁਤ ਘਣੇ ਵਾਲ ਹਨ। ਕੋਈ ਕੋਈ ਵਾਲ ਸਫ਼ੇਦੀ ਫੜ ਗਿਆ ਹੈ, ਬਸ। ਉਸ ਦੇ ਚਿਹਰੇ ਤੇ ਅਧਿਕ ਪਰਿਵਰਤਨ ਨਹੀਂ ਆਇਆ। ਸਾੜ੍ਹੀ ਅਤੇ ਬਲਾਉਜ਼ ਗੇਰੂਏ ਰੰਗ ਦੇ ਹਨ। ਹੱਥਾਂ ਅਤੇ ਗਲ ਵਿਚ ਕੋਈ ਵੀ ਜੇਵਰ ਨਹੀਂ ਪਹਿਨੇ ਹੋਏ।

ਕੇਸ਼ਵ ਪਿੱਲੈ ਨੇ ਕੁਰਸੀ ਤੇ ਬੈਠਣ ਲਈ ਕਿਹਾ। ਦੇਵੀ ਜਿਉਤ੍ਰਮਈ ਮਾਤਾ ਬੈਠ ਗਈ। ਕੇਸ਼ਵ ਪਿੱਲੈ ਦਾ ਚਿਹਰਾ ਨਿਰਵਿਕਾਰ ਸੀ। ਬਗ਼ੈਰ ਕੋਈ ਗੱਲ ਕੀਤਿਆਂ ਕੁਝ ਸਮਾਂ ਬੀਤ ਗਿਆ।

ਜਿਉਤ੍ਰਮਈ ਮਾਤਾ ਨੂੰ ਕੋਈ ਘਬਰਾਹਟ ਨਹੀਂ ਹੈ। ਪਰ ਨਾਵਾਕਿਫ਼ ਆਦਮੀ ਸਾਹਮਣੇ ਬੈਠੀ ਹੈ, ਅਜਿਹਾ ਭਾਵ ਵੀ ਨਹੀਂ ਹੈ। ਉਹ ਇਕ ਅਧਿਕਾਰੀ ਨੂੰ ਮਿਲਣ ਆਈ ਹੈ, ਉਸ ਨੂੰ ਹੀ ਆਪਣੀ ਗੱਲ ਸ਼ੁਰੂ ਕਰਨੀ ਚਾਹੀਦੀ ਹੈ ਨਾ ? ਕੀ ਉਸ ਅਧਿਕਾਰੀ ਨੇ, 'ਕਿਉਂ ਆਈ ਏਂ' ਇਹ ਪੁੱਛਣਾ ਹੈ ? ਜਿਸ ਨੂੰ ਜ਼ਰੂਰਤ ਹੈ ਉਸ ਨੂੰ ਹੀ ਗੱਲ ਸ਼ੁਰੂ ਕਰਨੀ ਚਾਹੀਦੀ ਹੈ ਨਾ ? ਪਰ ਜਿਉਤ੍ਰਮਈ ਮਾਤਾ ਦੇ ਇੰਜ ਬੈਠਣ ਤੋਂ ਇਹੋ ਪ੍ਰਗਟ ਹੋ ਰਿਹਾ ਹੈ, ਕਿ ਕੇਸ਼ਵ ਪਿੱਲੈ ਨੂੰ ਹੀ ਪੁੱਛਣਾ ਪਵੇਗਾ।

ਲੱਗਦਾ ਹੈ ਕਿ ਬਹੁਤਾ ਸਮਾਂ ਕੇਸ਼ਵ ਪਿੱਲੈ ਦੀਵਾਰ ਵੱਲ ਨਹੀਂ ਦੇਖ ਸਕੇਗਾ।

'ਕਿਉਂ ਆਈ' ਇੰਜ ਉਹ ਆਉਣ ਵਾਲੀ ਤੋਂ ਪੁੱਛ ਸਕਦਾ ਹੈ। ਉਹ ਪੁੱਛਣਾ ਵੀ ਚਾਹੁੰਦਾ ਹੈ, ਪਰ ਲੱਗਦਾ ਹੈ ਕਿ ਉਸ ਵਿਚ ਜ਼ੇਰਾ ਨਹੀਂ। ਉਹ ਕਲਮ ਨਾਲ ਕਾਗ਼ਜ਼ ਤੇ ਕੁਝ ਲਿਖ ਰਿਹਾ ਹੈ। ਅਜਿਹਾ ਲੱਗਦਾ ਹੈ ਜਿਵੇਂ ਉਸ ਨੂੰ ਕੋਈ ਸ਼ਿਕਾਇਤ ਹੈ। ਉਸ ਨੂੰ ਹੀ ਸ਼ੁਰੂ ਕਰਨਾ ਚਾਹੀਦਾ ਹੈ।

ਕੇਸ਼ਵ ਪਿੱਲੇ ਨੇ ਸਿਰ ਚੁੱਕ ਕੇ ਦੇਖਿਆ। ਉਸ ਨੇ ਕਿਹਾ :

''ਮੈਂ ਆਸ਼ਰਮ ਲਈ ਆਈ ਹਾਂ।''

ਕੇਸ਼ਵ ਪਿੱਲੇ ਨੇ ਗਹਿਰਾ ਸਾਹ ਲਿਆ। ਉਸਨੇ ਕੋਈ ਗੱਲ ਕਹਿਣੀ ਹੈ। ਗੱਲ ਕਰਨ ਲਈ ਵਿਸ਼ਾ ਵੀ ਹੈ।

ਜਿਉਤ੍ਰਮਈ ਮਾਤਾ ਨੇ ਫਿਰ ਕਿਹਾ, ''ਕਰਕੁਲ ਦੀ ਕੁਝ ਜ਼ਮੀਨ ਤੁਸੀਂ ਆਸ਼ਰਮ ਲਈ ਰਜਿਸਟਰੀ ਕਰਾ ਦੇਓ। ਉੱਥੇ ਆਸ਼ਰਮ ਦੀ ਸਥਾਪਨਾ ਹੋਵੇਗੀ। ਮੁਫ਼ਤ ਰਜਿਸਟਰੀ ਹੋ ਜਾਵੇ ਤਾਂ ਚੰਗਾ ਹੈ।''

ਕੇਸ਼ਵ ਪਿੱਲੇ ਹੁਣ ਉਚ ਅਧਿਕਾਰੀ ਦੇ ਰੂਪ ਵਿਚ ਬਦਲ ਗਿਆ।

''ਜੇ ਕਾਨੂੰਨ ਅਨੁਸਾਰ ਦਰਖ਼ਾਸਤ ਆਈ ਤਾਂ ਉਸ ਤੇ ਵਿਚਾਰ ਕਰਾਂਗਾ।''

ਕੇਸ਼ਵ ਪਿੱਲੇ ਨੂੰ ਲੱਗਿਆ, ਜਿਵੇਂ ਹੁਣੇ ਕਹੇ ਗਏ ਸ਼ਬਦ ਉਸ ਦਾ ਮੂੰਹ ਚਿੜ੍ਹਾ ਰਹੇ ਹਨ। ਉਸ ਦੀ ਘਬਰਾਹਟ ਬਾਹਰ ਨਿਕਲਣ ਲੱਗੀ। ਉਸ ਨੂੰ ਕੁਝ ਸ਼ਰਮ ਆਈ। ਅਜਿਹਾ ਵਿਵਹਾਰ ਨਹੀਂ ਕਰਨਾ ਚਾਹੀਦਾ ਸੀ। ਫਿਰ ਕਿਸ ਤਰ੍ਹਾਂ ਦਾ ਵਿਵਹਾਰ ਕਰਨਾ ਚਾਹੀਦਾ ਹੈ, ਇਹ ਵੀ ਉਸ ਨੂੰ ਪਤਾ ਨਹੀਂ। ਪਰ ਉਸੇ ਸਥਿਤੀ ਵਿਚ ਰਹਿਣ ਦਾ ਉਸ ਨੇ ਫ਼ੈਸਲਾ ਕੀਤਾ। ਅੱਗੋਂ ਉਸ ਨੇ ਅਫ਼ਸਰਾਨਾ ਵਤੀਰਾ ਨਹੀਂ ਬਦਲਣਾ ਹੈ।

ਜਿਉਤ੍ਰਮਈ ਮਾਤਾ ਜ਼ਰਾ ਮੁਸਕਰਾਈ। ਕੇਸ਼ਵ ਪਿੱਲੇ ਨੇ ਮਹਿਸੂਸ ਕੀਤਾ ਕਿ ਇਕ ਬੁਲਬੁਲੇ ਵਾਂਗ ਫੁੱਟ ਕੇ ਉਸ ਦੀ ਅਫ਼ਸਰਾਨਾ ਗੰਭੀਰਤਾ ਬਾਹਰ ਨਿਕਲ ਆਈ ਹੋਵੇ। ਜਿਹੜਾ ਨੁਕਸਾਨ ਹੋਇਆ ਉਹ ਵਾਪਸ ਲੈਣਾ ਚਾਹੀਦੈ, ਲੈਣਾ ਹੀ ਚਾਹੀਦੈ।

ਜਿਉਤ੍ਰਮਈ ਮਾਤਾ ਨੇ ਕਿਹਾ, ''ਉਚਿਤ ਨਿਯਮ ਮੈਨੂੰ ਪਤਾ ਹਨ। ਉਸੇ ਤਰ੍ਹਾਂ ਦਰਖ਼ਾਸਤ ਭੇਜੀ ਜਾਵੇਗੀ।''

ਤੁਰੰਤ ਹੀ, 'ਹਾਂ ਇਸ ਤੇ ਵਿਚਾਰ ਕਰਾਂਗਾ', ਕੇਸ਼ਵ ਪਿੱਲੇ ਨੂੰ ਇਹ ਕਹਿਣਾ ਚਾਹੀਦਾ ਸੀ। ਅਜਿਹਾ ਕਹਿਣ ਦਾ ਉਸ ਨੇ ਯਤਨ ਕੀਤਾ। ਕੇਸ਼ਵ ਪਿੱਲੇ ਨੂੰ ਲੱਗਿਆ ਕਿ ਇਹ ਬਹੁਤ ਸ਼ਰਮਨਾਕ ਹੈ। ਅਜਿਹਾ ਕਹਿਣ ਤੇ ਠਹਾਕਾ ਮਾਰ ਕੇ ਹੱਸ ਪਵੇਗੀ। ਇਹ ਧੁੰਨੀ ਉਸ ਦੇ ਹੱਸਣ ਬਗ਼ੈਰ ਹੀ, ਕੰਨਾਂ ਵਿਚ ਗੂੰਜ ਗਈ।

ਜਿਉਤ੍ਰਮਈ ਨੇ ਇਹ ਨਾ ਕਿਹਾ ਕਿ ਹੁਣ ਚੀਫ ਸੈਕਟਰੀ ਨੂੰ ਮੇਰੇ ਕੰਮ ਲਈ ਕੀ ਕਰਨਾ ਚਾਹੀਦਾ ਹੈ। ਤਦ 'ਉਸ ਬਾਰੇ ਸੋਚਾਂਗਾ', ਅਜਿਹਾ ਵੀ ਤਾਂ ਕੇਸ਼ਵ ਨੇ ਜਵਾਬ ਨਹੀਂ ਸੀ ਦਿੱਤਾ। ਇਸ ਦੌਰਾਨ ਜੇ ਦੋਵਾਂ ਵਿਚੋਂ ਇਕ ਵੀ ਅਜਿਹਾ ਕਹਿ ਦੇਂਦਾ ਤਾਂ ਸ਼ਾਇਦ ਉਲਝਣ ਖ਼ਤਮ ਹੋ ਜਾਂਦੀ। ਹੁਣ ਉਹ ਉਲਝਣ ਵਿਚਕਾਰ ਹੀ ਲਟਕ ਕੇ ਰਹਿ ਗਈ। ਇੰਜ ਲੱਗ ਰਿਹਾ ਸੀ, ਜਿਵੇਂ ਜਿਉਤ੍ਰਮਈ ਮਾਤਾ ਨੇ ਕੁਝ ਹੋਰ ਵੀ ਕਹਿਣਾ ਹੈ।

ਉਸ ਨੇ ਫਿਰ ਕਿਹਾ, "ਸਿਰਫ਼ ਹਿੰਦੂਆਂ ਲਈ ਹੀ ਨਹੀਂ, ਸਾਰੇ ਲੋਕਾਂ ਦੀ ਆਤਮਕ ਉੱਨਤੀ ਲਈ ਇਹ ਆਸ਼ਰਮ ਬਣਾਇਆ ਜਾ ਰਿਹਾ ਹੈ।"

"ਹਾਂ-ਹਾਂ, ਆਤਮਕ ਉੱਨਤੀ ਲਈ ਹੀ। ਮੈਂ ਬਹੁਤ ਕੁਝ ਜਾਣ ਚੁੱਕਿਆ ਹਾਂ।" ਕੇਸ਼ਵ ਪਿੱਲੈ ਨੇ ਅਣਜਾਣੇ ਹੀ ਮਜ਼ਾਕ ਵਿਚ ਕਿਹਾ।

ਜਿਉਤ੍ਰਮਈ ਮਾਤਾ ਨੇ ਪੁੱਛਿਆ, ਇੰਜ ਕਿਉਂ ਕਹਿੰਦੇ ਹੋ ?" ਕੇਸ਼ਵ ਪਿੱਲੈ ਨੇ ਦ੍ਰਿੜ੍ਹਤਾ ਨਾਲ ਕਿਹਾ, "ਮੈਂ ਚੰਗੀ ਤਰ੍ਹਾਂ ਸੁਣ ਚੁੱਕਿਆ ਹਾਂ।"

"ਤੁਹਾਨੂੰ ਆ ਕੇ ਆਸ਼ਰਮ ਦੇਖਣਾ ਚਾਹੀਦਾ ਹੈ। ਉਥੋਂ ਦੇ ਸੰਸਕਾਰਾਂ ਵਿਚ ਇਕ ਦਿਨ ਸ਼ਾਮਿਲ ਹੋ ਕੇ ਦੇਖੋ, ਤਦ ਤੁਸੀਂ ਸਮਝ ਸਕੋਗੇ। ਦੂਸਰਿਆਂ ਦੀਆਂ ਈਰਖਾ ਭਾਵਨਾ ਨਾਲ ਕਹੀਆਂ ਗੱਲਾਂ ਤੇ ਵਿਸ਼ਵਾਸ ਨਾ ਕਰਨਾ।"

ਕੇਸ਼ਵ ਪਿੱਲੈ ਨੂੰ ਕਹਿਣ ਲਈ ਗੱਲ ਮਿਲ ਗਈ।

"ਕੀ ਮੈਨੂੰ ਪ੍ਰਾਸਚਿਤ ਕਰਾ ਕੇ—ਹੋਰਨਾਂ ਆਸ਼ਰਮ ਵਾਸੀਆਂ ਵਿਚ ਲਿਆਉਣ ਦੀ ਕੋਸ਼ਿਸ਼ ਹੈ ?"

ਜਿਉਤ੍ਰਮਈ ਮਾਤਾ ਨੇ ਕਿਹਾ, "ਨਹੀਂ, ਆਰਸ਼ਮ ਦੇ ਅੰਤਰਵਾਸੀ ਜਾਂ ਇਕ ਭਗਤ ਬਨਾਣ ਦੀ ਇੱਛਾ ਨਾਲ ਨਹੀਂ ਆਈ। ਇਕ ਚੰਗੇ ਕੰਮ ਲਈ ਮਦਦ ਮੰਗਣ ਆਈ ਹਾਂ। ਇਹ ਇਕ ਸ਼ੁਭ ਕਾਰਜ ਹੈ, ਇਹ ਸਮਝਣ ਲਈ ਉਪਾਅ ਦੱਸ ਦਿੱਤਾ ਹੈ—ਬਸ।"

ਕੇਸ਼ਵ ਪਿੱਲੈ ਕੁਝ ਨਫ਼ਰਤ ਨਾਲ ਮੁਸਕਰਾਇਆ। ਫਿਰ ਉਸ ਨੇ ਕਿਹਾ, "ਉਸ ਮਕਾਨ ਦੀ ਨੀਂਹ, ਚੰਗੇ ਮਹੂਰਤ ਲਈ ਨਹੀਂ ਸੀ ਰੱਖੀ ਗਈ ? ਇਸੇ ਕਾਰਨ ਇਹ ਸਭ ਹੋ ਰਿਹਾ ਹੈ ਨਾ ?"

ਫਿਰ ਉਸ ਨੇ ਕੁਝ ਅਧਿਕਾਰ ਨਾਲ ਕਿਹਾ, ਮੈਂ ਉਹ ਘਰ ਤੇਰੀ ਸਵੈਇੱਛਾ ਲਈ ਨਹੀਂ ਬਣਵਾਇਆ। ਉਸ ਬੁੱਢੀ, ਤੇਰੀ ਮਾਂ ਦੇ ਰਹਿਣ ਲਈ ਵੀ ਸੀ ਉਹ। ਉਹ ਤਾਂ ਉਥੋਂ ਚਲੇ ਗਈ। ਅੱਗੋਂ ਸਰਕਾਰੀ ਜ਼ਮੀਨ ਵੀ ਤੇਰੇ ਅਤੇ ਤੇਰੇ ਜਿਹੇ ਸਵੈਇੱਛਾ—ਚਾਰੀਆਂ ਲਈ ਦੇਣੀ ਹੈ—ਕਿਉਂ ?"

ਜਿਉਤ੍ਰਮਈ ਲਈ ਕੇਸ਼ਵ ਪਿੱਲੈ ਦੀ ਉਹ ਭਾਵਨਾ ਨੀਤੀ ਅਤੇ ਅਜਿਹੀ ਗੱਲਬਾਤ ਅਚੰਭਾਜਨਕ ਸੀ। ਉਸ ਨੂੰ ਅਹਿਸਾਸ ਵੀ ਨਹੀਂ ਸੀ ਕਿ ਉਹ ਇੰਨਾ ਖੁੱਲ੍ਹ ਕੇ ਪੁੱਛਣਗੇ। ਆਸ਼ਰਮਵਾਸੀਆਂ ਨੂੰ ਵਿਸ਼ਵਾਸ ਸੀ ਕਿ ਜਿਉਤ੍ਰਮਈ ਮਾਤਾ ਦੇ ਸਿੱਧੇ ਚੀਫ ਸੈਕਟਰੀ ਕੋਲ ਜਾ ਕੇ ਇਹ ਮੰਗਣ ਦੀ ਪ੍ਰਾਰਥਨਾ ਅਸਵੀਕਾਰ ਨਹੀਂ ਕੀਤੀ ਜਾਵੇਗੀ। ਉਹ ਪੁਰਾਣੀ ਕਹਾਣੀ ਜਾਨਣ ਵਾਲੇ ਕੌਣ ਹਨ ? ਜਿਉਤ੍ਰਮਈ ਮਾਤਾ ਨੂੰ ਵੀ ਵਿਸ਼ਵਾਸ ਸੀ। ਉਸ ਵਿਅਕਤੀ ਨੂੰ ਕਿੰਨੀ ਚੰਗੀ ਤਰ੍ਹਾਂ ਤਕੰਮਾ ਜਾਣਦੀ ਹੈ ! ਕੇਸ਼ਵ ਪਿੱਲੈ ਦਾ ਅਜਿਹਾ ਵੈਰਾਗਮਈ ਸੁਭਾਅ ਤਕੰਮਾ ਨੇ ਕਦੇ ਨਹੀਂ ਸੀ ਦੇਖਿਆ। ਧੱਕਾ ਦੇ ਕੇ ਬਾਹਰ ਕੱਢਣ ਤੇ, ਅਪਰਾਧਣ ਬਣ ਜਾਣ ਤੇ ਕਤੱਈ ਨਾ ਪਸੰਦ ਹੋਣ ਤੇ ਅਤੇ ਬੇਇੱਜ਼ਤ ਕਰਨ ਤੇ ਵੀ, ਕਦੇ ਇਨ੍ਹਾਂ ਅਵਸਥਾਵਾਂ ਵਿਚ ਅਜਿਹਾ ਕਿਉਂ ਕਹਿ ਕੇ ਉਸ ਨੇ ਇਕ ਪ੍ਰਸ਼ਨ ਤਕ ਨਹੀਂ ਸੀ ਪੁੱਛਿਆ। ਅੱਜ ਉਹ ਪੁਰਾਣੀ ਤਕੰਮਾ ਤਬਦੀਲ

ਹੋ ਕੇ ਆਈ ਹੈ । ਇਸ ਤਬਦੀਲੀ ਤੇ ਕਿਵੇਂ ਵਿਸ਼ਵਾਸ ਕੀਤਾ ਜਾ ਸਕਦਾ ਹੈ । ਇਕ ਪਲ ਲਈ ਜਿਉਤ੍ਰਮਈ ਮਾਤਾ ਨੂੰ ਕੋਈ ਜਵਾਬ ਨਾ ਅਹੁੜਿਆ ।

ਕੇਸ਼ਵ ਪਿੱਲੈ ਨੇ ਉਸ ਦੇ ਚਿਹਰੇ ਤੇ ਨਜ਼ਰ ਮਾਰਦੇ ਹੋਏ ਪੁੱਛਿਆ :

"ਤੇਰੇ ਨਾਂ ਤੇ ਘਰ ਹੋਣ ਕਾਰਨ, ਕੀ ਤੂੰ ਸਮਝਦੀ ਏਂ ਕਿ ਉਹ ਸਿਰਫ਼ ਤੇਰਾ ਹੀ ਹੈ ?"

ਇੰਜ ਲੱਗਦਾ ਹੈ ਜਿਵੇਂ ਜਿਉਤ੍ਰਮਈ ਨੂੰ ਕੋਈ ਜਵਾਬ ਨਹੀਂ ਮਿਲ ਰਿਹਾ । ਅਜਿਹਾ ਵੀ ਹੋ ਸਕਦਾ ਹੈ, ਜਿਵੇਂ ਉਹ ਸਵਾਲ ਉਸ ਦੀ ਸਮਝ ਵਿਚ ਹੀ ਨਾ ਆਇਆ ਹੋਵੇ ।

"ਮੈਂ ਉਹ ਘਰ ਤੇਰੀ ਮਾਂ ਲਈ ਬਣਾਇਆ ਸੀ ।"

ਜਿਉਤ੍ਰਮਈ ਮਾਤਾ ਨੇ ਜਵਾਬ ਦਿੱਤਾ, "ਮਾਂ ਉਥੋਂ ਖ਼ੁਦ ਹੀ ਚਲੇ ਗਈ, ਮੈਂ ਕੱਢੀ ਨਹੀਂ, ਚਲੇ ਜਾਣ ਲਈ ਕਿਹਾ ਵੀ ਨਹੀਂ ।"

"ਹਾਂ ਉਹ ਉੱਥੇ ਕਿਵੇਂ ਰਹਿੰਦੀ ? ਸਹਿਨ ਨਾ ਹੋਣ ਤੇ ਉਹ ਚਲੇ ਗਈ । ਖ਼ੈਰ, ਇਹ ਗੱਲ ਹੀ ਰਹਿਣ ਦੇ, ਤੂੰ ਉਹ ਘਰ ਕਿਸ ਤੋਂ ਪੁੱਛ ਕੇ ਆਸ਼ਰਮ ਬਣਾਇਆ ?"

"ਆਪਣੀ—ਆਪਣੀ—ਆਤਮਗਤੀ ਲਈ !"

"ਹਾਂ ! ਤੂੰ ਕਿਹੋ ਜਿਹੀ ਆਤਮਗਤੀ ਪਾ ਰਹੀ ਏਂ । ਉਹ ਤਾਂ ਮੈਂ ਵੀ ਦੇਖ ਚੁੱਕਿਆ ਹਾਂ । ਉਸ ਦਿਨ ਵਾਲਾ ਜਵਾਨ ਤੈਨੂੰ ਆਤਮਗਤੀ ਦੇ ਰਿਹਾ ਹੈ ਨਾ ?"

ਜਿਉਤ੍ਰਮਈ ਨੇ ਕੇਸ਼ਵ ਪਿੱਲੈ ਨੂੰ ਕੁਝ ਧਿਆਨ ਨਾਲ ਦੇਖਿਆ । ਕੇਸ਼ਵ ਪਿੱਲੈ ਨੂੰ ਇੰਜ ਗੱਲ ਕਰਦੇ ਹੋਏ ਉਸ ਔਰਤ ਨੇ ਕਦੇ ਨਹੀਂ ਸੀ ਦੇਖਿਆ । ਸ਼ਾਇਦ ਇਸੇ ਕਾਰਨ ਉਹ ਕੇਸ਼ਵ ਪਿੱਲੈ ਨੂੰ ਇੰਜ ਦੇਖ ਰਹੀ ਹੈ । ਸ਼ਾਇਦ ਜਿਉਤ੍ਰਮਈ ਇਹ ਭੁੱਲੇਖਾ ਖਾ ਰਹੀ ਹੋਵੇਗੀ ਕਿ ਉਸ ਸਾਹਮਣੇ ਬੈਠਾ ਆਦਮੀ, ਉਸ ਦਾ ਪਹਿਲੋਂ ਵਾਲਾ ਪ੍ਰੇਮੀ ਹੀ ਹੈ । ਉਹ ਕੇਸ਼ਵ ਪਿੱਲੈ ਕਦੇ ਨਾ ਕ੍ਰੋਧ ਕਰਨ ਵਾਲਾ ਸੀ । ਗੰਭੀਰ ਵਿਅਕਤੀ ਨਹੀਂ ਸੀ । ਅਧਿਕਾਰ ਬਾਰੇ ਉਸ ਆਦਮੀ ਨੂੰ ਬਿਲਕੁਲ ਜਾਣਕਾਰੀ ਨਹੀਂ ਸੀ । ਡਾਂਟਣ ਵਿਚ ਅਸਮਰਥ ਵਿਅਕਤੀ, ਸਭ ਕੁਝ ਸਹਿਨ ਕਰਨ ਵਾਲਾ, ਇਕ ਵਿਚਾਰਾ !

ਜਿਉਤ੍ਰਮਈ ਨੇ ਫਿਰ ਨੀਵੀਂ ਪਾ ਲਈ ।

ਕੇਸ਼ਵ ਪਿੱਲੈ ਨੇ ਗੱਲ ਜਾਰੀ ਰੱਖੀ । ਕੁਝ ਹੌਲੀ ਆਵਾਜ਼ ਵਿਚ ਉਸ ਨੇ ਪੁੱਛਿਆ, "ਉਹ ਸੰਨਿਆਸੀ ਤੇਰਾ ਗੁਰੂ ਹੈ ਨਾ, ਉਸ ਨਾਲ ਮਿਲ ਕੇ ਤੇਰੀ ਆਤਮਾ ਤ੍ਰਿਪਤ ਹੋ ਗਈ ?"

ਜਿਉਤ੍ਰਮਈ ਨੇ ਝੁੰਜਲਾ ਕੇ ਕਿਹਾ, "ਇਹ ਕੀ ਕਹਿ ਰਹੇ ਹੋ ?"

ਕੇਸ਼ਵ ਪਿੱਲੈ ਨੇ ਥੋੜ੍ਹਾ ਜਿਹਾ ਨਫ਼ਰਤ ਨਾਲ ਦੰਦ ਕਚੀਚ ਕੇ ਕਿਹਾ, "ਉਹ ਹੀ, ਠੀਕ ਉਹ ਹੀ । ਤੂੰ ਤ੍ਰਿਪਤ ਹੋ ਗਈ ਏਂ ? ਇਹੋ ਨਾ ।"

"ਓ—ਪਾਪ !"

ਜਿਉਤ੍ਰਮਈ ਨੇ ਦੋਵੇਂ ਕੰਨ ਬੰਦ ਕਰ ਲਏ, "ਮੈਨੂੰ ਇੱਥੇ ਨਹੀਂ ਸੀ ਆਉਣਾ ਚਾਹੀਦਾ ।"

ਕੇਸ਼ਵ ਪਿੱਲੈ ਨੇ ਗੁੱਸੇ ਨਾਲ ਕਿਹਾ, "ਹਾਂ, ਠੀਕ ਹੈ । ਤੈਨੂੰ ਉਸ ਵਿਅਕਤੀ

ਕੋਲ ਨਹੀਂ ਸੀ ਆਉਣਾ ਚਾਹੀਦਾ ਜਿਹੜਾ ਸਭ ਰਹੱਸ ਜਾਣਦਾ ਹੈ। ਤੇਰੇ ਕੋਲੋਂ ਇਹ ਗ਼ਲਤੀ ਹੋ ਗਈ।"

ਦੇਵੀ ਜਿਉਤ੍ਰਮਈ ਮਾਤਾ ਸਹਿਨ ਨਾ ਕਰ ਸਕੀ। ਉਸਨੇ ਸਾਰਾ ਸੰਕੋਚ ਤਿਆਗ ਕੇ ਕਿਹਾ, "ਤੁਸੀਂ ਮੈਨੂੰ ਬਰਬਾਦ ਕੀਤਾ ਹੈ। ਇਕੱਲੇ ਤੁਸੀਂ ਹੀ ਮੈਨੂੰ ਬਰਬਾਦ ਕੀਤਾ ਹੈ।"

ਕੇਸ਼ਵ ਪਿੱਲੈ ਨੇ ਉਸ ਦੀ ਗੱਲ ਨੂੰ ਤੁੱਛ ਸਮਝਦੇ ਹੋਏ ਕਿਹਾ :

"ਓਹੋ, ਹੁਣ ਇੰਜ ਹੋ ਗਿਆ ?"

"ਹੈ ਨਾ ? ਜ਼ਰਾ ਯਾਦ ਕਰੋ।"

"ਮੈਂ ਵੀ ਇਹੋ ਕਹਿ ਰਿਹਾ ਹਾਂ ਮਾਤਾ ਜੀ !"

"ਤੁਸੀਂ ਮੈਨੂੰ ਬਰਬਾਦ ਕੀਤਾ, ਮੇਰੇ ਕਾਰਨ ਹੀ ਤੁਹਾਡੀ ਤਰੱਕੀ ਹੋਈ।"

ਕੇਸ਼ਵ ਪਿੱਲੈ ਨੇ ਨਫ਼ਰਤ ਨਾਲ ਕਿਹਾ, "ਇਸ ਤਰ੍ਹਾਂ ਸੌ ਵੇਰ ਕਹਿ, ਫਿਰ ਵੀ ?"

"ਤੁਸੀਂ ਅਕ੍ਰਿਤਘਣ ਹੋ।"

"ਫਿਰ ?"

"ਤੁਸੀਂ ਮੈਨੂੰ ਬਰਬਾਦ ਕਰ ਦਿੱਤਾ।"

ਦੱਬੇ ਸਵਰ ਵਿਚ ਕੇਸ਼ਵ ਪਿੱਲੈ ਖਿੜਖਿੜਾਇਆ। ਉਸਨੇ ਫਿਰ ਕਿਹਾ, "ਕਿ ਇਹ ਗੱਲ ਸੌ ਵੇਰ ਕਹਿ", ਉਸ ਨੇ ਪੁੱਛਿਆ :

"ਬਰਬਾਦ ਕੀਤਾ, ਬਰਬਾਦ ਕੀਤਾ, ਅਜਿਹਾ ਕਹਿਣ ਦੇ ਬਾਵਜੂਦ ਤੂੰ ਇਹ ਦੱਸ ਸਕਦੀ ਏਂ ਕਿ ਕਦੋਂ ਕੀਤਾ ?"

"ਤੁਸੀਂ ਇਸ ਕੁਰਸੀ ਤੇ ਕਿਵੇਂ ਬੈਠੇ ਦੱਸ ਸਕਦੇ ਹੋ ?"

"ਓਹ ! ਇਹ ਤੇਰੀ ਵਜ੍ਹਾ ਨਾਲ ਨਹੀਂ। ਤੇਰੇ ਬਾਪ ਦੀ ਵਜ੍ਹਾ ਕਾਰਨ, ਤੇਰੀ ਮਾਂ ਦੀ ਵਜ੍ਹਾ ਕਾਰਨ। ਉਨ੍ਹਾਂ ਦਾ ਮੈਂ ਦੇਣਦਾਰ ਹਾਂ। ਉਸ ਮਨੁੱਖ ਦੇ ਸੰਬੰਧ ਵਿਚ ਮੈਂ ਆਪਣਾ ਫ਼ਰਜ਼ ਪੂਰਾ ਕੀਤਾ। ਉਹ ਔਰਤ ਹੁਣ ਬਗ਼ੈਰ ਕਲੇਸ਼ ਤੋਂ ਜੀਵਨ ਬਤੀਤ ਕਰ ਰਹੀ ਹੈ। ਮੈਂ ਉਸ ਦੀ ਮੌਤ ਤਕ ਸੁਰੱਖਿਆ ਕਰਾਂਗਾ।"

ਅਜਿਹਾ ਨਹੀਂ ਲੱਗਦਾ ਕਿ ਕੇਸ਼ਵ ਪਿੱਲੈ ਤ੍ਰਿਪਤ ਹੋ ਗਿਆ ਹੈ। ਉਸ ਨੇ ਅਜੇ ਵੀ ਅਨੇਕਾਂ ਗੱਲਾਂ ਪੁੱਛਣੀਆਂ ਹਨ। ਇਹ ਤਾਂ ਕੇਵਲ ਸੁਭਾਵਿਕ ਹੀ ਹੈ। ਪਹਿਲੀ ਵੇਰ ਇਕ ਚੁੰਮਣ ਉਸ ਤੋਂ ਮਿਲਿਆ ਹੈ। ਉਹ ਉਸ ਦੀ ਉਡੀਕ ਜਾਗਦੀ ਰਹਿ ਕੇ ਕਰਦੀ ਰਹੀ। ਇਨ੍ਹਾਂ ਸਭ ਦਾ ਕੀ ਜ਼ਿੰਦਗੀ ਵਿਚ ਕੋਈ ਮਤਲਬ ਨਹੀਂ ਹੈ ? ਇਹ ਸਭ ਗੱਲਾਂ ਬਹੁਤ ਕੁਝ ਅਧਿਕਾਰ ਦੀਆਂ ਮਾਲਕ ਨੇ ? ਉਹ ਵੀ ਜ਼ੁਬਾਨ ਦੇਣ ਦੀ ਉਡੀਕ 'ਚ ਹਨ।

ਜਿਉਤ੍ਰਮਈ ਨੂੰ ਕੇਸ਼ਵ ਪਿੱਲੈ ਦੇ ਸਵਾਲਾਂ ਦਾ ਜਵਾਬ ਦੇਣ ਲਈ ਚਾਰ ਪੰਜ ਮਿੰਟ ਲੱਗ ਗਏ।

"ਉਸ, ਉਸ ਪਾਪ ਨੇ ਤੁਹਾਨੂੰ ਨੌਕਰੀ ਦਿਲਾਈ, ਕਿਉਂਕਿ ਮੈਂ ਤੁਹਾਨੂੰ ਪਿਆਰ ਕਰਦੀ ਸੀ।"

ਕੇਸ਼ਵ ਪਿੱਲੈ ਨੇ ਕਿਹਾ, "ਪਿਆਰ ਹੀ ਕੀਤਾ ਕੀ, ਕੀ ਤੂੰ ਪਾਗਲ ਏਂ ?"

ਜਿਉਤ੍ਰਮਈ ਵਿਚ 'ਹਾਂ ਪਿਆਰ ਕੀਤਾ' ਅਜਿਹਾ ਕਹਿਣ ਦੀ ਹਿੰਮਤ ਨਹੀਂ। ਉਹ ਇਕ ਟੱਕ ਦੇਖ ਰਹੀ ਹੈ। ਪਲਕ ਝਪਕਣ ਨਾਲ ਹੰਝੂ ਡਿੱਗ ਪੈਣਗੇ।

''ਕੀ ਤੈਨੂੰ ਰੋਣਾ ਵੀ ਆਉਂਦਾ ਹੈ?''

ਗੇਰੂਏ ਰੰਗ ਦੇ ਪੱਲੂ ਨਾਲ ਜਿਉਤ੍ਰਮਈ ਨੇ ਅੱਖਾਂ ਸਾਫ਼ ਕੀਤੀਆਂ। ਫਿਰ ਉਸ ਕੋਲ ਕਹਿਣ ਲਈ ਇਕ ਗੱਲ ਹੈ, ਕਿ ਉਸ ਨੇ ਬਰਬਾਦ ਕੀਤਾ ਹੈ। ਕੇਸ਼ਵ ਪਿੱਲੈ ਨੇ ਪੁੱਛਿਆ, ਕਿ ਕਿਵੇਂ:

''ਤੂੰ ਖ਼ੁਦ ਹੀ ਬਰਬਾਦ ਹੋਈ, ਇੰਜ ਕਹੋ! ਬਰਬਾਦ ਕੀਤਾ ਅਜਿਹਾ ਨਾ ਕਹਿ। ਨਹੀਂ ਤਾਂ ਸਾਫ਼ ਸਾਫ਼ ਕਹਿ ਕਿਵੇਂ।''

''ਮੈਂ ਕੁਝ ਨਹੀਂ ਕਹਿਣਾ।''

''ਅੱਛਾ ਠੀਕ ਹੈ। ਪਰ ਤੂੰ, ਤੇਰਾ ਸਵਾਮੀ ਅਤੇ ਉਸ ਦੇ ਸਾਥੀਆਂ ਨੇ ਮਿਲ ਕੇ ਇਸ ਪਵਿੱਤਰ ਬਾਣੇ ਦਾ ਅਪਮਾਨ ਕਿਉਂ ਕੀਤਾ? ਨਹੀਂ ਤਾਂ ਮੈਂ ਇਹ ਨਹੀਂ ਕਹਿੰਦਾ। ਮਨੁੱਖ ਆਪਣੀ ਮਰਜ਼ੀ ਮੁਤਾਬਕ ਕਈ ਤਰ੍ਹਾਂ ਦੇ ਜੀਵਨ ਗੁਜ਼ਾਰਦੇ ਹਨ। ਚਲੋ ਇਹ ਗੱਲ ਹੀ ਛੱਡੋ। ਤੂੰ ਭਵਿੱਖ ਬਾਰੇ ਕੀ ਸੋਚਿਆ ਹੈ? ਕੀ ਸੋਚ ਸਮਝ ਕੇ ਤੂੰ ਇਹ ਬਾਣਾ ਪਹਿਨਿਆ ਹੈ? ਕੀ ਤੂੰ ਸਭ ਕੁਝ ਤਿਆਗ ਦਿੱਤਾ ਹੈ?''

ਜਿਉਤ੍ਰਮਈ ਕੁਝ ਨਾ ਬੋਲੀ। ਪੱਥਰ ਦੀ ਮੂਰਤੀ ਵਾਂਗ ਉਹ ਬੈਠੀ ਰਹੀ। ਕੇਸ਼ਵ ਪਿੱਲੈ ਨੂੰ ਇਸ ਤਰ੍ਹਾਂ ਕਠੋਰਤਾ ਨਾਲ ਗੱਲ ਕਰਨਾ, ਤਮਾਸ਼ੇ ਵਾਂਗ ਲੱਗਿਆ। ਉਹ ਕਿੰਨਾ ਵੀ ਕਹਿ ਲਵੇ, ਪਰ ਪੂਰਾ ਨਹੀਂ ਕਹਿ ਸਕੇਗਾ। ਉਸ ਨੂੰ ਵਿਆਕੁਲ ਕਰਕੇ ਵੀ ਪੂਰਾ ਨਹੀਂ ਕਹਿ ਸਕੇਗਾ। ਉਸ ਮਨੁੱਖ ਨੂੰ ਇਸ ਵਿਚ ਅੰਤਾਂ ਦੀ ਸੰਤੁਸ਼ਟੀ ਦਾ ਅਨੁਭਵ ਹੋ ਰਿਹਾ ਹੈ। ਉਹ ਸਵਾਦ ਲੈ ਰਿਹਾ ਹੈ, ਦੁੱਖੀ ਵੀ ਹੋ ਰਿਹਾ ਹੈ।

ਕੇਸ਼ਵ ਪਿੱਲੈ ਨੇ ਫਿਰ ਪੁੱਛਿਆ, ''ਉਸ ਸਵਾਲ ਦੀ ਆਵਾਜ਼ ਅਤੇ ਰੂਪ ਜਿਉਤ੍ਰਮਈ ਲਈ ਉਤਸੁਕ ਵਿਅਕਤੀ ਵਾਂਗ ਸੀ।''

''ਸੱਚ ਕਹੀਂ। ਤੈਨੂੰ ਪਤਨੀ ਨਾ ਬਣਨ ਦਾ ਦੁੱਖ ਅਨੁਭਵ ਹੋ ਰਿਹਾ ਹੈ ਨਾ?''

ਲਗਦੈ ਜਿਵੇਂ ਜਿਉਤ੍ਰਮਈ ਨੂੰ ਇਸ ਦਾ ਠੀਕ ਭਾਵ ਪਤਾ ਨਾ ਲੱਗਿਆ। ਉਸ ਨੇ ਕੇਸ਼ਵ ਪਿੱਲੈ ਦੇ ਚਿਹਰੇ ਵੱਲ ਦੇਖਿਆ ਜਿਵੇਂ ਉਹ ਪ੍ਰਸ਼ਨ ਦੁਹਰਾਣ ਲਈ ਕਹਿ ਰਹੀ ਹੋਵੇ।

ਹਮਦਰਦੀ ਨਾਲ ਕੇਸ਼ਵ ਪਿੱਲੈ ਨੇ ਸਾਰੀਆਂ ਗੱਲਾਂ ਜਾਣਨ ਵਾਲੇ ਵਾਂਗ ਹੁੰਗਾਰਾ ਭਰਿਆ।

''ਤੇਰੇ ਨਾਲ ਅਸਤੀਫ਼ਾ ਦੇਣ ਵਾਲੀਆਂ ਜਾਂ ਨਾ ਦੇਣ ਵਾਲੀਆਂ ਸੰਨਿਆਸਣਾ ਹਨ। ਤੁਹਾਡਾ ਆਪਸ ਵਿਚ ਝਗੜਾ ਤਾਂ ਨਹੀਂ ਹੁੰਦਾ, ਈਰਖਾ ਵੀ ਨਹੀਂ ਹੁੰਦੀ!''

ਜਿਉਤ੍ਰਮਈ ਨੇ ਜਵਾਬ ਦਿੱਤਾ, ''ਮੈਂ ਮਾਤਾ ਹਾਂ, ਸਾਰੇ ਮੇਰੇ ਤੋਂ ਹੇਠ ਹਨ।''

''ਹਾਂ, ਇਸੇ ਲਈ ਤਾਂ ਪੁੱਛ ਰਿਹਾ ਹਾਂ ਕਿ ਕਦੇ ਝਗੜਾ ਤਾਂ ਨਹੀਂ ਹੁੰਦਾ। ਅਸਤੀਫ਼ਾ ਦੇਣ ਵਾਲੀਆਂ ਔਰਤਾਂ ਵਿਚੋਂ ਤੇਰੇ ਤੋਂ ਉਚ ਪਦਵੀ ਵਾਲੀਆਂ ਹਨ? ਉਹ ਤੇਰਾ ਮਾਤਾ ਬਣਨਾ ਸਹਿਨ ਕਰ ਸਕਣਗੀਆਂ?''

ਜਿਉਤ੍ਰਮਈ ਨੇ ਖੁੱਲ੍ਹ ਕੇ ਕਿਹਾ, ''ਇਹ ਸਭ ਮੈਂ ਜਾਣ ਕੇ ਹੀ ਮਾਤਾ ਬਣੀ ਹਾਂ।

ਉਨ੍ਹਾਂ ਨੂੰ ਗੇਰੂਏ ਵਸਤਰ ਨਹੀਂ ਮਿਲੇ ਹਨ। ਉਹ ਮੇਰਾ ਕੁਝ ਨਹੀਂ ਕਰ ਸਕਦੀਆਂ।"

"ਫਿਰ ਵੀ ਤੇਰੇ ਮਾਤਾ ਬਣਨ ਤੇ ਉਨ੍ਹਾਂ ਦੇ ਮਨ ਵਿਚ ਵਿਰੋਧ ਤਾਂ ਹੋਵੇਗਾ ਹੀ? ਇਹ ਤਾਂ ਸੁਭਾਵਿਕ ਹੀ ਹੈ।"

ਮਾਇਆ ਜਾਲ ਵਿਚ ਫਸ ਜਾਣ ਵਾਂਗ ਜਿਉਤ੍ਰਮਈ ਨੇ ਕਿਹਾ:

"ਹੋਵੇਗਾ, ਪਰ ਮੈਂ ਮਾਤਾ ਹਾਂ।"

ਕੇਸ਼ਵ ਪਿੱਲੈ ਨੇ ਆਪਣਾ ਸਖ਼ਤ ਵਤੀਰਾ ਬਦਲ ਲਿਆ। ਸਿਰਫ਼ ਉਸ ਦੀ ਭਲਾਈ ਲਈ ਖੁੱਲ੍ਹ ਕੇ ਪੁੱਛਣ ਲੱਗਿਆ, ਐਨ ਉਸ ਵਿਅਕਤੀ ਵਾਂਗ ਜਿਹੜਾ ਹਮਦਰਦੀ ਭਾਵ ਪ੍ਰਗਟ ਕਰ ਰਿਹਾ ਹੋਵੇ। ਅੱਗੋਂ ਉਹ ਸਭ ਕੁਝ ਕਹੇਗੀ, ਵਾਸਤਵ ਵਿਚ ਉਹ ਵਿਚਾਰੀ ਹੈ। ਅਬੋਧ ਹੈ।

ਕੇਸ਼ਵ ਪਿੱਲੈ ਨੇ ਤਿੰਨ ਚਾਰ ਪਲਾਂ ਮਗਰੋਂ ਕਿਹਾ, "ਮੈਂ ਤੇਰੇ ਨਾਲ, ਸਖ਼ਤੀ ਨਾਲ ਗੱਲਬਾਤ ਕੀਤੀ ਹੈ, ਤੈਨੂੰ ਅਜਿਹਾ ਹੀ ਲੱਗ ਰਿਹਾ ਹੈ, ਕਿਉਂ?"

ਜਿਉਤ੍ਰਮਈ ਕੁਝ ਨਾ ਬੋਲੀ। ਉਹ ਅਰਧਚੇਤਨ ਹੋਈ ਇਕ ਹੱਥ ਦੀ ਉਂਗਲ ਦੇ ਨਹੁੰ ਨਾਲ ਉਸੇ ਹੱਥ ਦੇ ਅੰਗੂਠੇ ਨੂੰ ਖ਼ੁਰਕ ਰਹੀ ਸੀ। ਕੇਸ਼ਵ ਪਿੱਲੈ ਨੇ ਸਮਝਿਆ ਕਿ ਉਹ ਰੋ ਪਵੇਗੀ। ਉਸ ਨੇ ਫਿਰ ਕਿਹਾ, "ਮੈਂ ਇਹ ਸੋਚ ਕੇ ਹੀ ਸਭ ਕੁਝ ਕਿਹਾ ਹੈ, ਕਿ ਮੈਨੂੰ, ਤੈਨੂੰ ਪੁੱਛਣ ਤੇ ਡਾਂਟਣ ਦਾ ਹੱਕ ਹੈ। ਡਾਂਟਣਾ ਕੀ ਹੈ? ਇਹ ਤੂੰ ਜਾਣਦੀ ਹੀ ਨਹੀਂ। ਉਸ ਦੇ ਦੋਸ਼ ਵੀ ਹਨ। ਦੁੱਖ! ਤੇਰੀ ਕਿਸਮਤ ਨੂੰ ਯਾਦ ਕਰਕੇ ਮੈਂ ਤੇਰੇ ਨਾਲ ਹਮਦਰਦੀ ਕਰ ਰਿਹਾ ਹਾਂ।"

"ਸਭ ਨੇ ਮੈਨੂੰ ਧੋਖਾ ਦਿੱਤਾ।"

ਰੋਸ ਵਾਂਗ ਕੇਸ਼ਵ ਪਿੱਲੈ ਦੇ ਕੰਨ ਵਿਚ ਇਹ ਸ਼ਬਦ ਗੂੰਜਿਆ। ਉਸ ਜਵਾਬ ਕੇਸ਼ਵ ਪਿੱਲੈ ਦੇ ਅੰਤਰ ਮਨ ਤੋਂ ਜੀਭ ਤਕ ਆ ਗਿਆ। ਪਰ ਉਸ ਨੂੰ ਦਬਾ ਲਿਆ। ਉਹ ਬਾਹਰ ਨਾ ਨਿਕਲਿਆ। ਉਹ ਜਵਾਬ ਅਜਿਹਾ ਸੀ, "ਤੂੰ ਸਭ ਨੂੰ ਧੋਖਾ ਦਿੱਤਾ।"

ਕੇਸ਼ਵ ਪਿੱਲੈ ਨੇ ਕਿਹਾ, "ਹਾਂ, ਹਾਂ ਸਭ ਨੇ ਤੈਨੂੰ ਧੋਖਾ ਦਿੱਤਾ।"

"ਮੈਨੂੰ ਕਿਧਰੋਂ ਵੀ ਪਿਆਰ ਨਾ ਮਿਲਿਆ।"

ਉਸ ਜਵਾਬ ਨੂੰ ਦਬਾਣ ਵਿਚ ਉਹ ਅਸਮੱਰਥ ਹੋ ਗਿਆ। ਉਸ ਸਮੇਂ ਅਭਿਨੈ ਕਰਨ ਵਾਲੇ ਭਾਵ ਦੀ ਪ੍ਰਕ੍ਰਿਤੀ ਪਰਿਵਰਤਿਤ ਕਰਨ ਦਾ ਇਕ ਜਵਾਬ ਸੀ ਉਹ। ਇਹ ਠੀਕ ਤਾਂ ਹੈ, ਤੈਨੂੰ ਸਤਿਕਾਰ ਵੀ ਮਿਲਦਾ ਹੈ। ਤੂੰ ਇਕ ਦੇਵੀ ਵੀ ਬਣ ਜਾਏਂਗੀ। ਸ਼ਾਇਦ ਭਵਿੱਖ ਵਿਚ ਦੁਨੀਆਂ ਦੀ ਭਲਾਈ ਵੀ ਹੋ ਸਕਦੀ ਹੈ। ਤੇਰੇ ਦਵਾਰਾ ਪ੍ਰਾਪਤ ਕੀਤੇ ਗਏ ਜੀਵਨ ਦਾ ਫਲ ਬਹੁਤ ਵੱਡਾ ਹੈ। ਸਭ ਕੁਝ ਮੈਨੂੰ ਪਤਾ ਹੈ। ਪਰ ਇਹ ਸਮਝ ਲੈ ਕਿ ਮੇਰੇ ਸਿਵਾ ਦੁਨੀਆਂ ਵਿਚ ਤੈਨੂੰ ਹੋਰ ਕੋਈ ਨਹੀਂ ਜਾਣਦਾ। ਇਨ੍ਹਾਂ ਗੇਰੂਏ ਵਸਤਰਾਂ ਨਾਲ ਮੈਨੂੰ ਧੋਖਾ ਨਹੀਂ ਦਿੱਤਾ ਜਾ ਸਕਦਾ। ਇਨ੍ਹਾਂ ਵਸਤਰਾਂ ਵਿਚਲੀ ਤਰੰਮਾ ਨੂੰ ਮੈਂ ਜਾਣਦਾ ਹਾਂ। ਜਿਉਤ੍ਰਮਈ ਮਾਤਾ ਕਹਿ ਕੇ ਕੋਈ ਨਹੀਂ ਬੁਲਾ ਸਕੇਗਾ। ਮੈਨੂੰ ਵਿਸ਼ਵਾਸ ਨਹੀਂ ਕਿ ਕਿਸੇ ਨੂੰ ਇਸ ਦੀ ਹਿੰਮਤ ਵੀ ਹੋ ਸਕੇਗੀ। ਇਸੇ ਵਿਸ਼ਵਾਸ ਨਾਲ ਮੈਂ ਪੁੱਛ ਵੀ ਰਿਹਾ ਹਾਂ। ਸਭ ਕੁਝ ਠੀਕ ਢੰਗ ਨਾਲ ਮੈਂ ਜਾਣਨਾ ਹੈ। ਕੀ ਕੁਝ ਛੁਪਾਏ ਬਗ਼ੈਰ ਤੂੰ ਦੱਸ ਸਕੇਂਗੀ?"

ਜਿਉਤ੍ਰਮਈ ਨੇ ਸਿਰ ਚੁੱਕ ਕੇ ਪੁੱਛਿਆ :

''ਕੀ ਜਾਣਨਾ ਚਾਹੁੰਦੇ ਹੋ ?''

ਕੇਸ਼ਵ ਪਿੱਲੈ ਨੂੰ ਲੱਗਿਆ ਜਿਵੇਂ ਇਕ ਪਲ ਲਈ ਉਸ ਦੀਆਂ ਅੱਖਾਂ ਵਿਚ ਅੱਗ ਪ੍ਰਜਵੱਲਤ ਹੋ ਉੱਠੀ। ਉਸ ਨੇ ਫਿਰ ਕਿਹਾ, ''ਸਭ ਕਰਮ ਨੇ।''

''ਉਸ ਇਕੋ ਬੋਲ ਵੇਦਨਾ ਅਤੇ ਨਿਰਾਸ਼ਾ ਹੈ ਨਾ ? ਜ਼ਰੂਰ ਹੈ। ਉਸ ਦੇ ਕਹਿਣ ਦਾ ਮਤਲਬ ਹੈ, ਕਿ ਇਹ ਗੇਰੂਏ ਵਸਤਰ ਕਰਮ-ਫਲ ਹੈ। ਕੇਸ਼ਵ ਪਿੱਲੈ ਨੂੰ ਕੋਈ ਹੈਰਾਨੀ ਨਾ ਹੋਈ।

ਉਸ ਨੇ ਪੁੱਛਿਆ, ''ਕੀ ਤੂੰ ਘਰ ਅਤੇ ਨੌਕਰੀ ਛੱਡ ਕੇ ਇਹ ਵੇਸ ਪਹਿਨਣ ਦਾ ਫੈਸਲਾ ਚੰਗੀ ਤਰ੍ਹਾਂ ਸੋਚ ਵਿਚਾਰ ਕੇ ਕੀਤਾ ਹੈ ?''

ਜਿਉਤ੍ਰਮਈ ਨੂੰ ਇਸ ਦਾ ਜਵਾਬ ਦੇਣ ਵਿਚ ਕੋਈ ਪਰੇਸ਼ਾਨੀ ਨਹੀਂ ਹੈ :

''ਮੈਨੂੰ ਇਕ ਕਰਮਚਾਰੀ ਬਣ ਕੇ, ਹਰ ਮਹੀਨੇ ਤਨਖਾਹ ਲੈ ਕੇ, ਖ਼ੂਬ ਖਾਣਾ ਖਾ ਕੇ ਗਹਿਣੇ ਪਾ ਕੇ, ਦਿਨ, ਹਫਤੇ ਅਤੇ ਮਹੀਨੇ ਉਸ ਤਰ੍ਹਾਂ ਗੁਜ਼ਾਰ ਕੇ ਕੀ ਫ਼ਾਇਦਾ ? ਇੰਜ ਹੀ ਜੀ ਲਵਾਂਗੀ। ਇੰਨਾ ਹੀ ਕਾਫ਼ੀ ਹੈ। ਫਿਰ ਇਕ ਦਿਨ ਮਰ ਜਾਵਾਂਗੀ। ਉਸ ਜ਼ਿੰਦਗੀ ਦੀ ਕੋਈ ਕੀਮਤ ਨਹੀਂ ਸੀ।''

ਪਲ ਕੁ ਲਈ ਕੇਸ਼ਵ ਪਿੱਲੈ ਪਰੇਸ਼ਾਨ ਹੋ ਗਿਆ। ਜਿਉਤ੍ਰਮਈ ਨੂੰ ਉਸ ਜ਼ਿੰਦਗੀ ਦੀ ਨਿਰਾਰਥਕਤਾ ਬਾਰੇ ਅਜੇ ਹੋਰ ਵੀ ਬਹੁਤ ਕੁਝ ਕਹਿਣਾ ਸੀ।

''ਮੇਰਾ ਆਪਣਾ ਇਕ ਘਰ ਹੈ, ਤਨਖ਼ਾਹ ਹੈ। ਬਹੁਤ ਸਾਰਾ ਰੁਪਿਆ ਹੈ, ਇਸ ਸਭ ਨਾਲ ਕੀ ਲਾਭ ?''

ਉਹ ਉਸ ਤੋਂ ਸਵਾਲ ਪੁੱਛ ਰਹੀ ਹੈ।

ਕੇਸ਼ਵ ਪਿੱਲੈ ਨੇ ਪੁੱਛਿਆ, ''ਤਦ ਤੂੰ ਜ਼ਿੰਦਗੀ ਨੂੰ ਵਿਅਰਥ ਸਮਝ ਕੇ ਭਗਵੇਂ ਵਸਤਰ ਸਵੀਕਾਰ ਕੀਤੇ ਹਨ ?''

ਜਿਉਤ੍ਰਮਈ ਨੇ ਇਸ ਦੇ ਵਿਪਰੀਤ ਇਕ ਹੋਰ ਸਵਾਲ ਪੁੱਛਿਆ :

''ਜ਼ਿੰਦਗੀ ਵਿਅਰਥ ਸੀ ਨਾ ?''

ਕੇਸ਼ਵ ਪਿੱਲੈ ਨੇ ਉਸ ਦਾ ਜਵਾਬ ਦਿੱਤੇ ਬਗ਼ੈਰ ਪ੍ਰਸ਼ਨ ਪੁੱਛਿਆ, ''ਮੈਂ ਤੈਨੂੰ ਜਾਣਦਾ ਹਾਂ। ਚੰਗੀ ਤਰ੍ਹਾਂ ਜਾਣਦਾ ਹਾਂ। ਖ਼ੁਦ ਨੂੰ ਹੀ ਭੁਲਾ ਦੇਣ ਵਾਲੀ ਸੀ। ਮੈਂ ਕਿਸ ਉਦੇਸ਼ ਨਾਲ ਪੁੱਛ ਰਿਹਾ ਹਾਂ, ਇਹ ਸਮਝ ਗਈ ਹੋਵੇਂਗੀ ? ਸਾਫ਼ ਸਾਫ਼ ਕਹਾਂਗਾ। ਤੂੰ ਪਾਗਲ ਏਂ। ਤੂੰ ਉਸ ਪਾਗਲਪਨ ਵਿਚ ਡਿੱਗ ਕੇ ਪਤਾ ਨਹੀਂ ਕਿਥੋਂ ਤਕ ਚਲੇ ਗਈ ! ਇਸ ਤਰ੍ਹਾਂ ਇਕ ਔਰਤ ਦੀ ਜ਼ਿੰਦਗੀ ਬੇਕਾਰ ਹੋ ਗਈ, ਅਜਿਹਾ ਕਹਿਣ ਦਾ ਮਤਲਬ ਸਮਝ ਨਹੀਂ ਸਕਿਆ। ਤੈਨੂੰ ਕੀ ਬਰਬਾਦ ਹੋ ਗਿਆ ਲਗਦਾ ਹੈ ?''

ਉਸ ਸਵਾਲ ਦਾ ਸਿੱਧਾ ਜਵਾਬ ਜਿਉਤ੍ਰਮਈ ਨੇ ਨਾ ਦਿੱਤਾ ! ਸ਼ਾਇਦ ਇਹ ਸਵਾਲ ਉਸ ਦੀ ਸਮਝ ਵਿਚ ਨਹੀਂ ਆਇਆ ਹੋਵੇਗਾ, ਜਾਂ ਇਸ ਦਾ ਸਪੱਸ਼ਟ ਜਵਾਬ ਪਤਾ ਨਹੀਂ ਲੱਗ ਸਕਿਆ ਹੋਵੇਗਾ। ਜਿਉਤ੍ਰਮਈ ਨੇ ਕਿਹਾ, ''ਸੇਖ਼ਰ ਨਿਵਾਸ ਮੇਰੇ ਲਈ ਬਣਵਾਇਆ। ਬਗ਼ੈਰ ਕਿਸੇ ਰੁਕਾਵਟ ਤੋਂ ਮੈਨੂੰ ਦੇ ਦਿੱਤਾ। ਉਹ ਚੰਗਾ ਘਰ

ਹੈ। ਇੰਨਾ ਚੰਗਾ ਘਰ ਹੋਣਾ ਹਰ ਇਕ ਲਈ ਖੁਸ਼ੀ ਦੀ ਗੱਲ ਹੈ। ਨਿਸਚੇ ਹੀ ਇਕ ਚੰਗੀ ਸੰਪਤੀ ਹੈ। ਕੀ ਤੁਹਾਨੂੰ ਯਾਦ ਹੈ ? ਉਸ ਤੋਂ ਮੈਨੂੰ ਬਹੁਤ ਖੁਸ਼ੀ ਅਤੇ ਸੰਤੋਸ਼ ਮਹਿਸੂਸ ਨਹੀਂ ਹੋਇਆ। ਉਹ ਮਕਾਨ ਦੀ ਯੋਜਨਾ ਬਨਾਣ ਵਾਲਾ ਦਿਨ ਤੁਹਾਨੂੰ ਯਾਦ ਹੈ ? ਫਿਰ ਵੀ ਕਦੇ ਮੇਰੇ ਕੋਲੋਂ ਸਲਾਹ ਪੁੱਛੀ ਸੀ ? ਕੀ ਮੈਂ ਕੁਝ ਕਿਹਾ ਸੀ ? ਉਸ ਦੇ ਮਿਲ ਜਾਣ ਤੇ ਮੈਨੂੰ ਕੋਈ ਉਤਸ਼ਾਹ ਨਹੀਂ ਹੋਇਆ ਸੀ। ਮੇਰੇ ਲਈ ਉਸ ਦਾ ਹੋਣਾ ਇਕ ਬਰਬਾਦੀ ਸੀ। ਇਹ ਬਿਲਕੁਲ ਸਚਾਈ ਹੈ। ਉਂਜ ਹੀ ਨਹੀਂ ਕਹਿ ਰਹੀ ਮੈਂ ! ਪਰ ਕੋਈ ਵਿਸ਼ਵਾਸ ਨਹੀਂ ਕਰੇਗਾ।"

ਸਾਹ ਲੈਣ ਲਈ ਰੁਕਣ ਮਗਰੋਂ, ਜਿਉਤ੍ਰਮਈ ਨੇ ਫਿਰ ਕਿਹਾ :

"ਉਹ ਜ਼ਿੰਦਗੀ ਮੈਂ ਸਹਿਨ ਨਹੀਂ ਕਰ ਸਕੀ। ਮੈਨੂੰ ਨਫ਼ਰਤ ਹੋਣ ਲੱਗੀ। ਸਵੇਰੇ ਉੱਠਣਾ, ਤਿਆਰੀ ਕਰਨਾ, ਦਫ਼ਤਰ ਜਾਣਾ, ਵਾਪਸ ਆਉਣਾ। ਫਿਰ ਤੁਸੀਂ ਵੀ ਆ ਕੇ ਚਲੇ ਗਏ ਤਾਂ ਸਾਰਾ ਕੰਮ ਹੀ ਖ਼ਤਮ ਹੋ ਜਾਂਦਾ ਸੀ। ਉਸ ਮਗਰੋਂ ਸੌਂ ਜਾਣਾ। ਸੌਣਾ ਵੀ ਇਕ ਕੰਮ ਸੀ। ਉਸ ਸਮੇਂ ਮੈਨੂੰ ਲੱਗਿਆ ਕਿ ਕਿਉਂ ਜਿਉਣਾ ਚਾਹੀਦਾ ਹੈ ? ਸੱਚ ਕਹਾਂ ? ਮੈਂ ਮਰਨ ਲਈ ਕਈ ਵੇਰ ਫ਼ੈਸਲਾ ਕੀਤਾ ਸੀ ?"

ਕੇਸ਼ਵ ਪਿੱਲੈ ਨੇ ਚਿੱਤ ਲਾ ਕੇ ਉਸਦੀਆਂ ਗੱਲਾਂ ਸੁਣੀਆਂ। ਇਹ ਸਭ ਠੀਕ ਹੈ। ਉਸ ਸਮੇਂ ਉਹ ਉਦਾਸ ਸੀ। ਹੱਸਦੀ ਨਹੀਂ ਸੀ। ਉਸ ਦਾ ਤ੍ਰੀਮਤਪਨ ਨਹੀਂ ਸੀ ਜਾਗਦਾ। ਕੇਸ਼ਵ ਪਿੱਲੈ ਯਾਦ ਕਰ ਰਿਹਾ ਹੈ ਕਿ ਉਸ ਸਮੇਂ ਉਹ ਉਸ ਦੀ ਕਿਵੇਂ ਇੰਤਜ਼ਾਰ ਕਰਦੀ ਸੀ। ਜਿਵੇਂ ਇਕ ਕੰਮ ਹੋਰ ਖ਼ਤਮ ਕਰਨਾ ਹੋਵੇ। ਉਹ ਪੁਰਾਣੀ ਤਕੰਮਾ ਦੀ ਜ਼ਿੰਦਗੀ ਦੀਆਂ ਗੂੜ੍ਹ ਗੱਲਾਂ, ਜਿਸ ਤੇ ਕਿਸੇ ਨੇ ਵੀ, ਇਥੋਂ ਤਕ ਕਿ ਖ਼ੁਦ ਕੇਸ਼ਵ ਪਿੱਲੈ ਨੇ ਵੀ ਕਦੇ ਦੇਖਿਆ ਅਤੇ ਸਮਝਿਆ ਨਹੀਂ ਸੀ; ਰੋਸ਼ਨੀ ਪਾਉਣ ਵਾਂਗ ਲੱਗਿਆ। ਇਹ ਔਰਤ ਟੁੱਟ ਚੁੱਕੀ ਸੀ। ਉਸ ਨੂੰ ਉਤਸ਼ਾਹ ਦੇਣ ਲਈ ਕੁਝ ਵੀ ਨਹੀਂ ਸੀ। ਉਸ ਨੂੰ ਕਦੇ ਕਿਸੇ ਨੇ ਗੁਦਗੁਦੀ ਕਰਕੇ ਹਸਾਇਆ ਨਹੀਂ ਸੀ। ਉਸ ਨੂੰ ਹਸਾਣ ਦੀ ਕਦੇ ਕਿਸੇ ਨੇ ਇੱਛਾ ਹੀ ਨਹੀਂ ਸੀ ਕੀਤੀ। ਇੱਛਾ ਕਰਨ ਵਾਲਾ ਹੈ ਵੀ ਕੌਣ ਸੀ ? ਅਨੰਤ ਲੰਬੇ ਵਿਕਾਰ ਦਾ ਆਸਨ ਸੀ ਉਹ। ਉਹ ਹਿੱਲ ਗਈ ਤਾਂ ਸਾਰੀਆਂ ਸੀਮਾਵਾਂ ਟੁੱਟ-ਭੱਜ ਜਾਣਗੀਆਂ। ਉਸ ਨੂੰ ਵੀ ਤਾਂ ਸੰਤੁਸ਼ਟੀ ਦੀ ਜ਼ਰੂਰਤ ਹੈ ? ਉਸ ਦੀ ਸੰਤੁਸ਼ਟੀ ਦੁਨੀਆਂ ਵਿਚ ਕਿਸੇ ਲਈ ਜ਼ਰੂਰੀ ਨਹੀਂ ਸੀ। ਇਸ ਤਰ੍ਹਾਂ ਦੀ ਉਸ ਔਰਤ ਨੇ ਖ਼ੁਦਕਸ਼ੀ ਕਰਨ ਦੀ ਕੋਸ਼ਿਸ਼ ਕੀਤੀ ਤਾਂ ਸੁਭਾਵਕ ਗੱਲ ਸੀ। ਵਿਚਾਰੀ ਔਰਤ ! ਉਸ ਦਾ ਨਿਰਮਾਣ ਕਰਨ ਵਾਲੀ ਮਿੱਟੀ ਬਾਰੇ ਇੰਨਾ ਵਿਕਾਰ ਕਿਉਂ ਭਰ ਦਿੱਤਾ ਗਿਆ !

ਵਾਸਤਵ ਵਿਚ ਹਮਦਰਦੀ ਨਾਲ ਕੇਸ਼ਵ ਪਿੱਲੈ ਨੇ ਪੁੱਛਿਆ :

"ਕੀ ਤੂੰ ਕਦੇ ਇਕ ਬੱਚਾ ਪੈਦਾ ਕਰਨ ਦੀ ਇੱਛਾ ਕੀਤੀ ਹੈ, ਤਕੰਮਾ ? ਤੇਰੇ ਹੀ ਪੇਟ ਤੋਂ ਪੈਦਾ ਹੋਇਆ ਇਕ ਬੱਚਾ ਤੈਨੂੰ ਲੋੜੀਂਦਾ ਹੈ; ਕੀ ਅਜਿਹਾ ਤੂੰ ਕਦੇ ਸੋਚਿਆ ਹੈ ?"

"ਉਹ ਮੈਨੂੰ ਨਹੀਂ ਮਿਲੇਗਾ, ਅਜਿਹਾ ਵਿਧਾਤਾ ਦਾ ਫ਼ੈਸਲਾ ਹੈ।"

ਕੇਸ਼ਵ ਪਿੱਲੈ ਦੇ ਸਾਫ਼ ਸਾਫ ਤੇ ਸਿੱਧੇ ਪੁੱਛੇ ਗਏ ਸਵਾਲ ਨੇ ਤਕੰਮਾ ਨੂੰ ਝੰਜ-

ਲਾਇਆ ਨਹੀਂ। ਕਿਸੇ ਤਰ੍ਹਾਂ ਦੇ ਵਿਚਾਰ ਦੀ ਹਨ੍ਹੇਰੀ ਵੀ ਉਤਪਨ ਨਹੀਂ ਕੀਤੀ। ਉਸਨੇ ਪੁੱਛਿਆ, "ਤਦ ਕੀ ਤੇਰੀ ਉਸ ਅਵਸਥਾ ਤੋਂ ਰੱਖਿਆ ਕਰਨ ਵਾਲਾ ਉਸ ਦਿਨ ਦੇਖਿਆ ਉਹ ਨੌਜਵਾਨ ਹੈ ? ਉਸ ਦਾ ਨਾਂ ਕੀ ਹੈ। ਚਿੰਦਾਨੰਦ ?"

ਜਿਉਤ੍ਰਮਈ ਨੇ ਨਿਰਸੰਕੋਚ ਜਵਾਬ ਦਿੱਤਾ, "ਹਾਂ ਉਸ ਨੇ ਮੇਰੇ ਜੀਵਨ ਦੀ ਗਤੀ ਨੂੰ ਦੂਸਰੀ ਤਰਫ਼ ਮੋੜ ਦਿੱਤਾ। ਕੋਈ ਹੋਰ ਰਸਤਾ ਨਾ ਮਿਲਣ ਤੇ ਇਕ ਨਵੀਂ ਦੁਨੀਆਂ ਵਿਚ ਪ੍ਰਵੇਸ਼ ਕੀਤਾ। ਮੈਨੂੰ ਉਸ ਨੇ ਪਰਵੇਸ਼ ਕਰਵਾਇਆ।

ਕੇਸ਼ਵ ਪਿੱਲੈ ਨੇ ਪੁੱਛਿਆ, "ਇਸ ਨਵੀਂ ਜ਼ਿੰਦਗੀ ਵਿਚ ਤੈਨੂੰ ਕਿਵੇਂ ਤ੍ਰਿਪਤੀ ਮਿਲੇਗੀ, ਕੀ ਤੂੰ ਇਸ ਤੇ ਵਿਚਾਰ ਕੀਤਾ ਹੈ ?"

ਲੱਗਦਾ ਹੈ ਇਹ ਗੱਲਾਂ ਤਕੰਮਾ ਨਾਂ ਦੀ ਇਸ ਔਰਤ ਨੇ ਪਹਿਲਾਂ ਹੀ ਸੋਚ ਰੱਖੀਆਂ ਸਨ, ਇਸ ਲਈ ਉਸ ਨੇ ਕਾਹਲ ਨਾਲ ਜਵਾਬ ਦਿੱਤਾ :

"ਮੈਂ ਈਸ਼ਵਰ ਦਾ ਭਜਨ ਕਰਾਂਗੀ। ਮੇਰੇ ਜਿਹੇ ਬਦਕਿਸਮਤ ਲੋਕਾਂ ਦਾ ਮੈਨੂੰ ਸਾਥ ਮਿਲੇਗਾ। ਅਨਾਥ ਔਰਤਾਂ ਅਤੇ ਬੱਚਿਆਂ ਨੂੰ ਸਹਾਰਾ ਦੇ ਸਕਾਂਗੀ। ਇਹੋ ਕਰਾਂਗੀ। ਮੈਨੂੰ ਲੱਗਦਾ ਹੈ ਕਿ ਆਪਣੀ ਜ਼ਿੰਦਗੀ ਕਿਸੇ ਹੋਰ ਤਰ੍ਹਾਂ ਪ੍ਰਯੋਜਨ ਵਿਚ ਨਹੀਂ ਲਿਆਂਦੀ ਜਾ ਸਕਦੀ।"

"ਤਦ-ਤਦ ਮੈਂ ਖੁੱਲ੍ਹ ਕੇ ਪੁੱਛਾਂ ? ਉਸ ਵਿਚ ਤੈਨੂੰ ਕੋਈ ਪਰੇਸ਼ਾਨੀ ਨਹੀਂ ਹੋਵੇਗੀ ?"

"ਨਹੀਂ, ਕੁਝ ਵੀ ਪੁੱਛ ਸਕਦੇ ਹੋ।"

ਆਪਣਾ ਸਵਾਲ ਕਿਸ ਤਰ੍ਹਾਂ ਪੁੱਛੇ ਉਹ ਇਸ ਉਲਝਣ ਵਿਚ ਫਸ ਗਿਆ। ਉਸ ਸਵਾਲ ਦਾ ਉਹ ਇੰਤਜ਼ਾਰ ਕਰ ਰਹੀ ਹੈ। ਉਹ ਜਾਣਦੀ ਹੈ ਕਿ ਉਹ ਕੀ ਪੁੱਛਣਾ ਅਤੇ ਜਾਣਨਾ ਚਾਹੁੰਦਾ ਹੈ। ਉਸ ਨੇ ਕੇਸ਼ਵ ਪਿੱਲੈ ਦੀ ਘਬਰਾਹਟ ਦੇਖੀ। ਜਿਉਤ੍ਰਮਈ ਨੇ ਕਿਹਾ :

"ਮੈਂ ਦੱਸਾਂ, ਮੈਨੂੰ ਪਤਾ ਹੈ ਕਿ ਤੁਸੀਂ ਕੀ ਪੁੱਛਣਾ ਹੈ। ਮੈਂ ਬਗ਼ੈਰ ਛੁਪਾਏ ਉਹ ਕਹਿ ਦੇਂਦੀ ਹਾਂ। ਉਸ ਆਦਮੀ ਨੇ ਮਾਇਆ ਜਾਲ ਦੇ ਪ੍ਰਯੋਗ ਨਾਲ ਮੈਨੂੰ ਇਕ ਦਿਨ ਵਿਚ ਨਹੀਂ ਬਦਲਿਆ ਹੈ। ਪਰ ਉਹ ਮੈਨੂੰ ਸਮਝ ਗਿਆ। ਮੇਰੀ ਰੱਖਿਆ ਕੀਤੀ। ਮੈਨੂੰ ਉਚਿਤ ਮਾਰਗ ਦਿਖਾਇਆ।"

ਕੇਸ਼ਵ ਪਿੱਲੈ ਨੇ ਕਿਹਾ, "ਉਹ ਮੇਰੀ ਸਮਝ ਵਿਚ ਆ ਗਿਆ। ਮੈਂ ਇਹ ਨਹੀਂ ਜਾਣਨਾ ਚਾਹੁੰਦਾ। ਉਸ ਜਵਾਨ ਦਵਾਰਾ ਤੈਨੂੰ ਇਸ ਤਰ੍ਹਾਂ ਬਦਲਣ ਲਈ ਅਪਣਾ-ਇਆ ਗਿਆ ਤਰੀਕਾ, ਉਪਦੇਸ਼ ਹੈ ਜਾਂ ਤ੍ਰਿਪਤ ਹੋ ਜਾਣ ਵਾਲਾ ਤੇਰਾ ਔਰਤਪਨ ?"

ਜਿਉਤ੍ਰਮਈ ਦਾ ਚਿਹਰਾ ਲਾਲ ਹੋ ਗਿਆ। ਤਦੇ ਕੇਸ਼ਵ ਪਿੱਲੈ ਨੂੰ ਅਜਿਹਾ ਲੱਗਿਆ ਕਿ ਉਸ ਦੇ ਜਵਾਬ ਦੀ ਹੁਣ ਉਸ ਨੂੰ ਕੋਈ ਲੋੜ ਨਹੀਂ ਹੈ। ਉਸ ਤੋਂ ਇਸ ਤਰ੍ਹਾਂ ਦਾ ਸਵਾਲ ਨਹੀਂ ਸੀ ਪੁੱਛਣਾ ਚਾਹੀਦਾ। ਅਪਰਾਧਨ ਪਤਨੀ ਨੇ, ਪਤੀ ਸਾਂਹਵੇਂ ਆਪਣੀ ਗਲਤੀ ਸਵੀਕਾਰ ਕਰ ਲਈ। ਉਹ ਟੁੱਟ-ਭੱਜ ਗਈ, ਫਿਰ ਵੀ ਪਤੀ ਨੂੰ ਸੰਤੁਸ਼ਟੀ ਨਹੀਂ ਮਿਲੀ। ਉਸ ਨੇ ਉਸ ਦੇ ਅਪਰਾਧ ਦਾ ਪੂਰਾ ਵਰਨਣ ਸੁਣਨਾ ਹੈ। ਅਜਿਹੀ ਸੀ ਕੇਸ਼ਵ ਪਿੱਲੈ ਦੀ ਅਵਸਥਾ।

ਉਸ ਨੇ ਪੁੱਛਿਆ, "ਹੁਣ ਵੀ ਮੈਨੂੰ ਬਰਬਾਦ ਕਰਨਾ ਹੈ ? ਇੰਨੇ ਕੁਝ ਤੋਂ ਤ੍ਰਿਪਤੀ ਨਹੀਂ ਹੋਈ ?"

ਕੇਸ਼ਵ ਪਿੱਲੈ ਦੀ ਸਮਝ ਵਿਚ ਇਹ ਗੱਲ ਨਹੀਂ ਆ ਰਹੀ ਕਿ ਉਸ ਨੇ ਕਿਸ ਤਰ੍ਹਾਂ ਬਰਬਾਦ ਕੀਤਾ ਹੈ ।

"ਕੀ ਮੈਨੂੰ ਬਰਬਾਦ ਕੀਤਾ ਹੈ ?"

"ਹਾਂ, ਤੁਸੀਂ ਇਕੱਲਿਆਂ ਨੇ ਹੀ । ਤੁਸੀਂ ਹੀ ਮੈਨੂੰ ਬਰਬਾਦ ਕੀਤਾ ਹੈ ।" ਫਿਰ ਵੀ ਇਹ ਕਿਸ ਤਰ੍ਹਾਂ, ਇਸ ਬਾਰੇ ਜਿਉਤ੍ਰਮਈ ਨੇ ਕਿਹਾ, "ਤੁਸੀਂ ਮੈਨੂੰ ਕਦੇ ਡਾਂਟਿਆ ਨਹੀਂ ਸੀ, ਕਦੇ ਮੇਰੇ ਤੇ ਹੱਕ ਨਹੀਂ ਸੀ ਜ਼ਾਹਰ ਕੀਤਾ । ਮੈਂ ਤੁਹਾਡੀ ਅਧੀਨਤਾ ਵਿਚ ਸੀ । ਪਰ ਮੈਨੂੰ ਡਾਂਟ ਕੇ, ਦੰਡ ਦੇ ਕੇ ਕਿਸੇ ਵੀ ਤਰ੍ਹਾਂ ਤੁਸੀਂ ਮੈਨੂੰ ਆਪਣੇ ਵਸ ਵਿਚ ਨਹੀਂ ਲਿਆ । ਮੈਂ ਇਹੋ ਚਾਹੁੰਦੀ ਸੀ । ਮੈਂ ਕਿਸ ਵਿਅਕਤੀ ਦੀ ਸੁਰੱਖਿਆ ਵਿਚ ਜਿਉਣਾ ਸੀ । ਮਤਲਬ ਇਹ ਕਿ ਤੁਹਾਡੇ ਵਿਚੋਂ ਕਿਸੇ ਵੀ ਮੈਨੂੰ ਹਮਦਰਦੀ ਅਤੇ ਪਿਆਰ ਨਾ ਦਿੱਤਾ ? ਯਾਦ ਕਰੋ ।"

ਕੇਸ਼ਵ ਪਿੱਲੈ ਨੇ ਸੋਚਿਆ ਕਿ ਉਹ ਠੀਕ ਕਹਿ ਰਹੀ ਹੈ । ਜਿਉਤ੍ਰਮਈ ਨੇ ਅੱਗੋਂ ਫਿਰ ਕਿਹਾ, "ਅਜਿਹਾ ਹੁੰਦਾ ਤਾਂ ਮੈਂ ਉੱਥੇ ਨਾ ਜਾਂਦੀ । ਮੈਂ ਇਕ ਸਵਾਮੀ ਚਾਹੁੰਦੀ ਸੀ । ਸਜ਼ਾ ਦੇਣ ਵਾਲਾ ਇਕ ਮਾਲਕ । ਕੀ ਤੁਸੀਂ ਮੇਰੇ ਤੇ ਕਦੇ ਗੁੱਸੇ ਹੋਏ ਹੋ । ਮੇਰੇ ਤੇ ਹੱਕ ਜਿਤਾਇਆ ਹੈ ? ਜ਼ਰਾ ਯਾਦ ਕਰਕੇ ਦੇਖੋ । ਮੈਂ ਵਿਚਾਰੀ ਦਾ ਨਾਂ ? ਮੈਨੂੰ ਪਿਆਰ ਨਹੀਂ ਕੀਤਾ । ਪਿਆਰ ਲਈ ਮੈਂ ਪਿਆਸੀ ਸੀ । ਜਿਵੇਂ ਤੁਸੀਂ ਪਹਿਲਾਂ ਕਿਹਾ ਹੈ ਕਿ ਮੈਂ ਪਿਆਰ ਦੀ ਖੋਜ 'ਚ ਚਲੇ ਗਈ, ਮੇਰੇ ਤੇ ਰਾਜ ਕਰਨ ਵਾਲੇ ਇਕ ਵਿਅਕਤੀ ਦੀ ਖੋਜ ਵਿਚ ।"

ਕੇਸ਼ਵ ਪਿੱਲੈ ਦੀ ਸਮਝ ਵਿਚ ਨਾ ਆਉਣ ਵਾਲੀ ਇਕ ਗੱਲ ਹੈ । ਉਸ ਨੇ ਪੁੱਛਿਆ, "ਤਦ ਪਿਆਰ ਕਰਨ ਦਾ ਮਤਲਬ, ਸਜ਼ਾ ਦੇਣਾ, ਡਾਂਟਣਾ ਅਤੇ ਸ਼ਾਸਨ ਕਰਨਾ ਹੈ ?"

ਜਿਉਤ੍ਰਮਈ ਨੂੰ ਇਸ ਗੱਲ ਵਿਚ ਕੋਈ ਸ਼ੱਕ ਨਹੀਂ । "ਹਾਂ, ਅਜਿਹਾ ਹੀ ਹੈ ਨਾ ? ਡਾਂਟਣਾ ਹੈ ਨਾ ? ਬਿਨਾ ਪਿਆਰ ਕੀਤੇ ਕੋਈ ਕਿਵੇਂ ਡਾਂਟੇਗਾ, ਸਜ਼ਾ ਦੇਵੇਗਾ ?"

ਦੋਵੇਂ ਥੋੜ੍ਹੀ ਦੇਰ ਲਈ ਚੁੱਪ ਰਹੇ । ਕੇਸ਼ਵ ਪਿੱਲੈ ਬੀਤੇ ਸਮੇਂ ਬਾਰੇ ਮਿਲਣ ਵਾਲੀ ਨਵੀਂ ਜਾਣਕਾਰੀ ਦੀ ਰੋਸ਼ਨੀ ਵਿਚ ਵਿਅਕਤੀਗਤ ਰੂਪ ਵਿਚ ਸੋਚ ਰਿਹਾ ਸੀ ।

ਜਿਉਤ੍ਰਮਤੀ ਆਪਣੇ ਮਾਰਗ ਬਾਰੇ ਸੋਚ ਰਹੀ ਸੀ ।

ਉਹ ਔਰਤ ਫਿਰ ਇਕ ਉਲਝੀ ਹੋਈ ਸਮੱਸਿਆ ਬਣ ਕੇ ਕੇਸ਼ਵ ਪਿੱਲੈ ਸਾਹਵੇਂ ਖੜ੍ਹੀ ਸੀ । ਉਹ ਸੁਰੱਖਿਆ ਮੰਗਦੀ ਹੈ । ਉਸ ਸਮੇਂ ਉਸ ਨੂੰ ਡਾਂਟਣਾ ਚਾਹੀਦਾ ਸੀ । ਉਸ ਨੂੰ ਸਜ਼ਾ ਦੇਣੀ ਚਾਹੀਦੀ ਸੀ । ਉਸ ਤੇ ਸ਼ਾਸਨ ਕਰਨਾ ਚਾਹੀਦਾ ਸੀ । ਹੁਣ ਜਿਉਤ੍ਰਮਈ ਦਾ ਅਜਿਹਾ ਵਿਚਾਰ ਹੈ ਕਿ ਉਸ ਸੀ ਜਵਾਨੀ ਕਮਜ਼ੋਰ ਹੱਥਾਂ 'ਚ ਡਿੱਗ ਗਈ ।

ਲੰਬਾ ਸਾਹ ਲੈ ਕੇ ਕੇਸ਼ਵ ਪਿੱਲੈ ਨੇ ਕਿਹਾ, "ਅਸੀਂ ਬਹੁਤ ਸਮਾਂ ਗੱਲਾਂ ਕੀਤੀਆਂ ਹਨ ਨਾ ?"

"ਹਾਂ।"

ਪੂਰੇ ਸਕੱਤਰੇਤ ਨੂੰ ਸਾਡੀ ਪੁਰਾਣੀ ਕਹਾਣੀ ਪਤਾ ਹੈ। ਸਾਰੇ ਉਤਸੁਕਤਾ ਨਾਲ ਬੈਠੇ ਹੋਣਗੇ ਕਿ ਇੱਥੇ ਕੀ ਹੋ ਰਿਹਾ ਹੈ।"

ਹਾਂ ਅਸੀਂ ਇਕ ਨਵੀਂ ਚਰਚਾ ਦੇ ਪਾਤਰ ਬਣ ਸਕਦੇ ਹਾਂ।"

ਕੇਸ਼ਵ ਪਿੱਲੈ ਨੇ, ਇਹ ਠੀਕ ਹੈ, ਇੰਜ ਕਿਹਾ। ਜਿਉਤ੍ਰਮਈ ਜਾਣ ਲਈ ਉੱਠੀ ਤਾਂ ਕੇਸ਼ਵ ਪਿੱਲੈ ਨੇ ਭਰੇ ਗਲ ਨਾਲ ਕਿਹਾ, "ਮੈਨੂੰ ਇੰਨਾ ਕੁਝ ਪਤਾ ਨਹੀਂ ਸੀ ਤਕੰਮਾ। ਇੰਜ ਹੀ ਤੈਨੂੰ ਸੰਬੋਧਨ ਕਰਦਾ ਰਹਾਂਗਾ। ਅਜੇ ਵੀ ਮੈਂ ਤੇਰੇ ਬਾਰੇ ਠੀਕ ਤਰ੍ਹਾਂ ਸਮਝ ਨਹੀਂ ਸਕਿਆ। ਸਿਰਫ਼ ਇਕ ਹੀ ਗੱਲ ਮੈਂ ਕਹਿਣੀ ਹੈ। ਤੈਨੂੰ ਜ਼ਿੰਦਗੀ ਵਿਚ ਤੇਰੀ ਚਾਹ ਅਨੁਸਾਰ ਤ੍ਰਿਪਤੀ ਅਤੇ ਸੁੱਖ ਮਿਲੇ ਇਹੋ ਮੇਰੀ ਹਾਰਦਿਕ ਕਾਮਨਾ ਹੈ। ਮੇਰਾ ਖ਼ਿਆਲ ਸੀ ਕੀ ਤੇਰੇ ਬਾਰੇ ਜੋ ਕਰਨਾ ਹੈ ਮੈਂ ਕਰ ਚੁੱਕਿਆ ਹਾਂ। ਹੁਣ ਲੱਗਦਾ ਹੈ ਕਿ ਪੂਰਾ ਨਹੀਂ ਨਿਭਾਇਆ ਅਤੇ ਮੈਂ ਅਪਰਾਧੀ ਹਾਂ। ਮੈਨੂੰ ਲੱਗਦਾ ਹੈ ਕਿ ਮੈਂ ਅਜੇ ਹੋਰ ਵੀ ਕੁਝ ਕਰਨਾ ਹੈ। ਤੈਨੂੰ ਮੈਂ ਸ਼ੁਭ ਕਾਮਨਾ ਦੇਂਦਾ ਹਾਂ।"

ਜਿਉਤ੍ਰਮਈ ਚਲੇ ਗਈ। ਕੇਸ਼ਵ ਪਿੱਲੈ ਨੇ ਖਿੜਕੀ ਰਾਹੀਂ ਉਸ ਨੂੰ ਜਾਂਦੀ ਹੋਈ ਨੂੰ ਵੇਖਿਆ। ਜਿਵੇਂ ਗੇਰੂਏ ਵਸਤਰਾਂ ਦਾ ਇਕ ਬੰਡਲ ਜਾ ਰਿਹਾ ਹੋਵੇ। ਬਹੁਤ ਦੇਰ ਤਕ ਕੇਸ਼ਵ ਪਿੱਲੈ ਚਿਤ-ਮਗਨ ਹੋ ਕੇ ਖੜ੍ਹਾ ਰਿਹਾ।

ਬਹੁਤੇ ਦਿਨ ਨਹੀਂ ਬੀਤੇ। ਇਕ ਦਿਨ ਅਚਾਨਕ ਭਗੀਰਥੀ ਅੰਮਾਂ ਬੇਹੋਸ਼ ਹੋ ਕੇ ਗਿਰ ਪਈ। ਫਿਰ ਉਠ ਨਾ ਸਕੀ। ਪੁੱਤਰ ਉਸ ਨੂੰ ਪਾਰਕਵਿਊ ਤੋਂ ਲੈ ਗਏ।

ਅਗਲੇ ਦਿਨ ਭਗੀਰਥੀ ਅੰਮਾਂ ਮਰ ਗਈ। ਕੇਸ਼ਵ ਪਿੱਲੈ ਅਤੇ ਕਾਤਰਯਨੀ ਦਾਹ ਸੰਸਕਾਰ ਵਿਚ ਸ਼ਾਮਲ ਹੋਏ।

ਜਿਉਤ੍ਰਮਈ ਮੌਤ ਅਤੇ ਸੰਸਕਾਰ ਸਮੇਂ ਨਹੀਂ ਸੀ ਆਈ। ਉਹ ਕਿਧਰੇ ਦੂਰ ਆਸ਼ਰਮ ਦੇ ਕਿਸੇ ਕੰਮ ਗਈ ਹੋਈ ਸੀ।

## 30

ਕਾਂਗਰਸ ਪ੍ਰਧਾਨ ਨੂੰ ਚੀਫ ਸੈਕਟਰੀ ਨਾਲ ਬਹੁਤ ਨਜ਼ਦੀਕੀ ਸੰਬੰਧ ਪੈਦਾ ਕਰਨੇ ਪਏ। ਬਾਲਗ-ਵੋਟ ਦੇ ਅਧਿਕਾਰ ਦਾ ਐਲਾਨ ਕਰ ਦਿੱਤਾ ਗਿਆ। ਪ੍ਰਾਂਤ ਵਿਚ ਚੋਣਾ ਹੋਣਗੀਆਂ। ਹਰ ਰੋਜ਼ ਚੀਫ ਸੈਕਟਰੀ ਨਾਲ ਪ੍ਰਧਾਨ ਨੂੰ ਵਿਚਾਰ-ਵਿਮਰਸ਼ ਕਰਨਾ ਪੈਂਦਾ ਹੈ। ਇਮਾਨਦਾਰੀ ਬਾਰੇ ਵੀ ਉਨ੍ਹਾਂ ਨੂੰ ਕੋਈ ਸ਼ੱਕ ਨਹੀਂ ਹੈ। ਪ੍ਰਧਾਨ ਨੂੰ ਵਿਸ਼ਵਾਸ ਹੋ ਗਿਆ ਹੈ ਕਿ ਚੀਫ ਸੈਕਟਰੀ ਪੜ੍ਹਿਆ-ਲਿਖਿਆ ਹੁਸ਼ਿਆਰ ਵਿਅਕਤੀ ਹੈ। ਕਾਂਗਰਸ ਚੋਣਾਂ ਦੇ ਢੰਗ ਬਾਰੇ, ਇਕ ਵੇਰ ਪ੍ਰਧਾਨ ਨੇ ਕੇਸ਼ਵ ਪਿੱਲੈ ਤੋਂ ਸਲਾਹ ਲਈ। ਉਸ ਸਮੇਂ ਇਸ ਸੰਬੰਧੀ ਕਾਂਗਰਸ ਦੇ ਅੰਦਰ ਵਿਚਾਰ-ਵਿਮਰਸ਼ ਦਾ ਸੰਘਰਸ਼ ਪੂਰੇ ਜ਼ੋਰਾਂ ਤੇ ਸੀ। ਮਹਿਜ ਪ੍ਰਧਾਨ ਨੂੰ ਥੋੜ੍ਹਾ ਜਿਹਾ ਸ਼ਰਮਿੰਦਾ ਕਰਕੇ ਕੇਸ਼ਵ ਪਿੱਲੈ ਨੇ ਜਵਾਬ ਦਿੱਤਾ:

"ਮੈਂ ਇਕ ਸਰਕਾਰੀ ਮੁਲਾਜ਼ਮ ਹਾਂ। ਮੇਰੀ ਇਕ ਸਲਾਹ......।"

ਇੰਨਾ ਕਹਿ ਕੇ ਕੇਸ਼ਵ ਪਿੱਲੈ ਰੁਕ ਗਿਆ। ਪ੍ਰਧਾਨ ਥੋੜ੍ਹਾ ਜਿਹਾ ਸਿਥਲ ਪੈ ਗਿਆ। ਕੇਸ਼ਵ ਪਿੱਲੈ ਤੋਂ ਇਹ ਛੁਪਿਆ ਨਾ ਰਿਹਾ। ਸ਼ਾਇਦ ਕੇਸ਼ਵ ਪਿੱਲੈ ਦਾ ਇਹੋ ਉਦੇਸ਼ ਸੀ। ਪ੍ਰਧਾਨ ਨੇ ਕਿਹਾ :

"ਤੁਸੀਂ ਇਕ ਮੁਲਾਜ਼ਮ ਹੀ ਨਹੀਂ ਹੋ, ਇਸ ਪ੍ਰਾਂਤ ਦੇ ਨਾਗਰਿਕ ਵੀ ਹੋ, ਇਸ ਦ੍ਰਿਸ਼ਟੀਕੋਣ ਤੋਂ ਵੀ ਮੈਂ ਨਹੀਂ ਪੁੱਛ ਰਿਹਾ, ਸਗੋਂ ਇਕ ਦੋਸਤ ਵਜੋਂ ਪੁੱਛ ਰਿਹਾ ਹਾਂ। ਮੈਂ ਖ਼ੁਦ ਨਾਲ ਸੰਬੰਧਿਤ ਕੰਮ ਬਾਰੇ ਸਲਾਹ ਮੰਗ ਰਿਹਾ ਹਾਂ।"

ਕੇਸ਼ਵ ਪਿੱਲੈ ਨੇ ਮੁਸਕਰਾ ਕੇ ਕਿਹਾ, "ਕਾਂਗਰਸ ਦੀ ਕਮੇਟੀ ਬਣਾ ਕੇ, ਸੋਚ-ਵਿਚਾਰ ਕਰਕੇ ਫ਼ੈਸਲਾ ਲੈਣ ਲਈ ਮੈਂ ਕੀ ਕਹਿ ਸਕਦਾ ਹਾਂ।"

"ਫਿਰ ਵੀ ਸ਼ਾਸਨ ਨਾਲ ਸੰਬੰਧਿਤ ਹੋਣ ਕਾਰਨ ਤੁਹਾਡੀ ਸਲਾਹ ਵਧੇਰੇ ਉਚਿਤ ਹੋਵੇਗੀ।

ਕਾਗ਼ਜ਼ ਤੇ ਕੁਝ ਲਿਖਦੇ ਹੋਏ ਕੇਸ਼ਵ ਪਿੱਲੈ ਨੇ ਕਿਹਾ, "ਮੈਂ ਕੁਝ ਇਕ ਸਾਧਾਰਨ ਗੱਲਾਂ ਕਹਾਂਗਾ। ਅੱਗੋਂ ਆਉਣ ਵਾਲੀ ਸਰਕਾਰ ਕਿਹੋ ਜਿਹੀ ਵੀ ਹੋਵੇ, ਮੇਰੀ ਇਹੋ ਰਾਇ ਹੈ। ਮੇਰਾ ਸੰਕਲਪ ਹੈ। ਇਹ ਕਹਿਣ ਵਿਚ ਕੋਈ ਗਲਤੀ ਤਾਂ ਨਹੀਂ ?"

ਪ੍ਰਧਾਨ ਨੇ ਟੋਕਦੇ ਹੋਏ ਕਿਹਾ :

"ਸਿਰਫ਼ ਇਹੋ ਨਹੀਂ, ਕੁਝ ਵੀ ਸਪੱਸ਼ਟ ਰੂਪ ਨਾਲ ਕਹਿ ਸਕਦੇ ਹੋ।"

"ਚੋਣ ਲਈ ਪ੍ਰਾਂਤ ਵਿਚੋਂ ਯੋਗ ਵਿਅਕਤੀਆਂ ਨੂੰ ਖੜ੍ਹਾ ਹੋਣਾ ਚਾਹੀਦਾ ਹੈ ਜਿਹੜੇ ਸਵੈਅਭਿਮਾਨ, ਫ਼ਿਰਕਾਪ੍ਰਸਤੀ ਤੋਂ ਰਹਿਤ ਅਤੇ ਲੋਕਾਂ ਦੀਆਂ ਨਜ਼ਰਾਂ ਵਿਚ ਯੋਗ ਵਿਅਕਤੀ ਹੋਣ। ਉਨ੍ਹਾਂ ਨਾਲ ਹੀ ਮੰਤਰੀ ਮੰਡਲ ਬਣਾਉਣਾ ਚਾਹੀਦਾ ਹੈ।"

ਪ੍ਰਧਾਨ ਨੂੰ ਇਸ ਵਿਚ ਕੋਈ ਸ਼ੱਕ ਨਹੀਂ। ਕੇਸ਼ਵ ਪਿੱਲੈ ਨੇ ਫਿਰ ਕਿਹਾ, "ਮੇਰਾ ਇਹ ਕਹਿਣ ਦਾ ਵਿਸ਼ੇਸ਼ ਮਤਲਬ ਹੈ। ਖੁੱਲ੍ਹ ਕੇ ਕਹਿ ਰਿਹਾ ਹਾਂ—ਕੋਈ ਗਲਤੀ ਹੋਵੇ ਤਾਂ ਮੁਆਫ਼ ਕਰਨਾ।"

ਕੁਝ ਵੀ ਸਪੱਸ਼ਟ ਕਹਿਣ ਦੀ ਪ੍ਰਧਾਨ ਨੇ ਆਗਿਆ ਦੇ ਦਿੱਤੀ।

ਕੇਸ਼ਵ ਪਿੱਲੈ ਨੇ ਨਿਡਰ ਹੋ ਕੇ ਆਪਣੀ ਰਾਇ ਪ੍ਰਗਟ ਕੀਤੀ।

"ਹੜਤਾਲ ਦੇ ਸਮੇਂ ਜ਼ਖ਼ਮੀ ਹੋਣ ਵਾਲੇ ਜਾਂ ਲੰਬੇ ਸਮੇਂ ਤਕ ਜੇਲ੍ਹ ਵਿਚ ਰਹਿਣ ਵਾਲੇ ਲੋਕਾਂ ਵਿਚਕਾਰ ਭਾਸ਼ਨ ਦੇ ਕੇ ਉਨ੍ਹਾਂ ਦੇ ਵਿਚਾਰ ਬਦਲ ਦੇਣ ਵਾਲੇ ਕਈ ਹੁਸ਼ਿਆਰ ਵਿਅਕਤੀ ਹਨ। ਇਸ ਤਰ੍ਹਾਂ ਦੇ ਵਿਅਕਤੀ ਕਾਂਗਰਸ ਵਿਚ ਉਚ ਪਦਵੀਆਂ ਤਕ ਪਹੁੰਚ ਚੁੱਕੇ ਹਨ। ਉਨ੍ਹਾਂ ਦਾ ਲੋਕਾਂ ਵਿਚ ਪ੍ਰਭਾਵ ਵੀ ਹੋਵੇਗਾ। ਸ਼ਾਸਨ ਕਰਨਾ ਵੱਖਰਾ ਮਸਲਾ ਹੈ, ਉਸ ਲਈ ਮੈਂ ਪਹਿਲੋਂ ਹੀ ਦੱਸ ਚੁੱਕਿਆ ਹਾਂ ਕਿ ਸਵੈਅਭਿਮਾਨ ਅਤੇ ਫ਼ਿਰਕਾਪ੍ਰਸਤੀ ਤੋਂ ਬਗ਼ੈਰ ਹੋਣਾ ਚਾਹੀਦਾ ਹੈ।"

ਇਸ ਗੱਲ ਤੇ ਵੀ ਪ੍ਰਧਾਨ ਨੂੰ ਕੋਈ ਇਤਰਾਜ਼ ਨਹੀਂ ਹੈ। ਕੇਸ਼ਵ ਪਿੱਲੇ ਨੇ ਹੌਸਲਾ ਕਰਕੇ ਕਿਹਾ :

"ਕਾਂਗਰਸ ਵਿਚ ਆਪਣੇ ਪਰਿਵਾਰ ਦਾ ਪਾਲਨ-ਪੋਸ਼ਨ ਕਰਨ ਤੋਂ ਅਸਮਰਥ ਲੋਕ ਅਤੇ ਇਕ ਪੈਸਾ ਵੀ ਨਾ ਮਿਲਣ ਤੋਂ ਬੇਘਰੋਂ ਘਰ ਹੋ ਜਾਣ ਵਾਲੇ ਲੋਕ ਬਹੁਤ

ਹਨ। ਇਮਤਿਹਾਨ ਪਾਸ ਕਰਕੇ ਨੌਕਰੀ ਲਈ ਭਟਕਣ ਵਾਲੇ ਵੀ ਹਨ। ਜੋਸ਼ ਵਿਚ ਕੁੱਦ ਪੈਣ ਵਾਲੇ ਲੋਕ ਵੀ ਹਨ।"

ਆਵਾਜ਼ ਨੂੰ ਥੋੜ੍ਹੀ ਹੌਲੀ ਕਰਕੇ ਕੇਸ਼ਵ ਪਿੱਲੈ ਨੇ ਪੁੱਛਿਆ :

"ਇੰਜ ਖੁੱਲ੍ਹ ਕੇ ਨਹੀਂ ਕਹਿਣਾ ਚਾਹੀਦਾ, ਪਰ ਤੁਹਾਨੂੰ ਤਾਂ ਸੋਚਣਾ ਚਾਹੀਦਾ ਹੈ ਕਿ ਗ਼ਰੀਬ ਤੇ ਨੀਚ ਜ਼ਾਤੀਆਂ ਦੇ ਲੋਕ ਸ਼ਾਸਨ ਕਿਵੇਂ ਕਰਨਗੇ ?"

ਕਾਂਗਰਸ ਪ੍ਰਧਾਨ ਇਸ ਨਾਲ ਵੀ ਸਹਿਮਤ ਹੋ ਗਿਆ।

"ਇਹ ਹਕੀਕਤ ਹੈ, ਕਿ ਉਨ੍ਹਾਂ ਨੂੰ ਕੋਈ ਗਿਆਨ ਨਹੀਂ।"

"ਹਾਂ ਤਦ ਤਾਂ ਕੱਲ ਤੱਕ ਸੰਘਰਸ਼ ਕਰਨ ਵਾਲੇ ਵਿਅਕਤੀਆਂ ਨੂੰ ਬਗ਼ੈਰ ਸੋਚੇ ਸਮਝੇ ਜੇ ਪਕੜ ਕੇ ਮੰਤਰੀ ਬਣਾ ਦਿੱਤਾ ਜਾਵੇ ਤਾਂ ਰਾਜ-ਪ੍ਰਬੰਧ ਨਸ਼ਟ ਹੋ ਜਾਵੇਗਾ, ਟੁੱਟ ਭੱਜ ਜਾਵੇਗਾ। ਅਜਿਹਾ ਨਹੀਂ ਕਰਨਾ ਚਾਹੀਦਾ।"

ਕੇਸ਼ਵ ਪਿੱਲੈ ਨੇ ਆਪਣਾ ਦੂਸਰਾ ਨਿਰਦੇਸ਼ ਦੇਣਾ ਸ਼ੁਰੂ ਕੀਤਾ :

"ਇਸ ਪ੍ਰਾਂਤ ਵਿਚ ਯੋਗ ਵਿਅਕਤੀ ਹਨ। ਉਨ੍ਹਾਂ ਨੂੰ ਇੱਜ਼ਤ-ਮਾਣ ਵੀ ਹਾਸਿਲ ਹੈ, ਪ੍ਰੰਪਰਾ ਨਾਲ ਵੀ ਜੁੜੇ ਹੋਏ ਹਨ, ਕੁਲੀਨ ਹਨ। ਕਾਂਗਰਸ ਅੰਦੋਲਨ ਸਮੇਂ ਉਹ ਇਸ ਦੀ ਵਿਵਸਥਾ ਨਾਲ ਦਿਲੋਂ ਸਹਿਮਤ ਸਨ। ਇਸ ਮਿੱਟੀ ਵਿਚ ਪੈਦਾ ਹੋਣ ਵਾਲੇ ਲੋਕਾਂ ਵਿਚ ਕਿਸੇ ਨੂੰ ਕੀ ਵਿਰੋਧ ਹੋ ਸਕਦਾ ਹੈ। ਇਸ ਪ੍ਰਾਂਤ ਦਾ ਸ਼ਾਸਨ ਸਾਨੂੰ ਕਰਨਾ ਚਾਹੀਦਾ ਹੈ। ਸਾਡੇ ਮੁਲਾਜ਼ਮਾਂ ਦੇ ਕੰਮ ਦੇਖੋ। ਹਕੀਕਤ ਵਿਚ ਕਾਂਗਰਸੀ ਕਾਰਕੁਨਾਂ ਦੇ ਪੈਰਾਂ ਵਿਚ ਜਾਂ ਛਾਤੀ ਵਿਚ ਗੋਲੀਆਂ ਦਾਗੀਆਂ, ਇਸ ਤਰ੍ਹਾਂ ਕਰਕੇ ਪੁਲਿਸ ਸ਼ਾਸਨ ਆਦਿ ਦੇ ਲੋਕਾਂ ਨੂੰ ਕਿੰਨੀ ਮਾਨਸਿਕ ਪੀੜ ਸਹਿਨ ਕਰਨੀ ਪਈ ਹੈ ? ਤੁਹਾਡੇ ਵਿਚੋਂ ਕੋਈ ਵੀ ਇਹ ਵਿਸ਼ਵਾਸ ਨਹੀਂ ਕਰੇਗਾ। ਹਰ ਇਕ ਕਦਮ ਚੁੱਕਦੇ ਸਮੇਂ ਹਿਰਦਾ ਫਟਦਾ ਸੀ। ਹੱਥ ਕੰਬਦੇ ਸਨ। ਹਿਰਦਾ ਪ੍ਰਭੂ ਤੋਂ ਮੁਆਫ਼ੀ ਮੰਗਦਾ ਸੀ। ਇਹ ਨੌਕਰੀ ਜਾਏ ਢੱਠੇ ਖੂਹ ਵਿਚ, ਅਜਿਹਾ ਸੋਚਣ ਲਈ ਅਨੇਕਾਂ ਮੌਕੇ ਹਨ। ਆਪਣੀ ਜਨਮ ਭੂਮੀ ਲਈ ਕੁਝ ਨਹੀਂ ਕਰ ਸਕੇ, ਇਹ ਗੱਲ ਤਾਂ ਛੱਡ ਹੀ ਦੇਉ, ਸਗੋਂ ਇਸ ਦੇ ਉਲਟ ਕਰਨਾ ਪਿਆ, ਇਹੋ ਮੁਸ਼ਕਿਲ ਹੈ। ਸਾਡੇ ਵਿਚ ਦੇਸ਼-ਪ੍ਰੇਮ ਨਹੀਂ ਸੀ, ਅਜਿਹਾ ਨਹੀਂ, ਪਰ ਅਸੀਂ ਵਿਚਾਰੇ ਲੋਕ ਪ੍ਰਸਥਿਤੀ ਦੇ ਗ਼ੁਲਾਮ ਸੀ।"

ਪ੍ਰਧਾਨ ਇਸ ਸਮੇਂ ਕੁਝ ਅਨਜਾਣ ਬਣ ਗਿਆ।

"ਤੁਸੀਂ ਵੀ ਦੇਸ਼ ਦੀ ਸੇਵਾ ਕੀਤੀ। ਲੋਕਾਂ ਦੀ ਸਰਕਾਰ ਬਨਾਉਣ ਸਮੇਂ ਇਕ ਸੁਸਿਖਿਅਤ ਮੰਤਰੀ-ਮੰਡਲ ਦੀ ਤੁਸੀਂ ਰੱਖਿਆ ਕੀਤੀ। ਇਹ ਵੀ ਸੇਵਾ ਹੈ। ਸਿਰਫ਼ ਝੰਡਾ ਪਕੜਨਾ ਅਤੇ ਨਾਹਰੇਬਾਜ਼ੀ ਕਰਨਾ ਹੀ ਸੇਵਾ ਨਹੀਂ ਹੈ। ਮੈਂ ਹਰ ਥਾਂ ਇਹੋ ਕਹਿੰਦਾ ਹਾਂ।"

ਹੁਣ ਕੇਸ਼ਵ ਪਿੱਲੈ ਇਕ ਮਹੱਤਵਪੂਰਨ ਵਿਸ਼ੇ ਤੇ ਆ ਗਿਆ ਸੀ।

"ਹਾਂ ਮੈਂ ਕਹਿ ਰਿਹਾ ਸੀ ਕਿ ਉਸ ਸਮੇਂ ਪ੍ਰਾਂਤ ਦੇ ਪ੍ਰਮੁੱਖ ਲੋਕਾਂ ਦੇ ਕਾਂਗਰਸ ਮੰਚ ਤੇ ਨਾ ਆਉਣ ਦਾ ਕਾਰਨ ਉਨ੍ਹਾਂ ਦੇ ਅਨੇਕਾਂ ਲਕਸ਼ ਸਨ। ਦੂਸਰਿਆਂ ਵਾਂਗ ਉਹ ਅੰਦੋਲਨ ਵਿਚ ਕੁੱਦ ਨਹੀਂ ਸਨ ਸਕਦੇ। ਸੰਪਤੀ ਹੋਵੇਗੀ ਜਾਂ ਕੋਈ ਹੋਰ ਪੂੰਜੀ ਲਗਾ ਕੇ ਕਰਨੇ ਵਾਲਾ ਵਪਾਰ ਹੋਵੇਗਾ, ਨੌਕਰੀ ਹੋਵੇਗੀ, ਉਨ੍ਹਾਂ ਨੇ ਆਪਣੇ ਲਕਸ਼ ਦੀ

ਪੂਰਤੀ ਰੱਖਿਆ ਕਰਨ ਲਈ ਸਾਡੀ ਧਮਕੀ ਦੇ ਅਧੀਨ ਹੋ ਕੇ ਬੇਦਿਲੀ ਨਾਲ ਕੁਝ ਕੀਤਾ ਹੋਵੇਗਾ। ਉਸ ਸਮੇਂ ਵੀ ਸਾਨੂੰ ਇਹ ਸਭ ਪਤਾ ਸੀ। ਉਨ੍ਹਾਂ ਨੂੰ ਰਾਜ-ਧਰੋਹੀ ਕਹਿ ਕੇ, ਨਫ਼ਰਤ ਨਾ ਕਰਨਾ।"

ਲੱਗਦਾ ਹੈ ਕਿ ਕਾਂਗਰਸ ਪ੍ਰਧਾਨ ਨੂੰ ਇਸ ਵਾਦ-ਵਿਵਾਦ ਨਾਲ ਕੋਈ ਵਿਰੋਧ ਨਹੀਂ ਹੈ। ਉਹ ਚਿੱਤ ਲਾ ਕੇ ਸੁਣ ਰਿਹਾ ਹੈ। ਕੇਸ਼ਵ ਪਿੱਲੈ ਨੇ ਫਿਰ ਕਿਹਾ :

"ਅੰਦੋਲਨ ਖ਼ਤਮ ਹੋ ਗਿਆ। ਅੱਗੋਂ ਕਾਂਗਰਸ ਸ਼ਾਸਨ ਕਰਨ ਲਈ ਤਿਆਰ ਹੋ ਰਹੀ ਹੈ। ਬੀਤੇ ਸਮੇਂ ਨੂੰ ਦਿਲ ਨਾਲ ਨਾ ਲਾਉਣਾ ਕਾਂਗਰਸ ਦਾ ਵੱਡਾ ਦਰਵਾਜ਼ਾ ਖੁੱਲ੍ਹਾ ਰਹਿਣਾ ਚਾਹੀਦਾ ਹੈ। ਪ੍ਰਾਂਤ ਦੇ ਅਭਿਮਾਨੀ ਅਤੇ ਪ੍ਰਸਿੱਧ ਵਿਅਕਤੀ ਆ ਜਾਣ ਦੇਉ। ਉਨ੍ਹਾਂ ਨੂੰ ਸਵੀਕਾਰ ਕਰਨਾ ਹੈ। ਉਨ੍ਹਾਂ ਦੇ ਆਉਣ ਨਾਲ ਨੀਚ-ਜ਼ਾਤੀਆਂ ਦੇ ਲੋਕ ਖ਼ੁਦ ਹੀ ਹੱਟ ਜਾਣਗੇ। ਅੱਜ ਯੋਗ ਵਿਅਕਤੀ ਅੱਗੇ ਵਧਣ ਤੋਂ ਜਿਹੜਾ ਸੰਕੋਚ ਦਿਖਾ ਰਹੇ ਹਨ, ਇਸ ਦਾ ਮੁੱਖ ਕਾਰਨ ਉਨ੍ਹਾਂ ਦੀ ਸ਼ਰਮ ਹੈ। ਉਨ੍ਹਾਂ ਤੇ ਦੋਸ਼ ਨਹੀਂ ਲਾਉਣੇ ਚਾਹੀਦੇ। ਮੇਰਾ ਆਪਣਾ ਖ਼ਿਆਲ ਹੈ ਕਿ ਕਾਂਗਰਸ ਦਾ ਸ਼ੁੱਧੀਕਰਨ ਹੋਣਾ ਚਾਹੀਦੇ। ਗੰਦਗੀ ਅਤੇ ਬਦਬੂ ਹਟਾ ਕੇ ਸਵੈਅਭਿਮਾਨੀ ਅਤੇ ਯੋਗ ਵਿਅਕਤੀਆਂ ਦਾ ਸੰਗਠਨ ਬਨਾਉਣਾ ਚਾਹੀਦਾ ਹੈ। ਉਹ ਹੀ ਪ੍ਰਾਂਤ ਵਿਚ ਸ਼ਾਸਨ ਕਰ ਸਕਣਗੇ।"

ਕੇਸ਼ਵ ਪਿੱਲੈ ਨੇ ਖੁਲ੍ਹਮਖੁੱਲ੍ਹਾ ਆਪਣਾ ਮੱਤ ਪ੍ਰਗਟ ਕਰ ਦਿੱਤਾ। ਪ੍ਰਧਾਨ ਉਸ ਦੀ ਰਾਏ ਦਾ ਬਿਲਕੁਲ ਵਿਰੋਧ ਨਹੀਂ ਕਰ ਸਕਿਆ। ਪਰ ਕਈ ਝੰਜਟ ਹਨ। ਕਾਂਗਰਸ ਲਈ ਪੂਰੀ ਜ਼ਿੰਦਗੀ ਲਾ ਕੇ ਕੰਮ ਕਰਨ ਵਾਲੇ ਅਨੇਕਾਂ ਲੋਕ ਹਨ। ਉਹ ਸਾਰੇ ਉਸ ਨਾਲ ਹਰ ਔਕੜ ਵੇਲੇ ਨਾਲ ਰਹੇ ਹਨ। ਉਨ੍ਹਾਂ ਨੂੰ ਭੁਲਾ ਕੇ ਹਮੇਸ਼ਾ ਕਾਂਗਰਸ ਦਾ ਵਿਰੋਧ ਕਰਨ ਵਾਲਿਆਂ ਦੇ ਮੋਢੇ ਤੇ ਉਹ ਕਿਵੇਂ ਹੱਥ ਰੱਖੇਗਾ ? ਕਾਂਗਰਸ ਵਿਚ ਪੈਦਾ ਹੋਣ ਵਾਲੇ ਮੱਤ ਭੇਦਾਂ ਦਾ ਭਾਵੀ ਰੂਪ ਕੀ ਹੋਵੇਗਾ ?

ਪ੍ਰਧਾਨ ਨੇ ਕਿਹਾ :

"ਕਾਂਗਰਸ ਵਿਚੋਂ ਬਹਾਦਰ ਅਤੇ ਹਿੰਮਤ ਵਾਲੇ ਲੋਕ ਵਿਦਾ ਹੋ ਜਾਣਗੇ। ਉਹ ਲੋਕਾਂ ਵਿਚ ਕੰਮ ਕਰ ਚੁੱਕੇ ਹਨ।"

ਕੇਸ਼ਵ ਪਿੱਲੈ ਨੂੰ ਇਹ ਕੋਈ ਅਨੋਖੀ ਗੱਲ ਨਹੀਂ ਲੱਗੀ। ਉਸ ਨੇ ਕਿਹਾ :

"ਜਾਣ ਦੇਉ। ਉਨ੍ਹਾਂ ਨੂੰ ਵਿਦਾ ਹੋ ਜਾਣ ਦਿਉ। ਕਾਂਗਰਸ ਦੇ ਸ਼ੁੱਧੀਕਰਨ ਲਈ ਇਹ ਬਹੁਤ ਜ਼ਰੂਰੀ ਹੈ। ਦੁੱਧ ਅਤੇ ਪਾਣੀ ਨੂੰ ਅਲੱਗ-ਅਲੱਗ ਕਰਨਾ ਹੀ ਹੋਵੇਗਾ। ਇਸ ਵਿਚ ਡਰਨ ਦੀ ਕਿਹੜੀ ਗੱਲ ਹੈ ?"

ਚੋਣ ਇਕ ਪ੍ਰਤੀਯੋਗਤਾ ਵਿਚ ਬਦਲ ਜਾਵੇਗੀ। ਇਸ ਤੋਂ ਵੀ ਕੇਸ਼ਵ ਪਿੱਲੈ ਨੂੰ ਕੋਈ ਡਰ ਨਹੀਂ ਹੈ।

"ਮੁਕਾਬਲਾ ਹੁੰਦਾ ਹੈ ਤਾਂ ਹੋਣ ਦਿਉ। ਕੀ ਕਾਂਗਰਸੀ ਨਹੀਂ ਜਿੱਤਣਗੇ, ਤੁਹਾਨੂੰ ਇਹ ਡਰ ਹੈ ?"

"ਅਜਿਹਾ ਡਰ ਨਹੀਂ।"

ਕੇਸ਼ਵ ਪਿੱਲੈ ਨੇ ਹਿੰਮਤ ਨਾਲ ਕਿਹਾ, "ਮੈਂ ਸਾਰੇ ਕਾਂਗਰਸੀ ਉਮੀਦਵਾਰਾਂ ਨੂੰ ਜਿੱਤਾਵਾਂਗਾ। ਇਹ ਗਿੱਦੜ-ਸਿੰਗੀ ਮੇਰੇ ਕੋਲ ਹੈ।"

ਪ੍ਰਧਾਨ ਨੇ ਹੱਸਦੇ ਹੋਏ ਕਿਹਾ, "ਇਹ ਤਾਂ ਸਾਨੂੰ ਵੀ ਪਤਾ ਹੈ।"

"ਹਾਂ ਮੈਨੂੰ ਵੀ ਕੋਈ ਡਰ ਨਹੀਂ। ਇਸ ਦੇ ਉਲਟ ਐਨ. ਐਸ. ਐਸ. ਐਨ. ਡੀ. ਪੀ. ਆਦਿ ਸੰਗਠਨਾਂ ਅਤੇ ਪ੍ਰਾਂਤ ਦੇ ਯੋਗ ਵਿਅਕਤੀਆਂ ਨੂੰ ਹਟਾ ਕੇ ਕਾਂਗਰਸ ਚੋਣਾਂ ਲੜੇ ਤਾਂ ਕੰਮ ਘੱਟ ਜਾਵੇਗਾ। ਮੈਨੂੰ ਇਹੋ ਡਰ ਹੈ।"

ਕੁਝ ਸਮਾਂ ਪ੍ਰਧਾਨ ਨੇ ਸੋਚਿਆ ਕਿ ਇਸ ਸਮੇਂ ਹੋਣ ਵਾਲੇ ਮੱਤਭੇਦਾਂ ਵਿਚ ਜੇ ਕੇਸ਼ਵ ਪਿੱਲੈ ਦੇ ਨਿਰਦੇਸ਼ ਸਵੀਕਾਰ ਕਰ ਲਏ ਜਾਣ ਤਾਂ ਸੰਗਠਨ ਦੀ ਕੀ ਸਥਿਤੀ ਹੋਵੇਗੀ। ਕਾਂਗਰਸ ਵਿਚ ਕੌਣ-ਕੌਣ ਘੁਸ ਆਉਣਗੇ।

ਇਕ ਪਲ ਵਿਚ ਹੀ ਉਨ੍ਹਾਂ ਨੇ ਕਈ ਨੇਤਾਵਾਂ ਦੇ ਨਾਂ ਯਾਦ ਕੀਤੇ। ਕਾਂਗਰਸ ਦੇ ਆਰੰਭ ਵਿਚ ਦੀਵਾਨਜੀ ਦੇ ਪਿੱਛੇ ਪੈ ਕੇ ਕੰਮ ਕਢਾ ਲੈਣ ਵਾਲੇ ਖੱਦਰ ਦੇ ਵੇਸ ਵਿਚ ਟੋਪੀ ਪਹਿਨ ਕੇ ਕੁਝ ਲੋਕੀਂ ਉਨ੍ਹਾਂ ਦੀਆਂ ਅੱਖਾਂ ਅੱਗੋਂ ਗੁਜਰੇ। ਧਰਮ ਦੇ ਨਾਂ ਤੇ ਕਾਂਗਰਸ ਵਿਚ ਫੁੱਟ ਪਾਉਣ ਦਾ ਕੀਤਾ ਗਿਆ ਉਨ੍ਹਾਂ ਦਾ ਯਤਨ ਪ੍ਰਧਾਨ ਨੂੰ ਯਾਦ ਆਇਆ। ਵਰਗ ਸੰਗਠਨ ਦਵਾਰਾ ਉਸ ਲਈ ਹਰ ਪਿੰਡ, ਹਰ ਘਰ ਵਿਚ ਕੀਤੇ ਗਏ ਯਤਨ ਨੂੰ ਉਹ ਅਜੇ ਭੁੱਲਿਆ ਨਹੀਂ ਹੈ। ਜੇ ਕਰ ਜਾਤਵਾਦੀ ਕਾਂਗਰਸ ਵਿਚ ਐਨ. ਐਸ. ਐਸ. ਐਨ. ਡੀ. ਪੀ. ਦੇ ਅਤੇ ਕੈਥੋਲਿਕ ਕਾਂਗਰਸ ਦਵਾਰਾ ਨਾਹਰਾ ਲਾਉਣਾ, ਉੱਚੇ ਸੁਰ ਵਿਚ ਸੁਣਾਈ ਦੇਵੇਗਾ। ਉਹ ਆਪਣਾ ਆਪਣਾ ਮਕਸਦ ਪੂਰਾ ਕਰਨਗੇ।

ਪ੍ਰਧਾਨ ਨੇ ਕੁਝ ਨਿਰਾਸ਼ ਹੋ ਕੇ ਕਿਹਾ, "ਜੇ ਇੰਜ ਹੋਇਆ ਕਾਂਗਰਸ ਆਪਣੇ ਲਕਸ਼ ਦੀ ਪੂਰਤੀ ਲਈ ਸੰਪਦਾਇਕ ਮੰਚ ਨਹੀਂ ਬਣ ਜਾਵੇਗਾ ?"

ਇਸ ਦਾ ਜਵਾਬ ਦੇਣ ਲਈ ਕੇਸ਼ਵ ਪਿੱਲੈ ਨੂੰ ਕੋਈ ਮੁਸ਼ਕਿਲ ਨਾ ਹੋਈ :

"ਸਾਰਿਆਂ ਨੂੰ ਮਿਲਾ ਕੇ ਇਕੱਠੇ ਲੈ ਜਾਣਾ ਚਾਹੀਦਾ ਹੈ, ਇਹ ਤੁਹਾਡੀ ਜ਼ਿਮੇਦਾਰੀ ਹੈ। ਮੇਰੇ ਵਿਚ ਇਹ ਕੰਮ ਕਰਨ ਦੀ ਹਿੰਮਤ ਦੀ ਘਾਟ ਵੀ ਨਹੀਂ ਹੈ। ਪਰ ਅਜਿਹਾ ਕਰ ਸਕਣ ਦੀ ਸਮੱਰਥਾ ਤੁਹਾਡੇ ਵਿਚ ਵੀ ਹੈ। ਤੁਹਾਡਾ ਵਿਅਕਤਿਤਵ ਇੰਨਾ ਅਧਿਕ ਵਿਕਸਤ ਹੋ ਗਿਆ ਹੈ।"

ਕੇਸ਼ਵ ਪਿੱਲੈ ਨੇ ਫਿਰ ਕਿਹਾ :

"ਹੁਣ ਇਸ ਦਾ ਦੂਸਰਾ ਪਾਸਾ ਵੇਖੋ। ਇਸ ਪ੍ਰਾਂਤ ਦੀ ਜਨਤਾ, ਨਾਇਰ, ਇਸਾਈ, ਹਰੀਜਨ ਸਭ ਮਿਲ ਕੇ ਬਣੀ ਹੈ। ਉਨ੍ਹਾਂ ਦੇ ਸੰਗਠਨਾਂ ਦਾ ਲਕਸ਼ ਮੰਨ ਲੈਣ ਦਾ ਮਤਲਬ ਪ੍ਰਾਂਤ ਦੇ ਲੋਕਾਂ ਦੇ ਲਕਸ਼ ਨੂੰ ਮੰਨ ਲੈਣਾ ਹੈ ਨਾ ?"

ਪਤਾ ਨਹੀਂ ਕਿਉਂ ਇਸ ਗੱਲ ਤੇ ਕਾਂਗਰਸ ਦੇ ਪ੍ਰਧਾਨ ਨੂੰ ਵਧੇਰੇ ਵਿਸ਼ਵਾਸ ਨਹੀਂ ਹੋਇਆ। ਉਸ ਨੂੰ ਲੱਗਿਆਂ ਜਿਵੇਂ ਇਸ ਗੱਲ ਵਿਚ ਕੋਈ ਗੜਬੜ ਹੈ। ਸ਼ਾਇਦ ਲੰਬਾ ਰਾਸ਼ਟ੍ਰੀ ਪਰਿਵਰਤਨ ਦਾ ਇਤਿਹਾਸ ਹੋਣ ਕਾਰਨ ਉਨ੍ਹਾਂ ਨੂੰ ਅਜਿਹਾ ਲੱਗਿਆ ਹੋਵੇਗਾ। ਇਹ ਗੜਬੜ ਕਿੱਥੇ ਹੈ, ਇਹ ਉਨ੍ਹਾਂ ਦੀ ਸਮਝ ਵਿਚ ਨਹੀਂ ਆਂ ਰਿਹਾ। ਬਸ ਇੰਨਾ ਪਤਾ ਹੈ ਕਿ ਇਹ ਠੀਕ ਨਹੀਂ ਹੈ। ਉਸਨੂੰ ਲੱਗਿਆ ਜਿਵੇਂ ਇਹ ਗੱਲ ਇਸ ਤਰ੍ਹਾਂ ਨਹੀਂ ਸੋਚਣੀ ਚਾਹੀਦੀ ਸੀ।

ਇੰਜ ਲੱਗਿਆ ਜਿਵੇਂ ਕੇਸ਼ਵ ਪਿੱਲੈ ਪ੍ਰਧਾਨ ਦੀ ਚਿੰਤਾ ਸਮਝ ਗਿਆ ਹੋਵੇ।

ਉਸ ਨੂੰ ਸ਼ੱਕ ਹੋਇਆ ਕਿ ਉਸ ਦੀ ਬਹਿਸ ਉਦੇਸ਼ ਤੋਂ ਲਾਂਭੇ ਚਲੇ ਗਈ ਹੈ। ਕੇਸ਼ਵ ਪਿੱਲੈ ਨੇ ਕੁਝ ਬਦਲ ਕੇ ਦੂਸਰਾ ਰਸਤਾ ਸਵੀਕਾਰ ਕੀਤਾ।

"ਨਹੀਂ, ਉੱਨਤ ਆਦਰਸ਼ ਤੋਂ ਦੇਖਣ ਨਾਲ, ਇਹ ਠੀਕ ਨਹੀਂ। ਧਰਮ ਜਾਂਦਾ ਹੈ ਤਾਂ ਜਾਣਾ ਹੀ ਚਾਹੀਦਾ ਹੈ। ਪਰ ਕੀ ਇਕ ਚਪੇੜ ਮਾਰ ਕੇ ਮਿਟਾ ਸਕੋਗੇ? ਮੈਂ ਅੱਜ ਲਈ ਇਕ ਉਚਿਤ, ਇਕ ਵਿਹਾਰਕ ਰਾਹ ਦੱਸਿਆ ਹੈ, ਬੱਸ ਇੰਨਾ ਹੀ ਹੈ।"

ਇਸ ਪ੍ਰਸਥਿਤੀ ਵਿਚ ਪ੍ਰਧਾਨ ਨੇ ਇਕ ਪੁਰਾਣਾ ਅਨੁਭਵ ਯਾਦ ਕਰਕੇ ਇਕ ਗੱਲ ਕਹੀ:

"ਪਾਰਟੀ ਵਿਚ ਸਦਾ ਜ਼ਾਤ ਦੇ ਨਾਂ ਤੇ ਝਗੜਾ ਹੁੰਦਾ ਸੀ। ਪਾਰਟੀ ਦੀ ਚੋਣ, ਸੰਚਾਲਨ ਅਤੇ ਕੰਮਾਂ ਵਿਚ ਇਹ ਗੱਲ ਉੱਠੀ ਸੀ। ਇਹ ਜ਼ਰੂਰੀ ਵੀ ਸੀ। ਪਰ ਇਕ ਗੱਲ ਕਹੇ ਬਗ਼ੈਰ ਰਹਿ ਨਹੀਂ ਸਕਦਾ। ਅੱਜ ਦੀ ਸਾਡੀ ਪਰਪਾਟੀ ਸਵੀਕਾਰ ਕਰਨ ਤੇ ਜਿਹੜੇ ਲੋਕ ਪਾਰਟੀ ਵਿਚੋਂ ਨਿਕਲ ਜਾਣਗੇ, ਉਹ ਧਰਮ ਦੀਆਂ ਬੁਰਿਆਈਆਂ ਦਾ ਜ਼ਾਤ-ਬਰਾਦਰੀ ਵਿਚ ਖੜ੍ਹ ਕੇ ਹੀ ਵਿਰੋਧ ਕਰਦੇ ਸਨ। ਉਹ ਬਗ਼ੈਰ ਪ੍ਰਯੋਗਿਕ-ਬੁੱਧੀ ਦੇ ਆਦਰਸ਼ਵਾਦੀ ਹੋਣਗੇ। ਤਾਂ ਵੀ ਉਸ ਵਿਸ਼ੁੱਧੀ ਨੂੰ ਉਨ੍ਹਾਂ ਨੇ ਹੀ ਸਥਾਈ ਰੂਪ ਦਿੱਤਾ ਹੈ। ਇਹੋ ਲੋਕੀਂ ਵਿਦਾ ਹੋ ਕੇ ਜਾ ਵੀ ਰਹੇ ਹਨ।"

ਪਲ ਕੁ ਮਗਰੋਂ ਇਕ ਸੁਪਨੇ ਵਿਚੋਂ ਜਾਗਣ ਵਾਂਗ ਉਸ ਨੇ ਕਿਹਾ:

"ਵਿਦਾ ਹੋ ਕੇ ਉਨ੍ਹਾਂ ਦਾ ਜਾਣਾ ਮੈਂ ਦੇਖ ਰਿਹਾ ਹਾਂ।"

ਕੇਸ਼ਵ ਪਿੱਲੈ ਹੱਸ ਪਿਆ। ਉਸ ਨੇ ਕਿਹਾ, "ਵਿਹਾਰਕ-ਬੁੱਧੀ ਤੋਂ ਰਹਿਤ ਲੋਕਾਂ ਨੂੰ ਜਾਣ ਦਿਉ। ਉਹ ਕਿਸੇ ਸਮੇਂ ਸਭ ਕੁਝ ਸਿੱਖ ਕੇ ਵਾਪਸ ਆ ਜਾਣਗੇ।"

ਉਸ ਨੇ ਫਿਰ ਕਿਹਾ, "ਤੁਹਾਡੀ ਪਰੇਸ਼ਾਨੀ ਸਮਝਣਾ ਮੁਸ਼ਕਿਲ ਨਹੀਂ ਹੈ। ਅਨੇਕਾਂ ਪਰੇਸ਼ਾਨੀਆਂ ਅਤੇ ਮੁਸੀਬਤਾਂ ਸਹਿੰਦੇ ਹੋਏ, ਇੰਨੇ ਸਾਲਾਂ ਤੋਂ ਤੁਹਾਡੇ ਅਧੀਨ ਅਤੇ ਤੁਹਾਡੇ ਹੁਕਮ ਵਿਚ ਕੰਮ ਕਰਕੇ ਜੀਵਨ ਨਿਰਬਾਹ ਕਰਨ ਵਾਲੇ ਮੁਰੀਦਾਂ ਵਿਚੋਂ ਕੁਝ ਵਿਦਾਇਗੀ ਲੈ ਕੇ ਜਾ ਰਹੇ ਹਨ। ਉਨ੍ਹਾਂ ਵਿਚ ਤੁਹਾਡੇ ਪਿਆਰੇ ਵਿਅਕਤੀ ਵੀ ਹੋਣਗੇ। ਬਦਲੇ ਵਿਚ ਆਉਣ ਵਾਲੇ ਲੋਕ ਸ਼ਾਇਦ ਵਿਰੋਧ ਕਰਨ ਵਾਲੇ ਵੀ ਹੋਣਗੇ। ਉਨ੍ਹਾਂ ਤੇ ਵਿਸ਼ਵਾਸ ਕਰਨ ਵਿਚ ਸੰਕੋਚ ਹੋਵੇਗਾ। ਨਵੇਂ ਸਵੀਧਾਨ ਦੇ ਬਾਰੇ ਵਿਚ ਜਿੱਤਣਗੇ ਜਾਂ ਹਾਰਨਗੇ, ਕਿਵੇਂ ਅੱਗੇ ਵਧਿਆ ਜਾਵੇ, ਅਜਿਹੀਆਂ ਮੁਸ਼ਕਲਾਂ ਹੋਣਗੀਆਂ। ਹੋਰ ਕੋਈ ਵੀ ਹੋਵੇ, ਅਜਿਹੀ ਪ੍ਰਸਥਿਤੀ ਵਿਚ ਪ੍ਰੇਸ਼ਾਨ ਹੋ ਜਾਵੇਗਾ।"

ਪ੍ਰਧਾਨ ਦੀ ਠੀਕ ਅਵਸਥਾ ਸਮਝ ਕੇ ਹੀ ਰੱਖੇ ਗਏ ਇਸ ਪ੍ਰਸਤਾਵ ਨੇ ਉਸ ਦੇ ਮਨ ਨੂੰ ਕਿਧਰੇ ਟੁੰਬਿਆ। ਉਸ ਨਾਲ ਹਮਦਰਦੀ ਕਰਨ ਵਾਲੇ ਇਕ ਵਿਅਕਤੀ ਦੇ ਬੋਲ ਤੇ ਭਾਸ਼ਾ ਹੈ। ਇਹ ਕਿਸੇ ਹੋਰ ਵਿਅਕਤੀ ਦਾ ਨਹੀਂ। ਪ੍ਰਧਾਨ ਨੇ ਕਿਹਾ:

"ਹਾਂ, ਹਾਂ। ਇਹ ਦੁੱਖ ਦੀ ਗੱਲ ਹੈ। ਮੈਂ ਮੁਸ਼ਕਿਲ 'ਚ ਫਸ ਗਿਆ ਹਾਂ।"

ਕੇਸ਼ਵ ਪਿੱਲੈ ਨੇ ਹੌਸਲਾ ਦਿੱਤਾ:

"ਤੁਸੀਂ ਤਾਂ ਬਹੁਤ ਗੂੜ੍ਹ ਪ੍ਰਸਥਿਤੀਆਂ ਨੂੰ ਸਹਿਨ ਵਾਲੇ ਵਿਅਕਤੀ ਹੋ। ਤੁਸੀਂ ਕਦੇ ਵੀ ਥੱਕੇ-ਹਾਰੇ ਨਹੀਂ। ਹਿੰਮਤ ਨਾਲ ਅੱਗੇ ਵਧਣਾ ਚਾਹੀਦਾ ਹੈ। ਫ਼ੈਸਲਾ ਕਰਨ ਦੀ ਤੁਹਾਡੀ ਯੋਗਤਾ ਬਹੁਤ ਪ੍ਰਸਿੱਧ ਹੈ।"

ਕੁਝ ਸਮੇਂ ਕੋਈ ਵੀ ਨਾ ਬੋਲਿਆ । ਪ੍ਰਧਾਨ ਵਿਚ ਡੁੱਬਿਆ ਬੈਠਾ ਰਿਹਾ । ਕੇਸ਼ਵ ਪਿੱਲੈ ਨੂੰ ਧਿਆਨ ਨਾਲ ਦੇਖ ਰਿਹਾ ਹੈ ।

ਪ੍ਰਧਾਨ ਫਿਕਰਾਂ 'ਚੋਂ ਜਾਗਿਆ, "ਉਹ, ਸਮਾਂ ਬਹੁਤ ਹੋ ਗਿਆ । ਲੱਗਦਾ ਹੈ, ਮੈਂ ਤੁਹਾਡਾ ਬਹੁਤ ਸਮਾਂ ਖ਼ਰਾਬ ਕੀਤਾ ਹੈ ।"

ਕੇਸ਼ਵ ਪਿੱਲੈ ਨੇ ਕਿਹਾ, "ਨਹੀਂ ਅਸੀਂ ਆਪਣੇ ਪ੍ਰਾਂਤ ਲਈ ਗੱਲਬਾਤ ਕੀਤੀ ਹੈ । ਇਹ ਮੇਰਾ ਕੰਮ ਹੈ । ਸ਼ਾਇਦ ਮੈਂ ਬਹੁਤ ਅਧਿਕ ਫਾਈਲਾਂ ਦੇਖ ਲੈਂਦਾ । ਉਸ ਨਾਲੋਂ ਵਧੇਰੇ ਉਪਯੋਗੀ ਕੰਮ ਮੈਂ ਸਮਾਪਤ ਕੀਤਾ ਹੈ ।

ਪ੍ਰਧਾਨ ਨੇ ਮਿਹਰਬਾਨੀ ਪ੍ਰਗਟ ਕੀਤੀ, "ਹਾਂ, ਮੈਂ ਤੁਹਾਡਾ ਖ਼ਾਸ ਤੌਰ ਤੇ ਅਹਿਸਾਨਮੰਦ ਹਾਂ । ਲੱਗਦਾ ਹੈ ਜਿਵੇਂ ਮੈਨੂੰ ਰੌਸ਼ਨੀ ਮਿਲ ਗਈ ਹੋਵੇ । ਮੈਂ ਇਸ ਵਿਸ਼ੇ ਤੇ ਅੱਜ ਤਕ ਇੰਨੀ ਦੇਰ ਤਕ ਸੋਚ-ਵਿਚਾਰ ਨਹੀਂ ਕੀਤਾ । ਮੇਰੇ ਯਾਦ ਕਰਨ ਤੇ ਸੋਚਣ ਦਾ ਵਿਸ਼ਾ ਸੀ ਇਹੀ ਮੈਂ ਇਹ ਮਸਲਾ ਰੋਜ਼ ਹੀ ਹਟਾ ਕੇ ਪਰੇ ਰੱਖ ਦੇਂਦਾ ਸੀ । ਮੈਨੂੰ ਇੰਜ ਲੱਗ ਰਿਹਾ ਸੀ ਜਿਵੇਂ ਇਕ ਵੱਡੀ ਗੜਬੜੀ ਪ੍ਰਤੱਖ ਰੂਪ ਧਾਰਨ ਕਰ ਰਹੀ ਹੈ । ਉਹ ਰਾਮ-ਕਾਰ ਤੁਸੀਂ ਤੋੜ ਦਿੱਤੀ । ਇਸ ਵਿਸ਼ੇ ਤੇ ਹੁਣ ਮੈਂ ਸੋਚਾਂਗਾ । ਰਾਹ ਖੁੱਲ੍ਹ ਗਿਆ ਹੈ ।"

ਪਲ ਕੁ ਮਗਰੋਂ ਉਸ ਨੇ ਫਿਰ ਕਿਹਾ, "ਮਿਸਟਰ ਕੇਸ਼ਵ ਪਿੱਲੈ, ਅਜਿਹਾ ਨਾ ਸੋਚਣਾ ਕਿ ਇਹ ਕੋਰੀ ਪ੍ਰਸ਼ੰਸਾ ਹੈ । ਅਸਲ ਵਿਚ ਤੁਹਾਨੂੰ ਹਰ ਵਿਸ਼ੇ ਤੇ ਚੰਗਾ ਗਿਆਨ ਹੈ । ਸ਼ਾਇਦ ਮੈਂ ਤੁਹਾਡੇ ਕੋਲੋਂ ਬਹੁਤੀਆਂ ਗੱਲਾਂ ਨਾ ਪੁੱਛਾਂ । ਮੇਰੀ ਇੱਛਾ ਹੈ ਕਿ ਆਪ ਸਦਾ ਲਈ ਮੇਰੇ ਉਪਦੇਸ਼ਕ ਬਣ ਜਾਓ ।"

ਕੇਸ਼ਵ ਪਿੱਲੈ ਕੁਝ ਨਾ ਬੋਲਿਆ । ਉਨ੍ਹਾਂ ਨੇ ਮਹਿਜ ਚੁੱਪ ਦਾ ਪਾਲਨ ਕੀਤਾ ।

ਪ੍ਰਧਾਨ ਵਿਦਾ ਲੈ ਕੇ ਚਲਾ ਗਿਆ । ਕਦੇ ਨਾ ਮਿਲੀ ਸੰਤੁਸ਼ਟੀ ਦਾ ਅਨੁਭਵ ਕੇਸ਼ਵ ਪਿੱਲੈ ਨੇ ਕੀਤਾ, ਜਿੱਤ ਗਿਆ, ਅਜਿਹਾ ਉਸ ਨੂੰ ਲੱਗਿਆ । ਦੀਵਾਨਜੀ ਚਲੇ ਗਏ । ਕਾਂਗਰਸ ਅਧਿਕਾਰ ਪ੍ਰਾਪਤ ਕਰ ਰਹੀ ਹੈ । ਇਸ ਨਾਲ ਕੀ ਫ਼ਰਕ ਪੈਂਦਾ ਹੈ । ਮੱਧਕਾਲ ਦੀ ਨੱਠ-ਭੱਜ ਅਤੇ ਪਰੇਸ਼ਾਨੀ ਯਾਦ ਕਰਕੇ ਕੇਸ਼ਵ ਪਿੱਲੈ ਖ਼ੁਦ ਹੀ ਹੱਸ ਪਿਆ । ਉਸ ਸਮੇਂ ਕਿੰਨਾ ਸੀ । ਫਿਰ ਇਕ ਖੇਡ ਖੇਡਾਂਗਾ । ਉਸ ਲਈ ਵੀ ਕੇਸ਼ਵ ਪਿੱਲੈ 'ਚ ਹਿੰਮਤ ਆ ਗਈ ।

ਕਾਂਗਰਸ ਕਮੇਟੀ ਨੇ ਇਕ ਪ੍ਰਸਤਾਵ ਪਾਸ ਕੀਤਾ ਕਿ ਚੋਣਾਂ ਤੋਂ ਪਹਿਲਾਂ ਸਾਰੇ ਕੈਦੀਆਂ ਨੂੰ ਰਿਹਾਅ ਕਰਨਾ ਚਾਹੀਦਾ ਹੈ । ਇਸ ਗੱਲ ਤੇ ਸਰਕਾਰ ਵਲੋਂ ਕੋਈ ਰੁਕਾਵਟ ਨਾ ਪਈ । ਪਰ ਚੀਫ ਸੈਕਟਰੀ ਨੇ ਇਸ ਫੈਸਲੇ ਤੇ ਸ਼ੱਕ ਪ੍ਰਗਟ ਕੀਤਾ । ਉਸ ਦਾ ਕਹਿਣਾ ਹੈ ਕਿ ਕਤਲ ਆਦਿ ਦੇ ਲਈ ਸਜਾ ਪਾ ਰਹੇ ਕੈਦੀਆਂ ਨੂੰ ਕੌਮੀ ਕੈਦੀ ਦੇ ਰੂਪ ਵਿਚ ਮੰਨਿਆ ਜਾ ਸਕਦਾ ਹੈ । ਤਦ ਤਾਂ ਹਰ ਇਕ ਵਿਅਕਤੀ ਦੇ ਮੁਕੱਦਮੇ ਦਾ ਵੱਖਰਾ ਵੱਖਰਾ ਨਿਰਣਾ ਕਰਨਾ ਪਵੇਗਾ । ਇਹ ਗੱਲ ਇਕ ਵੱਡੀ ਸਮੱਸਿਆ ਬਣ ਗਈ । ਕਾਂਗਰਸ ਦੇ ਇਕ ਚੰਗੇ ਹਿੱਸੇ ਦਾ ਕਹਿਣਾ ਹੈ ਕਿ ਕੇਸਵ ਪਿੱਲੈ ਜਾਣ ਬੁੱਝ ਕੇ ਇਹ ਸਮੱਸਿਆ ਖੜ੍ਹੀ ਕਰ ਰਿਹਾ ਹੈ । ਉਨ੍ਹਾਂ ਲੋਕਾਂ ਦਾ ਤਰਕ ਹੈ ਕਿ ਜਿਸ ਕਾਰਨ ਬਹੁਤ ਸਾਰੇ ਲੋਕ ਸਭ ਕੁਝ ਤਿਆਗ ਕੇ ਜੇਲ੍ਹ ਗਏ ਉਸ ਲਈ

ਉਨ੍ਹਾਂ ਦੀ ਰਿਹਾਈ ਵਿਚ ਰੁਕਾਵਟ ਪਾਈ ਜਾ ਰਹੀ ਹੈ। ਉਨ੍ਹਾਂ ਲੋਕਾਂ ਨੇ ਪੁੱਛਿਆ ਕਿ ਦੀਵਾਨਜੀ ਦੇ ਚਲੇ ਜਾਣ ਨਾਲ ਅਤੇ ਸੁਤੰਤਰਤਾ ਪਾ ਲੈਣ ਨਾਲ ਕੀ ਲਾਭ ਹੋਇਆ। ਕਿਸ਼ਤੀ ਤਾਂ ਅੱਜ ਵੀ ਮੰਝਧਾਰ ਵਿਚ ਹੀ ਹੈ। ਚੀਫ਼ ਸੈਕ੍ਰਟਰੀ ਵਿਅਤਥ ਵਿਚ ਨਹੀਂ ਪਾਏਗਾ। ਕੇਸ਼ਵ ਪਿੱਲੈ ਦੀ ਅਕ੍ਰਲਮੰਦੀ ਤੇ ਪ੍ਰਧਾਨ ਨੂੰ ਬੜਾ ਵਿਸ਼ਵਾਸ ਹੈ। ਇਸ ਸਮੱਸਿਆ ਬਾਰੇ ਚੀਫ਼ ਸੈਕ੍ਰਟਰੀ ਤੇ ਪ੍ਰਧਾਨ ਵਿਚਾਲੇ ਸਾਧਾਰਨ ਰੂਪ ਵਿਚ ਆਪਸੀ ਗੱਲਬਾਤ ਹੋਈ।

ਪ੍ਰਧਾਨ ਨੂੰ ਇਸ ਨੀਤੀ ਨੂੰ ਸਵੀਕਾਰ ਕਰਵਾਨ ਦੀ ਯੁਕ੍ਰਤੀ ਸਮਝਾਣ ਵਿਚ ਕੇਸ਼ਵ ਪਿੱਲੈ ਨੂੰ ਬਹੁਤੀ ਮੁਸ਼ਕਲ ਨਾ ਆਈ। ਸਰਕਾਰ ਯੋਗ ਤੇ ਦ੍ਰਿੜ੍ਹ ਪ੍ਰਤੀਨਿਧਾਂ ਦੇ ਹੱਥਾਂ ਵਿਚ ਸੌਂਪਣੀ ਚਾਹੀਦੀ ਹੈ। ਕਮਜ਼ੋਰ ਅਤੇ ਨੀਤੀ ਨਿਆਏ ਬਾਰੇ ਬੇਪਰਵਾਹ ਇਕ ਮੰਤਰੀ-ਮੰਡਲ ਲੋਕ੍ਰਾਂ ਦੇ ਪ੍ਰਤੀਨਿਧਾਂ ਲਈ ਭਾਰ ਹੋਵੇਗਾ। ਇਹ ਕਦੇ ਟੁੱਟ ਕੇ ਡਿੱਗ ਵੀ ਸਕਦਾ ਹੈ। ਸਜ਼ਾ ਪਾ ਰਹੇ ਲੋਕਾਂ ਨੂੰ ਕੌਮੀ ਅੰਦੋਲਨ ਦੇ ਨਾਂ ਤੇ ਰਿਹਾਅ ਕਰਨਾ ਕੀ ਸਰਕਾਰੀ ਨੀਤੀ ਅਤੇ ਸਿਆਣਪ ਲਈ ਠੀਕ ਹੈ? ਅੱਗੋਂ ਵੀ ਤਾਂ ਸਰਕਾਰ ਨੇ ਸ਼ਾਸ਼ਨ ਚਲਾਉਣਾ ਹੈ। ਠੀਕ੍ਰ ਹੈ। ਮੰਨ ਲੈਂਦਾ ਹਾਂ ਕਿ ਉਸ ਸਮੇਂ ਕੁਝ ਲੋਕ੍ਰਾਂ ਤੇ ਝੂਠੇ ਕੇਸ ਬਣਾ ਕੇ ਜੇਲ੍ਹ ਵਿਚ ਭੇਜਿਆ ਗਿਆ ਸੀ! ਤਦ ਤਾਂ ਹਰ ਮੁਕੱਦਮੇ ਦੀ ਸੰਖੇਪ ਵਿਚ ਜਾਂਚ ਹੋਣੀ ਚਾਹੀਦੀ ਹੈ ਨਾ? ਕੇਸ਼ਵ ਪਿੱਲੈ ਨੇ ਕਿਹਾ:

"ਜਦ ਕਾਂਗਰਸ ਰਾਜ ਕਰੇ ਤਾਂ ਇਕ ਨਿਰਪੱਖ ਸਰਕਾਰ ਦੀ ਪ੍ਰੰਪਰਾ ਹੋਣੀ ਚਾਹੀਦੀ ਹੈ। ਕਾਂਗਰਸ ਬਾਰੇ ਸੋਚ ਕੇ ਹੀ ਮੈਂ ਅਜਿਹਾ ਫ਼ੈਸਲਾ ਕੀਤਾ ਸੀ। ਮੇਰੇ ਬਾਰੇ ਸਾਰਿਆਂ ਨੂੰ ਈਰਖਾ ਹੋਵੇਗੀ। ਭਵਿੱਖ ਵਿਚ ਮੇਰੇ ਕੀਤੇ ਕੰਮ ਦਾ ਮੁੱਲ ਪਵੇਗਾ। ਮੈਨੂੰ ਪਤਾ ਹੈ। ਅੰਦੋਲਨ ਦਾ ਸੰਗਠਨ ਕਰਨਾ ਸ਼ਾਸ਼ਨ ਨਹੀਂ ਹੁੰਦਾ।"

ਕੇਸ਼ਵ ਪਿੱਲੈ ਨੇ ਗੁਪਤ ਰੂਪ ਵਿਚ ਕਿਹਾ ਕਿ ਇਸ ਗੱਲ ਦਾ ਇਕ ਦੂਸਰਾ ਪੱਖ ਵੀ ਹੈ। ਇਸ ਉਪਾਅ ਨਾਲ ਕਾਂਗਰਸ ਦੇ ਅਨੇਕਾਂ ਝੰਜਟਾਂ ਦਾ ਨਿਪਟਾਰਾ ਹੋ ਜਾਏਗਾ। ਕਾਂਗਰਸ ਦਾ ਵਿਰੋਧ ਕਰਨ ਵਾਲੇ ਅਨੇਕਾਂ ਲੋਕ ਚੋਣ ਦੇ ਸਮੇਂ ਅੰਦਰ ਹੀ ਪਏ ਰਹਿਣਗੇ। ਉਹ ਇਨਕਲਾਬੀ ਹਨ। ਕੈਦੀਆਂ ਦੀ ਨਾਂ-ਸੂਚੀ ਦੀ ਕੇਸ਼ਵ ਪਿੱਲੈ ਨੇ ਜਾਂਚ ਕੀਤੀ। ਅਹਿੰਸਾ ਅਤੇ ਆਕਰਮਣ ਰਹਿਤ ਨਾ ਛੱਡੇ ਜਾਣ ਵਾਲੇ, ਕਾਨੂੰਨ ਦਾ ਪਾਲਨ ਕਰਨ ਵਾਲੇ, ਕਾਨੂੰਨ ਨੂੰ ਹੱਥਾਂ 'ਚ ਨਾ ਲੈਣ ਵਾਲੇ ਅਜਿਹੇ ਵਿਅਕਤਿਤਵ ਵਾਲੇ ਲੋਕ ਰਿਹਾਅ ਕੀਤੇ ਜਾਣਗੇ। ਕੇਸ਼ਵ ਪਿੱਲੈ ਨੇ ਆਪਣੀ ਗੱਲ ਇੰਜ ਖ਼ਤਮ ਕੀਤੀ:

"ਮੈਂ ਪੂਰੀ ਤਰ੍ਹਾਂ ਸੋਚ ਸਮਝ ਕੇ ਹੀ ਇਹ ਪ੍ਰੋਗਰਾਮ ਬਣਾਇਆ ਹੈ। ਚੋਣ ਖ਼ਤਮ ਹੋ ਜਾਣ ਦਿਉ। ਨਵੀਂ ਸਰਕਾਰ ਦੇ ਚੰਗੇ ਵਿਚਾਰ ਅਨੁਸਾਰ ਅਸੀਂ ਸਾਰਿਆਂ ਨੂੰ ਰਿਹਾਅ ਕਰ ਦਿਆਂਗੇ। ਅੱਜ ਹੀ ਕਿਉਂ ਇਹ ਉਪੱਦਰ ਕਰਨਾ ਚਾਹੁੰਦੇ ਹੋ?"

ਪ੍ਰਧਾਨ ਨੇ ਪੁੱਛਿਆ, "ਕੀ ਅਜਿਹਾ ਉਪੱਦਰ ਕਰਨ ਵਾਲੇ ਲੋਕ੍ਰ ਬਹੁਤ ਹਨ।"

"ਬਹੁਤ ਲੋਕ ਹਨ। ਉਨ੍ਹਾਂ ਨੇ ਕੋਈ ਖ਼ਾਸ ਜ਼ੁਲਮ ਨਹੀਂ ਕੀਤਾ। ਫਿਰ ਵੀ ਉਨ੍ਹਾਂ ਨੂੰ ਸਿਰ ਤੇ ਚੁੱਕ ਕੇ ਲੈ ਜਾਣ ਲਈ ਲੋਕੀਂ ਹੋਣਗੇ। ਇਹ ਸਭ ਕਮਿਊਨਿਸਟ

ਹਨ। ਅਰਾਜਕਤਾ ਆਦਿ ਸਾਰੇ ਅਪਰਾਧ ਜਾਣ ਬੁਝ ਕੇ ਕਰਨ ਵਾਲੇ ਲੋਕ ਵੀ ਹਨ।"

ਕੇਸ਼ਵ ਪਿੱਲੈ ਦੀ ਤਰਕੀਬ ਚੰਗੀ ਤਰ੍ਹਾਂ ਸਮਝ ਕੇ ਹੀ ਪ੍ਰਧਾਨ ਵਾਪਸ ਗਿਆ।

ਅਗਲੇ ਦਿਨ ਤੋਂ ਥੋੜ੍ਹੇ ਥੋੜ੍ਹੇ ਕਰਕੇ ਕੌਮੀ ਕੈਦੀ ਰਿਹਾਅ ਕੀਤੇ ਜਾਣੇ ਸ਼ੁਰੂ ਹੋਏ। ਪੂਰੇ ਪ੍ਰਾਂਤ ਵਿਚ ਜੇਲ੍ਹ ਤੋਂ ਆਉਣ ਵਾਲੇ ਕੈਦੀਆਂ ਨੂੰ ਲੋਕੀਂ ਉਤਸ਼ਾਹ ਪੂਰਨ ਸਵੀਕਾਰ ਕਰਨ ਲਗੇ। ਹਰ ਰੋਜ਼ ਤਿੰਨ ਚਾਰ ਕੈਦੀ ਰਿਹਾਅ ਹੋ ਕੇ ਆਉਂਦੇ। ਇਹ ਇਕ ਸੋਚਿਆ ਸਮਝਿਆ ਪ੍ਰੋਗਰਾਮ ਸੀ। ਰਿਹਾਅ ਹੋ ਕੇ ਆਏ ਕੈਦੀਆਂ ਦਾ ਸਵਾਗਤ ਕਰਨ ਵਿਚ, ਜੇਲ੍ਹ 'ਚ ਪਏ ਕੈਦੀਆਂ ਬਾਰੇ ਜਨਤਾ ਭੁੱਲ ਭੁਲਾ ਗਈ। ਪਰ ਪ੍ਰਾਂਤ ਵਿਚ ਬਹੁਤ ਘਰਾਂ ਵਿਚ ਆਪਣੇ ਪਿਆਰੇ ਲੋਕੀਂ ਅੱਜ ਆਉਣਗੇ, ਕੱਲ੍ਹ ਆਉਣਗੇ ਅਜਿਹਾ ਇੰਤਜ਼ਾਰ ਹੋ ਰਿਹਾ ਸੀ। ਉਹ ਲੋਕੀਂ ਸੁਤੰਤਰਤਾ ਅੰਦੋਲਨ ਵਿਚ ਵਧੇਰੇ ਜੋਸ਼ੀਲੇ ਹੋਣਗੇ। ਨਹੀਂ ਤਾਂ ਅੱਜ ਵੀ ਵਧੇਰੇ ਜੋਸ਼ੀਲੇ ਜੀਵਨ ਗੁਜ਼ਾਰ ਰਹੇ ਹੋਣਗੇ ਜਾਂ ਅੱਗੋਂ ਆਉਣ ਵਾਲੀ ਸਰਕਾਰ ਦੇ ਸਦਭਾਵਾਂ ਦੇ ਬਲਬੋਤੇ ਹੋਣਗੇ।

ਗੋਪੀ ਅਤੇ ਨਾਰਾਇਣ ਨਾਇਰ ਨੂੰ ਅਜੇ ਤਕ ਰਿਹਾਅ ਨਹੀਂ ਕੀਤਾ ਗਿਆ। ਉਨ੍ਹਾਂ ਨੂੰ ਚੀਫ ਸੈਕਟਰੀ ਵਿਅਕਤੀਗਤ ਰੂਪ ਨਾਲ ਜਾਣਦਾ ਹੈ। ਮਾਤਯੂ ਵਿਚ ਉਨ੍ਹਾ ਦੀ ਨਿਸਬਤ ਕੁਝ ਪਛਤਾਵੇ ਦੀ ਭਾਵਨਾ ਹੈ। ਲੂਕੋਸ ਨੂੰ ਇਹ ਗੱਲ ਮਾਤਯੂ ਕਹਿੰਦਾ ਹੁੰਦਾ ਹੈ। ਅਰਾਜਕਤਾ ਆਦਿ ਨਾਲ ਸੰਬੰਧਿਤ ਅਪਰਾਧ ਕਾਰਨ ਉਨ੍ਹਾਂ ਨੂੰ ਸਜ਼ਾ ਦਿੱਤੀ ਗਈ ਹੈ। ਇਸ ਲਈ ਸਾਧਾਰਨ ਢੰਗ ਨਾਲ ਉਨ੍ਹਾਂ ਦੀ ਰਿਹਾਈ ਮੁਸ਼ਕਿਲ ਹੈ। ਲੂਕੋਸ ਦਾ ਕਹਿਣਾ ਹੈ ਕਿ ਬਗ਼ੈਰ ਕੋਈ ਯਤਨ ਕੀਤਿਆਂ ਸਫਲਤਾ ਨਹੀਂ ਮਿਲੇਗੀ। ਮਾਤਯੂ ਨੇ ਪੁੱਛਿਆ :

"ਜੇ ਅਸੀਂ ਥੋੜ੍ਹੀ ਜਿਹੀ ਕੋਸ਼ਿਸ਼ ਕਰੀਏ ?"

"ਕੋਸ਼ਿਸ਼ ਕਰਾਂਗੇ," ਲੂਕੋਸ ਨੇ ਕਿਹਾ।

"ਸ਼ਾਇਦ—"

"ਹੂੰ—ਸ਼ਾਇਦ ਕੀ ?"

"ਉਹ ਥੋੜ੍ਹੇ ਜਿਹੇ ਇਨਕਲਾਬੀ ਹਨ ਨਾ ? ਉਨ੍ਹਾਂ ਬਾਰੇ ਸਾਨੂੰ ਚੰਗੀ ਤਰ੍ਹਾਂ ਪਤਾ ਹੈ ?"

"ਇਸ ਨਾਲ ਕੀ ਲੂਕੋਸ ? ਉਹ ਅਤੇ ਅਸੀਂ ਇਕੱਠੇ ਰਹਿੰਦੇ ਸੀ। ਉਨ੍ਹਾਂ ਦਾ ਪੈਸਾ ਵੀ ਸਾਡੇ ਕੋਲ ਹੈ ਨਾ ? ਇਕ ਤਰ੍ਹਾਂ ਅਸੀਂ ਉਨ੍ਹਾਂ ਦੇ ਪ੍ਰਤੀਨਿਧ ਸੀ। ਕੀ ਇਹ ਨਹੀਂ ਮੰਨ ਸਕਦੇ ਕਿ ਸਾਡੇ ਪ੍ਰਤੀਨਿਧ ਬਣ ਕੇ ਉਹ ਜੇਲ੍ਹ ਗਏ ?"

ਬੁੱਧੀਵਾਨ ਲੂਕੋਸ ਨੇ ਕਿਹਾ, "ਇਹ ਠੀਕ ਹੈ। ਮੈਂ ਸਹਿਮਤ ਹਾਂ। ਪਰ ਮੈਂ ਖੁੱਲ੍ਹ ਕੇ ਕਹਾਂਗਾ। ਉਹ ਲੋਕ ਹੋਰ ਤਰ੍ਹਾਂ ਦੇ ਹਨ। ਉਨ੍ਹਾਂ ਲੋਕਾਂ ਦੇ ਬਾਹਰ ਆਉਣ ਤੇ ਪਤਾ ਲੱਗੇਗਾ।"

"ਅਜਿਹਾ ਹੈ ਤਾਂ ਹੋਣ ਦਿਉ ? ਇਸ ਰੁਪਏ ਦਾ ਹਿਸਾਬ ਕਰਕੇ, ਉਨ੍ਹਾਂ ਦੇ ਜ਼ਿੰਮੇ ਕਰਕੇ ਅਸੀਂ ਜਾ ਸਕਦੇ ਹਾਂ। ਕੀ ਅਸੀਂ ਅਜਿਹਾ ਹੀ ਕਰਨਾ ਹੈ ?

ਲੂਕੋਸ ਨੇ ਇਹ ਸਵੀਕਾਰ ਕਰ ਲਿਆ। ਕਾਂਗਰਸ ਪ੍ਰਧਾਨ ਨੂੰ ਮਿਲਣ ਤੇ ਇਹ ਕੰਮ ਠੀਕ ਨਹੀਂ ਹੋਵੇਗਾ। ਹਰ ਇਕ ਮੁਕੱਦਮਾ ਚੀਫ ਸੈਕਟਰੀ ਦੇਖਦੇ ਹਨ। ਉਨ੍ਹਾਂ ਨੂੰ

ਹੀ ਮਿਲਣਾ ਚਾਹੀਦਾ ਹੈ । ਇਸ ਗੱਲ ਵਿਚ ਇਕ ਮੁਸ਼ਕਿਲ ਸੀ । ਮਿਲਣ ਜਾਣ ਤੇ ਕੋਈ ਤੋਹਫ਼ਾ ਲੈ ਜਾਣਾ ਚਾਹੀਦਾ ਹੈ । ਲੂਕੋਸ ਨੇ ਪੁੱਛਿਆ :

"ਸਾਨੂੰ ਉਸ ਬਾਰੇ ਪੂਰਾ ਪਤਾ ਹੈ ਨਾ ?"

"ਅਜਿਹਾ ਕਰਨਾ ਹੈ ਤਾਂ ਕਰਨਾ ਹੀ ਚਾਹੀਦਾ ਹੈ ।"

ਲੂਕੋਸ ਨੇ ਪੁੱਛਿਆ, "ਉਨ੍ਹਾਂ ਦੀ ਪੂੰਜੀ ਵਿਚੋਂ, ਇਹ ਪੂੰਜੀ ਕੱਢਣੀ ਹੈ ਨਾ ?"

"ਹਾਂ ।"

ਪੂਰੀ ਤਿਆਰੀ ਨਾਲ ਮਾਤਯੂ ਤੇ ਲੂਕੋਸ ਚੀਫ ਸੈਕਟਰੀ ਨੂੰ ਮਿਲੇ । ਉਸ ਨੇ ਉਨ੍ਹਾਂ ਦਾ ਪਹਿਲਾਂ ਤੋਂ ਵੀ ਵਧੇਰੇ ਪਿਆਰ ਨਾਲ ਸਵਾਗਤ ਕੀਤਾ । ਚੀਫ ਸੈਕਟਰੀ ਪਹਿਲਾਂ ਨਾਲੋਂ ਅਧਿਕ ਉਤਸ਼ਾਹਤ ਸੀ । ਆਓ-ਭਗਤ ਮਗਰੋਂ ਉਸ ਨੇ ਉਨ੍ਹਾਂ ਦੇ ਆਉਣ ਦਾ ਮਕਸਦ ਪੁੱਛਿਆ । ਲੂਕੋਸ ਨੇ ਆਉਣ ਦਾ ਕਾਰਨ ਦੱਸਿਆ । ਉਸ ਨੇ ਧਿਆਨ ਨਾਲ ਸੁਣ ਕੇ ਪੁੱਛਿਆ :

"ਉਹ ਹੁਣੇ ਚਾਹੀਦਾ ਹੈ ?"

ਲੂਕੋਸ ਨੇ ਮਾਤਯੂ ਵੱਲ ਦੇਖਿਆ । ਮਾਤਯੂ ਦੀ ਇੱਛਾ ਉਸ ਨੂੰ ਪ੍ਰਾਪਤ ਕਰਨ ਦੀ ਸੀ । ਮਾਤਯੂ ਨੇ ਕਿਹਾ :

"ਕੁਝ ਨਿੱਕਾ ਜਿਹਾ ਹਿਸਾਬ ਬਾਕੀ ਹੈ । ਉਹ ਤੁਸੀਂ ਕਹਿ ਕੇ ਖ਼ਤਮ ਕਰ ਦਿਉ ।

ਕੇਸ਼ਵ ਪਿੱਲੈ ਨੇ ਆਪਣੀ ਰਾਏ ਪ੍ਰਗਟ ਕੀਤੀ :

"ਠੀਕ ਹੈ ਕਰਾਂਗਾ । ਪਰ ਗੜਬੜੀ ਹੋਵੇਗੀ । ਮੈਂ ਇਤਲਾਹ ਦੇ ਰਿਹਾ ਹਾਂ ।"

ਉਨ੍ਹਾਂ ਨੇ ਕੁਝ ਭਾਵ ਪੂਰਤ ਗੰਭੀਰਤਾ ਨਾਲ ਫਿਰ ਕਿਹਾ, "ਮਾਤਯੂ ਲਈ ਹੀ ਇਹ ਗੜਬੜੀ ਹੋਵੇਗੀ ।"

ਫਿਰ ਵੀ ਮਾਤਯੂ ਦੀ ਰਾਏ ਹੈ ਕਿ ਉਸ ਨੂੰ ਪ੍ਰਾਪਤ ਕਰਨਾ ਹੀ ਚਾਹੀਦਾ ਹੈ । ਕੋਈ ਕੰਮ ਕਿੰਨਾ ਵੀ ਛੋਟਾ ਕਿਉਂ ਨਾ ਹੋਵੇ, ਪੁੱਛਣ ਤੇ ਤੁਰੰਤ ਸਵੀਕਾਰ ਕਰਨਾ, ਅੱਜ ਤਕ ਕੇਸ਼ਵ ਪਿੱਲੈ ਤੋਂ ਨਹੀਂ ਹੋ ਸਕਿਆ । ਮਾਤਯੂ ਅਤੇ ਲੂਕੋਸ ਨੂੰ ਲੱਗਿਆ ਕਿ ਸ਼ਾਇਦ ਇਹ ਬਦਲੀ ਹੋਈ ਪ੍ਰਸਥਿਤੀ ਕਾਰਨ ਹੋਇਆ ਹੈ ।

ਫਿਰ ਉਨ੍ਹਾਂ ਲੋਕਾਂ ਨੇ ਰਾਜ ਬਾਰੇ ਗੱਲਬਾਤ ਕੀਤੀ । ਉਸ ਗੱਲਬਾਤ ਦੇ ਮਾਧਿਅਮ ਨਾਲ ਮਾਤਯੂ ਅਤੇ ਲੂਕੋਸ ਨੇ ਮਤਲਬ ਦੀ ਗੱਲ ਵਿਚ ਪਰਵੇਸ਼ ਕੀਤਾ । ਉਨ੍ਹਾਂ ਕੋਲ ਕੋਈ ਨਵਾਂ ਕੰਮ ਨਹੀਂ ਹੈ । ਨਵੀਂ ਸਰਕਾਰ ਬਣਨ ਤਕ ਕਿਸੇ ਕੰਮ ਦਾ ਇੰਤਜ਼ਾਰ ਵੀ ਨਹੀਂ ਕੀਤਾ ਜਾ ਸਕਦਾ । ਪਣ-ਬਿਜਲੀ ਯੋਜਨਾ ਦਾ ਜਿੰਨਾ ਕੰਮ ਹੋ ਚੁੱਕਿਆ ਸੀ, ਉਹ ਦੇਖ ਰੇਖ ਤੋਂ ਬਗ਼ੈਰ ਤਿਤਰ-ਬਿਤਰ ਹੋ ਕੇ ਨਸ਼ਟ ਹੋ ਗਿਆ । ਉਸ ਨੂੰ ਫਿਰ ਆਰੰਭ ਕਰਨਾ ਚਾਹੀਦਾ ਹੈ । ਲੂਕੋਸ ਨੇ ਕਿਹਾ ਕਿ ਉਥੇ ਹੁਣ ਜੰਗਲ ਉੱਗ ਆਇਆ ਹੈ । ਇਕ ਬਹੁਤ ਵੱਡੀ ਰਕਮ ਬੇਕਾਰ ਹੋ ਗਈ । ਕੀ ਕਰਾਂ ? ਕੇਸ਼ਵ ਪਿੱਲੈ ਨੇ ਕਿਹਾ :

"ਕੀ ਕਰਾਂ ? ਸਰਕਾਰੀ ਕੰਮ ਹੈ ਨਾ ?"

ਉਸ ਕੰਮ ਨੂੰ ਫਿਰ ਕਰਨ ਲਈ ਮਾਤਯੂ ਅਤੇ ਲੂਕੋਸ ਨੇ ਸਲਾਹ ਕੀਤੀ । ਥੋੜ੍ਹੀ ਥਾਂ ਬਦਲੀ ਕਰਨੀ ਹੈ । ਪਹਿਲੀ ਅਤੇ ਦੂਸਰੀ ਵਾਰ ਉਸ ਦਾ ਡਿਜ਼ਾਇਨ ਬਨਾਉਣ

ਵਿਚ ਇੰਜੀਨੀਅਰਾਂ ਤੋਂ ਕੁਝ ਗ਼ਲਤੀਆਂ ਹੋ ਗਈਆਂ ਹਨ । ਯੋਗ ਲੋਕਾਂ ਨੂੰ ਬੁਲਾ ਕੇ ਫਿਰ ਤੋਂ ਕੰਮ ਸ਼ੁਰੂ ਕਰਨਾ ਹੈ ।

ਕੇਸ਼ਵ ਪਿੱਲੈ ਨੇ ਥੋੜ੍ਹਾ ਜਿਹਾ ਹੱਸ ਕੇ ਮਾਤਯੂ ਨੂੰ ਕਿਹਾ :

"ਇਹ ਸਾਰੀਆਂ ਗੱਲਾਂ ਤੁਹਾਡੀ ਵਿਧਾਨ ਸਭਾ ਦਾ ਮੈਂਬਰ (M.L.A.) ਬਣ ਜਾਣ ਤੇ ਸੋਚਾਂਗਾ । ਜਾਂ ਉਸ ਸਭਾ ਦਾ ਮੰਤਰੀ ਬਣ ਕੇ ਕਰਨਾ ਚਾਹੀਦਾ ਹੈ ।"

ਮਾਤਯੂ ਅਤੇ ਲੂਕੋਸ ਕੁਝ ਨਾ ਬੋਲੇ । ਚੀਫ ਸੈਕਟਰੀ ਦੇ ਮਜ਼ਾਕ ਦੇ ਬਦਲੇ ਉਨ੍ਹਾਂ ਨੂੰ ਕੋਈ ਮਜ਼ਾਕ ਨਾ ਸੁਝਿਆ ।

ਕੇਸ਼ਵ ਪਿੱਲੈ ਨੇ ਫਿਰ ਕਿਹਾ, "ਨਹੀਂ, ਮੈਂ ਮਜ਼ਾਕ ਨਹੀਂ ਕੀਤਾ । ਐਮ.ਐਲ.ਏ. ਬਣਨਾ ਹੈ । ਮੰਤਰੀ ਹੀ ਬਣ ਜਾਣ ਨਾਲ ਕੀ ਹੋਵੇਗਾ ?"

ਮਾਤਯੂ ਨੇ ਜਿਹੜੀ ਕਦੇ ਨਾ ਸੋਚੀ, ਇਹ ਗੱਲ ਹੈ ਉਹ । ਉਸ ਦੀ ਇੱਛਾ ਇੰਨੀ ਅਧਿਕ ਨਹੀਂ ਸੀ ਵਧੀ । ਕੇਸ਼ਵ ਪਿੱਲੈ ਨੇ ਗੰਭੀਰਤਾ ਨਾਲ ਫਿਰ ਕਿਹਾ :

"ਕਿਉਂ ਨਹੀਂ ਬਣ ਸਕਦੇ ਮਿਸਟਰ ਮਾਤਯੂ ? ਤੁਹਾਡੇ ਵਿਚ ਮੰਤਰੀ ਬਣਨ ਦੀ ਯੋਗਤਾ ਨਹੀਂ ਹੈ ?"

ਮਾਤਯੂ ਨੇ ਸ਼ਰਮ ਨਾਲ ਆਪਣੀ ਸਥਿਤੀ ਪ੍ਰਗਟ ਕੀਤੀ :

"ਮੈਂ ਇਹ ਗੱਲ ਜ਼ਿੰਦਗੀ ਵਿਚ ਕਦੇ ਸੋਚੀ ਹੀ ਨਹੀਂ ਸੀ । ਮੈਂ ਇਕ ਕਾਂਗਰਸੀ ਕਾਰਕੁਨ ਸੀ । ਮੈਂ ਕਿਸੇ ਉਦੇਸ਼ ਨੂੰ ਮਨ ਵਿਚ ਰੱਖ ਕੇ ਇਸ ਪਾਰਟੀ ਵਿਚ ਸ਼ਾਮਿਲ ਨਹੀਂ ਕੀ ਹੋਇਆ ।"

ਚੀਫ ਸੈਕਟਰੀ ਨੇ ਕਿਹਾ ਕਿ ਸ਼ਾਇਦ ਇਹ ਠੀਕ ਹੋਵੇਗਾ । ਕੀ ਇਸ ਲਈ ਐਮ.ਐਲ.ਏ. ਨਹੀਂ ਬਣਨਾ ਚਾਹੀਦਾ ?

ਲੂਕੋਸ ਨੇ ਆਪਣੀ ਰਾਏ ਪ੍ਰਗਟ ਕੀਤੀ :

ਐਮ.ਐਲ.ਏ. ਅਤੇ ਮੰਤਰੀ ਬਣਨ ਵਾਲੇ ਮਾਤਯੂ ਤੋਂ ਯੋਗ ਵਿਅਕਤੀ ਨਹੀਂ ਹੋਣਗੇ । ਅੱਜ ਕੁਝ ਇਕ ਲੋਕਾਂ ਦਾ ਨਾਂ ਸੁਣਿਆ ਜਾ ਰਿਹਾ ਹੈ । ਇਹ ਲੋਕੀਂ ਜੇ ਉਮੀਦਵਾਰ ਹਨ ਤਾਂ ਮਾਤਯੂ ਉਨ੍ਹਾਂ ਤੋਂ ਕਿੰਨਾ ਚੰਗਾ ਹੈ ।"

ਕੇਸ਼ਵ ਪਿੱਲੈ ਨੇ ਇਸ ਗੱਲ ਤੇ ਆਪਣੀ ਸਹਿਮਤੀ ਪ੍ਰਗਟ ਕੀਤੀ । ਲੱਗਦਾ ਹੈ ਜਿਵੇਂ ਮਾਤਯੂ ਵਿਚ ਕੋਈ ਅਭਿਲਾਸ਼ਾ ਰੂਪੀ ਕੀੜਾ ਘੁਸ ਗਿਆ ਹੋਵੇ । ਮਹਿਜ ਮਾਤਯੂ ਨੇ ਕਿਹਾ :

"ਮੈਨੂੰ ਉਮੀਦਵਾਰ ਦੇ ਰੂਪ ਵਿਚ ਕਾਂਗਰਸ ਸਵੀਕਾਰ ਵੀ ਕਰੇਗੀ ? ਸਰਕਾਰ ਦਾ ਬੂਟ-ਚੱਟ ਹਾਂ ਨਾ ? ਮੇਰਾ ਨਾਂ ਦੇਣ ਵਾਲਾ ਕੌਣ ਹੈ ?"

ਕੇਸ਼ਵ ਪਿੱਲੈ ਠਹਾਕਾ ਮਾਰ ਕੇ ਹੱਸਿਆ । ਉਸ ਨੇ ਪੁੱਛਿਆ :

"ਮਿਸਟਰ ਮਾਤਯੂ ਦੀ ਇਹੋ ਕਠਿਨਾਈ ਹੈ ? ਮੰਨ ਲਓ ਕਾਂਗਰਸ ਤੈਨੂੰ ਉਮੀਦ-ਵਾਰ ਦੇ ਰੂਪ ਵਿਚ ਖੜ੍ਹਾ ਕਰਨ ਲਈ ਤਿਆਰ ਹੈ । ਕੀ ਤੂੰ ਇਹ ਸਵੀਕਾਰ ਕਰਨ ਲਈ ਤਿਆਰ ਹੋਏਂਗਾ ?"

ਮਾਤਯੂ ਨੂੰ ਵਿਸ਼ਵਾਸ ਨਾ ਆਇਆ । ਉਹ ਸੋਚਦਾ ਹੈ ਕਿ ਇਹ ਸਭ ਇਕ ਤਰ੍ਹਾਂ

ਦਾ ਮਜ਼ਾਕ ਹੈ। ਚੀਫ ਸੈਕਟਰੀ ਦਾ ਇਸ ਸਮੇਂ ਦਾ ਉਤਸ਼ਾਹ ਸੁਭਾਅ ਤੋਂ ਉਤਪਨ ਹੋਇਆ ਹੈ। ਸਿਰਫ਼ ਮਜ਼ਾਕ ਹੈ। ਬਸ। ਮਾਤਯੂ ਨੇ ਕਿਹਾ :

"ਆਹ, ਇਹ ਸਭ ਨਹੀਂ ਹੋ ਸਕਦਾ।"

"ਓ ਭਲੇ ਆਦਮੀ, ਮੈਂ ਵਾਸਤਵ ਵਿਚ ਪੁੱਛ ਰਿਹਾ ਹਾਂ।"

ਲੁਕੋਸ ਨੇ ਮਾਤਯੂ ਨੂੰ ਹਿੰਮਤ ਬਨ੍ਹਾਈ ਤੇ ਕਿਹਾ, "ਸਵੀਕਾਰ ਹੈ ਤਾਂ ਕਹਿ। ਕੀ ਮਾਲਕ ਬੇਕਾਰ 'ਚ ਮਚਾਕ ਕਰ ਰਹੇ ਹਨ ? ਕੀ ਇਨ੍ਹਾਂ ਦਾ ਇਹ ਸੁਭਾਅ ਹੈ।"

ਥੋੜ੍ਹਾ ਜਿਹਾ ਸ਼ਰਮਾ ਕੇ ਹੱਸਦਾ ਹੋਇਆ, ਵਿਸ਼ਵਾਸ ਨਾ ਹੋਣ ਤੇ ਵੀ ਮਾਤਯੂ ਬੋਲਿਆ :

"ਮੈਨੂੰ ਸਵੀਕਾਰ ਹੈ।"

ਗੰਭੀਰਤਾ ਨਾਲ ਕੇਸ਼ਵ ਪਿੱਲੈ ਨੇ ਕਿਹਾ, "ਤਦ ਤੂੰ ਜਿੱਤ ਜਾਣ ਯੋਗ ਇਕ ਨਿਯੋਜਨਾ ਮੰਡਲ ਦਾ ਕਾਂਗਰਸੀ ਉਮੀਦਵਾਰ ਏਂ।"

ਮਾਤਯੂ ਅਤੇ ਲੁਕੋਸ ਕੁਝ ਨਾ ਬੋਲੇ। ਕੇਸ਼ਵ ਪਿੱਲੈ ਨੇ ਅੱਗੋਂ ਕਿਹਾ, "ਕੀ ਹੈ, ਵਿਸ਼ਵਾਸ ਨਹੀਂ ਆਇਆ ਹੋਵੇਗਾ ?"

"ਨਹੀਂ, ਵਿਸ਼ਵਾਸ ਹੈ।"

ਕੇਸ਼ਵ ਪਿੱਲੈ ਨੇ ਦ੍ਰਿੜ੍ਹਤਾ ਨਾਲ ਕਿਹਾ :

"ਤਾਂ ਤੂੰ ਤਿਆਰੀ ਕਰ। ਕੁਝ ਪੈਸਾ ਹੱਥ ਵਿਚ ਹੋਣਾ ਚਾਹੀਦਾ ਹੈ, ਬਸ।"

ਲੁਕੋਸ ਨੇ ਪੁੱਛਿਆ, "ਕਿੰਨਾ ਹੋਣਾ ਚਾਹੀਦਾ ਹੈ ?"

ਮਾਤਯੂ ਵਿਚ ਵੀ ਹਿੰਮਤ ਆ ਗਈ, "ਕਿੰਨਾ ਵੀ ਹੋਵੇ, ਇਕੱਠਾ ਕਰਾਂਗੇ।"

ਲੁਕੋਸ ਨੇ ਇਸ ਬਾਰੇ ਰੂਪ-ਰੇਖਾ ਜਾਣਨੀ ਚਾਹੀ। ਕੇਸ਼ਵ ਪਿੱਲੈ ਨੇ ਕਿਹਾ, "ਲੁਕੋਸ ਰੁਪਏ ਦੇ ਨਾਂ ਤੇ ਪਿੱਛੇ ਹੱਟਦਾ ਹੈ। ਕੋਈ ਗੱਲ ਨਹੀਂ। ਲੋੜ ਪੈਣ ਤੇ ਰੁਪਿਆ ਮੈਂ ਦਿਆਂਗਾ।"

ਵਾਸਤਵ ਵਿਚ ਲੁਕੋਸ ਅਤੇ ਮਾਤਯੂ ਦੀ ਸਮਝ ਵਿਚ ਕੁਝ ਨਾ ਆਇਆ। ਚੀਫ ਸੈਕਟਰੀ ਕਾਂਗਰਸੀ ਉਮੀਦਵਾਰ ਨਿਸਚਿਤ ਕਰਦਾ ਹੈ, ਇਹ ਕਿਹੋ ਜਿਹਾ ਜਾਦੂ ਹੈ।

ਕੇਸ਼ਵ ਪਿੱਲੈ ਨੇ ਪੁੱਛਿਆ, "ਤਾਂ ਫਿਰ ਮਨਜ਼ੂਰ ਹੈ ?"

ਮਾਤਯੂ ਅਤੇ ਲੁਕੋਸ ਨੇ ਇਕ ਆਵਾਜ਼ ਹੋ ਕੇ, ਕਿਹਾ, "ਹਾਂ ਮਨਜ਼ੂਰ ਹੈ।"

ਕੇਸ਼ਵ ਪਿੱਲੈ ਨੇ ਕਿਹਾ, "ਪਰ ਇਹ ਗੱਲ ਬਹੁਤ ਗੁਪਤ ਰਹਿਣੀ ਚਾਹੀਦੀ ਹੈ।"

ਦੋਵਾਂ ਨੇ ਕਸਮ ਖਾ ਕੇ ਸਵੀਕਾਰ ਕੀਤਾ।

ਮਾਤਯੂ ਅਤੇ ਲੁਕੋਸ ਦੇ ਆਗਿਆ ਲੈ ਕੇ ਜਾਂਦੇ ਸਮੇਂ ਕੇਸ਼ਵ ਪਿੱਲੈ ਨੇ ਕਿਹਾ, "ਸ਼ਾਇਦ ਮਾਤਯੂ ਮੰਤਰੀ ਬਣ ਜਾਵੇ ਤੇ ਲੁਕੋਸ ਤ੍ਰਿਵੇਂਤਾਕੂਰ ਦਾ ਕਾਂਗਰਸ ਪ੍ਰਧਾਨ।"

ਜਾਂਦੇ ਸਮੇਂ ਮਾਤਯੂ ਅਤੇ ਲੁਕੋਸ ਇਕ ਦੂਜੇ ਨਾਲ ਕੁਝ ਵੀ ਗੱਲ ਨਹੀਂ ਕਰਦੇ। ਮਾਤਯੂ ਮੰਤਰੀ ਅਤੇ ਲੁਕੋਸ ਪ੍ਰਧਾਨਗੀ ਪਦ ਦਾ ਸੁਪਨਾ ਦੇਖ ਰਿਹਾ ਹੈ।

ਤੋਹਫਾ ਲੈ ਜਾ ਕੇ ਨਾ ਦੇਣ ਦਾ ਇਹ ਪਹਿਲਾ ਮੌਕਾ ਸੀ। ਨਾਂ ਦੇਣ ਦਾ ਮੌਕਾ ਨਹੀਂ ਮਿਲਿਆ।

ਕੁਝ ਦੇਰ ਮਗਰੋਂ ਲੁਕੋਸ ਨੇ ਪੁੱਛਿਆ :

"ਗੋਪੀ ਅਤੇ ਨਾਇਰ ਨੂੰ ਕਿੰਨਾ ਰੁਪਿਆ ਦੇਣਾ ਹੈ ?"

"ਪੰਜੀ ਹਜ਼ਾਰ ।"

ਲੂਕੋਸ ਨੇ ਹਾਂ ਕਹਿ ਕੇ ਸਮਰਥਨ ਕੀਤਾ ।

## 31

ਕਈ ਮਹੀਨੇ ਗੁਜ਼ਰ ਗਏ । ਇਸ ਦੌਰਾਨ ਅਨੇਕਾਂ ਇਤਿਹਾਸਕ ਘਟਨਾਵਾਂ ਘਟੀਆਂ । ਤ੍ਰਿਵੇਂਤਾਕੂਰ ਵਿਚ ਰਸੂਖ਼ ਵਾਲੇ ਲੋਕਾਂ ਨੇ ਆਪਣੇ ਆਪਣੇ ਉਮੀਦਵਾਰਾਂ ਨੂੰ ਚੁਣ ਲਿਆ । ਪਹਿਲੀ ਪ੍ਰਜਾਤੰਤਰ ਸਰਕਾਰ ਨੇ ਸ਼ਾਸ਼ਨ ਦਾ ਭਾਰ ਆਪਣੇ ਸਿਰ ਲੇ ਲਿਆ । ਮਿਸਟਰ ਮਾਤਯੂ ਸਰਕਾਰੀ ਨਿਰਮਾਣ ਵਿਕਾਸ ਵਿਭਾਗ ਦੇ ਮੰਤਰੀ ਹਨ । ਚੀਫ ਸੈਕਟਰੀ ਨੇ ਆਪਣੇ ਜ਼ਿੰਮੇ ਲਏ ਕੰਮ ਨੂੰ ਪੂਰਾ ਕਰ ਦਿੱਤਾ ।

ਮਿਸਟਰ ਮਾਤਯੂ ਦੀ ਕੋਠੀ ਵਿਚ, ਇਕ ਦਿਨ ਸਵੇਰੇ-ਸਵੇਰੇ ਇਕ ਦਰਸ਼ਕ ਮਿਲਣ ਆਇਆ । ਹੇਠਾਂ ਖੜ੍ਹੇ ਪ੍ਰਾਈਵੇਟ ਸੈਕਟਰੀ ਤੋਂ ਉਸ ਨੇ ਪੁੱਛਿਆ ਕਿ ਮੰਤਰੀ ਸਾਹਿਬ ਨੂੰ ਇਸੇ ਸਮੇਂ ਮਿਲਿਆ ਜਾ ਸਕਦਾ ਹੈ । ਉਸ ਨੇ ਨਾਂ ਲਿਖ ਦੇਣ ਲਈ ਕਿਹਾ । ਉਸ ਅਜਨਬੀ ਨੇ ਇਕ ਨਿੱਕੇ ਜਿਹੇ ਕਾਗ਼ਜ਼ ਤੇ ਆਪਣਾ ਨਾਂ ਲਿਖ ਦਿੱਤਾ । ਇਹ ਨਾਂ ਸੀ, "ਗੋਪੀ !"

ਚਪੜਾਸੀ ਉੱਪਰ ਵਾਲੀ ਮੰਜ਼ਿਲ ਤੇ ਗਿਆ । ਉਸ ਸਮੇਂ ਮੰਤਰੀ ਸਾਹਿਬ ਕੌਫੀ ਪੀ ਰਹੇ ਸਨ । ਕੁਰਸੀ ਦੇ ਇਕ ਮੁੱਠੇ ਤੇ ਬੈਠੀ ਪਤਨੀ ਕੌਫੀ ਪਾ ਰਹੀ ਸੀ । ਉਨ੍ਹਾਂ ਨੂੰ ਇੰਜ ਬੈਠਾ ਦੇਖ ਕੇ ਚਪੜਾਸੀ ਅੰਦਰ ਨਹੀਂ ਆਇਆ । ਉਸ ਨੇ ਹੇਠਾਂ ਆ ਕੇ ਕਿਹਾ ਕਿ ਕੁਝ ਦੇਰ ਇੰਤਜ਼ਾਰ ਕਰੋ ।

ਗੋਪੀ ਨੇ ਕੁਝ ਦੇਰ ਇੰਤਜ਼ਾਰ ਕੀਤਾ । ਉਸੇ ਸਮੇਂ ਤਿੰਨ ਚਾਰ ਨੇਤਾ ਖੱਦਰ ਦੇ ਵੇਸ ਵਿਚ, ਇਕ ਕਾਰ 'ਚ ਆਏ । ਦਫ਼ਤਰ ਦੇ ਸਾਰੇ ਲੋਕ ਸਤਿਕਾਰ ਵਜੋਂ ਖੜ੍ਹੇ ਹੋ ਗਏ । ਲੱਗਦਾ ਹੈ ਜਿਵੇਂ ਉਹ ਸੂਬਾਈ ਸ਼ਾਸ਼ਨ ਦੇ ਪ੍ਰਧਾਨ ਵਿਅਕਤੀ ਹਨ । ਉਨ੍ਹਾਂ ਵਿਚੋਂ ਇਕ ਵਿਅਕਤੀ ਨੇ ਪੁੱਛਿਆ :

"ਉਪਰ ਹੈਂ ਨਾ ?"

ਪ੍ਰਾਈਵੇਟ ਸੈਕਟਰੀ ਨੇ ਨਿਮਰਤਾ ਨਾਲ ਜਵਾਬ ਦਿੱਤਾ, "ਹਨ ।"

ਉਹ ਵਿਜ਼ਟਿੰਗ ਕਾਰਡ ਦਿੱਤੇ ਬਗ਼ੈਰ ਉੱਪਰ ਚਲੇ ਗਏ ।

ਗੋਪੀ ਦਾ ਪੂਰਾ ਸਰੀਰ ਕੰਬ ਗਿਆ । ਉਸ ਅਵਸਥਾ ਦੇ ਅਨੁਕੂਲ ਗੋਪੀ ਨੂੰ ਦੋ ਨਾਹਰੇ ਯਾਦ ਆਏ । ਤਦ ਵੀ ਉਸ ਨੇ ਨਿਰਣਾ ਕਰ ਲਿਆ । ਥੋੜ੍ਹੀ ਦੇਰ ਆਪਣੇ ਜੋਸ਼ ਨੂੰ ਕੁਝ ਘੱਟ ਕਰਕੇ ਗੋਪੀ ਨੇ ਪੁੱਛਿਆ, "ਇਹ ਸਾਰੇ ਕੌਣ ਹਨ ?"

ਨਿਮਰਤਾ ਨਾਲ ਪ੍ਰਾਈਵੇਟ ਸੈਕਟਰੀ ਨੇ ਕਿਹਾ :

"ਇਹ ਇਸ ਸਮੇਂ ਦੀ ਕਾਂਗਰਸ ਦੇ ਪ੍ਰਧਾਨ ਹਨ—ਉਲਟਨੰਨ ਇਹ ਪਹਿਲਾਂ ਕੈਥੋਲਿਕ ਕਾਂਗਰਸ ਦੇ ਪ੍ਰਧਾਨ ਸਨ ।"

''ਉਲਟਨੰਨ ! ਨਾਂ ਗੋਪੀ ਨੇ ਸੁਣਿਆ ਹੈ ! ਇਹ ਇਕ ਬਹੁਤ ਵੱਡੀ ਜਾਇਦਾਦ ਦਾ ਮਾਲਕ ਹੈ । ਹੜਤਾਲ ਸਮੇਂ ਪੀਰਮੇਟ ਦੇ ਕਾਂਗਰਸ ਇਜਲਾਸ ਨੂੰ ਇਸੇ ਨੇ ਤਿੱਤਰ-ਬਿਤਰ ਕਰ ਦਿੱਤਾ ਸੀ । ਆਪਣੀ ਅਸਟੇਟ ਦੇ ਤਾਮਿਲ ਮਜ਼ਦੂਰਾਂ ਤੋਂ ਪੱਥਰ ਮਰਵਾਏ ਸਨ । ਉਸ ਦਿਨ ਇਕ ਪੱਥਰ ਗੋਪੀ ਦੇ ਵੀ ਲੱਗਿਆ ਸੀ । ਮਿਸਟਰ ਉਲਟਨੰਨ ਬਾਰੇ ਹੋਰ ਵੀ ਅਨੇਕਾਂ ਗੱਲਾਂ ਗੋਪੀ ਨੂੰ ਯਾਦ ਹਨ । ਆਜ਼ਾਦ ਤ੍ਰਿਵੇਂਤਾਕੂਰ ਚਾਹੀਦਾ ਹੈ, ਅਜਿਹਾ ਇੰਨੀ ਗੰਭੀਰਤਾ ਅਤੇ ਤਰਕ ਨਾਲ ਕਿਸੇ ਹੋਰ ਨੇ ਨਹੀਂ ਸੀ ਕਿਹਾ !

ਫਿਰ ਥੋੜ੍ਹਾ ਸਮਾਂ ਲੰਘ ਗਿਆ । ਗੋਪੀ ਨੇ ਪ੍ਰਾਈਵੇਟ ਸੈਕਟਰੀ ਦੇ ਨਜ਼ਦੀਕ ਆ ਕੇ ਕਿਹਾ, ''ਮੇਰੀ ਚਿਟ ਭਿਜਵਾ ਦੇਉ ਤਾਂ ਠੀਕ ਹੈ ।''

ਪ੍ਰਾਈਵੇਟ ਸੈਕਟਰੀ ਨੇ ਨਿਮਰਤਾ ਨਾਲ ਜਵਾਬ ਦਿੱਤਾ :

ਅੰਦਰ ਗਏ ਹੋਏ ਲੋਕੀਂ ਵਾਪਸ ਨਹੀਂ ਆਏ । ਉਨ੍ਹਾਂ ਮਗਰੋਂ ਹੀ ਦੂਸਰੇ ਦਰਸ਼ਕ ਦੀ ਇਤਲਾਹ ਦੇ ਸਕਾਂਗਾ ।''

ਚਪੜਾਸੀ ਨੇ ਗੋਪੀ ਨੂੰ ਉਪਦੇਸ਼ ਦਿੱਤਾ :

''ਅੱਜ ਨਾ ਮਿਲਣਾ ਜਨਾਬ ! ਉਹ ਲੋਕੀਂ ਆ ਕੇ ਛੇਤੀ ਵਾਪਸ ਨਹੀਂ ਜਾਂਦੇ । ਕੱਲ੍ਹ ਸਵੇਰੇ ਆਉਣਾ ਇਹੋ ਠੀਕ ਰਹੇਗਾ ।''

ਪ੍ਰਾਈਵੇਟ ਸੈਕਟਰੀ ਨੇ ਵੀ ਇਹੋ ਸਲਾਹ ਦਿੱਤੀ । ਗੋਪੀ ਨੇ ਵੀ ਫ਼ੈਸਲਾ ਕਰ ਲਿਆ ਕਿ ਭਾਵੇਂ ਦੇਰ ਕਿਉਂ ਨਾ ਹੋ ਜਾਵੇ ਮਿਲੇ ਬਗ਼ੈਰ ਵਾਪਸ ਨਹੀਂ ਜਾਵੇਗਾ । ਤਦ ਚਪੜਾਸੀ ਨੇ ਲਾਪਰਵਾਹੀ ਨਾਲ ਕਿਹਾ, ''ਤਾਂ ਬੈਠੋ ।''

ਰੋਜ਼ ਵਾਂਗ ਉਹ ਲੋਕ ਬਹੁਤੀ ਦੇਰ ਉਪਰ ਨਹੀਂ ਬੈਠੇ । ਉਹ ਵਾਪਸ ਆ ਗਏ । ਚਪੜਾਸੀ ਗੋਪੀ ਦਾ ਕਾਗ਼ਜ਼ ਉਪਰ ਲੈ ਕੇ ਗਿਆ ।

'ਗੋਪੀ !'

ਮਿਸਟਰ ਮਾਤਯੂ ਜ਼ਰਾ ਘਬਰਾ ਗਿਆ । ਇਹ ਡਰ ਨਹੀਂ ਸੀ । ਫਿਰ ਵੀ ਇਹ ਡਰ ਨਾਲ ਸੰਬੰਧਿਤ ਘਬਰਾਹਟ ਤਾਂ ਸੀ ਹੀ । ਉਸ ਨੂੰ ਕਦੇ ਯਾਦ ਨਹੀਂ ਸੀ ਆਇਆ । ਨਾ ਹੀ ਫ਼ਿਕਰ ਸੀ ਕਿ ਇਸ ਮਗਰੋਂ ਕਦੇ ਗੋਪੀ ਨੂੰ ਮਿਲਣ ਦਾ ਮੌਕਾ ਮਿਲੇਗਾ । ਗੱਲ ਕੀ, ਕਿ ਉਸ ਨੇ ਕਦੇ ਅਜਿਹਾ ਸੋਚਿਆ ਹੀ ਨਹੀਂ ਸੀ । ਉਹ ਲੋਕ ਕਦੇ ਨਾਂ ਮਿਲਣ ਵਾਲੇ ਰਸਤਿਆਂ ਤੇ ਚੱਲ ਰਹੇ ਸਨ ।

ਜੇਲ੍ਹ 'ਚੋਂ ਰਿਹਾਅ ਹੋਣ ਮਗਰੋਂ ਮਾਤਯੂ ਗੋਪੀ ਅਤੇ ਨਾਇਰ ਨੂੰ ਕਦੇ ਨਹੀਂ ਮਿਲਿਆ । ਜੇਲ੍ਹ 'ਚੋਂ ਰਿਹਾਅ ਹੋਣ ਵਾਲੇ ਦਿਨ ਹੀ ਉਨ੍ਹਾਂ ਨੇ ਆਪਣਾ ਠੀਕ ਰੰਗ ਵਿਖਾਇਆ । ਉਨ੍ਹਾਂ ਨੇ ਕਾਂਗਰਸ ਦੀ ਸਖ਼ਤ ਆਲੋਚਨਾ ਕੀਤੀ ਸੀ । ਫਿਰ ਚੋਣਾਂ ਸਮੇਂ ਉਹ ਇਨਕਲਾਬੀਆਂ ਨਾਲ ਰਲ ਕੇ, ਕਾਂਗਰਸ ਛੱਡ ਕੇ, ਦੋਵੇਂ ਉਮੀਦਵਾਰ ਖੜ੍ਹੇ ਹੋਏ ਸਨ । ਮਾਤਯੂ ਦੀ ਚੋਣ ਮੁਹਿੰਮ ਵਿਚ ਗੋਪੀ ਨੇ ਬਹੁਤ ਅਟਕਲਾਂ ਖੜ੍ਹੀਆਂ ਕੀਤੀਆਂ ਸਨ । ਉਸ ਦੇ ਵਿਅਕਤਿਤਵ ਦੀ ਆਲੋਚਨਾ ਕਰਕੇ ਅਨੇਕਾਂ ਭਾਸ਼ਨ ਦਿੱਤੇ ਸਨ । ਨਿੱਕੇ ਨਿੱਕੇ ਲੇਖ ਪ੍ਰਕਾਸ਼ਤ ਕੀਤੇ ਸਨ । ਮਿਸਟਰ ਮਾਤਯੂ ਨੂੰ ਵਾਹ ਲੱਗਦੀ ਬੇਈਮਾਨ ਸਿੱਧ ਕੀਤਾ ਗਿਆ ਸੀ । ਇਹ ਗੱਲ ਅਜਿਹੀ ਵਿਆਖਿਆ ਕਰਨ ਦੀ ਪੱਧਰ ਤਕ ਪਹੁੰਚ ਗਈ ਕਿ ਇਹ ਇਕ ਵਿਅਕਤੀਗਤ ਵਿਰੋਧ ਹੈ । ਚੋਣਾਂ ਸਮੇਂ ਉਸ

ਤੇ ਅਵਿਸ਼ਵਾਸ ਕੀਤਾ ਗਿਆ। ਉਸ ਦਿਨ ਗੋਪੀ ਦਵਾਰਾ ਇੰਨਾ ਵਿਰੋਧ ਦਾ ਜ਼ਹਿਰ ਬਾਹਰ ਫੈਲਣਾ ਠੀਕ ਹੀ ਰਿਹਾ। ਫਿਰ ਵੀ ਮਿਸਟਰ ਮਾਤਯੂ ਬਹੁਤ ਦੁੱਖੀ ਹੋਇਆ—ਇਕ ਤਰ੍ਹਾਂ ਉਹ ਰੋਇਆ ਵੀ। ਇੰਜ ਲੱਗਦਾ ਹੈ ਕਿ ਮਾਤਯੂ ਨੂੰ ਪ੍ਰੇਸ਼ਾਨ ਕਰਨਾ ਗੋਪੀ ਦਾ ਕਰਮ-ਧਰਮ ਬਣ ਗਿਆ ਹੋਵੇ। ਇੰਨਾਂ ਸੋਚਣ ਤੇ ਵੀ ਉਸ ਵਿਅਕਤੀਗਤ ਵਿਰੋਧ ਦਾ ਕਾਰਨ ਕੋਈ ਨਾ ਲੱਭਿਆ।

ਨਾਇਰ ਅਤੇ ਗੋਪੀ ਲਈ ਕਮਾ ਕੇ ਰੱਖਿਆ ਪੈਸਾ ਦਿੱਤਾ ਨਹੀਂ ਗਿਆ। ਲੂਕੋਸ ਨੇ ਇਹ ਨਾ ਦੇਣ ਦਾ ਹੀ ਫ਼ੈਸਲਾ ਕੀਤਾ ਸੀ। ਲੂਕੋਸ ਅਨੁਸਾਰ ਇਹ ਪੈਸਾ ਦੇਣ, ਖ਼ੁਦ ਆਪਣਾ ਗਲ ਕਟਵਾਣ ਲਈ ਚਾਕੂ ਬਨਵਾਣਾ ਹੈ। ਮਿਸਟਰ ਮਾਤਯੂ ਨੇ ਸੋਚਿਆ ਕਿ ਸਿੱਧਾ ਮਿਲ ਕੇ ਜੇ ਉਹ ਰੁਪਿਆ ਵਾਪਸ ਕਰ ਦਿੰਦਾ ਤਾਂ ਸ਼ਾਇਦ ਵਿਰੋਧ ਕੁਝ ਠੰਢਾ ਹੋ ਜਾਂਦਾ। ਗੋਪੀ ਦੇ ਭਾਸ਼ਨਾ ਅਤੇ ਲੇਖਾਂ ਵਿਚ ਉਸ ਨੂੰ ਇਕ ਲੁਟੇਰੇ ਵਜੋਂ ਚਿਤਰਿਆ ਗਿਆ ਸੀ।

ਮਿਸ਼ਟਰ ਮਾਤਯੂ ਦੀ ਪਹਿਲਾਂ ਵਾਲੀ ਘਬਰਾਹਟ ਬਦਲ ਗਈ। ਉਸ ਨੂੰ ਲੱਗਿਆ ਕਿ ਉਹ ਆਪਣੇ ਪੁਰਾਣੇ ਸਾਥੀ ਨੂੰ ਦੋਵੇਂ ਹੱਥ ਫੈਲਾ ਕੇ ਸਵੀਕਾਰ ਕਰੇ ਤਾਂ ਕੀ ਹੋਵੇਗਾ। ਸ਼ਾਇਦ ਇਕ ਗਲਵਕੱੜੀ ਕਾਰਨ ਸਾਰਾ ਵਿਰੋਧ ਮਿਟ ਜਾਵੇਗਾ। ਕੌਮੀ ਸੰਘਰਸ਼ ਅਤੇ ਮੱਤਭੇਦਾਂ ਨੂੰ ਰਹਿਣ ਦਿਉ। ਉਨ੍ਹਾਂ ਨਾਲ ਕੀ ਫ਼ਰਕ ਪੈਂਦਾ ਹੈ। ਫਿਰ ਇਹ ਰੁਪਿਆ ਦੇ ਹੀ ਦੇਣਾ ਚਾਹੀਦਾ ਹੈ। ਉਤਨੀ ਰਕਮ ਕੋਲ ਨਾ ਹੋਣ ਕਾਰਨ ਜਿੰਨੀ ਜਲਦੀ ਹੋ ਸਕੇ ਰੁਪਿਆ ਉਸ ਨੂੰ ਦੇ ਹੀ ਦੇਣਾ ਚਾਹੀਦਾ ਹੈ। ਪਰ ਕਿਸੇ ਹੋਰ ਚਿੰਤਾ ਨੇ ਉਸ ਨੂੰ ਮਜਬੂਤੀ ਨਾਲ ਘੇਰ ਲਿਆ। ਇਹ ਚੋਣਾਂ ਦੇ ਅਨੁਭਵ ਤੋਂ ਉਤਪਨ ਹੋਈ। ਇਹ ਵਿਰੋਧ ਕੌਮੀ ਮੱਤਭੇਦਾਂ ਦਾ ਨਹੀਂ ਸੀ। ਗੋਪੀ ਨੇ ਕਿਹਾ ਵੀ ਸੀ ਕਿ ਆਜ਼ਾਦੀ ਮਗਰੋਂ ਕਾਂਗਰਸ ਵਿਚ ਘੁਸੇ ਅਵਸਰਵਾਦ ਅਤੇ ਸਵਾਰਥ ਦਾ ਮਾਤਯੂ ਪ੍ਰਮੁੱਖ ਉਦਾਹਰਣ ਹੈ। ਇਹ ਵਿਰੋਧ ਵਿਅਕਤੀਗਤ ਹੀ ਹੈ। ਗੋਪੀ ਕਈ ਵਾਰ ਕਹਿ ਵੀ ਚੁੱਕਾ ਹੈ ਕਿ ਕੌਮੀ ਮੱਤਭੇਦਾਂ ਅਤੇ ਵਿਅਕਤੀਗਤ ਵਿਰੋਧ ਨੂੰ ਪਰਸਪਰ ਨਿਖੇੜਿਆ ਨਹੀਂ ਜਾ ਸਕਦਾ। ਤਦ ਉਸ ਗਲਵੱਕੜੀ ਤੇ ਵਿਸ਼ਵਾਸ ਕੀਤਾ ਜਾ ਸਕੇਗਾ? ਇਸ ਗਲਵਕੜੀ ਵਿਚ ਸ਼ੇਖ ਖ਼ਾਂ ਦੇ ਇਤਿਹਾਸ ਵਿਚ ਕੋਈ ਕਟਾਰ ਪਿੱਠ ਤੋਂ ਆਰ ਪਾਰ ਤਾਂ ਨਹੀਂ ਹੋ ਜਾਵੇਗੀ? ਮਿਲਣ ਆਏ ਕਿਸੇ ਦਰਸ਼ਕ ਨੂੰ, ਉਹ ਵੀ ਉਸ ਨੂੰ ਜਿਹੜਾ ਲੰਬੇ ਸਮੇਂ ਦਾ ਵਾਕਿਫ਼ ਨਹੀਂ ਸਗੋਂ ਦ੍ਰਿੜ੍ਹ ਸਨੇਹੀ ਵੀ ਹੈ, ਵਾਪਸ ਭੇਜਣਾ ਕੀ ਠੀਕ ਹੈ?

ਚਪੜਾਸੀ ਇੰਤਜ਼ਾਰ ਕਰ ਰਿਹਾ ਹੈ। ਲੂਕੋਸ ਇਕ ਹੋਟਲ ਵਿਚ ਜਾ ਰਿਹਾ ਹੈ। ਬੁਲਾ ਕੇ ਪੁੱਛਾਂ ਤਾਂ ਕਿਵੇਂ ਰਹੇ? ਮੰਤਰੀ ਨੇ ਟੈਲੀਫੋਨ ਤੇ ਉਸ ਨੂੰ ਬੁਲਾਇਆ, ਲੂਕੋਸ ਉੱਥੇ ਨਹੀਂ ਸੀ। ਜਲਦ ਹੀ ਫ਼ੈਸਲਾ ਕੀਤਾ ਜਾਣਾ ਚਾਹੀਦਾ ਹੈ ਕਿ ਗੋਪੀ ਨੂੰ ਅੰਦਰ ਆਉਣ ਦਿੱਤਾ ਜਾਵੇ ਜਾਂ ਨਾ। ਉਹ ਕਿਉਂ ਆਇਆ ਹੈ? ਕੀ ਕਿਸੇ ਬੁਰੇ ਮਕਸਦ ਨਾਲ ਆਇਆ ਹੈ। ਕੋਈ ਹਥਿਆਰ ਛੁਪਾ ਕੇ ਕੱਪੜਿਆਂ ਅੰਦਰ ਰੱਖਿਆ ਹੋਵੇਗਾ। ਰਾਸ਼ਟਰੀ ਭਾਵਨਾ ਨਾਲ ਉਹ ਪਾਗਲ ਹੋ ਗਿਆ ਹੋਵੇਗ। ਜੇ ਪੈਸੇ ਲਈ ਆਇਆ ਹੈ ਤਾਂ ਇੰਨਾ ਪੈਸਾ ਇਕੱਠਾ ਕਰਨਾ ਮੁਸ਼ਕਿਲ ਹੈ। ਸਿਰਫ਼ ਇਹੋ ਨਹੀਂ ਉਸ ਨੂੰ ਤਾਂ

ਲੂਕੋਸ ਨੇ ਨਾ ਦੇਣ ਦਾ ਫ਼ੈਸਲਾ ਕੀਤਾ ਹੈ। ਉਹ ਵੀ ਉਸ ਫ਼ੈਸਲੇ ਨਾਲ ਸਹਿਮਤ ਹੈ।

"ਅਜੇ ਮਿਲਣ ਦਾ ਵਿਹਲ ਨਹੀਂ ਹੈ।"

ਮੰਤਰੀ ਦੇ ਮੂੰਹ ਤੋਂ ਨਿਕਲਿਆ ਸ਼ਬਦ ਸੀ ਇਹ।

"ਇਹ ਸ਼ਬਦ ਬਾਹਰ ਨਿਕਲ ਗਏ। ਅਗਲੇ ਪਲ ਉਸ ਨੂੰ ਲੱਗਿਆ ਕਿ ਇੰਜ ਨਹੀਂ ਸੀ ਕਹਿਣਾ ਚਾਹੀਦਾ। ਇਹ ਭੈੜਾ ਹੈ, ਗਲਤ ਹੈ। ਨਹੀਂ ਤਾਂ ਇੰਜ ਕਿਉਂ ਲੱਗਦਾ ਹੈ ? ਗੋਪੀ ਦਾ ਵਿਵਹਾਰ ਕਦੇ ਭੁਲਾਇਆ ਨਹੀਂ ਜਾ ਸਕਦਾ। ਫਿਰ ਉਸ ਨੂੰ ਮਿਲਣਾ ਨਹੀਂ ਪਵੇਗਾ—ਅਜਿਹਾ ਵਿਚਾਰ ਵੀ ਨਹੀਂ ਸੀ। ਭਾਵੀ ਸੰਬੰਧ ਅਜਿਹੇ ਹੀ ਬਣੇ ਰਹਿਣ ਉਸ ਦਾ ਹਿਸਾਬ ਕਰਨਾ ਹੀ ਹੋਵੇਗਾ। ਨਹੀਂ, ਉਸ ਦਾ ਕੋਈ ਹਿਸਾਬ ਪੂਰਾ ਨਹੀਂ ਕਰਨਾ ਹੈ। ਉਸ ਨੂੰ ਕਿਸ ਹਿਸਾਬ ਨਾਲ ਰੁਪਿਆ ਦਿੱਤਾ ਜਾਵੇ ! ਨਿਯਮ ਅਨੁਸਾਰ ਇਕ ਪੈਸਾ ਵੀ ਨਹੀਂ ਬਣਦਾ। ਪਿਆਰ ਦੇ ਨਾਂ ਤੇ ਹੈ, ਪਰ ਉਹ ਇਸ ਯੋਗ ਨਹੀਂ ਹੈ। ਹੌਸਲੇ ਨਾਲ ਹੀ ਕਹਿਣਾ ਚਾਹੀਦਾ ਹੈ ਕਿ ਮਿਲਣ ਦੀ ਵਿਹਲ ਨਹੀਂ ਹੈ। ਪਰ ਇਕ ਖ਼ਤਰੇ ਵਾਲੀ ਗੱਲ ਹੈ। ਗੋਪੀ ਇਕ ਅਜੀਬ ਸੁਭਾਅ ਦਾ ਆਦਮੀ ਹੈ। ਘੋਰ ਵਿਰੋਧੀ ਹੈ। ਇਕ ਸਹਾਇਕ ਹੈ। ਇਸ ਦਾ ਕੋਈ ਨਿਸਚਿਤ ਰੂਪ ਨਹੀਂ ਕਿ ਉਸ ਦਾ ਵਿਰੋਧ ਕਿੰਜ ਚਾਰੋਂ ਪਾਸੇ ਫੈਲ ਜਾਵੇ। ਸ਼ਾਇਦ ਗਲਤ ਰਾਹ ਵੀ ਅਖ਼ਤਿਆਰ ਕਰ ਲਵੇ। ਇਕ ਸੱਪ ਨੂੰ ਛੇੜ ਕੇ ਛੱਡ ਦਿੱਤਾ।

ਮੰਤਰੀ ਦੇ ਮਨ ਦੀ ਸ਼ਾਂਤੀ ਜਾਂਦੀ ਰਹੀ। ਲੂਕੋਸ ਦੇ ਮਿਲਣ ਤੇ ਹੀ ਮਨ ਨੂੰ ਚੈਨ ਆ ਸਕੇਗੀ। ਘੰਟੀ ਵਜਾ ਕੇ ਉਸ ਨੇ ਚਪੜਾਸੀ ਨੂੰ ਬੁਲਾਇਆ। ਉਹ ਦਰਸ਼ਕ ਚਲੇ ਗਿਆ। ਕੁਝ ਕਹੇ ਬਗ਼ੈਰ ਹੀ ਉਹ ਚਲੇ ਗਿਆ ਹੈ। ਮਾਤਯੂ ਨੂੰ ਇੰਜ ਲੱਗਿਆ ਕਿ ਇਸ ਦੁਨੀਆਂ ਵਿਚ ਉਸ ਦੀ ਵਿਰੋਧਤਾ ਕਰਨ ਵਾਲੇ ਇਕ ਵਿਅਕਤੀ ਦਾ ਸਿਰ ਗੁੱਸੇ ਨਾਲ ਜਲ ਰਿਹਾ ਹੈ।

ਮਾਤਯੂ ਦਾ ਉਹ ਦਿਨ ਬਹੁਤ ਨਾਖ਼ੁਸ਼ਗਵਾਰ ਰਿਹਾ। ਪਣ-ਬਿਜਲੀ ਯੋਜਨਾ ਪਹਿਲੇ ਥਾਂ ਤੋਂ ਤਬਦੀਲ ਹੋ ਕੇ ਕਿਸੇ ਦੂਸਰੇ ਥਾਂ ਤੇ ਕੰਮ ਸ਼ੁਰੂ ਕਰਨ ਦਾ ਇੰਤਜ਼ਾਰ ਕਰ ਰਹੀ ਹੈ। ਉਸ ਵਿਚ ਕੁਝ ਵੀ ਨਹੀਂ ਕਰਨਾ ਹੈ। ਹੁਣ ਸਿਰਫ਼ ਦਸਤਖ਼ਤ ਕਰਨੇ ਹੀ ਬਾਕੀ ਹਨ। ਪਰ ਉਸ ਵਿਚ ਸ਼ੱਕ ਹੈ। ਤ੍ਰਿਕਾਲੀਂ ਲੂਕੋਸ ਮਾਤਯੂ ਦੇ ਬੰਗਲੇ ਤੇ ਆਇਆ। ਲੂਕੋਸ ਨੇ ਸਭ ਕੁਝ ਧਿਆਨ ਨਾਲ ਸੁਣਿਆ। ਮਾਤਯੂ ਨੇ ਆਪਣੀ ਗੱਲ ਇਸ ਤਰ੍ਹਾਂ ਖ਼ਤਮ ਕੀਤੀ :

"ਲੂਕੋਸ ! ਕਿਹਾ ਨਾ, ਮੈਨੂੰ ਅੱਜ ਬਿਲਕੁਲ ਸ਼ਾਂਤੀ ਨਹੀਂ ਮਿਲੀ। ਬਿਲਕੁਲ ਸ਼ਾਂਤੀ ਨਹੀਂ ਮਿਲੀ। ਮੇਰੇ ਫ਼ਿਕਰ ਬਹੁਤ ਅਧਿਕ ਵੱਧ ਗਏ ਹਨ। ਕੀ ਕਰਨਾ ਹੈ ? ਮੇਰੇ ਮਨ ਦਾ ਚੈਨ ਵਿਸਰ ਗਿਆ ਹੈ।"

ਇਸ ਨੂੰ ਮਹੱਤਵਪੂਰਨ ਗੱਲ ਨਾ ਮੰਨਦੇ ਹੋਏ ਲੂਕੋਸ ਨੇ ਕਿਹਾ, "ਕੀ ਕਰਨ ਲਈ ਕਹਿੰਦੇ ਹੋ ? ਮੇਰੀ ਸਮਝ ਵਿਚ ਨਹੀਂ ਆਉਂਦਾ। ਉਹ ਪੈਸਿਆਂ ਲਈ ਆਇਆ ਹੋਵੇਗਾ। ਨਹੀਂ ਤਾਂ ਫਿਰ ਕਿਸੇ ਹੋਰ ਹੋਰ ਕੰਮ ਆਇਆ ਹੋਵੇਗਾ। ਅੱਜ ਮਿਲਣ ਦੀ ਵਿਹਲ ਨਹੀਂ—ਇੰਨਾ ਹੀ ਕਿਹਾ ਹੈ ਨਾ ? ਇਸ ਵਿਚ ਇੰਨਾ ਸੋਚਣ ਦੀ ਕਿਹੜੀ ਗੱਲ ਹੈ। ਕੁਝ ਨਹੀਂ ਹੈ ਜੀ, ਕੁਝ ਨਹੀਂ। ਇੰਜ ਸਮਝ ਲਓ ਕਿ ਉਹ ਪਹਿਲਾਂ ਵੀ

ਆਇਆ ਹੈ । ਵਿਹਲ ਹੋਈ ਤਾਂ ਆਉਣ ਲਈ ਕਹਿ ਦੇਣਾ । ਪੈਸਾ ਪੁੱਛੇ ਤਾਂ ਹਿੰਮਤ ਨਾਲ ਕਹਿਣਾ, ਕਿਹੜਾ ਪੈਸਾ ? ਕਿਸੇ ਕੰਮ ਆਇਆ ਹੋਵੇ ਤਾਂ ਸਾਰੀ ਵਿਰੋਧਤਾ ਭੁਲਾ ਕੇ ਕਰਨ ਯੋਗ ਹੋਇਆ ਤਾਂ ਕਰ ਦੇਣਾ—ਬਸ ।"

ਲੁਕੋਸ ਨੂੰ ਇੰਜ ਨਾ ਲੱਗਿਆ ਕਿ ਉਸ ਨੇ ਮਿਸਟਰ ਮਾਤਯੂ ਨੂੰ ਹੌਸਲਾ ਦਿੱਤਾ ਹੈ । ਲੁਕੋਸ ਦਵਾਰਾ ਨਿਰਦੇਸ਼ਤ ਕੀਤੇ ਗਏ ਰਾਹ ਦਾ ਉਹ ਪਾਲਣ ਕਰੇਗਾ । ਪਰ ਉਸ ਨੂੰ ਮਾਨਸਿਕ ਸ਼ਾਂਤੀ ਨਹੀਂ ਮਿਲ ਸਕੇਗੀ । ਲੁਕੋਸ ਵੀ ਨਹੀਂ ਜਾਣਦਾ ਕਿ ਕਿਹੜੀ ਗੱਲ ਮਾਤਯੂ ਨੂੰ ਪ੍ਰੇਸ਼ਾਨ ਕਰ ਰਹੀ ਹੈ । ਡਰ ਹੈ ਜਾਂ ਪਛਤਾਵੇ ਦੀ ਭਾਵਨਾ ?

ਅਗਲੇ ਦਿਨ ਦੀਆਂ ਅਖ਼ਬਾਰਾਂ ਵਿਚ ਮਾਤਯੂ ਵਲੋਂ ਅਤੀਤ ਵਿਚ ਕੀਤੇ ਗਏ ਭ੍ਰਿਸ਼ਟਾਚਾਰਾਂ ਬਾਰੇ ਗੋਪੀ ਦਾ ਇਕ ਲੇਖ ਛਪਿਆ । ਫਿਰ ਸਾਲਾਂ ਦੇ ਕੀਤੇ ਗਏ ਕੰਮ ਨੂੰ ਛੱਡ ਕੇ ਨਵੀਂ ਪਣ-ਬਿਜਲੀ ਯੋਜਨਾ ਬਾਰੇ ਵੀ ਜ਼ਿਕਰ ਸੀ । ਇਹ ਵੀ ਨੰਗਾ ਭ੍ਰਿਸ਼ਟਚਾਰ ਹੈ । ਲੇਖਕ ਨੇ ਸਰਕਾਰ ਨੂੰ ਜ਼ੋਰੇ ਨਾਲ ਲਲਕਾਰਿਆ ਸੀ । ਲੇਖਕ ਨੇ ਤਰਕ ਦਿੱਤਾ ਸੀ ਕਿ ਉਸ ਨੂੰ ਅਤੇ ਨਾਰਾਇਣ ਨਾਇਰ ਨੂੰ ਜਿਹੜੀ ਰਕਮ ਮਿਲਣੀ ਸੀ ਉਹ ਮਿਸਟਰ ਮਾਤਯੂ ਨੇ ਆਜ਼ਾਦ ਤ੍ਰਿਵੇਂਤਾਕੂਰ ਦਾ ਸਾਥ ਦੇ ਕੇ ਖ਼ੁਦ ਹਥਿਆ ਲਈ ਹੈ । ਸਾਰੇ ਸਬੂਤਾਂ ਸਹਿਤ ਦੱਸਿਆ ਗਿਆ ਸੀ । ਲਲਕਾਰ ਇਹ ਸੀ ਕਿ ਜੇ ਸਰਕਾਰ ਵਿਚ ਹਿੰਮਤ ਹੈ ਤਾਂ ਸਾਹਮਣਾ ਕਰਨ ਦਾ ਸਾਹਸ ਕਰੇ ।

ਇਸ ਘਟਨਾ ਨੇ ਸਰਕਾਰੀ ਪੱਧਰ ਤੇ ਬਹੁਤ ਡਰ ਪੈਦਾ ਕਰ ਦਿੱਤਾ । ਪ੍ਰਾਂਤ ਵਿਚ ਰਿਸ਼ਵਤ ਅਤੇ ਭ੍ਰਿਸ਼ਟਾਚਾਰ ਦੀ ਗੱਲ ਨਵੀਂ ਨਹੀਂ ਸੀ । ਪਰ ਸਾਧਾਰਨ ਲੋਕਾਂ ਨੂੰ ਪਤਾ ਲੱਗ ਰਿਹਾ ਹੈ ਕਿ ਉਨ੍ਹਾਂ ਦਵਾਰਾ ਚੁਣਿਆ ਗਿਆ ਮੰਤਰੀ ਭ੍ਰਿਸ਼ਟਾਚਾਰ ਕਰ ਰਿਹਾ ਹੈ । ਲੋਕਾਂ ਦੇ ਪ੍ਰਤੀਨਿਧਾਂ ਨੇ ਪਹਿਲਾਂ ਸ਼ਾਸ਼ਨ ਨਹੀਂ ਕੀਤਾ ਹੈ । ਭ੍ਰਿਸ਼ਟਾਚਾਰ ਬੰਦ ਕਰਨ ਲਈ ਮੰਤਰੀ ਬਣਾਇਆ ਗਿਆ ਹੈ । ਮੰਤਰੀ ਦੇ ਸ਼ਾਸ਼ਨ ਕਾਲ ਵਿਚ ਇਹ ਪਹਿਲਾ ਭ੍ਰਿਸ਼ਟਾਚਾਰ ਹੈ । ਇਸ ਲਈ ਇਸ ਪਹਿਲੇ ਭ੍ਰਿਸ਼ਟਾਚਾਰ ਨੂੰ ਪ੍ਰਮੁੱਖਤਾ ਦੇਣੀ ਹੈ ਨਾ ? ਛੋਟੀ ਗੱਲ ਸਮਝ ਕੇ ਨਹੀਂ ਛੱਡਿਆ ਜਾ ਸਕਦਾ ।

ਫਿਰ ਲਗਾਤਾਰ ਇਕ ਇਕ ਕਰਕੇ ਅਨੇਕਾਂ ਸਮਾਲੋਚਨਾਵਾਂ ਅਖ਼ਬਾਰਾਂ ਵਿਚ ਆਉਣ ਲੱਗੀਆਂ । ਸਰਕਾਰ ਨੂੰ ਜਵਾਬ ਦੇਣਾ ਹੀ ਪਵੇਗਾ, ਅਜਿਹੀ ਸਥਿਤੀ ਆ ਗਈ । ਪਹਿਲਾ ਜਵਾਬ ਇਹ ਸੀ ਕਿ ਗੋਪੀ ਨਾਂ ਦਾ ਆਦਮੀ ਕਮਿਊਨਿਸਟ ਹੈ । ਗੋਪੀ ਦੇ ਵਿਵਿਧ ਕੰਮਾਂ ਦੀ ਤਫ਼ਸੀਲ ਸਰਕਾਰ ਨੇ ਤਿਆਰ ਕੀਤੀ । ਸਰਕਾਰ ਨੇ ਇਕ ਅਖ਼ਬਾਰ ਵਿਚ ਸਪੱਸ਼ਟ ਕੀਤਾ ਕਿ ਲੋਕਤੰਤਰ ਸਰਕਾਰ ਨੂੰ ਬਦਨਾਮ ਕਰਨ ਲਈ ਕੀਤਾ ਗਿਆ ਇਹ ਨੀਚ ਕੰਮ ਹੈ । ਪਰ ਲੋਕਾਂ ਨੂੰ ਇਸ ਤੇ ਕੋਈ ਵਧੇਰੇ ਵਿਸ਼ਵਾਸ ਨਾ ਹੋਇਆ ।

ਮਾਤਯੂ ਦੇ ਰਿਹਾਇਸ਼ੀ ਬੰਗਲੇ ਵਿਚ ਚੀਫ ਸੈਕਟਰੀ ਅਤੇ ਲੁਕੋਸ ਨੇ ਮਾਤਯੂ ਨੂੰ ਮਿਲ ਕੇ ਸਲਾਹ ਕੀਤੀ । ਇਸ ਅਰੋਪ ਦੀ ਗੰਭੀਰਤਾ ਨੂੰ ਵਸ ਕਰਨ ਦਾ ਇਕ ਹੀ ਰਸਤਾ ਹੈ । ਇਹ ਚੀਫ ਸੈਕਟਰੀ ਨੇ ਦੱਸਿਆ । ਨਾਇਰ ਨੂੰ ਲੱਭ ਕੇ ਗੋਪੀ ਦਵਾਰਾ ਲਾਏ ਗਏ ਦੋਸ਼ਾਂ ਦਾ ਖੰਡਨ ਕਰਵਾਣਾ । ਇਸ ਤੋਂ ਪਹਿਲਾਂ ਇਹ ਪਤਾ ਲਾਉਣਾ ਜ਼ਰੂਰੀ ਹੈ ਕਿ ਨਾਇਰ ਦੀ ਸਥਿਤੀ ਕਿਹੋ ਜਿਹੀ ਹੈ ।

ਮਾਤਯੂ ਨੇ ਕਿਹਾ, "ਉਹ ਚੋਣ ਵਿਚ ਉਨ੍ਹਾਂ ਦੀ ਸਹਾਇਤਾ ਨਾਲ ਖੜ੍ਹਾ ਹੋਇਆ ਸੀ। ਇਸ ਲਈ ਉਹ ਸਾਰੇ ਇਕੱਠੇ ਹੀ ਹੋਣਗੇ।"

ਲੂਕੋਸ ਨੂੰ ਨਾਇਰ ਦੇ ਬਾਰੇ ਕੁਝ ਵਿਸ਼ਵਾਸ ਹੈ। ਕੁਝ ਵੀ ਹੋਵੇ ਨਾਇਰ ਗੋਪੀ ਵਾਂਗ ਕਮਿਊਨਿਸਟ ਨਹੀਂ ਬਣੇਗਾ। ਸਾਰਿਆਂ ਨੇ ਫੈਸਲਾ ਕੀਤਾਂ ਕਿ ਜਲਦੀ ਹੀ ਉਸ ਨੂੰ ਲੱਭ ਕੇ ਕੋਸ਼ਿਸ਼ ਕਰਨੀ ਚਾਹੀਦੀ ਹੈ। ਉਸ ਕੋਸ਼ਿਸ਼ ਦੇ ਸਿੱਟੇ ਦਾ ਕਿਸੇ ਨੂੰ ਵਿਸ਼ਵਾਸ ਨਾ ਹੋਣ ਤੇ ਵੀ ਸਭ ਨੇ ਕੋਸ਼ਿਸ਼ ਕਰਨ ਦਾ ਹੀ ਫੈਸਲਾ ਲਿਆ। ਇਸ ਦੀ ਜ਼ਿਮੇਦਾਰੀ ਲੂਕੋਸ ਨੂੰ ਸੌਂਪੀ ਗਈ।

ਗੋਪੀ ਦਵਾਰਾ ਦਿੱਤੇ ਗਏ ਪ੍ਰਮਾਣ ਠੋਸ ਹਨ। ਵਿਆਖਿਆਵਾਂ ਉਨ੍ਹਾਂ ਦੇ ਆਧਾਰ ਤੇ ਠੀਕ ਹਨ। ਇਹ ਸਬੂਤ ਅਤੇ ਜਾਣਕਾਰੀ ਇੰਨੀ ਠੀਕ ਠੀਕ ਗੋਪੀ ਨੂੰ ਮਿਲ ਕਿਵੇਂ ਗਈ, ਇਹ ਗੱਲ ਉੱਥੇ ਬਹਿਸ ਦਾ ਵਿਸ਼ਾ ਬਣ ਗਈ। ਸਰਕਾਰ ਦੀਆਂ ਗੱਲਾਂ ਇਸ ਤਰ੍ਹਾਂ ਪ੍ਰਗਟ ਨਹੀਂ ਹੋਣੀਆਂ ਚਾਹੀਦੀਆਂ। ਕੇਸ਼ਵ ਪਿੱਲੈ ਨੇ ਪੁੱਛਿਆ :

"ਕੱਲ੍ਹ ਦੀ ਮੰਤਰੀ-ਮੰਡਲ ਦੀ ਮੀਟਿੰਗ ਵਿਚ ਕੀ ਇਹ ਮਸਲਾ ਮਿਸਟਰ ਮਾਤਯੂ ਉਠਾਣਗੇ ?"

"ਜ਼ਰੂਰ, ਇੰਜ ਗੁਪਤ ਗੱਲਾਂ ਪਤਾ ਲੱਗ ਜਾਣ ਤਾਂ ਸ਼ਾਸ਼ਨ ਕਿਵੇਂ ਚਲੇਗਾ ?"

ਕਿਸੇ ਨੇ ਜਵਾਬ ਨਾ ਦਿੱਤਾ। ਲੂਕੋਸ ਅਤੇ ਕੇਸ਼ਵ ਪਿੱਲੈ ਚੁੱਪ ਧਾਰੀ ਬੈਠੇ ਸਨ। ਉਸ ਦਿਨ ਸਿਰਫ਼ ਸਾਥੀਆਂ ਦੀ ਰੱਖਿਆ ਕਰਨ ਦੇ ਚੰਗੇ ਉਦੇਸ਼ ਨਾਲ ਅੱਗੇ ਵੱਧ ਕੇ ਇਹ ਲੂਕੋਸ ਦਵਾਰਾ ਕੀਤਾ ਗਿਆ ਉੱਦਮ ਸੀ। ਜਿਸ ਲਈ ਉਸ ਸਮੇਂ ਇਹ ਸਭ ਕੀਤਾ ਗਿਆ ਸੀ ਉਹ ਹੀ ਅੱਜ ਵਿਰੋਧ ਵਿਚ ਖੜ੍ਹਾ ਸੀ। ਇਹ ਗੱਲ ਠੀਕ ਹੈ ਕਿ ਉਸ ਦਾ ਫਲ ਉਸ ਨੂੰ ਨਹੀਂ ਮਿਲਿਆ। ਉਨ੍ਹਾਂ ਦਿਨਾਂ ਵਿਚ ਕੀ ਕੀ ਕੀਤਾ ਲੂਕੋਸ ਇਸ ਬਾਰੇ ਯਾਦ ਕਰ ਰਿਹਾ ਹੈ। ਕੇਸ਼ਵ ਪਿੱਲੈ ਦੇ ਚਿਹਰੇ ਤੇ ਅਸਾਧਾਰਨ ਗੰਭੀਰਤਾ ਸੀ। ਉਸ ਦੀਆਂ ਅੱਖਾਂ ਸੱਪ ਦੀਆਂ ਅੱਖਾਂ ਵਾਂਗ ਪੁਤਲੀ ਮਿਲਣ ਦੇ ਯਤਨ ਨਾਲ ਨਿੱਕੀਆਂ ਹੋ ਗਈਆਂ। ਸਾਰੇ ਇਕ ਹੀ ਗੱਲ ਸੋਚ ਰਹੇ ਹਨ।

ਮਿਸ਼ਟਰ ਮਾਤਯੂ ਨੇ ਪੁੱਛਿਆ, "ਕੋਈ ਬੋਲ ਕਿਉਂ ਨਹੀਂ ਰਿਹਾ ?"

ਲੂਕੋਸ ਨੇ ਹੱਸਦੇ ਹੋਏ ਕਿਹਾ, "ਮੈਂ ਇਸ ਮਸਲੇ ਬਾਰੇ ਕੀ ਕਰਨਾ ਹੈ, ਇਹ ਤੁਹਾਨੂੰ ਦੱਸ ਕੇ ਹੀ ਨਿਸਚਿਤ ਕਰਨਾ ਹੈ, ਨਾ ?"

ਕੇਸ਼ਵ ਪਿੱਲੈ ਨੇ ਗੰਭੀਰਤਾ ਨਾਲ ਕਿਹਾ, "ਮੈਂ ਜਾਣਦਾ ਹਾਂ ਇਹ ਕਿੰਜ ਪ੍ਰਗਟ ਹੋ ਗਈ। ਪਹਿਲਾਂ ਤਾਂ ਦੋਸ਼ੀਆਂ ਨੂੰ ਸਜ਼ਾ ਦੇਣ ਦੀ ਗੱਲ ਤੇ ਕੋਈ ਧਿਆਨ ਦਿੱਤੇ ਬਗ਼ੈਰ ਜ਼ਰੂਰੀ ਕਾਰਵਾਈ ਮੈਨੂੰ ਕਰਨੀ ਚਾਹੀਦੀ ਸੀ। ਅੱਜ ਵੀ ਇਸ ਦਾ ਮੈਨੂੰ ਅਧਿਕਾਰ ਹੈ। ਪਰ ਨਵੇਂ ਸੰਵਿਧਾਨ ਵਿਚ ਇਸ ਅਧਿਕਾਰ ਦਾ ਮੈਂ ਉਪਯੋਗ ਨਹੀਂ ਕਰਦਾ। ਮੈਂ ਸੋਚਦਾ ਹਾਂ ਕਿ ਅਜਿਹਾ ਕੀਤਾ ਹੀ ਕਿਉਂ ਜਾਵੇ।"

ਮਿਸਟਰ ਮਾਤਯੂ ਨੇ ਪੁੱਛਿਆ, "ਇੰਜ ਪਿੱਛੇ ਕਿਉਂ ਹੱਟ ਰਹੇ ਹੋ ?"

ਕੇਸ਼ਵ ਪਿੱਲੈ ਨੇ ਗੰਭੀਰਤਾ ਨਾਲ ਹੀ ਮੁਸਕਰਾ ਕੇ ਕਿਹਾ, "ਮੈਂ ਪਿੱਛੇ ਨਹੀਂ ਹਟ ਰਿਹਾ। ਆਪਣਾ ਅਧਿਕਾਰ ਵਰਤਣ ਦਾ ਮੌਕਾ ਕਿੱਥੇ ਮਿਲੇਗਾ—? ਨਹੀਂ, ਮੈਂ ਕੁਝ ਨਹੀਂ ਕਰਾਂਗਾ।"

ਮਿਸਟਰ ਮਾਤਯੂ ਨੇ ਪੁੱਛਿਆ, "ਕੱਲ੍ਹ ਹੋਣ ਵਾਲੀ ਮੰਤਰੀ ਮੰਡਲ ਦੀ ਮੀਟਿੰਗ ਵਿਚ ਇਸ ਦਾ ਫ਼ੈਸਲਾ ਕਰ ਲਈਏ, ਤਾਂ ਫਿਰ ?"

"ਮੈਂ ਸਵੀਕਾਰ ਕਰਾਂਗਾ। ਮੈਂ ਉਸ ਤੇ ਕਾਰਵਾਈ ਕਰਾਂਗਾ। ਕਸੂਰ ਕਰਨ ਵਾਲੇ ਨੂੰ ਦੰਡ ਦਿੱਤਾ ਜਾਵੇਗਾ।

ਲੂਕੋਸ ਨੇ ਪੁੱਛਿਆ, "ਮਾਲਿਕ, ਇਹ ਕੌਣ ਹੈ ?"

"ਮੈਨੂੰ ਨਹੀਂ ਪਤਾ, ਕੋਈ ਵੀ ਹੋਵੇ, ਮੈਨੂੰ ਕੀ ?"

ਉਸ ਦਿਨ ਤੋਂ ਹੀ ਲੂਕੋਸ ਸੌਂਪਿਆ ਗਿਆ ਕੰਮ ਕਰਨ ਲੱਗਿਆ।

ਕਾਂਗਰਸ ਤੋਂ ਅਲੱਗ ਹੋ ਕੇ ਅਤੇ ਇਨਕਲਬੀਆਂ ਨਾਲ ਰਲ ਕੇ ਨਾਇਰ ਦੇ ਚੋਣ ਲੜੀ ਸੀ। ਇਕ ਪ੍ਰਮੁੱਖ ਕਾਂਗਰਸੀ ਦਾ ਉਸ ਨੇ ਮੁਕਾਬਲਾ ਕੀਤਾ ਸੀ। ਉਸ ਚੋਣ ਵਿਚ ਨਾਇਰ ਬੁਰੀ ਤਰ੍ਹਾਂ ਹਾਰਿਆ ਸੀ। ਨਾਇਰ ਨੂੰ ਸਿਰਫ ਪਚਵੰਜਾ ਵੋਟਾਂ ਮਿਲੀਆਂ ਸਨ। ਇਹ ਹਾਰ ਲੱਕ ਤੋੜ ਦੇਣ ਵਾਲੀ ਸੀ। ਨਾਇਰ ਅਚਾਨਕ ਹੀ ਖ਼ਾਮੋਸ਼ ਹੋ ਗਿਆ। ਗੋਪੀ ਨਾਲ ਵੀ ਵਿਰੋਧ ਹੋ ਗਿਆ। ਚੋਣਾਂ ਖ਼ਤਮ ਹੋਣ ਮਗਰੋਂ ਨਾਇਰ ਨੇ ਇਕ ਹੋਰ ਤਰਕੀਬ ਸੋਚੀ। ਕਾਂਗਰਸ ਤੋਂ ਟੁੱਟ ਕੇ ਜਾਣ ਵਾਲੇ ਇਨਕਲਾਬੀ, ਕਮਿਊਨਿਸਟਾਂ ਵਿਚ ਜਾ ਮਿਲੇ। ਨਾਇਰ ਨੂੰ ਇਹ ਗੱਲ ਬਿਲਕੁਲ ਪਸੰਦ ਨਹੀਂ ਸੀ। ਇਸ ਬਾਰੇ ਨਾਇਰ ਕੋਲ ਅਨੇਕਾਂ ਕਾਰਨ ਸਨ। ਅਗਸਤ 1942 ਵਿਚ ਸਭ ਕੁਝ ਭੁਲਾ ਕੇ ਵੀਰਤਾ ਨਾਲ ਕੁੱਟ ਪੈਣ ਵਾਲਾ ਵਿਅਕਤੀ ਹੈ। ਜ਼ਿੰਦਗੀ ਵਿਚ ਕਦੇ ਨਾ ਭੁਲਾਏ ਜਾਣ ਵਾਲੇ ਅਤੇ ਕਦੇ ਵੀ ਮੁਆਫ਼ ਨਾ ਕੀਤੇ ਜਾਣ ਵਾਲੇ, ਉਸ ਦੇ ਨਾਲ ਖੜਨ ਵਾਲੇ ਦੋ ਵਿਅਕਤੀਆਂ ਨੇ ਉਸ ਨੂੰ ਅਤੇ ਉਸ ਦੇ ਸਾਥੀਆਂ ਨੂੰ ਪੁਲਿਸ ਦੇ ਹਵਾਲੇ ਕਰ ਦਿੱਤਾ। ਇਹ ਇਕ ਤਰ੍ਹਾਂ ਦੀ ਕਮੇਟੀ ਦਵਾਰਾ ਨਿਸਚਿਤ ਕੀਤਾ ਗਿਆ। ਕੰਮ ਨਾਇਰ ਨਾਇਰ ਨਾ ਕਰ ਸਕਿਆ। ਧੋਖਾ ਦੇਣ ਵਾਲੇ ਕਮਿਊਨਿਸਟ ਸਨ। ਇਹ ਯਾਦ ਕਰਕੇ ਅੱਜ ਵੀ ਨਾਇਰ ਦਿਲ ਤੇ ਹੱਥ ਰੱਖ ਕੇ ਬੈਠ ਜਾਂਦਾ ਹੈ। ਉਸ ਦਾ ਕਹਿਣਾ ਹੈ ਕਿ ਉਹ ਕਦੇ ਵੀ ਕਮਿਊਨਿਸਟਾਂ ਨੂੰ ਮੁਆਫ਼ ਨਹੀਂ ਕਰ ਸਕਦਾ। ਜਦੋਂ ਭਾਰਤ ਦੀ ਆਜ਼ਾਦੀ ਲਈ ਅੰਦੋਲਨ ਕਰਦੇ ਸਮੇਂ, ਦੂਸਰੇ ਮਹਾਂ ਯੁੱਧ ਨੂੰ ਜਨ-ਯੁਧ ਕਹਿ ਕੇ ਕਮਿਊਨਿਸਟ ਵਿਆਖਿਆ ਕਰਦੇ ਸਨ, ਉਹ ਯੁਕਤੀ ਅੱਜ ਵੀ ਨਾਇਰ ਦੀ ਸਮਝ ਵਿਚ ਨਹੀਂ ਆਉਂਦੀ। ਇਹ ਲੋਕੀਂ ਉਸ ਸਮੇਂ ਅੰਗਰੇਜ਼ਾਂ ਨਾਲ ਸਨ। ਅਨੇਕਾਂ ਗੱਲਾਂ ਤੋਂ ਇਲਾਵਾ ਕਮਿਊਨਿਸਟਾਂ ਨੇ ਆਪਣੀ ਇਕ ਸਭਾ ਵਿਚ ਸੁਭਾਸ਼ ਚੰਦਰ ਬੋਸ ਨੂੰ ਕੁੱਤਾ 'ਤੇ ਗੰਦਗੀ ਖਾਣ ਵਾਲਾ ਸੂਰ ਤਕ ਕਿਹਾ ਸੀ। ਉਸ ਦਿਨ ਖ਼ੁਦ ਨੂੰ ਭੁਲਾ ਕੇ ਨਾਇਰ ਕੇ ਸਭਾ ਵਿਚ ਹਲਚਲ ਮਚਾਈ ਸੀ। ਇਸੇ ਕਾਰਨ ਉਹ ਛੇ ਮਹੀਨੇ ਜੇਲ੍ਹ ਵਿਚ ਬੰਦ ਰਿਹਾ। ਨਾਇਰ ਦਾ ਕਹਿਣਾ ਹੈ ਕਿ ਇਹ ਲੋਕੀਂ ਜੋ ਇਹ ਕਹਿਣ ਕਿ ਉਹ ਰਾਜ ਨੂੰ ਸਵਰਗ ਬਣਾ ਦੇਣਗੇ ਤਦ ਵੀ ਉਸ ਨੂੰ ਵਿਸ਼ਵਾਸ ਨਹੀਂ ਆਉਂਦਾ। ਉਨ੍ਹਾਂ ਨਾਲ ਉਸ ਨੇ ਕਤੱਈ ਦੋਸਤੀ ਨਹੀਂ ਰੱਖਣੀ।

ਇੰਜ ਇਕੱਠੇ ਰਹਿਣ ਵਾਲੇ ਸਾਰੇ ਲੋਕਾਂ ਨੂੰ ਇਕ ਵਹਾ 'ਚ ਵਹਿ ਕੇ ਕਮਿਊਨਿਸਟ ਪਾਰਟੀ ਵਲ ਜਾਂਦਿਆਂ ਨੂੰ ਨਾਇਰ ਖੜ੍ਹਾ ਦੇਖ ਰਿਹਾ ਹੈ। ਇਹ ਦ੍ਰਿਸ਼ ਦੇਖ ਕੇ ਇਹ ਵਿਅਕਤੀ ਹਰ ਪਲ, ਹਰ ਘੰਟਾ ਤੇ ਹਰ ਦਿਨ ਨਿਰਾਸ਼ ਹੋ ਕੇ ਸਿਥਲ ਹੋ ਚੁੱਕਿਆ ਹੈ।

ਇਹ ਦ੍ਰਿਸ਼ ਉਹ ਸਹਿਨ ਨਹੀਂ ਕਰ ਸਕਿਆ। ਉਹ ਕਿੱਧਰ ਜਾ ਰਹੇ ਹਨ ? ਪੁਰਾਣਾ ਇਤਿਹਾਸ ਦੇਖ ਕੇ ਇਨ੍ਹਾਂ ਸਾਰੇ ਲੋਕਾਂ ਦੇ ਘੁਸਣ ਵਾਲਾ ਆਲ੍ਹਣਾ ਕਿੱਥੇ ਹੈ ? ਉਸ ਨੂੰ ਡਰ ਲੱਗਣ ਲੱਗਿਆ। ਗੋਪੀ ਵੀ ਉਸੇ ਪਾਸੇ ਦੌੜ ਰਿਹਾ ਹੈ।

ਜਿਥੋਂ ਆਇਆ ਸੀ, ਉੱਥੇ ਵਾਪਸ ਜਾਣ ਲਈ ਵੀ ਜੇ ਉਹ ਸੋਚੇ ਤਾਂ ਉੱਥੇ ਵੀ ਕਮਿਊਨਿਸਟ ਆਲ੍ਹਣੇ ਵਾਂਗ ਨਾਇਰ ਨੂੰ ਡਰਾਣ ਵਾਲੀ ਇਕ ਥਾਂ ਸੀ। ਹੁਣ ਉਸ ਵਿਚ ਸਾਰੇ ਨਿਰਜੀਵ ਹਨ। ਉੱਥੇ ਵਾਪਸ ਜਾਣਾ—ਉਸ ਲਈ ਸ਼ਰਮ ਦੀ ਗੱਲ ਹੈ।

ਨਾਇਰ ਕਿਸੇ ਵੀ ਤਰ੍ਹਾਂ ਪ੍ਰਾਂਤ ਦੀ ਸਾਧਾਰਨ ਜ਼ਿੰਦਗੀ ਵਿਚ ਖ਼ੁਦ ਨੂੰ ਮਿਲ ਨਾ ਸਕਿਆ। ਸੁਤੰਤਰਤਾ ਅੰਦੋਲਨ ਅਤੇ ਗਾਂਧੀ ਜੀ ਦਾ ਵਿਰੋਧ ਕਰਨ ਵਾਲੇ ਸਾਰੇ ਲੋਕ ਅੱਜ ਕੱਲ੍ਹ ਖੱਦਰ ਪਹਿਨਦੇ ਹਨ, ਗਾਂਧੀ ਟੋਪੀ ਪਾਉਂਦੇ ਹਨ। ਫਿਰ ਕਾਂਗਰਸੀ ਬਣ ਕੇ ਘੁੰਮ ਰਹੇ ਹਨ। ਉਹ ਖੁੱਲ੍ਹੇ ਰੂਪ ਵਿਚ ਕਾਂਗਰਸ ਦੇ ਗੁਣਾਂ ਦਾ ਵਰਨਣ ਕਰਦੇ ਹਨ। ਪੂਰਾ ਪ੍ਰਾਂਤ ਕਾਂਗਰਸ ਨਾਲ ਭਰ ਗਿਆ ਹੈ। ਡਰਾਣ ਵਾਲਿਆਂ ਦੇ ਰੂਪ ਵਿਚ ਇੱਥੇ ਕਮਿਊਨਿਸਟਾਂ ਦਾ ਸੰਗਠਨ ਮਜ਼ਬੂਤ ਹੋ ਰਿਹਾ ਹੈ। ਨਾਇਰ ਕਿਸੇ ਵੀ ਪਾਸੇ ਨਹੀਂ ਜਾ ਸਕਦਾ।

ਬਗ਼ੈਰ ਕਿਸੇ ਦੋਸਤ ਤੋਂ ਪ੍ਰੇਸ਼ਾਨ ਹੋਇਆ ਇਕ ਵਿਅਕਤੀ, ਪ੍ਰਾਂਤ ਦੇ ਭਿੰਨ ਭਿੰਨ ਭਾਗਾਂ ਵਿਚ ਭਟਕਦਾ ਹੋਇਆ ਉਸ ਸਮੇਂ ਤੇ ਦਿਖਾਈ ਦੇ ਰਿਹਾ ਸੀ। ਉਸ ਨੇ ਕੁਝ ਵੀ ਨਹੀਂ ਕਰਨਾ ਹੈ। ਕਿਸੇ ਨਾਲ ਦੋਸਤੀ ਨਹੀਂ ਰੱਖਣੀ ਹੈ। ਉਹ ਸਾਰਿਆਂ ਨੂੰ ਨਫ਼ਰਤ ਕਰਨ ਲੱਗਿਆ ਹੈ। ਇਕ ਡੰਗ ਦੀ ਰੋਟੀ ਵੀ ਉਸ ਲਈ ਸਮੱਸਿਆ ਹੈ। ਸ਼ਾਇਦ ਬੇਕਾਰ ਹੋ ਚੁੱਕੀ ਇਕ ਜ਼ਿੰਦਗੀ ਵੱਲ ਮੁੜ ਕੇ ਉਹ ਦੇਖ ਰਿਹਾ ਹੋਵੇਗਾ। ਇਸੇ ਲਈ ਉਸ ਨੇ ਆਪਣਾ ਸਭ ਕੁਝ ਬਰਬਾਦ ਕਰ ਲਿਆ। ਉਹ ਇੱਥੇ ਤਕ ਹੀ ਸੋਚਦਾ ਹੋਵੇਗਾ ਕਿ ਉਸਨੇ ਆਖ਼ਿਰ ਖੱਟਿਆ ਕੀ ? ਉਸ ਦਾ ਕੀ ਲਾਭ ? ਨਾਇਰ ਨੂੰ ਇੰਜ ਲੱਗਿਆ ਜਿਵੇਂ ਉਸ ਦੀ ਸਾਰੀ ਸਮਰੱਥਾ ਖ਼ਤਮ ਹੋ ਗਈ। ਇਕ ਡੰਗ ਦੀ ਰੋਟੀ ਮੰਗ ਕੇ ਖਾਣ ਦੀ ਵੀ ਉਸ ਵਿਚ ਤਾਕਤ ਨਹੀਂ ਹੈ।

ਲੱਭਦੇ ਲਭਾਂਦੇ ਨੇ ਨਾਇਰ ਨੂੰ ਪੇਰਪਾਵੂਰ ਵਿਚ ਦੇਖਿਆ। ਉਹ ਇੱਥੇ ਕਿਵੇਂ ਪਹੁੰਚਿਆ, ਅਜਿਹਾ ਪੁੱਛਣ ਤੇ ਕੋਈ ਸਪੱਸ਼ਟ ਜਵਾਬ ਨਾ ਮਿਲਿਆ। ਪਰ ਨਾਇਰ ਪਾਗਲ ਨਹੀਂ ਹੋਇਆ। ਹੁਸ਼ਿਆਰ ਲੂਕੋਸ ਨੇ ਨਾਇਰ ਨਾਲ ਚੰਗਾ ਵਿਵਹਾਰ ਕੀਤਾ।

ਕੁਝ ਦਿਨਾਂ ਮਗਰੋਂ ਨਾਇਰ ਦੇ ਨਾਂ ਹੇਠ ਗੋਪੀ ਨੂੰ ਜਵਾਬ ਦੇਣ ਵਾਲਾ ਇਕ ਲੇਖ ਅਖ਼ਬਾਰਾਂ ਵਿਚ ਛਪਿਆ। ਉਸ ਲੇਖ ਵਿਚ ਸਪੱਸ਼ਟ ਕੀਤਾ ਗਿਆ ਸੀ ਕਿ ਕਮਿਊਨਿਸਟਾਂ ਵਿਚ ਸ਼ਰਨ ਲੈਣ ਵਾਲੇ ਗੋਪੀ ਨੂੰ ਕਮਿਊਨਿਸਟਾਂ ਦਾ ਸੇਵਕ ਨਹੀਂ ਸਮਝਣਾ ਚਾਹੀਦਾ।

ਨਾਇਰ ਦੀ ਗੋਪੀ ਅਤੇ ਕਮਿਊਨਿਸਟ ਪਾਰਟੀ ਪ੍ਰਤੀ ਘ੍ਰਿਣਾ ਦਾ ਲੂਕੋਸ, ਮਾਤਯੂ ਅਤੇ ਕੇਸ਼ਵ ਪਿੱਲੈ ਠੀਕ ਤਰ੍ਹਾਂ ਦਾ ਲਾਭ ਉਠਾ ਰਹੇ ਹਨ।

ਇਸੇ ਦੌਰਾਨ ਸਾਰੇ ਪ੍ਰਾਂਤ ਵਿਚ ਕਾਨਫਰੰਸਾਂ ਹੋ ਰਹੀਆਂ ਹਨ। ਸਾਧਾਰਨ ਜਨਤਾ ਦੇ ਨਾਂ ਤੇ ਕਮਿਊਨਿਸਟਾਂ ਨੇ ਸਭਾਵਾਂ ਦਾ ਪ੍ਰਬੰਧ ਕੀਤਾ। ਕਾਂਗਰਸ ਨੇ ਵੀ ਮੌਕਾ

ਹੱਥੋਂ ਨਾ ਜਾਣ ਦਿੱਤਾ। ਉਨ੍ਹਾਂ ਨੇ ਵੀ ਸਭਾਵਾਂ ਕੀਤੀਆਂ। ਉਨ੍ਹਾਂ ਦੇ ਸਭਾ ਮੰਤਰੀ ਅਤੇ ਵੱਡੇ ਵੱਡੇ ਨੇਤਾ ਹਨ। ਪਰ ਕਮਿਊਨਿਸਟਾਂ ਦੇ ਜਲੂਸ ਤੇ ਸਭਾਵਾਂ ਜੋਸ਼ੀਲੀਆਂ ਹੁੰਦੀਆਂ ਸਨ। ਉਹ ਸਭਾਵਾਂ ਨਾਲ ਸੰਬੰਧਿਤ ਨਾਟਕ ਵੀ ਖੇਡਿਆ ਕਰਦੇ ਸਨ। ਉਨ੍ਹਾਂ ਦੇ ਨਾਟਕ ਅਕਸਰ ਮੰਤਰੀਆਂ ਤੇ ਕਰੜੇ ਵਿਅੰਗ ਹੁੰਦੇ। ਮੰਤਰੀਆਂ ਦੀਆਂ ਪਤਨੀਆਂ ਨੂੰ ਨਾਟਕਾਂ ਦੇ ਪਾਤਰ ਬਣਾਇਆ ਜਾਂਦਾ। ਪੂਰੇ ਪ੍ਰਾਂਤ ਵਿਚ ਚੋਣਾਂ ਜਿਹੀ ਹਲਚਲ ਪੈਦਾ ਹੋ ਗਈ।

ਮੰਤਰੀ ਮੰਡਲ ਨੇ ਇਕ ਆਵਾਜ਼ ਹੋ ਕੇ ਯੋਗ ਭੇਦ ਪ੍ਰਗਟ ਕਰਨ ਨਾਲ ਸੰਬੰਧਿਤ ਇਕ ਸੰਮੇਲਨ ਕਰਨ ਦਾ ਫੈਸਲਾ ਲਿਆ। ਇਸ ਦੀ ਜ਼ਿਮੇਦਾਰੀ ਚੀਫ ਸੈਕਟਰੀ ਨੂੰ ਦਿੱਤੀ ਗਈ। ਇਸ ਤਰ੍ਹਾਂ ਇਨਕੁਆਰੀ ਕਮਿਸ਼ਨ ਨੇ ਇਕ ਮੰਤਰੀ ਤੇ ਭ੍ਰਿਸ਼ਟਾਚਾਰ ਦਾ ਦੋਸ਼ ਲਾਇਆ। ਇਹ ਫੂਡ ਸਪਲਾਈ ਅਤੇ ਟਰਾਂਸਪੋਰਟ ਦਾ ਮੰਤਰੀ ਹੈ। ਪ੍ਰਾਂਤ ਵਿਚ ਖ਼ਰਚ ਕੀਤੀ ਜਾਣ ਵਾਲੀ ਵੱਡੀ ਰਕਮ ਦਾ ਉਸ ਨੇ ਗਬਨ ਕੀਤਾ ਹੈ। ਉਸ ਨੇ ਬੱਸਾਂ ਖਰੀਦਣ ਵਾਲੀ ਦਲਾਲੀ ਵੀ ਆਪਣੀ ਜੇਬ 'ਚ ਪਾ ਲਈ ਹੈ। ਵਿਧਾਨ ਸਭਾ ਦੇ ਇਕ ਮੈਂਬਰ ਨੇ ਹੀ ਇਹ ਦੋਸ਼ ਲਾਇਆ ਸੀ। ਮੰਤਰੀ ਦਾ ਕਹਿਣਾ ਹੈ ਕਿ ਵਿਰੋਧੀਆਂ ਨੇ ਕੰਮ ਵਿਚ ਅੜਿਕਾ ਪਾਉਣ ਲਈ ਕਾਨੂੰਨ ਅਤੇ ਸਦਾਚਾਰ ਦਾ ਉਲੰਘਣ ਕੀਤਾ ਹੈ। ਉਹ ਕੰਮ ਸਫਲ ਨਾ ਹੋਣ ਦੀ ਸੂਰਤ ਵਿਚ ਇਹ ਦੋਸ਼ ਲਾਇਆ ਗਿਆ ਹੈ। ਤਦ ਤਾਂ ਮੰਤਰੀ ਦੇ ਭ੍ਰਿਸ਼ਟਾਚਾਰ ਦੀ ਖੁੱਲ੍ਹੇ ਰੂਪ ਵਿਚ ਜਾਂਚ ਹੋਣੀ ਚਾਹੀਦੀ ਹੈ। ਅਜਿਹਾ ਤਰਕ ਦੇ ਰਹੀ ਸੀ ਕਮਿਊਨਿਸਟ ਪਾਰਟੀ।

ਵਿਚਾਰੇ ਲੋਕ! ਉਨ੍ਹਾਂ ਨੂੰ ਇਸ ਨਾਟਕ ਬਾਰੇ ਕੁਝ ਵੀ ਪਤਾ ਨਹੀਂ। ਸਾਰੇ ਪਿੰਡਾਂ ਤੇ ਸ਼ਹਿਰਾਂ ਦੀਆਂ ਦੀਵਾਰਾਂ ਤੇ ਜਾਂਚ ਕਰਵਾਣ ਲਈ ਇਸ਼ਤਿਹਾਰ ਲਾਏ ਗਏ।

ਪੂਰੀ ਜਾਂਚ ਕਰਨ ਮਗਰੋਂ ਜਾਂਚ ਕਮਿਸ਼ਨ ਨੇ ਆਪਣੀ ਆਰੰਭਕ ਰਿਪੋਰਟ ਮੰਤਰੀ ਮੰਡਲ ਨੂੰ ਦੇ ਦਿੱਤੀ। ਜਾਂਚ ਤੋਂ ਪਤਾ ਲੱਗਿਆ ਕਿ ਦੋਸ਼ੀ, ਸੈਕਟਰੀ ਮਿਸਟਰ ਫਿਲਪ ਹਨ। ਰਹਿੰਦੀ ਜਾਂਚ ਦੇ ਆਖ਼ਰੀ ਪ੍ਰਣਾਮ ਜਾਨਣ ਤਕ ਉਸ ਕਰਮਚਾਰੀ ਨੂੰ ਮੁਅੱਤਲ ਕਰਨ ਦਾ ਹੁਕਮ ਵੀ ਸੀ। ਇਕ ਹੋਰ ਕਰਮਚਾਰੀ ਵੀ ਇਸ ਦੋਸ਼ ਵਿਚ ਸ਼ਰੀਕ ਹੈ। ਪਣ-ਬਿਜਲੀ ਯੋਜਨਾ ਦੇ ਜ਼ਿਮੇਦਾਰ ਇੰਜਨੀਅਰ ਮਿਸਟਰ ਕੇਮਲ ਵੀ ਜਾਂਚ ਦੇ ਭਾਗੀਦਾਰ ਸਨ। ਉਸ ਨੂੰ ਵੀ ਮੁਅੱਤਲ ਕੀਤਾ ਜਾਣਾ ਚਾਹੀਦਾ ਹੈ। ਰਿਪੋਰਟ ਵਿਚ ਲਿਖਿਆ ਗਿਆ ਕਿ ਨਵੀਂ ਸਕੀਮ ਦਾ ਆਰੰਭ ਕਰਨ ਲਈ ਦੂਸਰੇ ਇਕ ਇੰਜਨੀਅਰ ਨੂੰ ਬੁਲਾਣ ਤੇ ਮਿਸਟਰ ਕੇਮਲ ਨੂੰ ਸੁਭਾਵਿਕ ਰੂਪ ਨਾਲ ਕੁਝ ਵਿਰੋਧ ਸੰਬੰਧਿਤ ਮੰਤਰੀ ਨਾਲ ਹੋ ਸਕਦਾ ਹੈ, ਅਤੇ ਇਸ ਤਰ੍ਹਾਂ ਭੇਦ ਵਿਰੋਧੀ ਪੱਖ ਨੂੰ ਦੱਸ ਦੇਣ ਦੀ ਅਵਸਥਾ ਆ ਸਕਦੀ ਹੈ।

ਮੰਤਰੀ ਮੰਡਲ ਇਕ ਨਾਜ਼ਕ ਪ੍ਰਸਥਿਤੀ ਤਕ ਪਹੁੰਚ ਗਿਆ। ਮੰਤਰੀ ਮੰਡਲ ਵਿਚ ਇਕ ਧਮਾਕਾ ਹੋ ਜਾਵੇਗਾ, ਇਸ ਵਿਚ ਕੋਈ ਸ਼ੱਕ ਨਾ ਰਿਹਾ। ਮਿਸਟਰ ਫਿਲਪ ਦੇ ਹੱਕ ਵਿਚ ਮੰਤਰੀ ਮਿਸਟਰ ਉਮਨ ਹਨ। ਉਹ ਇਕ ਸ਼ਕਤੀਸ਼ਾਲੀ ਵਿਅਕਤੀ ਹੈ। ਇਸ ਤੋਂ ਇਲਾਵਾ ਮਿਸਟਰ ਫਿਲਪ ਕਾਂਗਰਸ ਪ੍ਰੈਜ਼ੀਡੈਂਟ ਮਿਸਟਰ ਉਲਟਨੰਨ ਦਾ ਨਜ਼ਦੀਕੀ ਸੰਬੰਧੀ ਹੈ। ਪੂਰਾ ਸੰਗਠਨ ਮਿਸਟਰ ਫਿਲਪ ਦੇ ਹੱਕ ਵਿਚ ਹੋਵੇਗਾ।

ਮਿਸਟਰ ਕੋਮਲ ਐਨ. ਐਸ. ਐਸ ਦਾ ਵਿਅਕਤੀ ਹੈ। ਮਿਸ਼ਟਰ ਕੋਮਲ ਦਾ ਪੱਖ ਪੂਰਨ ਵਾਲੇ, ਮੰਡਲ ਐਨ. ਐਸ. ਐਸ. ਦੇ ਪ੍ਰਤੀਨਿਧ ਹਨ। ਉਸ ਸੰਗਠਨ ਅਤੇ ਉਸਦੇ ਪ੍ਰਤੀਨਿਧ ਅਤੇ ਐਮ. ਐਲ. ਏ. ਵੀ ਉਨ੍ਹਾਂ ਦੀ ਵਿਰੋਧਤਾ ਨਹੀਂ ਕਰਨਗੇ। ਮੁੱਖ ਮੰਤਰੀ ਦਾ ਕਹਿਣਾ ਹੈ ਕਿ ਜੋ ਵੀ ਹੋਵੇ ਇਸ ਦਾ ਦ੍ਰਿੜ੍ਹਤਾ ਨਾਲ ਮੁਕਾਬਲਾ ਕਰਨਾ ਚਾਹੀਦਾ ਹੈ। ਸਿਰਫ ਮੰਤਰੀ ਮੰਡਲ ਹੀ ਨਹੀਂ ਸਗੋਂ ਕਾਂਗਰਸ, ਸੰਸਦ ਦੀ ਪਾਰਟੀ ਵੀ ਟੁੱਟ-ਭੱਜ ਹੋਣ ਦੀ ਵਿਸ਼ੇਸ਼ ਸਥਿਤੀ ਵਿਚ ਜਾ ਰਹੀ ਹੈ।

ਲੂਕੋਸ ਦੇ ਮਨ ਦਾ ਚੈਨ ਖ਼ਤਮ ਹੋ ਗਿਆ। ਪਤਾ ਨਹੀਂ ਉਸ ਨੇ ਮਨ ਵਿਚ ਕਿੰਨੀਆਂ ਇਛਾਵਾਂ ਦਬਾ ਕੇ ਰੱਖੀਆਂ ਹੋਈਆਂ ਸਨ। ਸਭ ਕੁਝ ਬਿਖਰ ਜਾਣ ਦੀ ਸਥਿਤੀ ਆ ਗਈ। ਉਸ ਨੇ ਕੇਸ਼ਵ ਪਿੱਲੈ ਦਾ ਹੀ ਸਹਾਰਾ ਲਿਆ।

ਲੂਕੋਸ ਨੇ ਪੁੱਛਿਆ, "ਮਾਲਿਕ, ਹੁਣ ਕੀ ਕਰਨਾ ਚਾਹੀਦਾ ਹੈ? ਸਭ ਕੁਝ ਬਿਖਰ ਜਾਣ ਦੀ ਸਥਿਤੀ ਹੈ।"

ਕੇਸ਼ਵ ਪਿੱਲੈ ਨੇ ਹੱਥ ਹਿਲਾਇਆ। ਉਸ ਨੂੰ ਕੁਝ ਵੀ ਪਤਾ ਨਹੀਂ। ਇਕ ਹੀ ਗੱਲ ਲੂਕੋਸ ਜਾਣਨੀ ਚਾਹੁੰਦਾ ਹੈ। ਉਹ ਇਹ ਕਿ ਕੀ ਮਾਤਯੂ ਨੂੰ ਹੱਟਣਾ ਪਵੇਗਾ।"

ਕੇਸ਼ਵ ਪਿੱਲੈ ਨੇ ਕਿਹਾ, "ਮੰਤਰੀ ਮੰਡਲ ਟੁੱਟ ਜਾਵੇ ਤਾਂ ਹੱਟਣਾ ਹੀ ਪਵੇਗਾ।"

ਉਦਾਸ ਲੂਕੋਸ ਨੇ ਨਿਰਾਸ਼ ਹੋ ਕੇ ਕਿਹਾ, "ਇਹ ਤਾਂ ਮਾੜੀ ਗੱਲ ਹੈ। ਮਾਤਯੂ ਨੂੰ ਆਪਣੀ ਲਿਆਕਤ ਦਿਖਾਣ ਦਾ ਸਮਾਂ ਹੀ ਨਹੀਂ ਮਿਲਿਆ। ਕੇਂਦਰ ਵਿਚ ਪੰਜ ਸਾਲਾ ਯੋਜਨਾ ਆਰੰਭ ਕੀਤੀ ਜਾ ਰਹੀ ਹੈ।'

"ਹਾਂ।" ਕੇਸ਼ਵ ਪਿੱਲੈ ਨੇ ਕਿਹਾ। ਕਰੋੜਾਂ ਰੁਪਿਆਂ ਦੀ ਯੋਜਨਾ ਹੈ। ਲੂਕੋਸ ਪ੍ਰੇਸ਼ਾਨ ਹੋ ਗਿਆ ਜਿਵੇਂ ਅਸਹਿ ਨੁਕਸਾਨ ਦੇ ਭਾਰ ਹੇਠ ਉਹ ਦਬ ਰਿਹਾ ਹੋਵੇ।

ਲੂਕੋਸ ਨੇ ਕਿਹਾ, "ਜੇ ਮਾਲਿਕ ਸੋਚ ਵਿਚਾਰ ਕਰੇ ਤਾਂ ਸਭ ਕੁਝ ਠੀਕ ਠਾਕ ਹੋ ਜਾਵੇਗਾ।"

ਕੇਸ਼ਵ ਪਿੱਲੈ ਨੇ ਪੁੱਛਿਆ, "ਮੇਰੇ ਸੋਚਣ ਨਾਲ ਕੀ ਹੋਵੇਗਾ?"

"ਉਸ ਸਮੇਂ ਫਿਲਪ ਵੀ ਇੰਜ ਕੰਮ ਕਰ ਕੇ ਦੇਂਦੇ ਸਨ ਕਿ ਕਿਸੇ ਨੂੰ ਕੋਈ ਨੁਕਸਾਨ ਨਾ ਹੋਵੇ। ਇੰਜਨੀਅਰ ਕੋਮਲ ਜੀ ਵੀ ਅਜਿਹਾ ਹੀ ਕਰਦੇ ਸਨ। ਉਹ ਸਾਰੇ ਅੱਜ ਉਨ੍ਹਾਂ ਤੇ ਵਿਪਤਾ ਬਣ ਕੇ ਆ ਡਿੱਗੇ।"

ਪਲ ਕੁ ਮਗਰੋਂ ਲੂਕੋਸ ਨੇ ਫਿਰ ਕਿਹਾ, "ਜੇਕਰ ਮਾਲਿਕ ਤੁਸੀਂ ਸੋਚੋ ਤਾਂ ਸਭ ਕੁਝ ਠੀਕ ਹੋ ਜਾਵੇਗਾ। ਇਹ ਸੰਕਟ ਟਲ ਜਾਵੇਗਾ।"

ਕੇਸ਼ਵ ਪਿੱਲੈ ਨੇ ਇਸ ਗੱਲ ਨਾਲ ਸੁਖਾਵਾਂ ਜਿਹਾ ਅਨੁਭਵ ਕੀਤਾ। ਬਹੁਤ ਦੇਰ ਤੋਂ ਉਹ ਸੋਚ ਰਿਹਾ ਸੀ ਕਿ ਫਿਲਪ ਨੂੰ ਸਬਕ ਸਿਖਾਣਾ ਹੀ ਚਾਹੀਦਾ ਹੈ। ਉਹ ਸਦਾ ਕੇਸ਼ਵ ਪਿੱਲੈ ਦੀ ਮੁਖ਼ਾਲਫ਼ਤ ਕਰਨ ਵਾਲਾ ਵਿਅਕਤੀ ਸੀ। ਚੋਣਾਂ ਤੋਂ ਪਹਿਲਾਂ ਉਸ ਵੱਡੇ ਅੰਦੋਲਨ ਪਿੱਛੇ ਫਿਲਪ ਦਾ ਹੱਥ ਸੀ। ਹੁਣ ਵੀ ਗੋਪੀ ਦਵਾਰਾ ਇਸ ਭ੍ਰਿਸ਼ਟਾਚਾਰ ਦਾ ਦੋਸ਼ ਚੁੱਕਣ ਵਾਲਾ, ਇਸ ਤੂਫ਼ਾਨ ਦੀ ਜੜ ਹੋਰ ਕੋਈ ਵਿਅਕਤੀ ਨਹੀਂ ਹੈ। ਕੋਮਲ ਨੇ ਵੀ ਵਕਤੀ ਵਿਰੋਧ ਨਾਲ ਉਸ ਦਾ ਸਾਥ ਦਿੱਤਾ ਹੈ। ਇਸ ਤਰ੍ਹਾਂ ਬਦਲੇ ਦੀ ਭਾਵਨਾ ਨਾਲ ਉਹ ਕੁਝ ਸੁੱਖ ਅਨੁਭਵ ਕਰ ਰਹੇ ਹਨ।

ਪਰ ਇਸ ਦੇ ਨਾਲ ਨਾਲ ਉਸਨੂੰ ਕੁਝ ਘਬਰਾਹਟ ਤੇ ਡਰ ਵੀ ਹੈ। ਉਸਦਾ ਤ੍ਰਿਪਤ ਹੋਣਾ ਸੁਖਦਾਇਕ ਨਹੀਂ ਹੈ ਕਿ ਪ੍ਰਤੀ ਬਦਲੇ ਦੀ ਭਾਵਨਾ ਕੇਸ਼ਵ ਪਿੱਲੈ ਦੀ ਜ਼ਿੰਦਗੀ ਵਿਚ ਪਹਿਲੀ ਵੇਰ ਪੈਦਾ ਹੋ ਰਹੀ ਹੈ। ਇਸ ਤੋਂ ਪਹਿਲਾਂ ਕੇਸ਼ਵ ਪਿੱਲੈ ਨੂੰ ਕਿਸੇ ਪ੍ਰਤੀ ਬਦਲੇ ਦੀ ਭਾਵਨਾ ਨਹੀਂ ਹੋਈ। ਆਪਣੇ ਕੰਮ ਵਿਚ, ਅਪਰਾਧੀ ਕਰਮਚਾਰੀਆਂ ਨੂੰ ਬਾਹਰ ਕੱਢਣਾ, ਮੁਅੱਤਲ ਕਰਨਾ, ਤਰੱਕੀ ਰੋਕਣਾ ਆਦਿ ਗੱਲਾਂ ਨਾਲ ਸੰਬੰਧਿਤ ਹੁਕਮਾਂ ਤੇ ਦਸਤਖ਼ਤ ਕਰਨਾ ਅਤੇ ਅਨੇਕਾਂ ਮੁਕੱਦਮਿਆਂ ਵਿਚ ਇਕ ਫ਼ੈਸਲੇ ਤੇ ਪਹੁਚਣਾ ਵੀ ਪਿਆ ਹੈ। ਪਰ ਉਸ ਸਮੇਂ ਉਨ੍ਹਾਂ ਮੁਲਾਜ਼ਮਾਂ ਨਾਲ ਕਦੇ ਵਿਰੋਧ ਨਹੀਂ ਹੋਇਆ। ਉਸ ਹੁਕਮ ਤੇ ਦਸਤਖ਼ਤ ਕਰਦੇ ਸਮੇਂ ਇੰਨਾ ਹੀ ਲੱਗਿਆ ਕਿ 'ਬੁਰਾ' ਹੈ। ਕਿਸੇ ਤਰ੍ਹਾਂ ਦੇ ਸੁੱਖ ਦੀ ਤ੍ਰਿਪਤੀ ਦਾ ਅਨੁਭਵ ਉਸ ਨੂੰ ਨਹੀਂ ਹੋਇਆ। ਪਰ ਮਿਸਟਰ ਫਿਲਪ ਨਾਲ ਸੰਬੰਧਿਤ ਆਰੰਭਕ ਰਿਪੋਟ ਤਿਆਰ ਕਰਦੇ ਸਮੇਂ ਉਸ ਨੂੰ ਅਜਿਹਾ ਨਹੀਂ ਸੀ ਮਹਿਸੂਸ ਹੋਇਆ। ਇਹ ਰਿਪੋਰਟ ਲਿਖਣ ਵਿਚ ਖੁਸ਼ੀ ਹੀ ਮਿਲੀ। ਕਿਸੇ ਵੱਲੋਂ, ਕਿਸੇ ਨੂੰ ਅੰਦਰ ਬਿਠਾ ਕੇ ਡਾਂਟਣ ਵਾਂਗ ਉਸ ਨੂੰ ਲੱਗਿਆ। ਇਹ ਡਾਂਟ ਇਸ ਤਰ੍ਹਾਂ ਹੈ :

"ਕੀ ਤੁਸੀਂ ਇੰਨੇ ਵੱਡੇ ਵਿਅਕਤੀ ਹੋ ਗਏ ?"

ਪਰ ਕੇਸ਼ਵ ਪਿੱਲੈ ਕੋਲ ਇਸ ਦਾ ਜਵਾਬ ਹੈ। "ਉਹ ਮੈਨੂੰ ਹਰ ਸਮੇਂ ਪਰੇਸ਼ਾਨ ਕਰਨ ਵਾਲਾ ਹੈ।" ਇਹ ਜਵਾਬ ਠੀਕ ਨਹੀਂ ਹੈ।

ਮੰਤਰੀ ਮੰਡਲ ਦਾ ਟੁੱਟਣਾ ਅਤੇ ਕਾਂਗਰਸ ਪਾਰਟੀ ਟੁੱਟ ਜਾਣਾ ਆਦਿ ਗੱਲਾਂ ਕੇਸ਼ਵ ਪਿੱਲੈ ਲਈ ਕੋਈ ਸਮੱਸਿਆ ਨਹੀਂ ਹਨ। ਇਸ ਬਾਰੇ ਕੋਈ ਪਰੇਸ਼ਾਨੀ ਵੀ ਨਹੀਂ ਹੈ। ਇਹ ਮੰਤਰੀ ਮੰਡਲ ਟੁੱਟ ਜਾਣ ਮਗਰੋਂ ਕੋਈ ਹੋਰ ਆ ਜਾਵੇਗਾ। ਕੋਈ ਸਮੱਸਿਆ ਨਹੀਂ।

ਉਸ ਦਿਨ ਕੇਸ਼ਵ ਪਿੱਲੈ ਤ੍ਰਿਕਾਲੀਂ ਕਾਤਰਯਨੀ ਨੂੰ ਕੋਲ ਬੁਲਾ ਕੇ ਕਈ ਗੱਲਾਂ ਸਮਝਾਣ ਲੱਗਿਆ। ਗੁਪਤ ਭੇਦ ਖੁੱਲ੍ਹ ਗਿਆ, ਜਾਂਚ ਕਮਿਸ਼ਨ ਬਾਰੇ ਦੱਸਣ ਤੇ ਉਸ ਦੀ ਸਮਝ ਵਿਚ ਕੁਝ ਨਹੀਂ ਆਵੇਗਾ। ਪਰ ਕੇਸ਼ਵ ਪਿੱਲੈ ਨੇ ਸਭ ਕੁਝ ਸਪੱਸ਼ਟ ਕਰਕੇ ਦੱਸਿਆ। ਇਕ ਉਪਦੇਸ਼ ਮਿਲਣ ਵਾਂਗ ਕਿ ਕੀ ਕਰਨਾ ਚਾਹੀਦਾ ਹੈ। ਸਿਰਫ਼ ਉਸ ਲਈ। ਹੋਰ ਪੁੱਛੇ ਵੀ ਕਿਸ ਤੋਂ ? ਸਭ ਕੁਝ ਸੁਣ ਕੇ ਕਾਤਰਯਨੀ ਅੰਮਾਂ ਨੇ ਪੁੱਛਿਆ, "ਉਨ੍ਹਾਂ ਦੀ ਨੌਕਰੀ ਛਡਾ ਦੇਣ ਦੀ ਪ੍ਰਸਥਿਤੀ ਬਣਾ ਦਿੱਤੀ ਹੈ ਨਾ ?"

ਸਮੇਂ ਦੇ ਤੌਰ ਤੇ ਮੁਅੱਤਲ ਕਰਨ ਲਈ ਹੀ ਮੈਂ ਮੰਤਰੀਆਂ ਨੂੰ ਲਿਖ ਕੇ ਦਿੱਤਾ ਹੈ।"

"ਕੀ ਉਹ ਅਜਿਹਾ ਕਰਨਗੇ ?"

"ਅੱਜ ਤਕ ਮੈਂ ਖ਼ੁਦ ਕਿਸੇ ਨੂੰ ਦੰਡ ਦੇਣ ਲਈ ਨਹੀਂ ਲਿਖਿਆ।"

"ਫਿਰ ਅੱਜ ਅਜਿਹਾ ਕਰਨ ਦੀ ਕਿਵੇਂ ਸੁਝੀ ?"

"ਉਹ ਹਮੇਸ਼ਾਂ ਤੋਂ ਸਾਡਾ ਦੁਸ਼ਮਣ ਸੀ।"

ਕਾਤਰਯਨੀ ਅੰਮਾਂ ਨੇ ਪੁੱਛਿਆ, "ਤਾਂ ਕੀ ਉਸਨੂੰ ਸਜ਼ਾ ਦੇਣ ਵਾਲੇ ਅਸੀਂ ਹਾਂ ?"

ਕੇਸ਼ਵ ਪਿੱਲੈ ਨੇ ਜਵਾਬ ਨਾ ਦਿੱਤਾ। ਉਸ ਦੇ ਦਿਲ ਵਿਚ ਬੈਠਾ ਕੋਈ ਇਹੋ

ਸਵਾਲ ਪੁੱਛ ਰਿਹਾ ਸੀ। ਸਿਰਫ ਇਕ ਹੀ ਜਵਾਬ ਇਸ ਦੀ ਸਫਾਈ ਲਈ ਸੀ। ਇਕ ਜੱਜ ਸਾਂਹਵੇ ਖੜ੍ਹੇ ਹੋ ਕੇ ਜਵਾਬ ਦੇਣ ਵਾਂਗ ਕੇਸ਼ਵ ਪਿੱਲੈ ਨੇ ਆਪਣੇ ਦੋਸ਼ ਦੀ ਸਫਾਈ ਦਿੱਤੀ :

"ਸਰਕਾਰੀ ਕੰਮ ਹੈ। ਇਹ ਤਾਂ ਮੈਂ ਕਰਨਾ ਹੀ ਹੈ। ਇਹ ਮੇਰਾ ਫ਼ਰਜ਼ ਹੈ। ਮੈਂ ਇਸੇ ਲਈ ਕੀਤਾ।"

ਇਹ ਜਵਾਬ ਉਸ ਜੱਜ ਦੀ ਸਮਝ ਵਿਚ ਕਤੱਦੀ ਨਹੀਂ ਆਇਆ। "ਸਰਕਾਰੀ ਕੰਮ—ਇਹ ਦੂਸਰਿਆਂ ਨਾਲ ਧਰੋਹ ਕਰਨ ਲਈ ਹੈ। ਜ਼ਰਾ ਯਾਦ ਕਰ ਦੇਖੋ! ਇਕ ਨੌਕਰੀ ਮਿਲ ਗਈ। ਉਸ ਨਾਲ ਤਰੱਕੀ ਵੀ ਮਿਲੀ। ਕਿਸੇ ਨਾ ਕਿਸੇ ਤਰ੍ਹਾਂ ਆਪਣਾ ਆਪਣਾ ਕੰਮ ਕਰਕੇ ਵਿਦਾਇਗੀ ਲੈਣੀ ਚਾਹੀਦੀ ਹੈ। ਇਹੋ ਹੋਣਾ ਚਾਹੀਦਾ ਹੈ। ਲੋਕਾਂ ਦਾ ਸਰਾਪ ਆਪਣੇ ਸਿਰ ਨਹੀਂ ਲੈਣਾ ਚਾਹੀਦਾ।"

ਚੁੱਪ ਬੈਠੇ ਪਤੀ ਤੋਂ ਕਾਤਰਯਨੀ ਨੇ ਇਕ ਸਵਾਲ ਪੁੱਛਿਆ, "ਇੰਨੇ ਵਰ੍ਹਿਆਂ ਤੋਂ ਕੀਤਾ ਗਿਆ ਸਭ ਕੁਝ ਠੀਕ ਸੀ ?"

ਕੇਸ਼ਵ ਪਿੱਲੈ ਨੇ ਸਿਰ ਚੁੱਕ ਕੇ ਦੇਖਿਆ।

ਇਹ ਜਵਾਬ ਲਈ ਪੁੱਛਿਆ ਗਿਆ ਸਵਾਲ ਨਹੀਂ ਸੀ। ਕਾਤਰਯਨੀ ਅੰਮਾਂ ਨੇ ਹੀ ਇਸ ਦਾ ਜਵਾਬ ਦਿੱਤਾ, "ਨਹੀਂ, ਠੀਕ ਨਹੀਂ ਸੀ। ਫਿਰ ਦੂਸਰਿਆਂ ਦੇ ਕੀਤੇ ਜੁਰਮ ਦੀ ਸਜ਼ਾ ਦੇਣ ਦੀ ਕੀ ਜ਼ਰੂਰਤ ਹੈ ?"

ਕੇਸ਼ਵ ਪਿੱਲੈ ਨੇ ਕਿਹਾ, "ਮੈਂ ਇਸ ਪ੍ਰਾਂਤ ਦਾ ਮੁੱਖ ਕਰਮਚਾਰੀ ਹਾਂ। ਮੇਰੀ ਜ਼ਿੰਮੇਦਾਰੀ ਹੈ। ਅਪਰਾਧੀਆਂ ਨੂੰ ਸਜ਼ਾ ਦੇਣ ਦਾ ਮੈਨੂੰ ਹੱਕ ਹੈ। ਪੱਖ ਪਾਤ ਨਹੀਂ ਹੋਣਾ ਚਾਹੀਦਾ।"

ਤੁਰੰਤ ਇਸ ਜਵਾਬ ਮਿਲਿਆ, "ਅਪਰਾਧ ਨਾ ਕਰਨ ਵਾਲਾ ਹੋਣਾ ਚਾਹੀਦਾ ਹੈ।"

ਕਾਤਰਯਨੀ ਨੇ ਜ਼ਬਰਦਸਤ ਵਿਰੋਧ ਕੀਤਾ, "ਦੂਸਰਿਆਂ ਦਾ ਸਰਾਪ ਆਪਣੇ ਸਿਰ ਨਾ ਲਓ।"

ਪਰ ਕੇਸ਼ਵ ਪਿੱਲੈ ਵਿਚ ਦੱਬੀ ਹੋਈ ਬਦਲੇ ਦੀ ਭਾਵਨਾ ਕਦੇ ਕਦੇ ਸਿਰ ਚੁੱਕ ਲੈਂਦੀ ਸੀ।

ਅਗਲੇ ਦਿਨ ਮਿਸਟਰ ਫਿਲਪ ਚੀਫ ਸੈਕਟਰੀ ਨੂੰ ਮਿਲਿਆ। ਇਹ ਲੂਕੋਸ ਦੀ ਚਤੁਰਾਈ ਸੀ। ਫਿਲਪ ਬਿਲਕੁੱਲ ਥੱਕਿਆ ਹਾਰਿਆ ਹੋਇਆ ਸੀ। ਪ੍ਰਾਜਿਤ ਹੋਇਆ ਇਕ ਵਿਅਕਤੀ। ਇਸ ਤਰ੍ਹਾਂ ਆਏ ਵਿਅਕਤੀ ਦਾ ਕੇਸ਼ਵ ਪਿੱਲੈ ਨੇ ਸਤਿਕਾਰ ਨਾਲ ਸਵਾਗਤ ਕੀਤਾ। ਫਿਲਪ ਖ਼ੁਦ ਦਵਾਰਾ ਕੀਤੇ ਅਪਰਾਧਾਂ ਦੀ ਬਗ਼ੈਰ ਸ਼ਰਤ ਮੁਆਫ਼ੀ ਲਈ ਤਿਆਰ ਸੀ। ਪਰ ਕੇਸ਼ਵ ਪਿੱਲੈ ਨੇ ਇਹ ਸਵੀਕਾਰ ਨਾ ਕੀਤਾ। ਉਸ ਨੇ ਕਿਹਾ :

"ਮਿਸਟਰ ਫਿਲਪ ਮੇਰਾ ਇੱਥੇ ਬੈਠਣਾ ਬੜੀ ਹੈਰਾਨੀ ਦੀ ਗੱਲ ਹੈ। ਤੂੰ ਇੰਜ ਮੰਨ ਲੈ ਕਿ ਇਹ ਸਭ ਭਾਗਾਂ ਦੀ ਗੱਲ ਹੈ। ਇਸ ਦੇ ਨਾਂ ਤੇ ਕਿਸੇ ਨੂੰ ਕਿਸੇ ਤੋਂ ਮੁਆਫ਼ੀ ਦੀ ਭੀਖ ਨਹੀਂ ਮੰਗਣੀ ਚਾਹੀਦੀ।"

ਦਰਵਾਜ਼ੇ ਦੀ ਆੜ ਵਿਚ ਖੜ੍ਹੀ ਕਾਤਰਯਨੀ ਨੇ ਸਿਰ ਹਿਲਾ ਕੇ ਇਹ ਸਵੀਕਾਰ ਕੀਤਾ। ਉਸ ਨੂੰ ਇਹ ਗੱਲ ਬਹੁਤ ਪਸੰਦ ਆਈ।

ਫਿਲਪ ਨੇ ਕਈ ਗੱਲਾਂ ਕਹਿਣੀਆਂ ਸਨ, "ਮੈਂ ਕੁਝ ਕਰ ਬੈਠਾ ਹਾਂ।"

ਕੇਸ਼ਵ ਪਿੱਲੈ ਨੇ ਫਿਲਪ ਤੋਂ ਹੋਰ ਅਧਿਕ ਨਾ ਕਹਿਲਾਇਆ :

"ਤੁਸੀਂ ਕੁਝ ਕੀਤਾ ਹੈ, ਅਜਿਹਾ ਨਾ ਸੋਚੋ। ਜੇ ਤੁਸੀਂ ਕੁਝ ਕੀਤਾ ਵੀ ਹੈ ਤਾਂ ਇਸ ਦਾ ਮੇਰੇ ਤੇ ਕੋਈ ਪ੍ਰਭਾਵ ਨਹੀਂ ਪਿਆ। ਤਦ ਵਿਆਕੁਲ ਹੋਣ ਦੀ ਕੋਈ ਗੱਲ ਨਹੀਂ।"

ਫਿਲਪ ਨੇ ਸਭ ਕੁਝ ਭੁਲਾ ਦੇਣ ਦੀ ਬੇਨਤੀ ਕੀਤੀ। ਕੇਸ਼ਵ ਪਿੱਲੈ ਨੇ ਕਿਹਾ ਕਿ ਕੁਝ ਯਾਦ ਰੱਖਣ ਗੋਚਰਾ ਹੈ ਹੀ ਨਹੀਂ, ਫਿਰ ਭੁੱਲ ਜਾਣ ਦਾ ਪ੍ਰਸ਼ਨ ਹੀ ਪੈਦਾ ਨਹੀਂ ਹੁੰਦਾ। ਇੰਜ ਉਨ੍ਹਾਂ ਲੋਕਾਂ ਦੇ ਆਪਸੀ ਸੰਬੰਧ ਸਮਾਪਤ ਹੋ ਗਏ।

ਵਾਸਤਵ ਵਿਚ ਕੇਸ਼ਵ ਪਿੱਲੈ ਲਈ ਇਹ ਸੁੱਖ ਦੀ ਘੜੀ ਸੀ। ਮਾਨਸਿਕ ਪ੍ਰੇਸ਼ਾਨੀ ਦੂਰ ਹੋ ਗਈ। ਉਸ ਚੰਗੇ ਵਿਵਹਾਰ ਲਈ ਕਾਤਰਯਨੀ ਅੰਮਾਂ ਨੇ ਪਤੀ ਦਾ ਅਭਿਨੰਦਨ ਕੀਤਾ।

ਅਗਲੀ ਮੰਤਰੀ ਮੰਡਲ ਦੀ ਮੀਟਿੰਗ ਮਿਲ ਕੇ ਫਰਾਖ਼ਦਿਲੀ ਨਾਲ ਹੋਣ ਵਾਲੀ ਨਹੀਂ ਸੀ। ਕੇਸ਼ਵ ਪਿੱਲੈ ਨੂੰ ਇੰਜ ਮਹਿਸੂਸ ਹੋਇਆ ਕਿ ਇਹ ਲੇਟ ਕਰ ਦਿੱਤੀ ਜਾਵੇ ਤਾਂ ਠੀਕ ਹੀ ਰਹੇਗਾ। ਉਹ ਮੰਤਰੀ ਮੰਡਲ ਦਾ ਸੈਕਟਰੀ ਵੀ ਹੈ। ਸਾਰੇ ਮੰਤਰੀਆਂ ਦੀ ਵੀ ਇਹੋ ਇੱਛਾ ਹੈ। ਇਸ ਦੌਰਾਨ ਲੂਕੋਸ ਨੇ ਇਧਰ-ਉਧਰ ਨੱਠ-ਭੱਜ ਕੀਤੀ। ਕਾਂਗਰਸ ਪ੍ਰੈਜ਼ੀਡੈਂਟ ਨੇ ਜਿਹੜਾ ਕੈਥੋਲਿਕ ਕਾਂਗਰਸ ਦਾ ਵੀ ਪ੍ਰਧਾਨ ਹੈ ਨੇ ਇਕ ਪ੍ਰਸਤਾਵਨਾ ਜਾਰੀ ਕੀਤੀ। ਉਸ ਵਿਚ ਕੁਝ ਧਮਕੀ ਵੀ ਸੀ। ਉਸ ਦੀ ਕੋਈ ਗੱਲ ਨਹੀਂ। ਨਾਇਰ ਸਰਵਿਸ ਸੁਸਾਇਟੀ ਦਾ ਪ੍ਰਧਾਨ ਆਪਣਾ ਪਦ ਤਿਆਗ ਕੇ ਕਾਂਗਰਸ ਸੈਕਟਰੀ ਬਣ ਗਿਆ ਸੀ। ਉਸ ਨੇ ਵੀ ਧਮਕੀ ਭਰਿਆ ਬਿਆਨ ਪੇਸ਼ ਕੀਤਾ। ਨਾਇਰ, ਮੰਤਰੀ ਅਤੇ ਕਰਮਚਾਰੀ ਵਿਰੋਧੀ ਹੈ, ਅਜਿਹਾ ਕੋਈ ਨਾ ਸੋਚੇ, ਅਜਿਹੀ ਇਕ ਵੀ ਗੱਲ ਉਸ ਵਿਚ ਨਹੀਂ ਸੀ। ਪਰ ਉਸ ਮਗਰੋਂ ਉਸ ਦਾ ਜਵਾਬ ਤੇ ਵਿਖਿਆਨ ਸ਼ਾਇਦ ਕੁਝ ਵੀ ਨਾ ਹੋਇਆ। ਫਿਲਪ ਅਤੇ ਕੇਸ਼ਵ ਪਿੱਲੈ ਦਾ ਮੇਲ ਹੋ ਜਾਣ ਮਗਰੋਂ ਪ੍ਰਧਾਨ ਅਤੇ ਸੈਕਟਰੀ ਇਕੱਠੇ ਹੀ ਚੀਫ ਸੈਕਟਰੀ ਨੂੰ ਮਿਲੇ। ਉਨ੍ਹਾਂ ਲੋਕਾਂ ਦਾ ਆਪਸੀ ਮੁਫਾਦ ਏਕਤਾ ਵਿਚ ਤਬਦੀਲ ਹੋ ਜਾਣ ਦਾ ਹੈ। ਮੰਤਰੀ ਕੁਰਪ ਦਾ ਵਿਰੋਧ ਕਰਕੇ ਦੋਸ਼ ਲਾਉਣ ਵਾਲੇ ਐਮ. ਐਲ. ਏ. ਵੀ ਚੁੱਪ ਹੋ ਗਏ ਹਨ। ਮੰਤਰੀ ਕੁਰਪ ਅਤੇ ਉਨ੍ਹਾਂ ਲੋਕਾਂ ਵਿਚਕਾਰ ਦੋਸਤੀ ਭਾਵ ਪੈਦਾ ਹੋ ਚੁੱਕਿਆ ਹੈ। ਦੋਸ਼ ਲਾਉਣ ਵਾਲੇ ਐਮ. ਐਲ. ਏ. ਦੇ ਸਾਲੇ ਨੂੰ ਬੱਸ ਦਾ ਰੂਟ ਮਿਲਣਾ ਚਾਹੀਦਾ ਸੀ।

ਪਰ ਮੁੱਖ ਮੰਤਰੀ ਬਹੁਤ ਜ਼ਿੱਦ ਕਰ ਰਹੇ ਹਨ। ਉਨ੍ਹਾਂ ਦਾ ਵਿਚਾਰ ਹੈ ਕਿ ਜੇ ਭ੍ਰਿਸ਼ਟਾਚਾਰ ਹੁੰਦਾ ਹੈ ਤਾਂ, ਇਸ ਬਾਰੇ ਪਤਾ ਲਾਉਣਾ ਹੀ ਚਾਹੀਦਾ ਹੈ। ਅਪਰਾਧੀ ਕਰਮਾਚੀਆਂ ਨੂੰ, ਕੋਈ ਵੀ ਹੋਰ ਸਜ਼ਾ ਦੇਣੀ ਹੀ ਚਾਹੀਦੀ ਹੈ। ਇਸ ਵਜ੍ਹਾ

ਨਾਲ ਜੇ ਵਿਧਾਨ ਸਭਾ ਭੰਗ ਹੁੰਦੀ ਹੈ ਤਾਂ ਪਈ ਹੋਵੇ, ਮੰਤਰੀ ਮੰਡਲ ਟੁੱਟਦਾ ਹੈ ਤਾਂ ਪਿਆ ਟੁੱਟੇ, ਉਨ੍ਹਾਂ ਨੂੰ ਕੋਈ ਦੁੱਖ ਨਹੀਂ ।

ਮੁੱਖ ਮੰਤਰੀ ਦੇ ਮਨ ਦਾ ਵਿਚਾਰ ਕੀ ਹੈ, ਕੋਈ ਨਹੀਂ ਜਾਣਦਾ । ਉਨ੍ਹਾਂ ਨੂੰ ਵੀ ਆਪਣੇ ਨਾਲ ਮਿਲਾਣ ਲਈ, ਹੁਣ ਲੋਕਾਂ ਨੇ ਮਿਲ ਕੇ ਕੋਸ਼ਿਸ਼ ਕੀਤੀ । ਪਰ ਕੋਈ ਲਾਭ ਨਾ ਹੋਇਆ । ਆਖ਼ਰ ਵਿਚ ਚੀਫ ਸੈਕਟਰੀ ਅਤੇ ਦੂਸਰੇ ਮੰਤਰੀਆਂ ਦੇ ਨਾਲ ਕਾਂਗਰਸ ਪ੍ਰਧਾਨ ਨੇ ਮਿਲ ਕੇ ਇਕ ਫੈਸਲਾ ਲਿਆ । ਮੁੱਖ ਮੰਤਰੀ ਸਹਿਮਤ ਨਹੀਂ ਹੁੰਦਾ ਤਾਂ ਨਾ ਹੋਵੇ । ਉਸ ਨੂੰ ਅਸਤੀਫ਼ਾ ਦੇਣ ਦੇਓ । ਕੋਈ ਨਵਾਂ ਮੁੱਖ ਮੰਤਰੀ ਚੁਣ ਲਵਾਂਗਾ । ਉਹ ਆਪਣੇ ਸਹਿਯੋਗੀ ਮੰਤਰੀਆਂ ਦੀ ਚੋਣ ਕਰ ਲੈਣਗੇ । ਸਾਰੇ ਵਰਤਮਾਨ ਮੰਤਰੀ ਉਸ ਮੰਤਰੀ ਮੰਡਲ ਵਿਚ ਹੋਣੇ ਚਾਹੀਦੇ ਹਨ ।

ਕੇਸ਼ਵ ਪਿੱਲੇ ਨੇ ਬਹੁਤ ਕੁਸ਼ਲਤਾ ਨਾਲ ਉਸ ਮੰਤਰੀ ਮੰਡਲ ਦੀ ਮੀਟਿੰਗ ਦਾ ਨਿਰਦੇਸ਼ ਕੀਤਾ । ਇਸ ਦੇ ਰਸਤੇ ਵਿਚ ਕੋਈ ਰੁਕਾਵਟ ਤੇ ਖਲਬਲੀ ਨਾ ਹੋਵੇ, ਇਸ ਲਈ ਉਸ ਨੇ ਭਰਪੂਰ ਯਤਨ ਕੀਤੇ । ਸਾਰਿਆਂ ਨੂੰ ਇੰਜ ਲੱਗਿਆ ਜਿਵੇਂ ਚੀਫ ਸੈਕਟਰੀ ਪੱਖ ਪਾਤ ਰਹਿਤ ਹੈ ਅਤੇ ਬੜਾ ਸੱਚਾ ਪੱਕਾ ਵਿਅਕਤੀ ਹੈ । ਪਰ ਮੁੱਖ ਮੰਤਰੀ ਨੇ ਅਸਤੀਫ਼ਾ ਦੇ ਦਿੱਤਾ ।

ਅਗਲੇ ਦਿਨ ਅਖ਼ਬਾਰਾਂ ਵਿਚ ਖ਼ਬਰ ਵੱਡੀਆਂ ਵੱਡੀਆਂ ਸੁਰਖੀਆਂ ਨਾਲ ਛਪੀ । ਜਲਦੀ ਹੀ ਨਵਾਂ ਮੁੱਖ ਮੰਤਰੀ ਚੁਣਨ ਲਈ ਮੰਤਰੀ ਮੰਡਲ ਦੇ ਮੈਂਬਰਾਂ ਦੀ ਮੀਟਿੰਗ ਬੁਲਾਈ ਗਈ । ਮੰਤਰੀ ਮੰਡਲ ਦੇ ਕੁਝ ਮੈਂਬਰ ਮੁੱਖ ਮੰਤਰੀ ਨਾਲ ਚਲੇ ਗਏ । ਫਿਰ ਵੀ ਕਾਂਗਰਸ ਨੂੰ ਵਿਧਾਨ ਸਭਾ ਵਿਚ ਬਹੁਮੱਤ ਮਿਲਿਆ । ਉਨ੍ਹਾਂ ਨੇ ਨਵੇਂ ਨੇਤਾ ਦੀ ਚੋਣ ਕੀਤੀ । ਪਾਰਟੀਆਂ ਦੇ ਅੰਦਰ ਵੀ ਕੁਝ ਖਿਚੋਤਾਣ ਹੋਣ ਲੱਗੀ । ਕਈਆਂ ਲੋਕਾਂ ਨੇ ਮੁੱਖ ਮੰਤਰੀ ਬਣਨ ਲਈ ਯਤਨ ਕੀਤੇ । ਚਾਹੇ ਗਲਤ ਹੋਵੇ ਜਾਂ ਠੀਕ ਪਰ ਇਹ ਸਪੱਸ਼ਟ ਹੈ ਕਿ ਰਿਸ਼ਵਤ ਲੈਣ ਦੇ ਦੋਸ਼ੀ ਲੋਕਾਂ ਨੂੰ ਮੰਤਰੀ ਨਹੀਂ ਲੈਣਾ ਚਾਹੀਦਾ । ਅਜਿਹੇ ਵਾਦ-ਵਿਵਾਦ ਨੂੰ ਅਖ਼ਬਾਰਾਂ ਵਿਚ ਚੁੱਕਿਆ ਗਿਆ । ਕੁਝ ਇਕ ਨਵੇਂ ਮੰਤਰੀਆਂ ਦੇ ਨਾਂ ਸੁਣਾਈ ਦੇਣ ਲੱਗੇ ।

ਨਵੇਂ ਨੇਤਾ ਨੇ ਆਪਣੇ ਸਹਿਯੋਗੀ ਮੰਤਰੀਆਂ ਦੇ ਨਾਵਾਂ ਦੀ ਸੂਚੀ ਦਾ ਐਲਾਨ ਕੀਤਾ । ਸਿਰਫ਼ ਮੁੱਖ ਮੰਤਰੀ ਹੀ ਬਦਲਿਆ ਸੀ । ਪਹਿਲਾਂ ਵਾਲੇ ਸਾਰੇ ਮੰਤਰੀ, ਮੰਡਲ ਵਿਚ ਸ਼ਾਮਲ ਕੀਤੇ ਗਏ ।

ਲੂਕੋਸ ਨੂੰ ਸੰਤੁਸ਼ਟੀ ਮਿਲੀ । ਉਸ ਨੂੰ ਇੰਜ ਲੱਗਿਆ ਜਿਵੇਂ ਹੁਣ ਕੁਝ ਅਰਾਮ ਕਰਨਾ ਚਾਹੀਦਾ ਹੈ ।

## 32

ਹਰ ਥਾਂ ਭ੍ਰਿਸ਼ਟਾਚਾਰ ਦੀ ਹੀ ਸ਼ਿਕਾਇਤ ਹੈ । ਜਿਵੇਂ ਇਹ ਕੋਈ ਨਵੀਂ ਗੱਲ ਹੋਵੇ । ਅਜਿਹਾ ਲੱਗ ਰਿਹਾ ਹੈ, ਜਿਵੇਂ ਅੱਜ ਤਕ ਤ੍ਰਿਵੇਂਤਾਕੁਰ ਦੇ ਲੋਕ ਜਿਸ ਗੱਲ ਤੋਂ

ਅਭਿੱਜ ਸਨ ਅੱਜ ਉਸ ਦਾ ਅਨੁਭਵ ਕਰ ਰਹੇ ਹਨ। ਸਾਰੇ ਕਰਮਚਾਰੀ ਅਜਿਹਾ ਹੀ ਕਹਿ ਰਹੇ ਹਨ।

ਸਰਕਾਰ ਦੀ ਇਸ ਗੱਲ ਵਿਚ ਕੁਝ ਨਾ ਕਰਨ ਦੀ ਸਥਿਤੀ ਨਾ ਰਹੀ। ਸਰਕਾਰ ਦੀ ਆਗਿਆ ਅਨੁਸਾਰ ਕੇਸ਼ਵ ਪਿੱਲੈ ਨੇ ਭ੍ਰਿਸ਼ਟਾਚਾਰ ਰੋਕਣ ਦੀ ਯੋਜਨਾ ਬਣਾਈ। ਸਰਕਾਰ ਦੀ ਮਨਜ਼ੂਰੀ ਨਾਲ ਇਸ ਯੋਜਨਾ ਨੂੰ ਅਮਲੀ ਰੂਪ ਵਿਚ ਲਾਗੂ ਵੀ ਕਰ ਦਿੱਤਾ ਗਿਆ।

ਪਿਛਲੇ ਕਈਆਂ ਸਾਲਾਂ ਤੋਂ ਤਿੰਨ-ਤਿੰਨ ਮਹੀਨੇ ਮਗਰੋਂ ਸਰਕਾਰੀ ਐਲਾਨ ਕੀਤੇ ਜਾਂਦੇ ਸਨ ਕਿ ਭ੍ਰਿਸ਼ਟਾਚਾਰ ਕਰਨ ਵਾਲੇ ਕਿਸੇ ਵੀ ਕਰਮਚਾਰੀ ਨੂੰ ਮੁਆਫ਼ ਨਹੀਂ ਕੀਤਾ ਜਾਵੇਗਾ। ਇਹ ਵੀ ਅਜਿਹਾ ਹੀ ਹੈ, ਕਈ ਕਰਮਚਾਰੀ ਇੰਜ ਹੀ ਸੋਚ ਰਹੇ ਸਨ। ਇਸ ਲਈ ਕਿਸੇ ਨੇ ਇਸ ਤੇ ਵਿਸ਼ੇਸ਼ ਧਿਆਨ ਨਾ ਦਿੱਤਾ।

ਇਹ ਗੱਲ ਕੇਸ਼ਵ ਪਿੱਲੈ ਨੇ ਆਪਣੀ ਪਤਨੀ ਨੂੰ ਸਮਝਾਈ। ਸਾਰੀਆਂ ਗੱਲਾਂ ਚਿੱਤ ਲਾ ਕੇ ਸੁਣਨ ਮਗਰੋਂ ਕਾਤਰਯਨੀ ਅੰਮਾਂ ਨੇ ਕਿਹਾ :

"ਤਦ ਆਪਣੇ ਦੇਵੀਕੁਲਮ ਦੇ ਇਲਾਚੀ ਦੇ ਬਾਗ਼ ਵਿਚ ਅੱਜ ਤੋਂ ਬਾਅਦ ਸਾਨੂੰ ਹੀ ਰੁਪਿਆ ਖ਼ਰਚ ਕਰਨਾ ਪਵੇਗਾ, ਕਿਉਂ ?"

ਕੇਸ਼ਵ ਪਿੱਲੈ ਨੇ ਕਿਹਾ ਕਿ ਇੰਜ ਹੀ ਕਰਨਾ ਪਵੇਗਾ। ਕਾਤਰਯਨੀ ਨੇ ਆਪਣੇ ਪਤੀ ਨੂੰ ਕੁਝ ਸਮਝਾਉਂਦੀ ਹੋਈ ਨੇ ਪੁੱਛਿਆ।

"ਤਦ ਤਾਂ ਇਹ ਸਾਰੇ ਕਾਨੂੰਨ ਆਪਣੇ ਇਲਾਚੀ ਦੇ ਬਾਗ਼ ਦਾ ਕਾਰੋਬਾਰ ਠੀਕ ਹੋ ਜਾਣ ਮਗਰੋਂ ਬਨਾਣੇ ਚਾਹੀਦੇ ਸਨ।"

ਇਕ ਬਦਲਾ ਦੇਣ ਦਾ ਮੌਕਾ ਕੇਸ਼ਵ ਪਿੱਲੈ ਨੂੰ ਮਿਲ ਗਿਆ।

"ਤੂੰ ਕਹਿੰਦੀ ਸੀ ਨਾ ਕਿ ਜੋ ਕੁਝ ਸਾਡੇ ਕੋਲ ਹੈ, ਉਹ ਕਾਫ਼ੀ ਹੈ। ਹੁਣ ਅਜਿਹਾ ਕਿਉਂ ਲੱਗ ਰਿਹਾ ਹੈ ?"

ਕਾਤਰਯਨੀ ਦੇ ਸੰਬੰਧ ਵਿਚ ਇਹ ਕੋਈ ਮੂੰਹ ਬੰਦ ਕਰ ਦੇਣ ਵਾਲਾ ਸਵਾਲ ਨਹੀਂ ਸੀ। ਉਸ ਨੇ ਕਿਹਾ :

"ਇਹ ਠੀਕ ਹੈ, ਮੈਂ ਸਦੈਵ ਤ੍ਰਿਪਤ ਹਾਂ। ਜੋ ਕੁਝ ਹੈ ਉਸ ਨਾਲ ਮੈਂ ਸੰਤੁਸ਼ਟ ਹਾਂ। ਪਰ ਇਸ ਦਾ ਮਤਲਬ ਵਧੇਰੇ ਨਹੀਂ ਚਾਹੀਦਾ, ਇਹ ਨਹੀਂ ਹੈ। ਮੈਂ ਵੀ ਇਕ ਔਰਤ ਹਾਂ। ਇਲਾਚੀ ਦਾ ਬਾਗ਼ ਕੋਲ ਹੋਵੇ ਤਾਂ ਚੰਗਾ ਹੈ। ਨਾ ਹੋਵੇ ਤਾਂ ਦੁੱਖ ਵੀ ਕੋਈ ਨਹੀਂ। ਬੱਸ ਇੰਨਾ ਹੀ।"

ਪਰ ਉਸ ਨੇ ਇਕ ਸਵਾਲ ਪੁੱਛਣਾ ਸੀ। ਇਹ ਭ੍ਰਿਸ਼ਟਾਚਾਰ ਰੋਕੂ ਮੁਹਿਮ ਦੇ ਸੰਬੰਧ ਵਿਚ ਸੀ। ਉਸ ਨੂੰ ਇਹ ਸਮਝ ਵਿਚ ਨਹੀਂ ਸੀ ਆ ਰਿਹਾ ਕਿ ਇਸ ਭ੍ਰਿਸ਼ਟਾਚਾਰ ਵਿਚ ਕਾਨੂੰਨ ਤੇ ਕਾਨੂੰਨ ਤੋਂ ਖ਼ਿਲਾਫ਼ ਕੀ ਹੈ। ਉਸ ਨੇ ਕਿਹਾ, "ਪਿਤਾ ਜੀ ਕਿਹਾ ਕਰਦੇ ਸਨ ਕਿ ਸਮੁੰਦਰ ਦੇ ਕੰਢੇ ਤੇ ਲਹਿਰਾਂ ਗਿਣਨ ਦੀ, ਇਕ ਬਿਨਾ ਤਨਖ਼ਾਹ ਤੋਂ ਨੌਕਰੀ ਨਾਲ ਵੀ ਜ਼ਿੰਦਗੀ ਗੁਜ਼ਾਰ ਸਕਦਾ ਹਾਂ। ਮੈਂ ਇਕ ਸਵਾਲ ਪੁੱਛਾਂ, ਇਕ ਆਦਮੀ ਨੇ ਆਪਣੇ ਕੰਮ ਵਿਚ ਸਫਲ ਹੋ ਜਾਣ ਮਗਰੋਂ ਚਾਰ ਪੈਸੇ ਦੇ ਦਿੱਤੇ ਤਾਂ ਇਸ ਵਿਚ ਗ਼ਲਤ ਕੀ ਹੈ ? ਕੀ ਇੰਜ ਹੀ ਹੁੰਦਾ ਹੈ ?

ਵਾਸਤਵ ਵਿਚ ਅਚਾਨਕ ਹੀ ਕੇਸ਼ਵ ਪਿੱਲੈ ਚੁੱਪ ਹੋ ਗਿਆ। ਉਹ ਇਕ ਮੁੱਖ ਪ੍ਰਾਂਤ ਦਾ ਉੱਚ ਅਧਿਕਾਰੀ ਹੈ। ਇਸ ਸਵਾਲ ਦਾ ਉਸ ਨੂੰ ਜਵਾਬ ਨਹੀਂ ਪਤਾ ਇੰਜ ਨਹੀਂ ਹੈ। ਅਜਿਹੀ ਇਕ ਘਟਨਾ ਲਈਏ ਤਾਂ ਕਿੱਥੇ ਹੈ, ਅਨਿਆਇ ਕੀ ਹੈ, ਅਤੇ ਭ੍ਰਿਸ਼ਟਾਚਾਰ ਕਿਵੇਂ ਬਣੇਗਾ, ਇਹ ਸਾਰੀਆਂ ਗੱਲਾਂ ਉਸ ਕਰਮਚਾਰੀ ਨੂੰ ਜ਼ਰੂਰ ਹੀ ਪਤਾ ਹਨ। ਭ੍ਰਿਸ਼ਟਾਚਾਰ ਦੇ ਸਾਰੇ ਰੂਪਾਂ ਬਾਰੇ ਉਹ ਚੰਗੀ ਤਰ੍ਹਾਂ ਜਾਣੂ ਹੈ। ਪਰ ਉਸ ਨੂੰ ਸਮਝਾਣ ਵਿਚ ਕੇਸ਼ਵ ਪਿੱਲੈ ਅਸਮਰਥ ਹੈ। ਕਹਿਣਾ ਲੱਗਿਆਂ ਤਾਂ ਨੀਤੀ ਬਾਰੇ, ਨਿਆਂ ਬਾਰੇ ਅਤੇ ਸ਼ਾਸਨ ਬਾਰੇ ਸਭ ਕੁਝ ਕਹਿਣ ਪਵੇਗਾ। ਇਹ ਸਮੁੰਦਰ ਨਾਲੋਂ ਵੀ ਵਿਸ਼ਾਲ ਹੋ ਜਾਵੇਗਾ। ਇਹੋ ਆਸਮੱਰਥਾ ਸੀ।

ਕਾਤਰਯਨੀ ਨੇ ਪੁੱਛਿਆ, "ਚੁੱਪ ਚਾਪ ਕਿਉਂ ਬੈਠੇ ਹੋ? ਮੈਂ ਠੀਕ ਹੀ ਤਾਂ ਕਿਹਾ ਹੈ।"

ਇਹ ਠੀਕ ਨਹੀਂ ਅਜਿਹਾ ਠੀਕ ਰੂਪ ਵਿਚ ਕਹਿਣਾ ਜ਼ਰੂਰੀ ਨਹੀਂ। ਕਿਹਾ ਜਾ ਸਕਦਾ ਹੈ ਕਿ ਕੇਸ਼ਵ ਪਿੱਲੈ ਵੀ ਸੈਂਕੜੇ ਸਾਲਾਂ ਤੋਂ ਚਲੇ ਆ ਰਹੇ ਸਮੂਹਿਕ ਨਿਯਮ ਅਤੇ ਨਿਆਇਵਾਦ ਤੋਂ ਪੈਦਾ ਹੋਏ ਇਕ ਪ੍ਰਬੰਧ ਦਾ ਭਾਵੀ ਅਧਿਕਾਰੀ ਹੈ। ਕੇਸ਼ਵ ਪਿੱਲੈ ਵੀ ਇਹ ਨਹੀਂ ਦੱਸ ਸਕਦਾ ਕਿ ਭ੍ਰਿਸ਼ਟਾਚਾਰ ਦਾ ਭਾਗ ਗਲਤ ਹੈ ਜਾਂ ਪਾਪ ਹੈ। ਇਹ ਤਬਦੀਲੀ ਉਸੇ ਤਰ੍ਹਾਂ ਸਵੀਕਾਰ ਵੀ ਨਹੀਂ ਕਰ ਸਕਦਾ। ਪਰ ਸਾਰੇ ਭ੍ਰਿਸ਼ਟਾਚਾਰਾਂ ਦੇ ਵਿਰੁੱਧ ਇਕ ਵਿਦਿਆਰਥੀ ਵਾਂਗ ਉਹ ਬਹਿਸ ਕਰ ਸਕਦਾ ਹੈ। ਵਿਚਕਾਰ ਕੁਝ ਕਹਿਣਾ ਪਵੇ ਤਾਂ ਉਸ ਦੇ ਭਾਸ਼ਨ ਦੀ ਲੜੀ ਉਸ ਵਿਦਿਆਰਥੀ ਵਾਂਗ ਹੀ ਟੁੱਟ ਜਾਵੇਗਾ। ਭ੍ਰਿਸ਼ਟਾਚਾਰ ਪਾਪ ਹੈ ਅਜਿਹਾ ਵਿਚਾਰ ਉਸ ਦੇ ਮਨ ਵਿਚ ਕਦੇ ਨਹੀਂ ਆਇਆ। ਅਜਿਹਾ ਵਿਚਾਰ ਪੈਦਾ ਕਰਨ ਵਾਲੀ ਸਿੱਖਿਆ ਪ੍ਰਾਪਤ ਨਹੀਂ ਹੋਈ। ਪਰ ਇਕ ਵਿਚਾਰ ਹੈ ਕਿ ਰਿਸ਼ਵਤ ਲੈਂਦੇ ਸਮੇਂ ਕੋਈ ਦੇਖੇ ਨਾ। ਕੇਸ਼ਵ ਪਿੱਲੈ ਨੇ ਅੱਜ ਦੇ ਜ਼ਮਾਨੇ ਅਤੇ ਪੁਰਾਣੇ ਜ਼ਮਾਨੇ ਦੇ ਕਿਸੇ ਇਕ ਨੌਕਰ ਵਾਂਗ ਸਿਰਫ਼ ਜਿਉਣ ਲਈ ਪੰਦਰਾਂ ਰੁਪਏ ਦੀ ਨੌਕਰੀ ਸਵੀਕਾਰ ਕਰ ਕੇ ਸ੍ਰੀਮੰਗਨਾਭ ਦੇ ਦਸ ਪੈਸੇ ਮਿਲਣ ਲਈ, ਪੰਦਰਾਂ ਰੁਪਏ ਮਾਸਕ ਤਨਖ਼ਾਹ ਅਤੇ ਇਸ ਤੋਂ ਇਲਾਵਾ ਉਪਰੋਂ ਹੋਰ ਕਮਾਈ ਹੋ ਸਕੇ, ਇਸ ਵਿਸ਼ਵਾਸ ਨਾਲ ਇਹ ਨੌਕਰੀ ਸਵੀਕਾਰ ਕੀਤੀ ਸੀ। ਸਿਰਫ਼ ਪੰਦਰਾਂ ਰੁਪਏ ਮਿਲਣ ਲਈ ਨਹੀਂ। ਹੋਰ ਵੀ 'ਕੁਝ' ਪ੍ਰਾਪਤ ਕਰਨ ਦੀ ਸਹੂਲਤ ਦੀ ਯੋਗਤਾ ਸਾਰੇ ਪਦਾਂ ਤੇ ਹੁੰਦੀ ਹੈ ਨਾ? ਮੁਲਾਜ਼ਮਾਂ ਦੀ ਫੁਸਫੁਸਾਹਟ ਇਕ ਹੋਰ ਤਰ੍ਹਾਂ ਦੀ ਹੈ। ਚਤਰਾਈ ਦਿਖਾਣਾ ਅਤੇ ਸੇਵਾ ਕਰਨਾ ਇਹ ਸਭ ਕੁਝ ਕਿਸ ਲਈ ਹੈ ਇਸ ਪ੍ਰੰਪਰਾ ਦੇ ਅਧਿਕਾਰੀ ਕੇਸ਼ਵ ਪਿੱਲੈ ਉਂਜ ਭ੍ਰਿਸ਼ਟਾਚਾਰ ਦੇ ਬਾਰੇ ਵਿਚ ਹੀ ਕਹਿ ਸਕਦੇ ਹਨ ਨਾ? ਨਵੀਂ ਅਵਸਥਾ 'ਚ ਪ੍ਰਾਜਿਤ ਹੋਣ ਵਾਂਗ ਕੇਸ਼ਵ ਪਿੱਲੈ ਨੇ ਕਿਹਾ:

"ਸਾਰੇ ਲੋਕਾਂ ਨੂੰ ਆਪਣੀ ਆਪਣੀ ਰਾਇ ਪ੍ਰਗਟ ਕਰਨ ਦਾ ਅਧਿਕਾਰ ਹੈ। ਬਦਮਾਸ਼ਾਂ, ਗੁੰਡਿਆਂ ਆਦਿ ਦਵਾਰਾ ਚੁਣੇ ਹੋਏ ਵਿਅਕਤੀ ਹੀ ਸ਼ਾਸ਼ਨ ਕਰਦੇ ਹਨ। ਇਹ ਬਦਮਾਸ਼, ਗੁੰਡੇ ਅਤੇ ਚੋਰ—ਹਰ ਕੋਈ ਇਥੋਂ ਦਾ ਰਾਜਾ ਹੈ।"

ਉਸ ਨੇ ਮਹਿਸੂਸ ਕੀਤਾ ਕਿ ਇਹ ਜਵਾਬ ਬਿਲਕੁਲ ਠੀਕ ਹੈ। ਬੁੱਧੀਵਾਨਾਂ, ਸੇਠਾਂ ਅਤੇ ਪ੍ਰਤਾਪੀਆਂ ਦਾ ਸਮਾਂ ਬੀਤ ਗਿਆ।

ਕਾਤਰਯਨੀ ਅੰਮਾਂ ਨੇ ਪੁੱਛਿਆ, "ਜੇ ਇੰਜ ਹੈ ਤਾ ਮੈਂ ਇਕ ਸਵਾਲ ਪੁੱਛਾਂ– ਮਹਿੰਗਾਈ ਦੇ ਇਸ ਜ਼ਮਾਨੇ ਵਿਚ ਜੇ ਉਪਰੋਂ ਕਮਾਈ ਨਾ ਹੋਵੇ ਤਾਂ ਕਰਮਚਾਰੀ ਕਿੰਜ ਗੁਜ਼ਰ ਕਰਨਗੇ ?"

ਚੀਫ ਸੈਕਟਰੀ ਨੇ ਜਵਾਬ ਦਿੱਤਾ, "ਨੌਕਰੀ ਕਰਨੀ ਹੈ ਤਾਂ ਜੀਣਾ ਹੀ ਪਵੇਗਾ ।"

"ਇਹ ਵੀ ਚੰਗੀ ਰਹੀ ।"

ਇਕ ਗੱਲ ਹੋਰ ਵੀ ਕਾਤਰਯਨੀ ਅੰਮਾਂ ਨੇ ਪੁੱਛਣੀ ਸੀ :

"ਕੁਝ ਰਿਸ਼ਵਤ ਲੈਣ ਦੇ ਨਾਂ ਤੇ ਕਿਸੇ ਨੂੰ ਮੁਅੱਤਲ ਕਰਕੇ ਉਸ ਦੇ ਬੱਚਿਆਂ ਦਾ ਸਰਾਪ ਲੈਣ ਵਲ ਜਾ ਰਹੇ ਹੋ ?"

ਕੇਸ਼ਵ ਪਿੱਲੈ ਨੇ ਜਵਾਬ ਦਿੱਤਾ, "ਜ਼ਰੂਰਤ ਪਈ ਤਾਂ ਕੀ ਇਸ ਤੋਂ ਬਚਿਆ ਜਾ ਸਕਦਾ ਹੈ ?"

ਕਾਤਰਯਨੀ ਅੰਮਾਂ ਨੇ ਵਿਰੋਧ ਕੀਤਾ, "ਨਹੀਂ, ਨਹੀਂ ਇੰਜ ਕਰਨਾ ਬੁਰਾ ਹੈ ।"

ਇਸ ਤਰ੍ਹਾਂ ਨੌਕਰੀ ਛੁੱਟ ਜਾਣ ਤੇ ਮੁਸੀਬਤਾਂ ਵਿਚ ਫਸੇ ਪਰਿਵਾਰਾਂ ਬਾਰੇ ਸੋਚਣ ਲਈ ਕਾਤਰਯਨੀ ਨੇ ਪਤੀ ਨੂੰ ਕਿਹਾ ।

ਨਵੇਂ ਭ੍ਰਿਸ਼ਟਾਚਾਰ ਰੋਕੂ ਕਾਨੂੰਨ ਦੇ ਹੱਥਾਂ 'ਚ ਫਸਿਆ ਪਹਿਲਾ ਬਲੀ ਦਾ ਬੱਕਰਾ ਪੇਂਰੁਬਾਵੂਰ ਦਾ ਚਪੜਾਸੀ ਨਾਣੂ ਨਾਇਰ ਸੀ । ਇਕ ਆਦਮੀ ਦਾ ਪ੍ਰਮਾਣ-ਪੱਤਰ ਵਾਪਸ ਦੇਣ ਲਈ ਉਸ ਨੇ ਦਸ ਪੈਸੇ ਲਏ ਸਨ । ਇਹ ਆਦਮੀ ਇਕ ਧਨੀ ਕਾਂਗਰਸੀ ਸੀ । ਉਸ ਨੂੰ ਆਪਣੇ ਨੁਕਸਾਨ ਬਾਰੇ ਕੋਈ ਚਿੰਤਾ ਨਹੀਂ ਸੀ । ਪਰ ਇਕ ਕਾਂਗਰਸੀ ਦਾ ਗਾਂਧੀ ਜੀ ਦੇ ਵਾਰਸ ਹੋਣ ਦੇ ਰੂਪ ਵਿਚ ਇਹ ਮੱਤ ਜ਼ਰੂਰ ਹੋਵੇਗਾ ਕਿ ਬਗੈਰ ਭ੍ਰਿਸ਼ਟਾਚਾਰ ਤੋਂ ਸ਼ਾਸਨ ਚਲਣਾ ਚਾਹੀਦਾ ਹੈ । ਉਸ ਨੇ ਸਿੱਧਾ ਮੰਤਰੀ ਨੂੰ ਪ੍ਰਾਰਥਨਾ ਪੱਤਰ ਭੇਜਿਆ । ਮੰਤਰੀ ਨੇ ਇਸ ਬਾਰੇ ਖੋਜ ਕਰਨ ਲਈ ਇਹ ਸੰਬੰਧਿਤ ਕਰਮ-ਚਾਰੀਆਂ ਕੋਲ ਭੇਜ ਦਿੱਤਾ ।

ਨਾਣੂ ਨਾਇਰ ਨੂੰ ਰਿਟਾਇਰ ਹੋਣ ਲਈ ਅਜੇ ਦੋ ਸਾਲ ਰਹਿੰਦੇ ਸਨ । ਉਸ ਸਮੇਂ ਉਸ ਨੂੰ ਇਹ ਸੱਟ ਲੱਗੀ । ਸਾਧਾਰਨ ਰੂਪ ਵਿਚ ਇਕ ਪ੍ਰਮਾਣ-ਪੱਤਰ ਵਾਪਸ ਲਿਆਉਣ ਲਈ ਰਜਿਸਟਰਾਰ ਦੀ ਅਦਾਲਤ ਦੀ ਫੀਸ ਚੌਦਾਂ ਪੈਸੇ ਹੈ । ਨਾਣੂ ਨਾਇਰ ਦੀ ਉਮਰ ਉਦੋਂ ਅਠਾਰਾਂ ਸਾਲਾਂ ਦੀ ਸੀ ਜਦ ਉਸ ਨੇ ਇਸ ਨੌਕਰੀ ਵਿਚ ਦਾਖ਼ਲਾ ਲਿਆ । ਉਹ ਉਸ ਸਮੇਂ ਜਿਲ੍ਹਾ ਰਜਿਸਟਰਾਰ ਦਾ ਰਸੋਈਆ ਸੀ । ਮਾਲਿਕ ਦੇ ਰਹਿਮ ਨਾਲ ਉਸ ਨੂੰ ਇਹ ਨੌਕਰੀ ਪ੍ਰਾਪਤ ਹੋਈ ਸੀ । ਉਸ ਸਮੇਂ ਇਕ ਪ੍ਰਮਾਣ-ਪੱਤਰ ਦੇਂਦੇ ਸਮੇਂ ਚਪੜਾਸੀ ਨੂੰ ਦੋ ਪੈਸੇ ਮਿਲਦੇ ਸਨ । ਫਿਰ ਇਹ ਵੱਧ ਕੇ ਚੌਦਾਂ ਪੈਸੇ ਹੋ ਗਏ ਸਨ । ਨਾਣੂ ਨਾਇਰ ਨੂੰ ਇਸ ਤਰ੍ਹਾਂ ਮਹਿਸੂਸ ਨਾ ਹੋਇਆ ਕਿ ਇਹ ਪੈਸਾ ਮੰਗਣਾ ਅਪਰਾਧ ਹੈ । ਰਜਿਸਟਰਾਰ ਦਫ਼ਤਰ ਵਿਚ ਪ੍ਰਮਾਣ-ਪੱਤਰ ਲਿਖਾਣ ਲਈ ਵਿਅਕਤੀ ਨੂੰ ਜਿਹੜਾ ਖ਼ਰਚ ਕਰਨਾ ਪੈਂਦਾ ਹੈ, ਉਸੇ ਤਰ੍ਹਾਂ ਦਾ ਇਹ ਵੀ ਇਕ ਖ਼ਰਚ ਹੈ । ਉਸ ਵਿਚਾਰੇ ਨੇ ਇਹ ਇਸੇ ਕਾਰਨ ਲਿਆ ਸੀ ।

ਪੇਂਰੁਬਾਵੂਰ ਦੇ ਰਜਿਸਟਰਾਰ ਅਦਾਲਤ ਦੇ ਚਪੜਾਸੀ ਨਾਣੂ ਨਾਇਰ ਦਾ ਗਲ

ਸਰਕਾਰ ਦੀ ਨੀਤੀ ਦੀ ਲੋਹੇ ਦੀ ਮੁੱਠੀ ਫਸਣ ਨਾਲ ਅੱਖਾਂ ਬਾਹਰ ਟੱਡੀਆਂ ਜਾਣ ਸਮੇਂ, ਦੂਸਰੇ ਫਸੇ ਹੋਏ ਕਰਮਚਾਰੀ ਇਕ ਇਕ ਕਰਕੇ ਬਚਣ ਲਈ ਹੱਥ ਪੈਰ ਮਾਰਨ ਲੱਗੇ। ਏਨਾਤੂ ਪਾਰਵਰਤ ਵਰਾਰੀਸ, ਤਾਨਿਵਕੋਟ ਹੈੱਡ ਕਾਂਸਟੇਬਲ ਕੁਟਨ ਪਿੱਲੈ, ਚੇਤੁਰਲਾ ਮੁਨਸਫੀ ਦੀ ਕਚਹਿਰੀ ਦਾ ਚਪੜਾਸੀ ਪੱਪੂ, ਇੰਜ ਇਹ ਸੂਚੀ ਵਧਦੀ ਗਈ। ਅਖ਼ਬਾਰਾਂ ਵਿਚ ਇਹ ਖ਼ਬਰ ਛਪੀ। ਸਰਕਾਰ ਦਾ ਭ੍ਰਿਸ਼ਟਾਚਾਰ ਰੋਕੂ ਕਾਨੂੰਨ ਨਿਰਦਯਤਾ ਨਾਲ ਕੰਮ ਕਰ ਰਿਹਾ ਹੈ। ਇਧਰ ਉਧਰ ਹੋਣ ਵਾਲੀਆਂ ਸਭਾਵਾਂ ਵਿਚ ਮੰਤਰੀ ਇੰਜ ਕਿਹਾ ਕਰਦੇ ਸਨ :

ਇਸ ਭ੍ਰਿਸ਼ਟਾਚਾਰ ਰੋਕੂ ਕਾਨੂੰਨ ਨੇ ਆਪਣਾ ਕੰਮ ਸ਼ੁਰੂ ਕਰ ਦਿੱਤਾ ਇਸ ਦਾ ਵਿਕਾਸ ਹੁੰਦਾ ਹੀ ਰਹੇਗਾ। ਕੁਝ ਸਾਲਾਂ ਵਿਚ ਭ੍ਰਿਸ਼ਟਾਚਾਰ ਇਸ ਪ੍ਰਾਂਤ ਵਿਚੋਂ ਖ਼ਤਮ ਹੋ ਜਾਵੇਗਾ।'''

ਸਿਰਫ ਚਪੜਾਸੀ ਹੀ ਨਹੀਂ, ਕਈ ਉਚੇ ਪਦ ਅਧਿਕਾਰੀ ਵੀ ਫਸ ਗਏ। ਇਕ ਰਾਜਕਰ ਦਾ ਲੇਖਾਕਾਰ, ਹੌਲਦਾਰ, ਇਸ ਤਰ੍ਹਾਂ ਦੇ ਕਈ ਹੋਰ ਲੋਕੀਂ ਵੀ ਇਸ ਸੂਚੀ ਵਿਚ ਆ ਗਏ। ਸਿਰਫ ਰਿਸ਼ਵਤ ਹੀ ਨਹੀਂ, ਸਰਵਜਨਕ ਪੱਖਪਾਤ, ਸਰਕਾਰ ਨੂੰ ਨੁਕਸਾਨ ਪਹੁੰਚਾਣ, ਇਸ ਤਰ੍ਹਾਂ ਦੇ ਹੋਰ ਭ੍ਰਿਸ਼ਟਾਚਾਰ ਵੀ ਹੁੰਦੇ ਹਨ। ਹਰ ਤਰ੍ਹਾਂ ਦੇ ਲੋਕ ਪਕੜੇ ਗਏ। ਉਨ੍ਹਾਂ ਵਿਚੋਂ ਕਈਆਂ ਨੂੰ ਮੁਅੱਤਲ ਕੀਤਾ ਗਿਆ।

ਉਸ ਦਿਨ ਮੰਤਰੀ ਮੰਡਲ ਦੀ ਗੜਬੜ ਤੋਂ ਪਹਿਲਾਂ ਗੋਪੀ ਦੇ ਵਿਰੋਧ ਦਾ ਉੱਤਰ ਲਿਖਣ ਮਗਰੋਂ ਨਾਰਾਇਣ ਨਾਇਰ ਬਾਹਰ ਨਹੀਂ ਸੀ ਜਾਂਦਾ। ਅਜਿਹਾ ਕਰਨਾ ਚਾਹੀਦਾ ਸੀ ਜਾਂ ਨਹੀਂ, ਇਹ ਸਵਾਲ ਉਹ ਖ਼ੁਦ ਤੋਂ ਅਕਸਰ ਪੁੱਛਿਆ ਕਰਦਾ। ਗੋਪੀ ਦਾ ਹਰ ਕਥਨ ਠੀਕ ਸੀ। ਪਰ ਉਸ ਦਾ ਕੋਈ ਸਬੂਤ ਨਹੀਂ ਸੀ! ਨਾਇਰ ਦੇ ਪ੍ਰਸਤਾਵ ਨੂੰ ਸਾਬਿਤ ਕਰਨ ਲਈ ਸਰਕਾਰੀ ਲਿਖਾ-ਪੜ੍ਹੀ ਹੈ। ਫਿਰ ਵੀ ਸੱਚਾਈ ਉਸ ਵੱਲ ਦੇਖ ਕੇ ਫੁੱਟ-ਫੁੱਟ ਕੇ ਰੋਂਦੀ ਨਜ਼ਰ ਆਈ। ਕੀ ਲੰਬੀ ਅਤੇ ਨਿਰਸਵਾਰਥ ਦੇਸ਼ ਸੇਵਾ ਕਿਸੇ ਦੇ ਮਨ ਨੀਤੀ ਮਾਰਗ ਤੋਂ ਤਿਲ ਭਰ ਵੀ ਹੋੜ ਨਹੀਂ ਸਕੇਗੀ ?

ਕੁਝ ਵੀ ਹੋਵੇ, ਨਾਇਰ ਨੂੰ ਮੂੰਹ ਦਿਖਾਉਂਦੇ ਸ਼ਰਮ ਆਉਂਦੀ ਸੀ। ਜਿਹੜਾ ਕੁਝ ਨਹੀਂ ਸੀ ਕਰਨਾ, ਉਹ ਉਸ ਨੇ ਕੀਤਾ ਹੈ, ਇਹ ਵਿਚਾਰ ਉਸ ਦੇ ਮਨ ਵਿਚ ਘਰ ਕਰ ਗਿਆ। ਕੀ ਇਹ ਸ਼ਰਮ ਦੀ ਗੱਲ ਨਹੀਂ ? ਕੁਝ ਕੀਤਿਆਂ ਬਗ਼ੈਰ, ਕੁਝ ਦੇਖੇ ਬਗ਼ੈਰ ਉਹ ਆਪਣੀ ਗੁਫਾ ਵਿਚ ਛੁਪ ਕੇ ਰਹਿ ਰਿਹਾ ਹੈ। ਫਿਰ ਵੀ ਨਾਇਰ ਨੂੰ ਇਕ ਤਰ੍ਹਾਂ ਦੀ ਸ਼ਾਂਤੀ ਹੈ। ਕਮਿਊਨਿਸਟਾਂ ਦਾ ਪਰਦਾ ਫਾਸ ਕਰਨ ਵਿਚ ਉਹ ਲੇਖ ਸਹਾਈ ਹੋਇਆ ਇਹੋ ਸੀ ਉਸਦੀ ਸੰਤੁਸ਼ਟੀ ਸੀ। ਉਸ ਦਿਨ ਕੁਝ ਰੁਪਿਆ ਵੀ ਉਸਨੂੰ ਮਿਲਿਆ ਸੀ। ਅਸਲ ਵਿਚ ਦੁਰਦਸ਼ਾ ਕਾਰਨ ਨਾਇਰ ਨੇ ਰੁਪਿਆ ਲੈ ਲਿਆ। ਜੇਲ੍ਹ 'ਚੋਂ ਬਾਹਰ ਆਇਆ ਤਾਂ ਉਸ ਕੋਲ ਪਹਿਨਣ ਲਈ ਧੋਤੀ ਨਹੀਂ ਸੀ। ਇਕ ਡੰਗ ਦੀ ਰੋਟੀ ਦਾ ਕੋਈ ਵਸੀਲਾ ਨਹੀਂ ਸੀ। ਅੰਦੋਲਨ ਸਮੇਂ ਅਜਿਹੀਆਂ ਗੱਲਾਂ ਦੀ ਕਿਸੇ ਵੀ ਸਮੇਂ ਕੋਈ ਸਮੱਸਿਆ ਨਹੀਂ ਸੀ। ਆਜ਼ਾਦੀ ਮਗਰੋਂ ਇਕ ਸਮੇਂ ਦੀ ਰੋਟੀ ਕਿਧਰੇ ਜਾਣ ਤੇ ਵੀ ਨਹੀਂ ਮਿਲਦੀ। ਹਰ ਸਮਾਂ ਅੰਦੋਲਨ ਦੇ ਸਮੇਂ ਬਾਰੇ ਹੀ ਲੋਕੀਂ ਗੱਲਾਂ ਕਰਦੇ ਰਹਿਣਗੇ। 'ਖਾਣ ਖਾਧਾ' ਅਜਿਹਾ ਕੋਈ ਨਹੀਂ ਪੁੱਛੇਗਾ। ਖਾਣਾ

ਚਾਹੀਦਾ ਹੈ, ਕਹਿਣ ਵਿਚ ਉਹ ਧਾਰਮਿਕ ਸਿਪਾਹੀ ਸੰਕੋਚ ਕਰਦਾ ਹੈ । ਇੰਜ ਲੱਗਦਾ ਹੈ ਜਿਵੇਂ ਪੁੱਛਣ ਦਾ ਕੋਈ ਹੱਕ ਹੀ ਨਹੀਂ ਰਿਹਾ ।

ਇਹ ਠੀਕ ਹੈ ਨਾ ? ਕਦੇ ਕਦੇ ਨਾਇਰ ਇਹ ਸੋਚਦਾ ਹੈ ਕਿ ਅੰਦੋਲਨ ਵਿਚ ਨਹੀਂ ਸੀ ਕੁੱਦਣਾ ਚਾਹੀਦਾ । ਆਪਣਾ ਕਾਰੋਬਾਰ ਦੇਖਦਾ ਤਾਂ ਜੀ ਸਕਦਾ ਸੀ । ਇਕ ਜ਼ਿੰਦਗੀ ਦਾ ਸਾਰਾ ਸਮਾਂ ਬੇਕਾਰ ਹੋ ਗਿਆ । ਕੁਝ ਵੀ ਤਾਂ ਹਾਸਲ ਨਹੀਂ ਹੋਇਆ । ਅੱਗੋਂ ਦਸ ਪੈਸੇ ਕਮਾਉਣ ਦਾ ਰਾਹ ਹੀ ਕਿਹੜਾ ਹੈ ? ਕੋਈ ਨਹੀਂ । ਅਸਲ ਵਿਚ ਨਾਇਰ ਦਾ ਦਿਮਾਗ਼ ਕੰਮ ਨਹੀਂ ਕਰਦਾ । ਲੂਕੋਸ ਵਲੋਂ ਦਿੱਤੇ ਪੈਸੇ ਖ਼ਤਮ ਹੋ ਰਹੇ ਹਨ । ਇਕ ਇਕ ਰੁਪਿਆ ਲੈ ਕੇ ਦਿਨ ਬਿਤਾ ਰਿਹਾ ਹੈ ।

ਇਸੇ ਤਰ੍ਹਾਂ ਮੁਸੀਬਤ 'ਚ ਫਸਿਆ । ਇਕ ਤਹਿਸੀਲਦਾਰ ਕਿਸੇ ਤਰ੍ਹਾਂ ਪਤਾ ਕਰਕੇ ਨਰਾਇਣ ਨਾਇਰ ਕੋਲ ਆਇਆ । ਪੇਸ਼ਕਾਰ ਨੇ ਪਤਾ ਲਾ ਕੇ ਰਿਪੋਰਟ ਸਰਕਾਰ ਕੋਲ ਭੇਜ ਦਿੱਤੀ ਹੈ । ਉਸ ਨੂੰ ਪਤਾ ਨਹੀਂ ਕਿ ਕੀ ਹੋਵੇਗਾ । ਇਸ ਗੱਲ ਬਾਰੇ ਨਾਇਰ ਨੂੰ ਕੁਝ ਵੀ ਪਤਾ ਨਹੀਂ । ਤਹਿਸੀਲਦਾਰ ਵੀ ਇੰਝ ਹੀ ਛੱਡ ਦੇਣ ਵਾਲਾ ਨਹੀਂ ਸੀ ।

' ਜੇ ਤੁਸੀਂ ਚਾਹੋ ਤਾਂ ਮੈਂ ਬਚ ਸਕਦਾ ਹਾਂ । ਨਹੀਂ ਤਾਂ ਮੈਂ ਅਤੇ ਮੇਰਾ ਪਰਿਵਾਰ ਭੁੱਖਾ ਮਰ ਜਾਵੇਗਾ । ਬਗ਼ੈਰ ਕਿਸੇ ਅਪਰਾਧ ਦੇ ਮੈਨੂੰ ਸਜ਼ਾ ਭੋਗਣੀ ਪਵੇਗੀ ।"

ਨਾਰਾਇਣ ਨਾਇਰ ਨੂੰ ਇਹ ਕਹਾਣੀ ਸੁਣਨ ਦੀ ਇੱਛਾ ਜਾਗੀ । ਬਗ਼ੈਰ ਕੋਈ ਅਰਪਾਧ ਕੀਤਿਆਂ ਸਜ਼ਾ ਦੇਣਾ ਗਲਤ ਹੈ ਨਾ ? ਉਸ ਦੀ ਧਰਮ-ਬੁੱਧੀ ਜਾਗ ਪਈ । ਤਹਿਸੀਲਦਾਰ ਨੇ ਆਪਣੇ ਤੇ ਲਾਏ ਗਏ ਦੋਸ਼ ਦੀ ਕਹਾਣੀ ਸੁਣਾਈ । ਨਾਇਰ ਨੇ ਮਨ ਲਾ ਕੇ ਸੁਣਿਆ :

"ਇਹ ਇਕ ਨਵੀਂ ਰਜਿਸਟਰੇਸ਼ਨ ਕਾਰਨ ਹੋਇਆ । ਪੰਤਨਤਿਟਾ ਜਿਲ੍ਹੇ ਦਾ ਇਕ ਪਹਾੜ ਘਟ ਕੀਮਤ ਤੇ ਰਜਿਸਟਰੀ ਕਰਵਾ ਦੇਣ ਲਈ ਇਕ ਐਮ. ਐਲ. ਏ. ਦੇ ਛੋਟੇ ਭਰਾ ਨੇ ਪਹਾੜ ਤੇ ਕਬਜ਼ਾ ਕਰਨ ਦੀ ਕੋਸ਼ਿਸ਼ ਕੀਤੀ । ਤਹਿਸੀਲਦਾਰ ਨੂੰ ਇਸ ਵਿਚ ਰੁਕਾਵਟ ਪਾਉਣੀ ਪਈ । ਕਿਸੇ ਹੋਰ ਨਿਰਦੇਸ਼ਕ ਨੂੰ ਇਹ ਪਹਾੜ ਰਜਿਸਟਰੀ ਕਰ ਦਿੱਤਾ ਗਿਆ । ਉਸ ਐਮ. ਐਲ. ਏ. ਨੂੰ ਇਸ ਬਾਰੇ ਗੱਲਬਾਤ ਕਰਨੀ ਪਈ । "ਤੁਹਾਨੂੰ ਸਬਕ ਸਿਖਾਵਾਂਗਾ" ਅਜਿਹਾ ਕਹਿ ਕੇ ਉਹ ਚਲੇ ਗਏ । ਫਿਰ ਦੂਸਰੇ ਕੁਝ ਆਦਮੀਆਂ ਤੋਂ ਕਿਸੇ ਹੋਰ ਕੰਮ ਵਿਚ ਮੈਂ ਰਿਸ਼ਵਤ ਮੰਗੀ ਹੈ, ਅਜਿਹੀ ਸ਼ਿਕਾਇਤ ਲਿਖ ਕੇ ਭੇਜ ਦਿੱਤੀ । ਉਸ ਮਗਰੋਂ ਉਸ ਤਹਿਸੀਲਦਾਰ ਨੇ ਉਸ ਐਮ. ਐਲ. ਏ. ਬਾਰੇ ਅਨੇਕਾਂ ਕਹਾਣੀਆਂ ਸੁਣਾਈਆਂ । ਉਸ ਦਾ ਕਿਹਾ ਸਾਰੇ ਕਰਮਚਾਰੀਆਂ ਨੂੰ ਮੰਨਣਾ ਚਾਹੀਦਾ ਹੈ—ਨਹੀਂ ਤਾਂ ਤਬਦੀਲੀ ਜਾਂ ਤਰੱਕੀ ਵਿਚ ਰੋਕ ਆਦਿ ਸ਼ਿਕਾਇਤ ਤਾਂ ਨਿਸਚਿਤ ਹੈ । ਹੁਣ ਇਹ ਭ੍ਰਿਸ਼ਟਾਚਾਰ ਰੋਕੂ ਕਾਨੂੰਨ ਆਉਣ ਮਗਰੋਂ ਨੌਕਰੀ ਵੀ ਗਈ ।

ਕਿਸੇ ਮੁਕੱਦਮੇ ਵਿਚ ਐਮ. ਐਲ. ਏ. ਨਾਲ ਸੰਬੰਧ ਰੱਖਣ ਵਾਲਾ ਆਦਮੀ ਜੇ ਗ੍ਰਿਫ਼ਤਾਰ ਹੋ ਗਿਆ ਹੈ ਤਾਂ ਉਹ ਉਸ ਨੂੰ ਛੁਡਾਏਗਾ । ਉਸ ਦੇ ਵਿਰੋਧੀਆਂ ਦੇ ਨਾਂ ਪੁਲਿਸ ਨੇ ਮੁਕੱਦਮਾ ਚਲਾਉਣਾ ਹੈ । ਉਸ ਨਾਲ ਜਿਹੜੇ ਪਿਆਰ ਨਹੀਂ ਕਰਦੇ

ਉਨ੍ਹਾਂ ਨੂੰ ਕਿਸੇ ਤਰ੍ਹਾਂ ਦਾ ਨਿਆਂ ਨਹੀਂ ਮਿਲਣਾ ਚਾਹੀਦਾ। ਅਜਿਹਾ ਹੈ ਉਸ ਦਾ ਵਿਵਹਾਰ। ਉਹ ਮਾਲਮੰਤਰੀ ਦਾ ਰਿਸ਼ਤੇਦਾਰ ਹੈ। ਗ੍ਰਹਿ ਮੰਤਰੀ ਉਸ ਰਸਤੇ ਤੇ ਆਏ ਤਾਂ ਉਹ ਉਨ੍ਹਾਂ ਨਾਲ ਹੀ ਹੋਵੇਗਾ।"

ਨਾਰਾਇਣ ਨਾਇਰ ਨੇ ਪੁੱਛਿਆ, "ਤੁਹਾਡੇ ਮੁਕੱਦਮੇ ਦੇ ਪ੍ਰਮਾਣ ਕਿਦਾਂ ਦੇ ਹਨ ?"

ਤਹਿਸੀਲਦਾਰ ਨੇ ਕਿਹਾ, "ਪ੍ਰਮਾਣ ਬਹੁਤ ਬੁਰੇ ਹਨ। ਸਾਰੇ ਬਣਾਏ ਹੋਏ ਪ੍ਰਮਾਣ ਹਨ। ਐਮ. ਐਲ. ਏ. ਦਵਾਰਾ ਬਣਾਏ ਗਏ ਝੂਠੇ ਗਵਾਹ ਹਨ।"

ਸਭ ਕੁਝ ਸੁਣ ਕੇ ਇਸ ਕਾਰਜ ਨੂੰ ਹੱਥ ਪਾਉਣ ਦਾ ਉਸ ਦਾ ਮਨ ਹੋਇਆ। ਅਜਿਹਾ ਨਹੀਂ ਕਿਹਾ ਜਾ ਸਕਦਾ ਕਿ ਨਾਇਰ ਵਿਚ ਅੰਦੋਲਨ ਦੇ ਸਮੇਂ ਦਾ ਸੁੱਤਾ-ਮਨੁੱਖ ਜਾਗਿਆ ਨਹੀਂ। ਕਈ ਪ੍ਰਤੀਨਿਧਾਂ ਬਾਰੇ ਅਜਿਹੀਆਂ ਕਹਾਣੀਆਂ ਉਸ ਨੇ ਸੁਣੀਆਂ ਹਨ। ਕੁਝ ਕਹਾਣੀਆਂ ਸਮਝਣ ਦਾ ਮੌਕਾ ਵੀ ਉਸ ਨੂੰ ਮਿਲਿਆ ਹੈ। ਇਸ ਲਈ ਤਹਿਸੀਲਦਾਰ ਦਵਾਰਾ ਕਹੀ ਗਈ ਕਹਾਣੀ ਵੀ ਗਲਤ ਨਹੀਂ ਹੋ ਸਕਦੀ। ਨਾਇਰ ਨੇ ਪੁੱਛਿਆ, "ਇਸ ਸਭ ਕੁਝ ਬਾਰੇ ਮੈਂ ਇਕ ਲੇਖ ਲਿਖਾਂ ? ਸਾਰੇ ਲੋਕਾਂ ਤੇ ਪ੍ਰਭਾਵ ਪਵੇਗਾ। ਮੈਂ ਵੀ ਇਹ ਗੱਲ ਸੋਚ ਹੀ ਰਿਹਾ ਸਾ।"

ਹੈਰਾਨੀ ਨਾਲ ਤਹਿਸੀਲਦਾਰ ਨੇ ਕਿਹਾ, "ਨਹੀਂ ਅਜਿਹਾ ਨਾ ਕਰਨਾ।"

ਤਹਿਸੀਲਦਾਰ ਨੇ ਇਕ ਰਸਤਾ ਦੱਸਿਆ, "ਤੁਸੀਂ ਮੇਰੇ ਨਾਲ ਤ੍ਰਿਵੇਂਦਰਮ ਤਕ ਆਓ, ਬਸ, ਫਿਰ ਇਕ ਦੋ ਥਾਵਾਂ ਤੇ ਜਾ ਕੇ ਕਹਿਣਾ ਹੈ।"

ਕਿੱਥੇ ਜਾ ਕੇ ਕਹਿਣਾ ਹੈ, ਇਹ ਜਾਣੇ ਬਗ਼ੈਰ ਨਾਰਾਇਣ ਨਾਇਰ ਨੇ ਪੁੱਛਿਆ, "ਮੈਂ ਕਿਸ ਨੂੰ, ਕੀ ਕਹਿਣਾ ਹੈ ?"

"ਚੀਫ ਸੈਕਟਰੀ ਨੂੰ ਕਹਿਣਾ ਚਾਹੀਦਾ ਹੈ। ਇਸ ਤਰ੍ਹਾਂ ਦੇ ਕਾਗ਼ਜ਼ ਉਹ ਹੀ ਦੇਖਦੇ ਹਨ।"

ਚੌਂਕਦੇ ਹੋਏ ਨਾਇਰ ਨੇ ਪੁੱਛਿਆ, "ਚੀਫ ਸੈਕਟਰੀ ? ਅੱਛਾ। ਉਹ ਬਹੁਤ ਚਲਾਕ ਆਦਮੀ ਹੈ।"

ਤਹਿਸੀਲਦਾਰ ਨੇ ਕਿਹਾ, "ਉਹ ਆਦਮੀ ਬਹੁਤ ਹੁਸ਼ਿਆਰ ਹੈ। ਉਹ ਮਸ਼ਹੂਰ ਹੈ ਨਾ ? ਇਸੇ ਲਈ ਉਸ ਨੂੰ ਮਿਲਣ ਲਈ ਕਿਹਾ ਹੈ। ਇਹ ਸਾਰਾ ਝਮੇਲਾ ਉਹ ਹੀ ਠੀਕ ਕਰ ਸਕਦੇ ਹਨ। ਕੋਈ ਐਮ. ਐਲ. ਏ. ਉਨ੍ਹਾਂ ਦਾ ਕੁਝ ਨਹੀਂ ਵਿਗਾੜ ਸਕੇਗਾ। ਇਹ ਵੀ ਹੋ ਸਕਦਾ ਹੈ ਕਿ ਉਹ ਐਮ. ਐਲ. ਏ. ਨੂੰ ਆਪਣੇ ਹੱਥ 'ਚ ਲੈਣ।"

ਪੁਰਾਣੀਆਂ ਘਟਨਾਵਾਂ ਨਾਇਰ ਨੂੰ ਯਾਦ ਆਈਆਂ। ਉਸ ਨੇ ਕਿਹਾ. "ਉਹ ਬਹੁਤ ਰਿਸ਼ਵਤਖੋਰ ਆਦਮੀ ਹੈ। ਹੁਣ ਇਹ ਗੱਲ ਉਸ ਨੂੰ ਕਹੀ ਜਾਵੇ, ਪਰ ਸਮਾਂ ਬਦਲ ਗਿਆ ਹੈ। ਇਹ ਕਤੱਈ ਨਾ ਸੋਚੋ ਕਿ ਉਹ ਛੇਤੀ ਹੀ ਹੱਥ ਵਧਾਏਗਾ।"

ਤਹਿਸੀਲਦਾਰ ਨੂੰ ਕੋਈ ਸੰਕੋਚ ਨਹੀਂ ਹੋਇਆ। ਉਸ ਨੇ ਕਿਹਾ, "ਇਸ ਨਾਲ ਕੀ, ਉਸ ਦੀ ਸਥਿਤੀ ਅਨੁਸਾਰ ਕੁਝ ਦੇ ਦਿਆਂਗਾ।"

ਇੰਜ ਤਹਿਸੀਲਦਾਰ, ਨਾਰਾਇਣ ਨਾਇਰ ਨਾਲ ਇਕ ਫੈਸਲੇ ਤੇ ਪਹੁੰਚਿਆ।

ਕੇਸ਼ਵ ਪਿੱਲੈ ਨੇ ਨਰਾਇਣ ਨਾਇਰ ਦਾ ਬਹੁਤ ਚੰਗੀ ਤਰ੍ਹਾਂ ਸਵਾਗਤ ਕੀਤਾ। ਨਾਇਰ ਦਾ ਵਿਚਾਰ ਸੀ ਕਿ ਉਸ ਦੇ ਵਤੀਰੇ ਵਿਚ ਕੋਈ ਮਜ਼ਾਕ ਜਾਂ ਨਫ਼ਰਤ ਹੋਵੇਗੀ। ਪਰ ਕੁਝ ਵੀ ਨਾ ਹੋਇਆ। ਚੀਫ ਸੈਕਟਰੀ ਨੇ ਪੁੱਛਿਆ ਕਿ ਨਾਇਰ ਕਿਸ ਕੰਮ ਆਇਆ ਹੈ। ਬਗ਼ੈਰ ਕਿਸੇ ਸੰਕੋਚ ਤੋਂ ਨਾਇਰ ਨੇ ਗੱਲ ਦੱਸੀ। ਸਾਰੀਆਂ ਗੱਲਾਂ ਸੁਣ ਲੈਣ ਮਗਰੋਂ ਆਪਣੀ ਮਜ਼ਬੂਰੀ ਦੱਸਦੇ ਹੋਏ ਉਸ ਨੇ ਕਿਹਾ :

"ਮੈਨੂੰ ਲੱਗਦਾ ਹੈ ਕਿ ਇਸ ਗੱਲ ਲਈ ਮੈਂ ਮਜ਼ਬੂਰ ਹਾਂ ਨਾਇਰ। ਅਜਿਹੇ ਮੁਕੱਦਮਿਆਂ ਵਿਚ ਨਿਰਦੈਤਾ ਨਾਲ ਵਿਵਹਾਰ ਕਰਨ ਦਾ ਨਿਰਦੇਸ਼ ਹੈ। ਮੈਂ ਕੁਝ ਕਰਾਂਗਾ ਤਾਂ ਨਿਆਂ ਅਤੇ ਨੀਤੀ ਦੇ ਅਨੁਕੂਲ ਹੋਣ ਤੇ ਵੀ ਵਿਸ਼ਵਾਸਘਾਤ ਹੋਵੇਗਾ। ਇਸ ਤੋਂ ਇਲਾਵਾ, ਐਮ. ਐਲ. ਏ. ਨੂੰ ਇਸ ਮੁਕੱਦਮੇ ਵਿਚ ਬਹੁਤ ਦਿਲਚਸਪੀ ਹੈ। ਪ੍ਰੀਸ਼ਦ ਵਿਚ ਚੀਫ ਸੈਕਟਰੀ ਭ੍ਰਿਸ਼ਟਾਚਾਰ ਵਾਲਾ ਆਦਮੀ ਹੈ; ਅਜਿਹਾ ਸ਼ੋਰ ਮਚਾਏ ਤਾਂ ਮੇਰੀ ਕੀ ਹਾਲਤ ਹੋਵੇਗੀ। ਤੁਸੀਂ ਕੀ ਸੋਚਦੇ ਹੋ ਕਿ ਉਹ ਇਸ ਤਰ੍ਹਾਂ ਨਹੀਂ ਕਹੇਗਾ ?"

ਨਰਾਇਣ ਨਾਇਰ ਨੇ ਸਵੀਕਾਰ ਕੀਤਾ।

"ਅਜਿਹਾ ਹੋ ਸਕਦਾ ਹੈ।"

ਚੀਫ ਸੈਕਟਰੀ ਨੇ ਫਿਰ ਕਿਹਾ, "ਅਜਿਹਾ ਸੋਚੋ ਕਿ ਅੱਗੋਂ ਦਿਨ੍ਹਾਂ ਸਾਰਿਆਂ ਬਾਰੇ ਮੈਂ ਵਿਚਾਰ ਨਹੀਂ ਕਰਨਾ ! ਭ੍ਰਿਸ਼ਟਾਚਾਰ ਰੋਕੂ ਕਾਨੂੰਨ ਨੂੰ ਠੀਕ ਤਰ੍ਹਾਂ ਲਾਗੂ ਕਰਨ ਦੀ ਜ਼ਿਮੇਦਾਰੀ ਮੇਰੀ ਹੈ। ਮੇਰਾ ਦਇਆ ਦਿਖਾਣਾ ਠੀਕ ਹੋਵੇਗਾ ?"

'ਠੀਕ ਹੈ' ਨਾਇਰ ਅਜਿਹਾ ਕਹਿ ਨਹੀਂ ਸਕਦਾ। ਇਹ ਹਿੰਮਤ ਦੀ ਘਾਟ ਵੀ ਸੀ। ਫਿਰ ਵੀ ਨਾਇਰ ਨੇ ਕਿਹਾ, "ਅਸਲ ਵਿਚ ਤਹਿਸੀਲਦਾਰ ਦੋਸ਼ੀ ਨਹੀਂ ਹੈ। ਉਸ ਦਾ ਐਮ. ਐਲ. ਏ. ਨਾਲ ਵਿਰੋਧ ਹੋਣ ਕਾਰਨ, ਇਹ ਬਣਾਇਆ ਗਿਆ ਮੁਕੱਦਮਾ ਹੈ। ਇਕ ਨਿਰਦੋਸ਼ ਨੂੰ ਸਜ਼ਾ ਦੇਣੀ......"

ਨਰਾਇਣ ਨਾਇਰ ਦੀ ਗੱਲ ਪੂਰੀ ਹੋਣ ਤੋਂ ਪਹਿਲਾਂ ਹੀ ਕੇਸ਼ਵ ਪਿੱਲੈ ਨੇ ਕਿਹਾ, "ਬੁਰਾ ਹੈ—ਗਲਤ ਹੈ। ਤੁਹਾਡੇ ਕਹਿਣ ਅਨੁਸਾਰ ਸਭ ਕੁਝ ਝੂਠ ਹੋਵੇਗਾ। ਪਰ ਜੇ ਕਾਗ਼ਜ਼ਾਂ ਦੇ ਸਬੂਤ ਦੇਖੇ ਜਾਣ ਤਾਂ ਇਸ ਤੋਂ ਉਲਟ ਹੈ। ਵਾਸਤਵ ਵਿਚ ਝੂਠਾ ਹੋਣ ਤੇ ਵੀ ਅਪਰਾਧ ਸੱਚ ਮੰਨਿਆ ਜਾਵੇਗਾ।"

ਪਲ ਕੁ ਮਗਰੋਂ ਚੀਫ ਸੈਕਟਰੀ ਨੇ ਪੁੱਛਿਆ, "ਅਜਿਹੇ ਕੰਮ ਦੀ ਸਫ਼ਲਤਾ ਲਈ ਕੀ ਕਿਧਰੇ ਸਬੂਤ ਲੱਭਣ ਜਾਣਾ ਹੈ ? ਗੋਪੀ ਦਾ ਅਪਰਾਧ ਹੀ ਕਾਫੀ ਹੈ। ਕੀ ਗੋਪੀ ਦੇ ਇਲਜ਼ਾਮ ਠੀਕ ਨਹੀਂ ਸਨ ? ਇਸੇ ਤਰ੍ਹਾਂ ਹਰ ਦਿਨ—ਹਮੇਸ਼ਾ ਸਾਰੇ ਕੰਮ ਹੁੰਦੇ ਰਹਿੰਦੇ ਹਨ।"

ਨਰਾਇਣ ਨਾਇਰ ਕੁਝ ਸੁਕੜ ਗਿਆ। ਚੀਫ ਸੈਕਟਰੀ ਨੇ ਫਿਰ ਕਿਹਾ, "ਪਰ ਇਕ ਗੱਲ ਦੱਸਾਂ। ਕਈ ਜਾਲ ਤੋੜਨ ਵਾਲੀ ਮੱਛੀ ਇਕ ਪੁਰਾਣੇ ਜਾਲ ਵਿਚ ਫਸਦੀ ਹੈ। ਇਹ ਤਹਿਸੀਲਦਾਰ ਇਸ ਮੁਕੱਦਮ ਵਿਚ ਨਿਰਦੋਸ਼ ਹੋਵਗਾ ਪਰ ਪਹਿਲਾਂ ਗਲਤੀਆਂ ਕੀਤੀਆਂ ਹੋਣਗੀਆਂ।"

ਨਰਾਇਣ ਨਾਇਰ ਨੇ ਸਹਿਮਤ ਹੁੰਦੇ ਹੋਏ ਕਿਹਾ ਕਿ ਸ਼ਾਇਦ ਇਹ ਵੀ ਠੀਕ ਹੋਵੇਗਾ । ਪਰ 'ਮੇਰੇ ਕੋਲੋਂ ਇਹ ਨਹੀਂ ਹੋ ਸਕਦਾ' ਕਹਿ ਕੇ ਟਾਲ ਦੇਣ ਨੂੰ ਨਾਇਰ ਮੰਨ ਨਹੀਂ ਰਿਹਾ । ਇਹ ਇਕ ਘਾਟ ਹੈ, ਸਿਰਫ ਇਸ ਕਾਰਨ ਹੀ ਨਹੀਂ, ਹੋਰ ਵੀ ਕਈ ਕਾਰਨ ਹਨ । ਆਪਣੇ ਵਿਰੋਧੀ ਅਤੇ ਕਾਂਗਰਸ ਦਾ ਵਿਰੋਧ ਕਰਮ ਵਾਲੇ ਅੱਜ ਐਮ. ਐਲ. ਏ. ਅਤੇ ਪ੍ਰਧਾਨ ਬਣ ਕੇ ਪੈਸਾ ਕਮਾ ਰਹੇ ਹਨ । ਇਹ ਸਭ ਕੁਝ ਨਾਇਰ ਦੇਖ ਅਤੇ ਸਮਝ ਰਿਹਾ ਹੈ । ਉਹ ਕਿਉਂ ਨਹੀਂ ਅਜਿਹਾ ਕਰ ਸਕਦਾ, ਇਹ ਵਿਚਾਰ ਉਸ ਦੇ ਮਨ ਵਿਚ ਚਕਰਾ ਗਿਆ, ਕੀ ਇਹ ਗਲਤ ਹੈ ? ਦੇਸ਼ ਲਈ ਕੰਮ ਕੀਤਾ । ਉਸ ਦੇਸ਼ ਨੂੰ ਹੀ ਅੱਗੋਂ ਰੋਟੀ ਦੇਣੀ ਚਾਹੀਦੀ ਹੈ । ਨਾਇਰ ਨੇ ਬੇਵੱਸ ਹੋ ਕੇ ਕਿਹਾ :

'ਫਿਰ ਕਿਹੜਾ ਰਸਤਾ ਹੈ ? ਕਿਸੇ ਤਰ੍ਹਾਂ ਤੁਸੀਂ ਇਹ ਕੰਮ ਕਰਨਾ ਹੀ । ਮੈਂ ਸ਼ਰਣ ਪ੍ਰਾਪਤ ਕਰ ਰਿਹਾ ਹਾਂ । ਕੋਈ ਹੋਰ ਰਾਹ ਨਹੀਂ ਹੈ ।'

ਨਰਾਇਣ ਨਾਇਰ ਨੇ ਉਸ ਤਹਿਸੀਲਦਾਰ ਅਤੇ ਉਸ ਦੇ ਪਰਿਵਾਰ ਦੀ ਦੁਰਦਸ਼ਾ ਦਾ ਵਰਨਨ ਕੀਤਾ । ਸਾਰੀਆਂ ਗੱਲਾਂ ਸਹਿਨਸ਼ੀਲਤਾ ਨਾਲ ਸੁਣ ਕੇ ਕੇਸ਼ਵ ਪਿੱਲੈ ਨੇ ਕਿਹਾ :

"ਮੈਂ ਕੀ ਕਰਨਾ ਹੈ ? ਦੱਸੋ ਤਾਂ ਸਹੀ ਕਿ ਇਸ ਤਰ੍ਹਾਂ ਕਰਨਾ ਹੈ । ਮੈਂ ਕਰਾਂਗਾ । ਮੇਰੇ ਤੇ ਮੁਸੀਬਤ ਨਾ ਪਵੇ । ਅਜਿਹੇ ਮੁਕੱਦਮਿਆਂ ਦੇ ਪਿੱਛੇ ਰਹੇ ਪਰਿਵਾਰਾਂ ਦੀ ਹਾਲਤ ਮੈਂ ਦੇਖ ਚੁੱਕਿਆ ਹਾਂ । ਇਸ ਲਈ ਕਿਸੇ ਨਾਲ ਧਰੋਹ ਕੀਤੇ ਬਗ਼ੈਰ, ਆਪਣੀ ਪਤਨੀ ਦੀ ਭਾਸ਼ਾ 'ਚ ਕਹਾਂ ਤਾਂ ਸਿਰ ਤੇ ਸਰਾਪ ਦਾ ਬੋਝ ਲਏ ਬਗ਼ੈਰ ਕੰਮ ਕਰਨ ਦੀ ਇੱਛਾ ਹੈ । ਇਸ ਲਈ ਉਸ ਤਹਿਸੀਲਦਾਰ ਦੀ ਸਹਾਇਤਾ ਕਰਨਾ ਮੈਨੂੰ ਪਸੰਦ ਹੈ ।"

ਚੀਫ ਸੈਕਟਰੀ ਬਗ਼ੈਰ ਕਿਸੇ ਪਕੜ 'ਚ ਆਏ ਖੜ੍ਹਾ ਰਿਹਾ । ਇਸ ਤਰ੍ਹਾਂ ਖੜ੍ਹਾ ਹੋਣ ਦਾ ਕਾਰਨ ਨਰਾਇਣ ਨਾਇਰ ਨੇ ਪੁਰਾਣੇ ਅਨੁਭਵਾ ਦੇ ਆਧਾਰਤ ਪਤਾ ਲਾਉਣ ਦੀ ਕੋਸ਼ਿਸ਼ ਕੀਤੀ । ਪਕੜ ਵਿਚ ਲਿਆਉਣ ਲਈ ਹੱਥ ਵਧਾਣਾ ਹੀ ਪਵੇਗਾ । ਨਾਇਰ ਨੇ ਚੁੱਪਚਾਪ ਆਪਣੇ ਬੋਝੇ 'ਚੋਂ ਇਕ ਲਿਫ਼ਾਫ਼ਾ ਕੱਢ ਕੇ ਮੇਜ਼ ਤੇ ਰੱਖ ਦਿੱਤਾ । ਚੀਫ ਸੈਕਟਰੀ ਨੇ ਪੁੱਛਿਆ, "ਇਹ ਕੀ ਹੈ ?"

ਨਾਇਰ ਸ਼ਰਮਾਉਂਦਾ ਹੋਇਆ ਚੁੱਪਚਾਪ ਬੈਠਾ ਰਿਹਾ । ਕੁਝ ਨਾ ਕਿਹਾ । ਚੀਫ ਸੈਕਟਰੀ ਨੇ ਕਿਹਾ :

"ਇਸ ਦੀ ਲੋੜ ਨਹੀਂ । ਇਸ ਲਈ ਮੈਂ ਗੱਲਾਂ ਵਧਾ ਕੇ ਨਹੀਂ ਕਹੀਆਂ ਇਹ ਕੰਮ ਮੈਂ ਬੰਦ ਕਰ ਦਿੱਤਾ ਹੈ । ਭ੍ਰਿਸ਼ਟਾਚਾਰ ਰੋਕੂ ਕਾਨੂੰਨ ਦਾ ਮੈਂ ਮੁੱਖ ਅਧਿਕਾਰੀ ਹਾਂ । ਤੁਹਾਡੀ ਵਜ੍ਹਾ ਕਰਕੇ ਮੈਂ ਇਹ ਗਲਤੀ ਮੁਆਫ਼ ਕਰ ਦਿੰਦਾ ਹਾਂ ।"

ਕੁਝ ਹੁਕਮ ਵਾਲੇ ਲਹਿਜੇ ਨਾਲ ਕੇਸ਼ਵ ਪਿੱਲੈ ਨੇ ਕਿਹਾ, "ਇਸ ਨੂੰ ਚੁੱਕ ਲਉ ਮਿਸ਼ਟਰ ਨਾਇਰ ।"

ਨਾਇਰ ਨੂੰ ਕੁਝ ਸ਼ੱਕ ਹੋਇਆ । ਕੇਸ਼ਵ ਪਿੱਲੈ ਨੇ ਉਸੇ ਆਵਾਜ਼ ਵਿਚ ਹੁਕਮ ਦਿੱਤਾ :

"ਹੂੰ—ਚੁੱਕ ਲਉ ।"

ਨਾਇਰ ਨੇ ਇਹ ਲਿਫਾਫ਼ਾ ਚੁੱਕ ਲਿਆ । ਕੇਸ਼ਵ ਪਿੱਲੈ ਨੇ ਫਿਰ ਕਿਹਾ, "ਇਸ ਨੂੰ ਜਿਥੋਂ ਕੱਢਿਆ ਹੈ—ਉੱਥੇ ਹੀ ਰੱਖ ਲਉ ।"

ਨਾਇਰ ਨੇ ਉਸੇ ਤਰ੍ਹਾਂ ਕੀਤਾ । ਪਲ ਕੁ ਮਗਰੋਂ ਕੇਸ਼ਵ ਪਿੱਲੈ ਨੇ ਮੁਸਕਰਾ ਕੇ ਫਿਰ ਕਿਹਾ :

"ਪ੍ਰੇਸ਼ਾਨ ਨਾ ਹੋ, ਸ਼ਰਮਿੰਦਾ ਵੀ ਨਾ ਹੋ । ਮੈਨੂੰ ਇੰਜ ਲੱਗਿਆ ਕਿ ਇਹ ਠੀਕ ਨਹੀਂ ਹੈ—ਬਸ । ਹੁਣ ਅਸੀਂ ਪਹਿਲਾਂ ਵਾਂਗ ਹੀ ਗੱਲਾਂ ਕਰੀਏ ।"

ਨਾਇਰ ਨੂੰ ਬੋਲਣ ਲਈ ਹਿੰਮਤ ਇਕੱਠੀ ਕਰਨ ਲਈ ਕੁਝ ਦੇਰ ਲੱਗੀ । ਤਦ ਵੀ ਉਸ ਕੋਲ ਕਹਿਣ ਲਈ ਇਕ ਹੀ ਗੱਲ ਸੀ ।

"ਕੋਈ ਰਸਤਾ ਤੁਸੀਂ ਦੱਸੋ—ਜ਼ਰੂਰ ਦੱਸੋ ।"

ਮੁਸਕਰਾ ਕੇ ਚੀਫ ਸੈਕਟਰੀ ਨੇ ਕਿਹਾ, "ਮੈਂ ਕਿਹੜਾ ਰਸਤਾ ਦੱਸਾਂ ?"

"ਨਹੀਂ ਤਾਂ ਮੈਂ ਇਥੋਂ ਨਹੀਂ ਜਾਵਾਂਗਾ । ਤੁਸੀਂ ਸੋਚੋ ਤਾਂ ਕੋਈ ਰਾਹ ਨਿਕਲ ਹੀ ਆਵੇਗਾ ।"

ਕੁਝ ਦੇਰ ਸੋਚਣ ਮਗਰੋਂ ਕੇਸ਼ਵ ਪਿੱਲੈ ਨੇ ਹੌਲੀ ਆਵਾਜ਼ ਵਿਚ ਕਿਹਾ, "ਮੈਂ ਇਕ ਰਸਤਾ ਦੱਸਾਂਗਾ । ਕੋਸ਼ਿਸ਼ ਕਰੋਗੇ ?"

"ਜ਼ਰੂਰ । ਨਹੀਂ ਤਾਂ ਮੈਂ ਹੋਰ ਕੀ ਕਰਾਂਗਾ ?"

"ਠੀਕ । ਮੰਤਰੀ ਉਮੰਨ ਨਾਲ ਤੁਹਾਡਾ ਕੋਈ ਸੰਪਰਕ ਹੈ ?"

ਨਾਇਰ ਦਾ ਇੰਨਾ ਅਧਿਕ ਸੰਪਰਕ ਨਹੀਂ ਹੈ । ਮਿਸਟਰ ਉਮੰਨ ਹੜਤਾਲ ਦੇ ਸਮੇਂ ਦਾ ਆਦਮੀ ਨਹੀਂ ਹੈ । ਚੀਫ ਸੈਕਟਰੀ ਨੇ ਫਿਰ ਕਿਹਾ :

"ਤਾਂ ਫਿਰ ਮਿਸ਼ਟਰ ਮਾਤਯੂ ਨੂੰ ਕਸ ਕੇ ਪਕੜੋ । ਉਸ ਤੋਂ ਮਿਸ਼ਟਰ ਉਮੰਨ ਨੂੰ ਕਹਿਲਾਓ । ਮਿਸਟਰ ਉਮੰਨ ਦਾ ਇਸ ਮੁਕੱਦਮੇ ਦਾ ਫ਼ੈਸਲਾ ਕਰਨ ਲਈ ਮੈਨੂੰ ਕਹਿਣਾ ਹੀ ਬਹੁਤ ਹੈ ।"

ਨਾਇਰ ਨੇ ਕਿਹਾ, "ਮਾਤਯੂ ਮੰਨੇਗਾ ਵੀ ?"

"ਇਹ ਮੈਨੂੰ ਪਤਾ ਨਹੀਂ । ਤੁਸੀਂ ਕਹੋਗੇ ਤਾਂ ਕੀ ਉਹ ਸੁਣਨਗੇ ਨਾ ?"

ਨਾਇਰ ਨੇ ਸੋਚ ਕੇ ਕਿਹਾ, "ਜੇ ਉਹ ਸਹਿਮਤ ਨਾ ਹੋਇਆ ?"

"ਕੀ ਅਜਿਹਾ ਹੋਵੇਗਾ ? ਤਾਂ ਫਿਰ ਲੂਕੋਸ ਨੂੰ ਪਕੜਣਾ ।"

ਨਾਇਰ ਨੇ ਪੁੱਛਿਆ, "ਇੰਨਾ ਹੋ ਜਾਵੇ ਤਾਂ ਮੁਕੱਦਮੇ ਦਾ ਫੈਸਲਾ ਕਰਨ ਵਾਲੇ ਤੁਸੀਂ ਹੀ ਹੋਵੋਗੇ ?"

"ਮੰਤਰੀ ਕਹਿਣਗੇ ਤਾਂ ਮੈਂ ਕਿਵੇਂ ਸਵੀਕਾਰ ਨਹੀਂ ਕਰਾਂਗਾ । ਤੁਹਾਨੂੰ ਇੰਨਾ ਕੁ ਕਰਨਾ ਹੀ ਚਾਹੀਦਾ ਹੈ ।"

ਨਰਾਇਣ ਨਾਇਰ ਇਕ ਰਾਹ ਮਿਲ ਜਾਣ ਦੀ ਕ੍ਰਿਪਾਲਤਾ ਨਾਲ ਵਾਪਸ ਆਇਆ ।

ਪੰਜਿਕਾ ਕਚਹਿਰੀ ਦੇ ਸਿਪਾਹੀ ਨਾਣੂ ਨਾਇਰ ਨੂੰ ਨੌਕਰੀ ਤੋਂ ਕੱਢ ਦਿੱਤਾ ਗਿਆ । ਇਸ ਦਾ ਅਧਿਕਾਰ ਰਾਜਿਸਟਰੇਸ਼ਨ ਡਾਇਰੈਕਟਰ ਨੂੰ ਸੀ ਇਹ ਖ਼ਬਰ ਮੋਟੀਆਂ ਸੁਰਖ਼ੀਆਂ ਨਾਲ ਅਖ਼ਬਾਰਾਂ ਵਿਚ ਛਪੀ ।

ਗਰਾਮ ਅਧਿਕਾਰੀ ਵਰਗੀਸ ਨੂੰ ਜਬਰੀ ਰਿਟਾਇਰਮੈਂਟ ਦੇ ਕੇ ਬਾਹਰ ਕੱਢ ਦੇਣ ਹੁਕਮ ਭੂਮੀ-ਰਾਜਸਵ ਅਯੁਕਤ ਦੇ ਦਫਤਰ ਤੋਂ ਹੋਇਆ। ਪੱਪੂ ਦਾ ਮੁਕੱਦਮਾ ਕੱਢ ਰਿਹਾ ਹੈ। ਜਾਂਚ ਅਧਿਕਾਰੀ ਦੇ ਮੁਕੱਦਮੇ ਵਿਚ ਕੋਈ ਅੜਚਣ ਨਹੀਂ ਹੈ। ਉਹ ਤ੍ਰਿਵੇਂਦਰਮ ਦੇ ਰਹਿਣ ਵਾਲੇ ਹਨ। ਅਜਿਹਾ ਸੁਣਨ ਵਿਚ ਆਇਆ ਹੈ ਕਿ ਉੱਥੇ ਉਨ੍ਹਾਂ ਦੀ ਕਾਫੀ ਪਕੜ ਹੈ।

ਸਾਰੇ ਮੁਲਾਜ਼ਮ ਡਰ ਗਏ। ਪਰ ਇਕ ਪ੍ਰੀਵਰਤਨ ਹੋਇਆ। ਦਫ਼ਤਰਾਂ ਵਿਚ ਕੋਈ ਕੁਝ ਨਹੀਂ ਕਰੇਗਾ। ਸਰਕਾਰ ਦੀ ਗੱਲ ਹੈ। ਕਾਨੂੰਨ ਅਨੁਸਾਰ ਚਲਦੀ ਹੈ। ਇਕ ਜ਼ਰੂਰੀ ਕੰਮ ਲਈ ਦੌੜ ਕੇ ਜਾਣ ਤੇ ਵੀ ਉਸ ਦਾ ਹੋਣਾ ਮੁਸ਼ਕਿਲ ਹੈ। ਤਦ ਇਸ ਤੇ ਸ਼ਿਕਾਇਤ ਹੋਣ ਲੱਗੀ। ਤਕਲਾ ਤਾਲੁਕ ਦੀ ਕਚਹਿਰੀ ਦੇ ਕਲਰਕ, ਆਲਪੁਸ਼ਾ ਇੰਜੀਨੀਅਰ ਦਫਤਰ ਦਾ ਇਕ ਮੁਲਾਜ਼ਮ, ਅਲੁਵਾ ਮਜਿਸਟਰੇਟ ਦੀ ਕਚਹਿਰੀ ਦਾ ਇਕ ਅਰਜੀਨਵੀਸ ਇਹ ਸਾਰੇ ਦੋਸ਼ ਦੇ ਪਾਤਰ ਬਣ ਗਏ। ਪਰ ਉਨ੍ਹਾਂ ਨੂੰ ਮੁਨਾਸਬ ਜਵਾਬ ਦੇਣਾ ਜ਼ਰੂਰੀ ਸੀ। ਫਿਰ ਵੀ ਇਧਰ-ਉਧਰ ਚਪੜਾਸੀ ਅਤੇ ਕਲਰਕਾਂ ਨੂੰ ਭ੍ਰਿਸ਼ਟਾਚਾਰ ਦੇ ਦੋਸ਼ ਵਿਚ ਪਕੜਿਆ ਜਾ ਰਿਹਾ ਸੀ। ਹੁਣ ਕਾਂਗਰਸੀ ਨੇਤਾ ਅਤੇ ਮੰਤਰੀ ਕਿਧਰੇ ਵੀ ਭਾਸ਼ਨਾ ਵਿਚ ਇਸ ਮੁਹਿਮ ਦੇ ਵਿਕਾਸ ਬਾਰੇ ਕਹਿੰਦੇ ਹਨ।

ਨਰਾਇਣ ਨਾਇਰ, ਮੰਤਰੀ ਮਿਸਟਰ ਮਾਤਯੂ ਨੂੰ ਮਿਲਿਆ। ਮੰਤਰੀ ਨਾਇਰ ਨੂੰ ਭੁਲਾ ਨਹੀਂ ਸਕਦਾ। ਪਰ ਇਹ ਗੱਲ ਕਿਸ ਤਰ੍ਹਾਂ ਮਿਸਟਰ ਉਮੰਨ ਨੂੰ ਕਹੇਗਾ? ਉਮੰਨ ਦੀ ਉਸ ਨਾਲ ਦੋਸਤੀ ਹੈ। ਪਰ ਭ੍ਰਿਸ਼ਟਾਚਾਰ ਰੋਕੂ ਅੰਦੋਲਨ ਸਫ਼ਲਤਾ-ਪੂਰਵਕ ਚੱਲਣਾ ਚਾਹੀਦਾ ਹੈ। ਸਾਰਿਆਂ ਦਾ ਇਹੋ ਵਿਚਾਰ ਹੈ। ਕੋਈ ਹੋਰ ਕੰਮ ਹੁੰਦਾ ਤਾਂ ਕਹਿ ਦੇਂਦਾ। ਮਿਸਟਰ ਮਾਤਯੂ ਸੋਚ ਰਿਹਾ ਹੈ ਕਿ ਮਿਸਟਰ ਉਮੰਨ ਨੂੰ ਕਿੰਜ ਕਹੇ। ਨਰਾਇਣ ਨਾਇਰ ਵਿਚ ਮੁਆਫ ਕਰ ਦੇਣ ਦੀ ਭਾਵਨਾ ਨਹੀਂ ਹੈ।

ਇਸੇ ਤਰ੍ਹਾਂ ਇਕ ਦੋ ਦਿਨ ਗੁਜ਼ਰ ਗਏ। ਗੱਲ ਕਿੱਥੇ ਤਕ ਪਹੁੰਚ ਗਈ ਇਹ ਕੇਸ਼ਵ ਪਿੱਲੈ ਰੋਜ਼ ਪੁੱਛਦਾ ਸੀ। ਨਾਇਰ ਹੁਣ ਸਪੱਸ਼ਟ ਰੂਪ ਵਿਚ ਦੱਸ ਦੇਂਦਾ ਸੀ।

"ਬਸ ਪੂਰੀ ਤਰ੍ਹਾਂ ਪਕੜ ਲਉ। ਤੁਹਾਡੀ ਪਕੜ ਸਖ਼ਤ ਨਹੀਂ ਹੈ। ਇਹੋ ਕਾਰਨ ਹੈ।"

ਚੀਫ ਸੈਕਟਰੀ ਅਜਿਹਾ ਕਹਿ ਰਿਹਾ ਸੀ। ਨਰਾਇਣ ਨਾਇਰ ਨੂੰ ਪਤਾ ਨਹੀਂ ਕਿ ਇਸ ਤੋਂ ਵਧੇਰੇ ਹੋਰ ਕਿਵੇਂ ਕੱਸ ਕੇ ਪਕੜੇ। ਸ੍ਰੀਮਤੀ ਮਾਤਯੂ ਵੀ ਮੰਤਰੀ ਤੇ ਜ਼ੋਰ ਪਾ ਰਹੀ ਸੀ। ਕਿਹਾ ਜਾਂਦਾ ਹੈ ਕਿ ਅੱਜ ਤਕ ਸਰਕਾਰੀ ਕੰਮ ਵਿਚ ਉਸ ਨੇ ਕਦੇ ਦਖ਼ਲ ਨਹੀਂ ਸੀ ਦਿੱਤਾ।

ਤੀਸਰੇ ਦਿਨ ਚੀਫ ਸੈਕਟਰੀ ਨੇ ਸਖ਼ਤ ਸੂਚਨਾ ਦਿੱਤੀ।

"ਹੁਣ ਮੈਂ ਇਸ ਫਾਈਲ ਨੂੰ ਦੇਰ ਤਕ ਨਹੀਂ ਰੱਖ ਸਕਾਂਗਾ ਮਿਸਟਰ ਨਾਇਰ।"

ਨਾਇਰ ਦੀ ਹਾਲਤ ਖਰਾਬ ਹੋ ਗਈ। ਉਸ ਨੇ ਕਿਹਾ, "ਹਾਏ, ਅਜਿਹਾ ਨਾ ਕਰੋ। ਇਕ ਹਫਤੇ ਦਾ ਸਮਾਂ ਦੇ ਦਿਉ। ਮੈਂ ਕੰਮ ਬਣਾ ਲਵਾਂਗਾ।"

"ਫਾਈਲ ਰੱਖ ਕੇ ਦੇਰ ਕਰਨ ਦਾ ਕੋਈ ਕਾਰਨ ਮੇਰੇ ਕੋਲ ਨਹੀਂ ਹੈ। ਪੁੱਛਿਆ ਜਾਵੇ ਤਾਂ ਮੈਂ ਕੀ ਜਵਾਬ ਦਿਆਂਗਾ?"

"ਅਜਿਹਾ ਨਹੀਂ ਹੋਵੇਗਾ।"

ਅਜਿਹਾ ਲੱਗਦਾ ਹੈ ਕਿ ਇਸ ਕੰਮ ਵਿਚ ਚੀਫ ਸੈਕਟਰੀ ਦੀ ਪ੍ਰਬਲ ਦਿਲਚਸਪੀ ਹੈ।

ਅਗਲੇ ਦਿਨ ਚੀਫ ਸੈਕਟਰੀ ਕੋਲ ਨਰਾਇਣ ਨਾਇਰ ਨੂੰ ਇਕ ਚੰਗਾ ਸਮਾਚਾਰ ਦੇਣ ਲਈ ਸੀ। ਉਸ ਨੂੰ ਚੰਗੀ ਤਰਕੀਬ ਮਿਲ ਗਈ। ਲਾਗੂ ਕਰ ਸਕੇ ਤਾਂ ਕਰੇ। ਇਹ ਇਕ ਬਹੁਤ ਵੱਡਾ ਭੇਦ ਹੈ। ਤਸੀਲਦਾਰ ਵਾਂਗ ਫਸਿਆ ਹੋਇਆ ਇਕ ਵਣ ਪਾਲਕ ਵੀ ਹੈ। ਉਸ ਨੇ ਰਿਸ਼ਵਤ ਲੈ ਕੇ ਜੰਗਲ ਦੇ ਰੁੱਖ ਕੱਟ ਕੇ ਵੇਚ ਦਿੱਤੇ, ਇਹੋ ਹੈ। ਲੱਗਦਾ ਹੈ ਕਿ ਇਹ ਮੁਕੱਦਮਾ ਸੱਚਾ ਹੈ। ਪਰ ਮੰਤਰੀ ਨੇ ਚੀਫ ਸੈਕਟਰੀ ਨੂੰ ਬੁਲਾ ਕੇ ਕਿਹਾ ਕੇ ਤੁਸੀਂ ਉਸ ਦੀ ਰੱਖਿਆ ਕਰਨੀ ਹੈ।

"ਹੁਣੇ ਹੀ ਕਿਹਾ ਹੈ, "ਦਸ ਮਿੰਟ ਪਹਿਲਾਂ ਹੀ ਗੱਲ ਹੋਈ ਹੈ। ਮੇਰਾ ਖ਼ਿਆਲ ਹੈ ਤੁਹਾਡੇ ਮੁਕੱਦਮੇ ਵਾਂਗ ਉਸ ਦਾ ਵੀ ਕੋਈ ਰਾਹ ਨਹੀਂ ਹੈ। ਇਹ ਗੱਲ ਮੈਂ ਖੁੱਲ੍ਹ ਕੇ ਦੱਸ ਦਿੱਤੀ ਹੈ। ਕਿਸੇ ਵੀ ਤਰ੍ਹਾਂ ਬਚਾਣਾ ਹੈ—ਇਹੋ ਮੰਤਰੀ ਦੀ ਇੱਛਾ ਹੈ।"

ਨਰਾਇਣ ਨਾਇਰ ਨੂੰ ਜ਼ਿੰਦਗੀ ਮਿਲ ਗਈ। ਉਸ ਨੇ ਕਿਹਾ:

"ਉਮੰਨ ਨੂੰ ਇਹ ਕਿਸ ਤਰ੍ਹਾਂ ਕਹੇ। ਇਹੋ ਮਾਤਯੂ ਦੀ ਸ਼ੰਕਾ ਸੀ। ਜਦੋਂ ਇੰਜ ਹੈ ਤਾਂ ਮਾਤਯੂ ਇਸ ਬਾਰੇ ਉਸ ਨੂੰ ਕਿਉਂ ਨਹੀਂ ਕਹਿ ਸਕਦਾ?"

ਚੀਫ ਸੈਕਟਰੀ ਨੇ ਉਹ ਸਵੀਕਾਰ ਕੀਤਾ:

"ਹਾਂ ਇਹੋ ਮੈਂ ਪੁੱਛ ਰਿਹਾ ਹਾਂ।"

ਨਰਾਇਣ ਨਾਇਰ ਤੇ ਜਾਂਦੇ ਸਮੇਂ ਚੀਫ ਸੈਕਟਰੀ ਨੇ ਉਸ ਨੂੰ ਇਕ ਸਖ਼ਤ ਚਿਤਾਵਨੀ ਦਿੱਤੀ।

"ਉਮੰਨ ਨੂੰ ਇਹ ਨਹੀਂ ਪਤਾ ਲੱਗਣਾ ਚਾਹੀਦਾ ਕਿ ਇਹ ਗੱਲ ਮੈਂ ਤੁਹਾਨੂੰ ਦੱਸੀ ਹੈ। ਇਹ ਗੱਲ ਤੁਸੀਂ ਤੇ ਮਿਸਟਰ ਮਾਤਯੂ ਨੂੰ ਪਤਾ ਲੱਗ ਗਈ ਹੈ, ਇਹ ਭਾਵ ਵੀ ਪ੍ਰਗਟ ਨਹੀਂ ਕਰਨਾ। ਮੈਂ ਕਹਿ ਦੇਂਦਾ ਹਾਂ ਕਿ ਜੇ ਅਜਿਹਾ ਹੋਇਆ ਤਾਂ ਮੈਂ ਆਪਣੀ ਰੱਖਿਆ ਲਈ ਤਹਿਸੀਲਦਾਰ ਨੂੰ ਸਤਾਵਾਂਗਾ। ਕੋਈ ਰਹਿਮ ਨਹੀਂ ਦਿਖਾਂਵਾਗਾ।"

ਮੰਤਰੀ ਮਾਤਯੂ ਨਰਾਇਣ ਨਾਇਰ ਦੀ ਮਦਦ ਕਰਨੀ ਚਾਹੁੰਦਾ ਸੀ। ਉਹ ਪੁਰਾਣੇ ਸੰਬੰਧਾਂ ਨੂੰ ਇੰਨੀ ਜਲਦੀ ਭੁਲਾ ਦੇਣ ਵਾਲਾ ਨਹੀਂ ਸੀ। ਉਹ ਥੋੜ੍ਹੇ ਜਿਹੇ ਸੰਕੋਚ ਨਾਲ ਖੜ੍ਹੇ ਰਹਿ ਗਏ ਬਸ ਇੰਨਾ ਹੀ ਹੈ। ਇਹ ਗੱਲ ਪਤਾ ਲੱਗ ਜਾਣ ਤੇ ਉਨ੍ਹਾਂ ਨੂੰ ਹੌਸਲਾ ਮਿਲਿਆ। ਉਸ ਨੇ ਵੀ ਨਰਾਇਣ ਨਾਇਰ ਵਾਂਗ ਕਿਹਾ।

"ਤਾਂ ਫਿਰ ਸਾਡਾ ਕੰਮ ਵੀ ਬਣ ਜਾਵੇ ਤਾਂ ਕੀ?"

ਪਰ ਉੱਥੇ ਵੀ ਇਕ ਝਮੇਲਾ ਹੈ। ਤਹਿਸੀਲਦਾਰ ਦੇ ਮੁਕੱਦਮੇ ਦਾ ਯਥਾਰਥਕ ਵਿਅਕਤੀ ਐਮ. ਐਲ. ਏ. ਹੈ ਨਾ। ਉਸ ਨੂੰ ਵੀ ਮਨਾਣਾ ਹੈ। ਨਹੀਂ ਤਾਂ ਵਿਧਾਨ ਸਭਾ ਵਿਚ ਉਹ ਝਗੜਾ ਕਰਨ ਲਈ ਤਿਆਰ ਹੋ ਜਾਣਗੇ। ਇਹ ਗੱਲ ਚੀਫ ਸੈਕਟਰੀ

ਨੇ ਹੀ ਮੰਤਰੀ ਉਮੰਨ ਅਤੇ ਮੰਤਰੀ ਮਾਤਯੂ ਨੂੰ ਕਹੀ । ਇਸ ਦਾ ਰਾਹ ਵੀ ਚੀਫ ਸੈਕਟਰੀ ਨੇ ਦੱਸਣਾ ਸੀ ।

ਤਹਿਸੀਲਦਾਰ ਨੂੰ ਐਮ. ਐਲ. ਏ. ਦੀ ਸ਼ਰਣ ਪ੍ਰਾਪਤ ਕਰਨੀ ਚਾਹੀਦੀ ਹੈ । ਪਰ ਉਹ ਸਿਰਫ ਮੁਆਫ਼ੀ ਮੰਗਣ ਨਾਲ ਸੰਤੁਸ਼ਟ ਨਹੀਂ ਹੋਵੇਗਾ । ਅੱਜ ਉਸ ਦੇ ਭਰਾ ਦੀ ਜ਼ਮੀਨ ਬਗ਼ੈਰ ਰਜਿਸਟਰੇਸ਼ਨ ਮਿਲੇ ਪਈ ਹੈ । ਪੱਤਪਨਤਿਟਾ 'ਚ ਹੀ ਕੁਝ ਚੰਗੀ ਜ਼ਮੀਨ ਦੀ ਰਜਿਸਟਰੇਸ਼ਨ ਕਰਨੀ ਪਵੇਗੀ । ਇਸ ਦੀ ਕੋਈ ਗੱਲ ਨਹੀਂ । ਚੀਫ ਸੈਕਟਰੀ ਨੇ ਕਿਹਾ ਕਿ ਇਹ ਉਹ ਕਰ ਦੇਵੇਗਾ । ਮੁਕੱਦਮੇ ਵਿਚ ਸਾਧਾਰਨ ਸਬੂਤ ਹਨ । ਇਕ ਦੋ ਗੱਲਾਂ ਦੇ ਸਬੂਤ ਲੈਣ ਲਈ ਉਹ ਮੁਕੱਦਮਾ ਹੇਠਲੀ ਪੱਧਰ ਤੇ ਭੇਜ ਦੇਣਗੇ । ਅਜਿਹਾ ਵਿਵਹਾਰ ਹੀ ਵਣ-ਪਾਲਕ ਦੇ ਮੁਕੱਦਮੇ ਵਿਚ ਕੀਤਾ ਗਿਆ ਹੈ । ਤਦ ਮੁਕੱਦਮਾ ਆਉਂਦੇ ਸਮੇਂ ਪੱਤਾ ਅਤੇ ਕੰਡਾ ਦੋਵਾਂ ਵਿਚ ਦੋਸ਼ ਨਾ ਆਉਣ ਵਾਂਗ ਗੱਲ ਸੁਲਝਾ ਲਵਾਂਗਾ ।

ਇੰਜ ਇਕ ਤਰ੍ਹਾਂ ਨਾਲ ਰਾਹ ਸਾਫ਼ ਹੋ ਗਏ । ਪਰ ਉੱਥੇ ਇਕ ਯਤਨ ਸਮਾਪਤ ਨਹੀਂ ਹੋਇਆ । ਇਕ ਮਹੀਨੇ ਅੰਦਰ ਹੀ ਸਾਰੀਆਂ ਗੱਲਾਂ ਠੀਕ ਹੋ ਗਈਆਂ । ਵਣ-ਪਾਲਕ ਅਤੇ ਤਹਿਸੀਲਦਾਰ ਨਿਰਦੋਸ਼ੀ ਹਨ, ਅਜਿਹਾ ਹੁਕਮ ਆਇਆ । ਤਹਿਸੀ-ਦਾਰ ਦਾ ਪੰਜ ਹਜ਼ਾਰ ਰੁਪਿਆ ਖਰਚ ਹੋਇਆ । ਕੋਈ ਗੱਲ ਨਹੀਂ ਉਸ ਦੇ ਇਸ ਖਰਚ ਦਾ ਠੀਕ ਪਤਾ ਜਾਣ ਕੇ ਹੀ ਦੇਵੀਕੁਲਮ ਬਦਲੀ ਕਰ ਦਿੱਤੀ ਗਈ । ਥੋੜ੍ਹੀਆਂ ਅਸੁਵਿਧਾਵਾਂ ਸਹਿਨ ਕਰਨੀਆਂ ਹਨ । ਬਸ । ਇਹ ਰਕਮ ਬਿਨਾ ਕਿਸੇ ਦੋਸ ਤੋਂ ਵਾਪਸ ਲੈਣ ਲਈ ਦੋ ਮਹੀਨੇ ਵੀ ਨਹੀਂ ਚਾਹੀਦੇ ।

ਨਰਾਇਣ ਨਾਇਰ ਨੂੰ ਜੀਵਨ ਭਰ ਦੀਆਂ ਔਕੜਾਂ 'ਚੋਂ ਇਹ ਪਹਿਲੀ ਸਫ਼ਲਤਾਂ ਮਿਲੀ । ਕੇਸ਼ਵ ਪਿੱਲੇ ਨੂੰ ? ਉਸ ਦਾ ਵੀ ਉਦੇਸ਼ ਪੂਰਾ ਹੋ ਗਿਆ । ਮੰਤਰੀ ਵੀ ਭ੍ਰਿਸ਼ਟਾਚਾਰ ਰੋਕੂ ਅੰਦੋਲਨ ਨੂੰ ਅਸਫ਼ਲ ਬਨਾਣ ਲਈ ਉਸ ਕੋਲ ਆਏ । ਇਸ ਤੋਂ ਇਲਾਵਾ ਮੰਤਰੀ ਉਮੰਨ ਦੀ ਕੇਸ਼ਵ ਪਿੱਲੇ ਪ੍ਰਤੀ ਰਾਇ ਚੰਗੀ ਹੋ ਗਈ । ਅੰਤ ਐਮ. ਐਲ. ਏ. ਨੂੰ ਪੰਜ ਸੌ ਏਕੜ ਜ਼ਮੀਨ ਘੱਟ ਕੀਮਤ ਤੇ ਰਜਿਸਟਰੇਸ਼ਨ ਹੋ ਕੇ ਮਿਲ ਗਈ । ਉਹ ਵੀ ਚੀਫ ਸੈਕਟਰੀ ਦਾ ਅਹਿਸਾਨਮੰਦ ਹੈ ।

## 33

ਸੁਕੇਸ਼ਿਨੀ ਨਾਂ ਦੀ ਟੰਕਿਕਾ ਦੀ ਗਲ੍ਹ ਤੇ ਪੰਨਾਵਤੀ ਨਾਂ ਦੀ ਵਨਿਤਾ ਕਲਰਕ ਨੇ ਦੋ ਥੱਪੜ ਮਾਰੇ । ਸਕੱਤਰਰੇਤ ਦੇ ਦਫਤਰ ਇਹ ਘਟਨਾ ਘਟੀ । ਦੁਪਹਿਰ ਨੂੰ ਸੁਕੇਸ਼ਿਨੀ ਦੇ ਆਉਂਦੇ ਸਮੇਂ ਪੰਨਾਵਤੀ ਉਸਨੂੰ ਮਾਰਨ ਦੀ ਇੰਤਜ਼ਾਰ ਵਿਚ ਖੜ੍ਹੀ ਸੀ । ਉਸ ਦੇ ਨਜ਼ਦੀਕ ਆਉਂਦੇ ਹੀ ਉਸ ਨੇ ਮਾਰਿਆ ਸੀ । ਉਸ ਤੇ ਅਚਾਨਕ ਮਾਰ ਪਈ ਸੀ । ਫਿਰ ਪੰਨਾਵਤੀ ਇੰਜ ਚਲੀ ਗਈ ਜਿਵੇਂ ਕੁਝ ਵੀ ਨਾ ਵਾਪਰਿਆ ਹੋਵੇ । ਇਕ

ਪਲ ਵਿਚ ਹੀ ਇਹ ਘਟਨਾ ਘਟ ਗਈ। ਸੁਕੇਸ਼ਿਨੀ ਦੀ ਗੱਲ੍ਹ ਤੇ ਉਂਗਲੀਆਂ ਦੇ ਨਿਸ਼ਾਨ ਉੱਭਰ ਆਏ।

ਸੁਕੇਸ਼ਿਨੀ ਪੰਜ ਸਾਲਾ ਯੋਜਨਾ ਦੇ ਵਿਭਾਗ ਵਿਚ ਕੰਮ ਕਰਦੀ ਹੈ। ਪੰਨਾਵਤੀ ਵੱਖਰੇ ਵਿਭਾਗ ਵਿਚ। ਪਹਿਲਾਂ ਉਹ ਵੀ ਪੰਜ ਸਾਲਾ ਯੋਜਨਾ ਵਿਚ ਸੀ। ਉਸ ਦਿਨ ਦੁਪਿਹਰ ਤੋਂ ਮਗਰੋਂ ਸਕੱਤਰੇਤ ਦੇ ਕਿਸੇ ਵੀ ਵਿਭਾਗ ਵਿਚ ਕੰਮ ਨਾ ਹੋਇਆ। ਇਹ ਇਕ ਆਸਾਧਾਰਨ ਘਟਨਾ ਸੀ ਨਾ? ਇਕ ਔਰਤ ਦਾ ਦੂਸਰੀ ਔਰਤ ਨੂੰ ਮਾਰਨਾ। ਉਹ ਵੀ ਗੱਲ੍ਹ ਤੇ ਥੱਪੜ। ਸਾਰੇ ਲੋਕੀਂ ਇਸ ਵਿਸ਼ੇ ਤੇ ਗੱਲਬਾਤ ਕਰ ਰਹੇ ਸਨ। ਕਾਰਨ ਕੀ ਹੈ? ਇਹ ਪ੍ਰਸ਼ਨ ਸਭ ਤੋਂ ਪਹਿਲਾਂ ਉੱਠਿਆ। ਸਿਰਫ਼ ਯੋਜਨਾ ਵਿਭਾਗ ਦੇ ਲੋਕਾਂ ਦਾ ਕਾਰਨ ਦੇ ਸੰਬੰਧ ਵਿਚ ਕੁਝ ਅੰਦਾਜ਼ਾ ਹੈ। ਕਰੁਣਾਕਰਨ ਇਕ ਕਲਰਕ ਇਸ ਵਿਭਾਗ ਵਿਚ ਹੈ। ਉਹ ਪੰਨਾਵਤੀ ਦਾ ਪ੍ਰੇਮੀ ਸੀ। ਪੰਨਾਵਤੀ ਦੇ ਜਾਣ ਮਗਰੋਂ ਉਸ ਨੂੰ ਸੁਕੇਸ਼ਿਨੀ ਨਾਲ ਪ੍ਰੇਮ ਹੋ ਗਿਆ। ਸੁਕੇਸ਼ਿਨੀ ਚੰਗੀ ਤਰ੍ਹਾਂ ਸੱਜ-ਧੱਜ ਕੇ ਕੱਪੜੇ ਪਹਿਨਣ ਵਾਲੀ ਹੈ। ਕਿਹਾ ਜਾਂਦਾ ਹੈ ਕਿ ਪਹਿਲਾਂ ਇਨ੍ਹਾਂ ਦੋਹਾਂ ਵਿਚ ਵਾਦ-ਵਿਵਾਦ ਹੋਇਆ ਸੀ। ਕਾਰਨ ਸ਼ਾਇਦ ਹੋਵੇਗਾ। ਸਕੱਤਰੇਤ ਦੇ ਸਭ ਕਲਰਕ ਯੋਜਨਾ ਵਿਭਾਗ ਅਤੇ ਵਿਕਾਸ ਵਿਭਾਗ ਵਿਚ ਆਉਂਦੇ ਜਾਂਦੇ ਸਨ।

ਸੁਕੇਸ਼ਿਨੀ ਕੋਚੀਨ ਦੇ ਰਹਿਣ ਵਾਲੀ ਹੈ। ਉਸ ਦਾ ਘਰ ਤ੍ਰਿਵਿਵਾਮਲਾ ਜਾਂ ਦੇਸ਼ਮਰਾਲਮ ਦੇ ਆਸਪਾਸ ਹੈ। ਯੋਜਨਾ ਵਿਭਾਗ ਦੇ ਸਾਰੇ ਕੋਚੀਨ ਵਾਲਿਆਂ ਨੇ ਇਕੱਠੇ ਹੋ ਕੇ ਸਲਾਹ ਮਸ਼ਵਰਾ ਕੀਤਾ। ਤ੍ਰਿਵੇਂਦਰਮ ਵਿਚ ਦਿਨ-ਪ੍ਰਤੀ ਦਿਨ ਅਰਾਜਕਤਾ ਫੈਲ ਰਹੀ ਹੈ। ਇਹ ਉਨ੍ਹਾਂ ਲੋਕਾ ਦੀ ਰੋਜ਼ਮਰ੍ਹਾ ਦੀ ਸ਼ਿਕਾਇਤ ਹੈ। ਹੁਣ ਮਾਰ ਕੁਟਾਈ ਵੀ ਹੋਣ ਲੱਗੀ। ਵਿਕਾਸ ਵਿਭਾਗ ਦੇ ਤ੍ਰਿਵੇਂਤਾਕੂਰ ਵਾਲੇ ਲੋਕਾਂ ਨੇ ਵੀ ਇਕੱਠੇ ਹੋ ਕੇ ਸਲਾਹ ਮਸ਼ਵਰਾ ਕੀਤਾ। ਜੇ ਕਰ ਕੋਚੀਨ ਵਾਲੇ ਹੁਕੇਸ਼ਿਨੀ ਦਵਾਰਾ ਸ਼ਿਕਾਇਤ ਕਰਵਾਣ ਤਾਂ ਪੰਨਾਵਤੀ ਨੂੰ ਕਿਸ ਤਰ੍ਹਾਂ ਬਚਾਇਆ ਜਾਵੇ, ਇਹੋ ਸੀ ਉਨ੍ਹਾਂ ਦਾ ਵਿਚਾਰ। ਇਸ ਤਰ੍ਹਾਂ ਦੀ ਸੋਚ-ਵਿਚਾਰ ਇਨ੍ਹਾਂ ਦੋਹਾ ਵਿਭਾਗਾਂ ਵਿਚ ਹੀ ਨਹੀਂ ਹੋਈ, ਸਗੋਂ ਸਕੱਤਰੇਤ ਦੇ ਸਾਰੇ ਵਿਭਾਗਾਂ ਵਿਚ ਹੋਈ। ਕੋਚੀਨ ਵਾਲੇ ਲੋਕਾਂ ਨੇ ਵੀ ਜੀਣਾ ਹੈ? ਕੋਕੀਨਤੰਪੁਰਾਨ ਨੇ ਕੋਚੀਨ ਰਾਜ ਨੂੰ ਤ੍ਰਿਵੇਂਦਰਮ ਦੇ ਚਰਨਾ ਤੇ ਨਿਛਾਵਰ ਕਰ ਦਿੱਤਾ ਸੀ। ਇਸ ਬਾਰੇ ਉਹ ਸੋਚ ਵੀ ਨਹੀਂ ਸਕਦੇ। ਉਸ ਰਾਜ ਵਿਚ ਕਿੰਨੇ ਸਦਾਚਾਰਕ ਰੂਪ ਵਿਚ ਕੰਮ ਹੁੰਦਾ ਸੀ। ਤ੍ਰਿਵੇਂਤਾਕੂਰ ਵਾਲੇ ਲੋਕਾਂ ਦਾ ਇਸ ਦੀ ਤੁਲਨਾ ਵਿਚ ਕੁਝ ਵੀ ਨਹੀਂ। ਉਨ੍ਹਾਂ ਤੋਂ ਘੱਟ ਤਨਖ਼ਾਹ ਵਾਲੇ ਲੋਕ ਰਾਤੋ ਰਾਤ ਉਨ੍ਹਾਂ ਦੇ ਬਰਾਬਰ ਜਾਂ ਅਧਿਕ ਤਨਖ਼ਾਹ ਵਾਲੇ ਉੱਚੇ ਪਦਾਂ ਤੇ ਆ ਗਏ। ਇਨ੍ਹਾਂ ਦੇ ਆ ਜਾਣ ਨਾਲ ਉਨ੍ਹਾਂ ਦੀ ਤਰੱਕੀ ਦਾ ਰਾਹ ਬੰਦ ਹੋ ਗਿਆ। ਜ਼ਮੀਨ ਦਾ ਇਹ ਟੁੱਕੜਾ ਤ੍ਰਿਵੇਂਤਾਕੂਰ ਵਿਚ ਕਿਉਂ ਮਿਲ ਗਿਆ? ਕੁਝ ਖੁਸਰੇ ਆ ਵੜੇ ਹਨ। ਰੋਜ਼ ਹੀ ਦੋਵਾਂ ਵਿਭਾਗਾਂ ਦੇ ਲੋਕਾਂ ਵਲੋਂ ਤਰੱਕੀ ਅਤੇ ਤਨਖ਼ਾਹ ਦੇ ਬਿੱਲਾਂ ਬਾਰੇ ਸ਼ਿਕਾਇਤਾਂ ਸਰਕਾਰ ਨੂੰ ਭੇਜੀਆਂ ਜਾਂਦੀਆਂ ਸਨ। ਕਦੇ ਕਦਾਈਂ ਆਪਸ ਵਿਚ ਝਗੜਾ ਵੀ ਹੋ ਜਾਂਦਾ ਸੀ। ਤ੍ਰਿਵੇਂਤਾਕੂਰ ਵਾਲਿਆਂ ਦਾ ਕਹਿਣਾ ਹੈ ਕਿ ਕੋਚੀਨ ਵਾਲੇ ਕਿਸੇ ਕੰਮ ਦੇ ਲੋਕ ਨਹੀਂ। ਕੋਚੀਨ ਵਾਲਿਆਂ ਦਾ ਕਹਿਣਾ ਹੈ ਕਿ ਤ੍ਰਿਵੇਂਤਾਕੂਰ ਵਾਲੇ ਰਿਸ਼ਵਤ-

ਖੋਰ ਹਨ, ਵਿਸਵਾਸ਼ਘਾਤੀ ਅਤੇ ਚੋਰ ਹਨ। ਇਸੇ ਝਗੜੇ ਦੌਰਾਨ ਸੁਕੇਸ਼ਿਨੀ ਦੇ ਥੱਪੜ ਪਿਆ।

ਯੋਜਨਾ ਵਿਭਾਗ ਦੇ ਕੁਈਂਪਾਲ ਦਾ ਕਹਿਣਾ ਹੈ ਕਿ ਉਸੇ ਦਿਨ ਹੀ ਪੰਨਾਵਤੀ ਦੀ ਗਲ੍ਹ ਤੇ ਸੁਕੇਸ਼ਿਨੀ ਤੋਂ ਦੋ ਥੱਪੜ ਲਵਾਣੇ ਚਾਹੀਦੇ ਸਨ। ਥੱਪੜ ਇੰਨੀ ਜ਼ੋਰ ਨਾਲ ਨਹੀਂ ਲੱਗਣਾ ਚਾਹੀਦਾ। ਅਰਵਿੰਦਾਕਸ਼ਨ ਉਸ ਦੇ ਮਸ਼ਵਰੇ ਨਾਲ ਸਹਿਮਤ ਨਹੀਂ ਹੋਏ। ਉਸ ਨੇ ਕਿਹਾ, "ਅਸੀਂ ਇਥੇ ਜਿਉਣਾ ਹੈ ਨਾ ? ਸਾਰਾ ਤ੍ਰਿਵੇਂਦਰਮ ਹਲਚਲ 'ਚ ਆ ਜਾਵੇਗਾ। ਇਹ ਸਾਡਾ ਇਕ ਇਕ ਕਰਕੇ ਨਾਸ਼ ਕਰ ਦੇਣਗੇ।"

ਵਣ ਵਿਭਾਗ ਦੇ ਸੇਤੁਮਾਧਵਨ ਦਾ ਮਸ਼ਵਰਾ ਹੈ ਕਿ ਸ਼ਿਕਾਇਤ ਕਰਨੀ ਚਾਹੀਦੀ ਹੈ। ਉਣਕੰਡਾ ਵਾਰਿਅਰ ਅਤੇ ਅਪਕੁੱਟੀ ਪੋਤਵਾਲ ਦਾ ਮੱਤ ਹੈ ਕਿ ਇਸ ਗੱਲ ਨੂੰ ਹਵਾ ਨਹੀਂ ਦੇਣੀ ਚਾਹੀਦੀ। ਪਰ ਪੋਤਵਾਲ ਦਾ ਇਕ ਹੋਰ ਵੀ ਮਸ਼ਵਰਾ ਹੈ :

"ਇਹ ਇਕ ਚੰਗਾ ਮੌਕਾ ਹੈ। ਸਾਨੂੰ ਕੋਚੀਨ ਤੋਂ ਆਉਣ ਵਾਲੇ ਲੋਕਾਂ ਦਾ ਸੰਘ ਬਨਾਉਣਾ ਚਾਹੀਦਾ ਹੈ। ਮੈਂ ਰੋਜ਼ ਹੀ ਕਹਿੰਦਾ ਰਹਿੰਦਾ ਹਾਂ। ਅੱਜ ਸਾਰੇ ਲੋਕ ਜਾਗ ਪਏ ਹਨ। ਕਿਉਂ ਵਾਰਿਅਰ ?"

ਵਾਰਿਅਰ ਦਾ ਵੀ ਇਹੋ ਵਿਚਾਰ ਹੈ। ਅਜਿਹਾ ਨਾ ਕੀਤਾ ਗਿਆ ਤਾਂ ਕੋਚੀਨ ਦੇ ਲੋਕ ਜੀ ਨਹੀਂ ਸਕਣਗੇ।

ਕੁਈਂਪਾਲੁ ਵੀ ਉਸ ਵਿਚਾਰ ਨਾਲ ਸਹਿਮਤ ਹੋ ਗਏ। ਪਰ ਉਹ ਇਹ ਪੁੱਛਦਾ ਹੈ, "ਤਦ ਇਸ ਦਾ ਕਾਰਜ ਕੀ ਹੋਵੇਗਾ ?"

ਪੋਤਵਾਲ ਨੇ ਕਿਹਾ, "ਤੁਸੀਂ ਉਸ ਤੋਂ ਪੁੱਛੋ।"

ਕੁਈਂਪਾਲੁ ਸੁਕੇਸ਼ਿਨੀ ਕੋਲ ਗਿਆ। ਸੁਕੇਸ਼ਿਨੀ ਨੇ ਕੋਈ ਵੀ ਫ਼ੈਸਲਾ ਨਹੀਂ ਕੀਤਾ।

ਉਣਕੰਡਾ ਵਾਰਿਆਰ ਨੂੰ ਇਸ ਦਾ ਕਾਰਨ ਪਤਾ ਹੈ।

"ਉਹ ਨਾਇਰ ਅੱਜ ਛੁੱਟੀ ਤੇ ਹੈ। ਇਸ ਸਭ ਕੁਝ ਦਾ ਕਾਰਨ ਇਹੋ ਹੈ ਨਾ ? ਉਸ ਦੇ ਆਉਣ ਤੇ ਫੈਸਲਾ ਕਰਨ ਲਈ ਬੈਠੀ ਹੈ ਸੁਕੇਸ਼ਿਨੀ।"

ਸੁਕੇਸ਼ਿਨੀ ਸ਼ਿਕਾਇਤ ਨਾ ਕਰੇ ਤਾਂ ਕੁਈਂਪਾਲੁ ਖ਼ੁਦ ਸ਼ਿਕਾਇਤ ਕਰਨ ਦੇ ਪੱਖ 'ਚ ਹੈ। ਸਭ ਨੇ ਉਸ ਦੇ ਵਿਚਾਰ ਦਾ ਵਿਰੋਧ ਕੀਤਾ। ਸ਼ਿਕਾਇਤ ਕਰਨ ਤੇ ਚੀਫ ਸੈਕਟਰੀ ਦੋਵਾਂ ਨੂੰ ਪਕੜਨਗੇ। ਸੇਤੁਮਾਧਵਨ ਨੇ ਆਪਣਾ ਵਿਚਾਰ ਪ੍ਰਗਟ ਕੀਤਾ।

"ਚੀਫ ਸੈਕਟਰੀ ਇਕ ਸੱਚਾ ਟ੍ਰਾਵਨਕੋਰ ਨਿਵਾਸੀ ਹੈ।"

ਕੁਈਂਪਾਲੁ ਨੇ ਕਰਮਹੀਨ ਕੋਕੀਨ ਵਾਲੇ ਮੰਤਰੀ ਨੂੰ ਸੈਂਕੜੇ ਗਾਲਾਂ ਕੱਢੀਆਂ। ਉਹ ਕੋਚੀਨ ਦੇ ਤੱਪੂਰਨ ਦੀ ਚੌਥੀ ਪੀੜ੍ਹੀ ਦਾ ਪੁੱਤਰ ਹੈ।

ਕੁਈਸ਼ੰਕਰ ਮੇਨਨ ਨੂੰ ਵਿਭਾਗ ਵਿਚ ਹੋਣ ਵਾਲੀ ਹਲਚਲ ਦਾ ਕੁਝ ਵੀ ਪਤਾ ਨਹੀਂ ਲੱਗਿਆ। ਉਸ ਨੂੰ ਖਾਣੇ ਮਗਰੋਂ ਕੁਝ ਦੇਰ ਸੌਣ ਦੀ ਆਦਤ ਹੈ। ਅਜਿਹਾ ਅੱਜ ਕੱਲ੍ਹ ਤੋਂ ਹੀ ਸ਼ੁਰੂ ਨਹੀਂ ਹੋਇਆ। ਏਰਣਾਕੁਲਮ ਵਿਚ ਉਦੋਂ ਉਸ ਨੂੰ ਕੋਈ ਪ੍ਰੇਸ਼ਾਨ ਨਹੀਂ ਸੀ ਕਰਿਆ ਕਰਦਾ। ਪਰ ਤ੍ਰਿਵੇਂਦਰਮ ਵਿਚ ਉਹ ਠੀਕ ਤਰ੍ਹਾਂ ਸੌਂ ਨਹੀਂ

ਸਕੇ। ਵਿਭਾਗ ਵਿਚ ਕਿਸੇ ਦਵਾਰਾ ਪ੍ਰੇਸ਼ਾਨ ਨਾ ਕਰਨ ਤੇ ਵੀ ਕਦੇ ਕਦੇ ਦੂਸਰੇ ਵਿਭਾਗਾਂ ਤੋਂ ਚੀਫ ਸੈਕਟਰੀ, ਮੰਤਰੀ ਆਦਿ ਦੇ ਟੈਲੀਫੋਨ ਆ ਜਾਂਦੇ। ਉਸ ਦਿਨ ਵੀ ਅਜਿਹਾ ਹੀ ਹੋਇਆ। ਸਰਵਜਨਕ ਵਿਭਾਗ ਦੇ ਸੈਕਟਰੀ ਨੇ ਉਨ੍ਹਾਂ ਨੂੰ ਬੁਲਾਇਆ ਹੈ। ਅਗਲੇ ਦਿਨ ਮੰਤਰੀ ਸਭਾ ਦੀ ਮੀਟਿੰਗ ਹੈ। ਪਣ-ਬਿਜਲੀ ਯੋਜਨਾ ਨਾਲ ਸੰਬੰਧਿਤ ਫਾਈਲ ਮੰਤਰੀ ਮੰਡਲ ਵਿਚ ਪੇਸ਼ ਕਰਨੀ ਹੈ, ਇਹ ਤਿਆਰ ਹੋ ਗਈ ਹੈ ਜਾਂ ਨਹੀਂ, ਇਸ ਬਾਰੇ ਹੀ ਫੋਨ ਆਇਆ ਹੈ। ਮੈਨਨ ਜੀ ਕੁਝ ਘਬਰਾ ਗਏ। ਕੁਝ ਦਿਨ ਪਹਿਲਾਂ ਮੰਤਰੀ ਮਿਸਟਰ ਮਾਤਯੂ ਇਸ ਬਾਰੇ ਕਹਿ ਚੁੱਕੇ ਸਨ। ਪੰਜ ਸਾਲਾ ਯੋਜਨਾ ਅਤੇ ਸਰਕਾਰੀ ਨਿਰਮਾਣ ਦਾ ਕੰਮ ਉਨ੍ਹਾਂ ਦੇ ਅਧਿਕਾਰ ਖੇਤਰ ਵਿਚ ਹੈ। ਮੈਨਨ ਭੁੱਲ ਗਿਆ।

ਉਸ ਦੀ ਨੀਂਦ ਹਵਾ ਹੋ ਗਈ। ਉਨ੍ਹਾਂ ਨੇ ਸਹਾਇਕ ਸੈਕਟਰੀ ਨੂੰ ਬੁਲਾਇਆ। ਕਲ਼ਰਕ ਵਾਰਿਆਰ ਨੂੰ ਵੀ ਬੁਲਾਇਆ। ਸਾਰਿਆਂ ਨੂੰ ਭੁੱਲ ਚੁੱਕੀ ਫਾਈਲ ਹੈ ਇਹ।

ਮੈਨਨ ਦੇ ਹੋਸ਼ ਗੁੰਮ ਹੋ ਗਏ। ਇਕ ਰਾਜਪੁੱਤਰ ਦੇ ਅਧਿਕਾਰ ਤੋਂ ਉਨ੍ਹਾਂ ਨੇ ਪੁੱਛਿਆ, "ਫਾਈਲ ਕਿੱਥੇ ਹੈ ?"

ਵਾਰਿਆਰ ਫਾਈਲ ਲੱਭਣ ਦੌੜਿਆ। ਉਸ ਸਮੇਂ ਸੁਕੇਸ਼ਿਨੀ ਦੀ ਸਮੱਸਿਆ ਸਾਰੇ ਹੀ ਭੁੱਲ ਗਏ। ਸਹਾਇਕ ਸੈਕਟਰੀ ਵਿਅਕਤੀਗਤ ਰਜਿਸਟਰ ਦੀ ਖੋਜ ਕਰ ਰਹੇ ਹਨ। ਸੋਚਣ ਮਗਰੋਂ ਸੁਪਰਨਟੈਂਡੈਂਟ ਨੂੰ ਯਾਦ ਆਇਆ। ਉਸ ਨੇ ਡਰਦੇ ਹੋਏ ਕੁਈਸ਼ੰਕਰ ਮੈਨਨ ਨੂੰ ਕਿਹਾ, "ਉਹ ਘਰ ਭੇਜੀ ਸੀ, ਅਜਿਹਾ ਲੱਗ ਰਿਹਾ ਹੈ।"

ਸਹਾਇਕ ਸੈਕਟਰੀ ਨੇ ਕਿਹਾ ਕਿ ਵਿਅਕਤੀਗਤ ਰਜਿਸਟਰ ਵਿਚ ਵੀ ਅਜਿਹਾ ਹੀ ਲਿਖਿਆ ਹੋਇਆ ਹੈ। ਤਦ ਵਾਰਿਆਰ ਨੂੰ ਕੁਝ ਚੈਨ ਮਿਲਿਆ। ਮੈਨਨ ਨੇ ਫਿਰ ਵੀ ਪਿੱਛਾ ਨਾ ਛੱਡਿਆ।

"ਤੁਸੀਂ ਸਾਰਿਆਂ ਦੇ ਦਿਮਾਗ਼ ਤੇ ਇਹ ਚੰਗੀ ਜ਼ਿਮੇਦਾਰੀ ਹੈ।"

ਪਰ ਮੈਨਨ ਨੂੰ ਇਕ ਡਰ ਹੈ ਕਿ ਫਾਈਲ ਸ਼ਾਇਦ ਘਰ ਹੈ ਜਾਂ ਨਹੀਂ। ਉੱਥੇ ਫਾਈਲਾਂ ਦਾ ਬਹੁਤ ਵੱਡਾ ਢੇਰ ਪਿਆ ਹੈ। ਇਹ ਫਾਈਲ ਉੱਥੇ ਹੈ, ਇਹ ਉਸ ਨੂੰ ਯਾਦ ਨਹੀਂ ਆ ਰਿਹਾ। ਜੇਕਰ ਇਹ ਉੱਥੇ ਹੈ ਤਦ ਵੀ ਕੀ ਉਹ ਇਸ ਨੂੰ ਕੱਲ ਸਰਕਾਰੀ ਨਿਰਮਾਣ ਕਾਰਜ ਵਿਭਾਗ ਵਿਚ ਦੇ ਸਕਣਗੇ, ਇਸ ਵਿਚ ਸ਼ੱਕ ਹੈ। ਇਹ ਯੋਜਨਾ ਪੰਜ ਸਾਲਾ ਯੋਜਨਾ ਨਾਲ ਮਿਲੀ ਹੋਈ ਹੈ, ਇਹ ਉਹ ਜਾਣਦਾ ਹੈ। ਉਸ ਦੇ ਅਤੀਤ ਦੇ ਇਤਿਹਾਸ ਬਾਰੇ ਉਸ ਨੂੰ ਕੁਝ ਵੀ ਪਤਾ ਨਹੀਂ। ਪੰਜ ਸਾਲਾ ਯੋਜਨਾ ਵਿਚ ਇਕ ਬਹੁਤ ਵੱਡੀ ਰਕਮ ਸਰਵਜਨਰ ਕਾਰਜ ਲਈ ਹੈ। ਕੀ ਕਰਨਾ ਚਾਹੀਦਾ ਹੈ, ਇਸ ਤੇ ਕੋਈ ਨਿਰਣਾ ਨਹੀਂ ਕਰ ਸਕਿਆ। ਹਾਏ ! ਅੱਜ ਰਾਤ ਮੈਂ ਸੌਂ ਨਹੀਂ ਸਕਾਂਗਾ।

ਮੈਨਨ ਜੀ ਪਰੇਸ਼ਾਨ ਹੋ ਗਏ। ਨੌਕਰੀ ਵਿਚ ਕੋਈ ਗੜਬੜੀ ਹੋ ਜਾਵੇਗੀ, ਅਜਿਹਾ ਇਕ ਵਿਚਾਰ ਉਸ ਦੇ ਮਨ ਵਿਚ ਆਇਆ। ਚੀਫ ਸੈਕਟਰੀ ਨੇ ਦੋ ਵਾਰ ਚਿਤਾਵਨੀ ਦਿੱਤੀ। ਤੀਸਰੀ ਵਾਰ ਵੀ ਦੇਣ ਜਾ ਰਹੇ ਹਨ। ਅੱਗੋਂ ਕੀ ਚਿਤਵਾਨੀ ਹੀ ਦਿੱਤੀ ਜਾਵੇਗੀ, ਇਹੋ ਡਰ ਹੈ ਉਸ ਨੂੰ।

ਏਰਣਾਕੁਲਮ ਵਿਚ ਸੁਖੀ ਸੀ। ਉੱਥੇ ਸਰਕਾਰੀ ਕੰਮ ਤਰਤੀਬ ਅਨੁਸਾਰ ਚਲਦਾ ਸੀ। ਕੰਮ ਇਕ ਬੋਝ ਨਹੀਂ ਸੀ ਲੱਗਦਾ। ਕੋਈ ਗਲਤੀ ਹੋ ਜਾਣ ਤੇ ਇਹ ਕਿਸੇ ਨਾ ਕਿਸੇ ਤਰ੍ਹਾਂ ਠੀਕ ਹੋ ਜਾਂਦੀ ਸੀ। ਉਥੋਂ ਦਾ ਸੰਵਿਧਾਨ ਅਜਿਹਾ ਹੈ ਨਾ? ਪਿਤਾ ਜੀ ਅਜੇ ਜਿੰਦਾ ਹਨ। ਪਰ ਉਹ ਕੁਝ ਕਰ ਸਕਦੇ ਹਨ? 'ਪਿਤਾ ਜੀ ਦਾ ਬੇਟਾ' ਇਹ ਵਿਚਾਰ ਉਥੋਂ ਦੇ ਸਭ ਲੋਕਾਂ ਵਿਚ ਰਹਿੰਦਾ ਸੀ। ਇੱਥੇ ਸਹਾਰਾ ਦੇਣ ਲਈ ਕੌਣ ਹੈ?

ਚੀਫ ਸੈਕਟਰੀ ਟੈਲੀਫੋਨ ਤੇ ਬੁਲਾਣਗੇ, ਇਹ ਇਕ ਡਰ ਹੈ। ਕਿਸੇ ਵੀ ਪਲ ਅਜਿਹਾ ਹੋ ਸਕਦਾ ਹੈ। ਪੁੱਛਣ ਤਾਂ ਕੀ ਕਰਾਂਗਾ?

ਵਿਭਾਗ ਵਿਚ ਸੁਕੇਸ਼ਿਨੀ ਦੀ ਸਮੱਸਿਆ ਜ਼ਰਾ ਠੰਢੀ ਪੈ ਗਈ। ਸੁਪਰਨਟੈਂਡੈਂਟ ਪੰਗਨਾਭਨ ਨੇ ਉਸ ਗੱਲ ਨੂੰ ਜ਼ਰਾ ਰੋਕ ਕੇ ਸਰਕਾਰੀ ਕੰਮ ਕਰਨ ਦੀ ਆਗਿਆ ਦਿੱਤੀ। ਸੁਕੇਸ਼ਿਨੀ ਟਾਈਪ ਕਰਨ ਲੱਗੀ। ਕੁਈਂਪਾਲ ਅਜੇ ਵੀ ਬੁੜਬੁੜਾ ਰਿਹਾ ਹੈ। ਪੋਤਵਾਲ ਸੰਗਠਨ ਦੇ ਬਾਰੇ ਸੋਚ ਰਿਹਾ ਹੈ। ਵਾਰਿਆਰ ਨੂੰ ਵਿਸ਼ਵਾਸ ਹੋ ਗਿਆ ਫਿਰ ਵੀ ਰਜਿਸਟਰ ਦੇਖ ਰਿਹਾ ਹੈ। ਉਹ ਨੂੰ ਡਰ ਹੈ ਕਿ ਅਜਿਹਾ ਹੋਣ ਤੇ ਸਫਾਈ ਤਾਂ ਦੇਣੀ ਹੀ ਪਵੇਗੀ।

ਮੇਨਨ ਜੀ ਨੇ ਸਹਾਇਕ ਸੈਕਟਰੀ ਨੂੰ ਬੁਲਾਇਆ। ਤ੍ਰਿਵੇਂਤਾਕੂਰ ਵਿਚ ਨੌਕਰੀ ਕਰਕੇ, ਸਹਾਇਕ ਸੈਕਟਰੀ ਦੀ ਤਰੱਕੀ ਪਾ ਕੇ ਆਇਆ ਹੋਇਆ ਵਿਅਕਤੀ ਹੈ ਮਿਸਟਰ ਰਾਮਕ੍ਰਿਸ਼ਨਨ ਨਾਇਰ। ਮੇਨਨ ਜੀ ਦੀ ਧਾਰਨਾ ਹੈ ਕਿ ਤ੍ਰਿਵੇਂਤਾਕੂਰ ਵਾਲਿਆਂ ਤੇ ਵਿਸ਼ਵਾਸ ਨਹੀਂ ਕੀਤਾ ਜਾ ਸਕਦਾ। ਫਿਰ ਵੀ ਸਲਾਹ ਲੈਣ ਦਾ ਨਿਸਚਾ ਕੀਤਾ। ਉਨ੍ਹਾਂ ਨੇ ਕਿਹਾ, "ਓ ਨਾਇਰ, ਸਾਨੂੰ ਇਸ ਯੋਜਨਾ ਬਾਰੇ ਕੱਖ ਪਤਾ ਨਹੀਂ, ਕੀ ਕਹਾਣੀ ਹੈ ਇਸਦੀ?"

ਰਾਮਕ੍ਰਿਸ਼ਨਨ ਨਾਇਰ ਨੇ ਉਸ ਲੰਬੀ ਕਹਾਣੀ ਦੀ ਵਿਆਖਿਆ ਕੀਤੀ। ਮੇਨਨ ਜੀ ਇਸ ਨੂੰ ਧਿਆਨ ਨਾਲ ਸੁਣ ਰਹੇ ਸਨ। ਉਨ੍ਹਾਂ ਨੂੰ ਇਕ ਤਰ੍ਹਾਂ ਦੀ ਸੰਤੁਸ਼ਟੀ ਮਿਲੀ। "ਤਦ ਉਹ ਪੁਰਾਣੀ ਫਾਈਲ ਨਹੀਂ ਲੱਭਣੀ?"

"ਉਹ ਸਰਵਜਨਕ ਨਿਰਮਾਣ ਵਿਭਾਗ ਵਿਚ ਹੈ।"

"ਵਾਹ, ਵਾਹ ਤਸੱਲੀ ਹੋ ਗਈ।"

ਇੰਨੀ ਤਸੱਲੀ ਦਾ ਅਨੁਭਵ ਕਰਨ ਦੇ ਭਾਵ ਵਿਚ ਰਾਮਕ੍ਰਿਸ਼ਨਨ ਨਾਇਰ ਨੇ ਕਿਹਾ, "ਅਜੇ ਨਹੀਂ ਚਾਹੀਦੀ ਇੰਨਾ ਹੀ ਹੈ। ਅਰਥ ਵਿਭਾਗ ਦੇ ਲੋਕ ਇਸ ਫਾਈਲ ਤੇ ਸਾਨੂੰ ਪਰੇਸ਼ਾਨ ਕਰਨਗੇ।"

"ਉਨ੍ਹਾਂ ਲੋਕਾਂ ਨੂੰ ਕੀ ਜ਼ਰੂਰਤ? ਨਹੀਂ ਤਾਂ ਉਦੋਂ ਦੇਖਿਆ ਜਾਵੇਗਾ।"

ਪਲ ਕੁ ਮਗਰੋਂ ਮੇਨਨ ਦੇ ਅੱਗੋਂ ਕਿਹਾ, "ਤਦ ਉਹ ਫ਼ਾਈਲ ਕੱਲ੍ਹ ਸਰਵਜਨਕ ਨਿਰਮਾਣ ਵਿਭਾਗ ਨੂੰ ਭੇਜ ਦੇਣੀ ਚਾਹੀਦੀ ਹੈ, ਕਿਉਂ?

ਰਾਮਕ੍ਰਿਸ਼ਨਨ ਨਾਇਰ ਨੇ ਕਿਹਾ, "ਹਾਂ।"

ਕੁਝ ਸੋਚਣ ਮਗਰੋਂ ਮੇਨਨ ਨੇ ਕਿਹਾ, "ਗੁਪਤ ਰੂਪ ਵਿਚ ਉਨ੍ਹਾਂ ਲੋਕਾਂ ਨੂੰ ਹੁਣ ਕੀ ਚਾਹੀਦਾ ਹੈ। ਇਹ ਪਤਾ ਲਾਉਣ ਦਾ ਕੋਈ ਤਰੀਕਾ ਹੈ?"

"ਉਸ ਕੰਮ ਦੀ ਮਨਜ਼ੂਰੀ ਲਈ ਹੋਵੇਗਾ।"

ਕੁਇਸ਼ੰਕਰ ਮੈਨਨ ਨੂੰ ਪੂਰਾ ਵਿਸ਼ਵਾਸ ਨਹੀਂ ਹੋਇਆ। ਉਨ੍ਹਾਂ ਨੇ ਇਨਕਾਰ ਦੇ ਭਾਵ ਨਾਲ ਸਿਰ ਹਿਲਾਇਆ।

"ਨਹੀਂ, ਨਹੀਂ, ਬੜਾ ਖਰਚ ਹੋਵੇਗਾ। ਪਹਿਲਾਂ ਸਾਡੇ ਦਵਾਰਾ ਭੇਜੀ ਗਈ ਸੁਰੰਗ ਸਿਚਾਈ ਯੋਜਨਾ ਵੀ ਮੁਕੰਮਲ ਨਹੀਂ ਹੋਈ। ਹੁਣ ਇਹ ਕੋਈ ਹੋਰ ਗੱਲ ਨਹੀਂ, ਧੋਖਾਦੇਹੀ ਹੈ।"

ਮੈਨਨ ਨੇ ਕਿਹਾ, "ਕੁਝ ਵੀ ਹੋਵੇ, ਮੰਨਣਾ ਨਹੀਂ, ਬਸ। ਕੱਲ੍ਹ ਅਸੀਂ ਫ਼ਾਈਲ ਭੇਜ ਦੇਵਾਂਗੇ।"

ਰਾਮਕ੍ਰਿਸ਼ਨਨ ਨਾਇਰ ਸਿੱਧਾ ਸਰਵਜਨਕ ਨਿਰਮਾਣ ਵਿਭਾਗ ਵਿਚ ਗਿਆ। ਉਸ ਵਿਭਾਗ ਦੇ ਸਹਾਇਕ ਸੈਕਟਰੀ ਮਿਸਟਰ ਨਿਰਮਾਣ ਵਿਭਾਗ ਸੁਗਤਨ ਹਨ। ਕੁਈਸ਼ੰਕਰ ਮੈਨਨ ਨੇ ਕੁਝ ਇਕ ਫੈਸਲੇ ਕੀਤੇ। ਨਿਸਚਿਤ ਰੂਪ ਨਾਲ ਰੋਜ਼ਾਨਾ ਦੀਆਂ ਫਾਈਲਾਂ ਨੂੰ ਨਿਪਟਾਣਾ ਹੀ ਹੈ। ਉਸ ਪੁਰਾਣੀ ਆਦਤ ਨੂੰ ਜੇ ਉਨ੍ਹਾਂ ਨੇ ਨਾ ਬਦਲਿਆ ਤਾਂ ਨੌਕਰੀ ਖਟਾਈ ਵਿਚ ਪੈ ਜਾਵੇਗੀ। ਰੋਜ਼ਾਨਾ ਕੰਮਕਾਜ ਉਨ੍ਹਾ ਨੇ ਆਪਣੇ ਮਨ ਵਿਚ ਸੋਚ ਕੇ ਨਿਸਚਿਤ ਕਰ ਲਿਆ। ਕੱਲ੍ਹ ਤੋਂ ਇਸ ਨੂੰ ਨਿਸਚਿਤ ਰੂਪ ਨਾਲ ਲਾਗੂ ਕਰ ਦੇਣਾ ਚਾਹੀਦਾ ਹੈ।

ਥੋੜ੍ਹੀ ਦੇਰ ਮਗਰੋਂ ਰਾਮਕ੍ਰਿਸ਼ਨਨ ਨਾਇਰ ਵਾਪਸ ਆਇਆ। ਸਰਵਜਨਕ ਨਿਰਮਾਣ ਵਿਭਾਗ ਤੋਂ ਕੁਝ ਇਕ ਗੱਲਾਂ ਦਾ ਪਤਾ ਕਰਕੇ ਉਹ ਵਾਪਸ ਆਇਆ ਸੀ।

ਰਾਮਕ੍ਰਿਸ਼ਨਨ ਨਾਇਰ ਨੇ ਇਹ ਸਮਾਚਾਰ ਮੈਨਨ ਨੂੰ ਦਿੱਤਾ, "ਲੱਗਦਾ ਹੈ ਕਿ ਪੂਰੀ ਫਾਈਲ ਦੇਖ ਕੇ ਇਸ ਨੂੰ ਠੀਕ ਕਰਨ ਦੀ ਜ਼ਰੂਰਤ ਹੈ।"

ਇਹ ਇਕ ਸ਼ੁਭ ਖ਼ਬਰ ਸੀ। ਮੈਨਨ ਨੂੰ ਕੁਝ ਹੋਰ ਗੱਲਾਂ ਵੀ ਜਾਨਣ ਦੀ ਇੱਛਾ ਹੋਈ। ਸਹਾਇਕ ਸੈਕਟਰੀ ਨੇ ਫਿਰ ਕਿਹਾ, "ਸਾਡੇ ਇਥੋਂ ਭੇਜੇ ਗਏ ਕੰਮਾਂ 'ਚੋਂ ਕੁਝ ਨੂੰ ਛੱਡ ਕੇ ਯੋਜਨਾ ਨੂੰ ਪਹਿਲੀ ਦਸ਼ਾ ਤੋਂ ਸ਼ੁਰੂ ਕਰਨ ਦਾ ਇਰਾਦਾ ਹੈ।"

ਮੈਨਨ ਗੱਲ ਨੂੰ ਸਪੱਸ਼ਟ ਰੂਪ ਵਿਚ ਸਮਝ ਨਾ ਸਕਿਆ। ਸਹਾਇਕ ਸੈਕਟਰੀ ਨੇ ਇਸ ਦੀ ਵਿਆਖਿਆ ਕੀਤੀ।

"ਜਲ-ਬਿਜਲੀ ਯੋਜਨਾ ਦੇ ਪਹਿਲੇ ਦੌਰ ਵਿਚ ਨਵੀਂ ਥਾਂ ਤੇ ਕਾਹਲ ਦੀ ਜ਼ਰੂਰਤ ਹੈ। ਤੁਰੰਤ ਹੀ ਉਸ ਦਾ ਕੰਮ ਸ਼ੁਰੂ ਹੋ ਰਿਹਾ ਹੈ।"

ਮੈਨਨ ਨੇ ਇਸ ਗੱਲ ਤੇ ਆਪਣੀ ਮਜ਼ਬੂਰੀ ਪ੍ਰਗਟ ਕੀਤੀ।

"ਕੁਝ ਵੀ ਹੋਵੇ ਮੈਂ ਇਹ ਫਾਈਲ ਨਹੀਂ ਦੇਖੀ।"

"ਮੈਂ ਸਾਰੀ ਦੇਖ ਕੇ ਟਿੱਪਣੀਆਂ ਲਿਖ ਕੇ ਭੇਜ ਦਿੱਤੀ ਹੈ।"

ਮੈਨਨ ਨੇ ਪੁੱਛਿਆ ਕਿ ਰੋਕ ਕੇ ਰੱਖਣ ਵਾਲੇ ਕੰਮ ਕਿਹੜੇ ਕਿਹੜੇ ਹਨ। ਰਾਮਕ੍ਰਿਸ਼ਨਨ ਨੇ ਕਿਹਾ ਕਿ ਖਾਧ ਉਤਪਾਦਨ ਨਾਲ ਸੰਬੰਧਿਤ ਕੁਝ ਕੰਮ ਹਨ। ਪਣ-ਬਿਜਲੀ ਯੋਜਨਾ ਬਾਰੇ ਵੀ ਕੁਝ ਜਾਣਕਾਰੀ ਰਾਮਕ੍ਰਿਸ਼ਨਨ ਨੂੰ ਹੈ। ਉਸ ਨੇ ਉਹ ਵੀ ਆਪਣੇ ਸੈਕਟਰੀ ਨੂੰ ਦੱਸੀ। ਨਵੀਂ ਥਾਂ ਤੇ ਇਹ ਕੰਮ ਹੋ ਰਿਹਾ ਹੈ। ਉਸ ਦੇ

ਨਜ਼ਦੀਕ ਈਟੀਕਾਟ ਪਹਾੜ ਹੈ। ਉਸ ਪਹਾੜ ਤੋਂ ਇਕ ਸੜਕ ਬਨਾਣੀ ਹੈ। ਉਸ ਪਹਾੜ ਨੂੰ ਕਾਂਗਰਸ ਹੜਤਾਲ ਦੇ ਸਮੇਂ ਕਸ਼ਟ ਉਠਾਣ ਵਾਲੇ ਲੋਕਾਂ ਵਿਚ ਪੰਜ ਏਕੜ ਦੇ ਹਿਸਾਬ ਨਾਲ ਵੰਡਣ ਦਾ ਫੈਸਲਾ ਕੀਤਾ ਹੈ। ਇਸ ਲਈ ਯੋਜਨਾ ਦਾ ਪਹਿਲਾ ਕੰਮ ਕਰਨ ਦਾ ਨਿਸ਼ਚਾ ਕੀਤਾ ਗਿਆ ਹੈ।

ਸੁਣ ਰਿਹਾ ਮੈਨਨ ਅਚਾਨਕ ਹੀ ਕਹਿ ਗਿਆ :

"ਬਈ, ਇਹ ਇਕ ਤੰਤ੍ਰ-ਮੰਤ੍ਰ ਵਾਂਗ ਲੱਗਦਾ ਹੈ, ਨਾਇਰ ?"

ਰਾਮਕ੍ਰਿਸ਼ਨਨ ਨਾਇਰ ਹੱਸ ਪਿਆ। ਉਸ ਨੇ ਅਜਿਹਾ ਹੈ ਜਾਂ ਨਹੀਂ, ਕੁਝ ਵੀ ਨਾ ਕਿਹਾ। ਮੈਨਨ ਨੂੰ ਆਪਣੇ ਮਨ ਦੀ ਰਾਏ ਖੁੱਲ੍ਹ ਕੇ ਕਹਿਣ ਦੀ ਆਦਤ ਹੈ। ਕਾਂਗਰਸੀਆਂ ਦੇ ਨਾਂ ਇਕ ਪਹਾੜ ਰਜਿਸਟਰ ਕਰ ਦੇਣ ਦਾ ਫੈਸਲਾ ਕੀਤਾ ਗਿਆ ਹੈ। ਇਹ ਸੁਣਦੇ ਹੀ ਉਸ ਨੇ ਧਾਰਮਿਕ ਰੋਸ ਨਾਲ ਪੈਦਾ ਹੋਈ ਪ੍ਰਤੀਕ੍ਰਿਆ ਨੂੰ ਪ੍ਰਗਟ ਕੀਤਾ, "ਸਾਰੇ ਦੇਸ਼ ਨੂੰ ਕੁਚਲਣ ਵਾਲੇ ਲੋਕਾਂ ਨੂੰ ਇਹ ਦਿੱਤਾ ਜਾਵੇਗਾ ? ਕੇਹੀ ਕਹਾਣੀ ਹੈ ? ਉਨ੍ਹਾਂ ਦੀ ਯੋਜਨਾ ਲਈ, ਸੜਕ ਵੀ ਬਣਾ ਲਈ ਹੈ ? ਬਹੁਤ ਖ਼ੂਬ।"

ਰਾਮਕ੍ਰਿਸ਼ਨਨ ਨਾਇਰ ਨੇ ਚਲਾਕੀ ਨਾਲ ਕਿਹਾ, "ਇਸ ਦੇ ਜਲਦੀ ਨਾ ਪੂਰਾ ਹੋਣ ਦਾ ਕੋਈ ਰਾਹ ਹੈ।"

ਮੈਨਨ ਦੀ ਦਿਲਚਸਪੀ ਜਾਗੀ, "ਇਹ ਕਿਹੜਾ ਰਾਹ ਹੈ ?"

"ਰੋਕ ਦਿੱਤੇ ਕੰਮਾਂ ਨੂੰ ਸ਼ੁਰੂ ਕਰਕੇ, ਕਿਉਂਕਿ ਕਿਸਾਨੀ—ਵਿਕਾਸ ਵਿਚ ਬੜੀ ਰੁਕਾਵਟ ਪਵੇਗੀ, ਇਹ ਕਹਿਣ ਦਾ ਅਧਿਕਾਰ ਸਾਨੂੰ ਹੈ।"

ਮੈਨਨ ਨੇ ਪੁੱਛਿਆ, "ਜੇ ਮੰਤਰੀ ਮੰਡਲ ਇਸ ਦਾ ਵਿਰੋਧ ਕਰੇ ਤਾਂ ? ਜਾਂ ਉਸ ਦਾ ਨਿਸਚਾ ਕਰੇ ਤਾਂ ?"

ਨਾਇਰ ਨੇ ਕਈ ਹੋਰ ਵੀ ਗੱਲਾਂ ਕਹਿਣੀਆਂ ਹਨ।

"ਜ਼ਰੂਰਤ ਪਈ ਤਾਂ ਅਰਥ-ਵਿਭਾਗ ਦਵਾਰਾ ਰੁਕਾਵਟ ਪਾਈ ਜਾ ਸਕਦੀ ਹੈ।"

ਮੈਨਨ ਨੇ ਥੋੜ੍ਹੀ ਦੇਰ ਸੋਚਿਆ, ਇੰਜ ਲੱਗਿਆ ਜਿਵੇਂ ਉਸ ਦਾ ਮਨ ਬਦਲ ਗਿਆ ਹੈ, "ਉਨ੍ਹਾਂ ਨੂੰ ਬਣਾਨ ਦਿਉ, ਅਸੀਂ ਅੱਗੇ ਵੱਧ ਕੇ ਕਹੀਏ।"

ਕਾਰਵਾਈ ਨੂੰ ਚੰਗੀ ਤਰ੍ਹਾਂ ਜਾਣਨ ਵਾਲੇ ਰਾਮਕ੍ਰਿਸ਼ਨਨ ਨਾਇਰ ਨੇ ਕਿਹਾ, ਇਸ ਲਈ ਉਨ੍ਹਾਂ ਨੂੰ ਨਿਰਦੇਸ਼ ਦੇਣਾ ਹੈ ਤਦ ਹੀ ਇਹ ਅਸਾਨ ਹੋ ਸਕੇਗਾ।"

ਮੈਨਨ ਦਾ ਮਨ ਬਦਲ ਗਿਆ।

"ਬਰਬਾਦ ਹੋਣ ਦਿਓ ਨਾਇਰ, ਬਰਬਾਦ। ਅਸੀਂ ਕਿਉਂ ਪ੍ਰੇਸ਼ਾਨੀ ਮੁੱਲ ਲਈਏ ? ਕੁਝ ਵੀ ਪਿਆ ਹੋਵੇ।

ਰਾਮਕ੍ਰਿਸ਼ਨਨ ਨਾਇਰ ਕੁਝ ਮਜਬੂਰ ਹੋ ਗਿਆ। ਉਹ ਇਕ ਬਨਾਵਟੀ ਹਾਸਾ ਹੱਸਿਆ। ਉਸ ਦਾ ਸੈਕਟਰੀ ਬਗੈਰ ਸਹਾਰਾ ਦਿੱਤੇ ਫਿਸਲ ਰਿਹਾ ਹੈ। ਕਿਸੇ ਦੁਰਘਟਨਾ ਦੇ ਵਾਪਰਨ ਵਾਂਗ ਉਸ ਨੂੰ ਲੱਗਿਆ। ਸ਼ਾਇਦ ਉਹ ਦੂਸਰੇ ਸੈਕਟਰੀਆਂ ਨੂੰ ਕਦੇ ਇਹ ਵੀ ਕਹੇ ਕਿ ਉਸ ਦੇ ਸਹਾਇਕ ਸੈਕਟਰੀ ਨੇ ਈਟੀਕਾਟ ਪਹਾੜ ਦੀ ਸੜਕ ਦੇ ਨਿਰਮਾਣ ਵਿਚ ਰੁਕਾਵਟ ਪਾਉਣ ਦਾ ਰਾਹ ਦੱਸਿਆ ਹੈ। ਇਹ ਮੁਸੀਬਤ ਦੀ ਗੱਲ ਹੈ। ਨਾਇਰ ਨੂੰ ਲੱਗਿਆ ਕਿ ਅਜਿਹੀ ਹਾਲਤ ਵਿਚ

ਸੈਕਟਰੀ ਤੋਂ ਕੁਝ ਨਾ ਕੁਝ ਕਰਵਾਣਾ ਹੀ ਚਾਹੀਦਾ ਹੈ। ਇਕ ਹੋਰ ਨਵੀਂ ਗੱਲ ਸੀ ਕਹਿਣ ਵਾਲੀ।

ਮੈਨਨ ਨੇ ਪੁੱਛਿਆ ਉਹ ਕੀ ਹੈ ?

"ਇਹ ਯੋਜਨਾ ਬਹੁਤੇ ਸਾਲਾਂ ਤਕ ਨਹੀਂ ਚਲਣ ਲੱਗੀ।"

"ਅਜਿਹਾ ਕਿਉਂ" ਪੁੱਛਣ ਵਾਂਗ ਮੈਨਨ ਨੇ ਰਾਮਕ੍ਰਿਸ਼ਨਨ ਨਾਇਰ ਵੱਲ ਦੇਖਿਆ। ਨਾਇਰ ਨੇ ਕਿਹਾ, "ਜੰਗਲ ਨਾਲ ਭਰਿਆ ਹੋਇਆ ਪਹਾੜ ਹੈ ਇਹ। ਉਨ੍ਹਾ ਦਰੱਖ਼ਤਾਂ ਨੂੰ ਕੱਟ ਕੇ ਨਦੀ ਦਵਾਰਾ ਹੀ ਲਿਆਂਦਾ ਜਾ ਸਕਦਾ ਹੈ। ਸਾਰੇ ਦਰੱਖ਼ਤਾਂ ਨੂੰ ਕੱਟ ਦੇਣ ਤੋਂ ਮਗਰੋਂ, ਸਾਰੇ ਰੁੱਖਾਂ ਦੀ ਕਟਾਈ ਤੋਂ ਪਹਿਲਾਂ ਪੁਲ ਬਨਾਉਣਾ ਅਸੰਭਵ ਹੈ। ਰੁੱਖਾਂ ਦੀ ਕਟਾਈ ਦੇ ਠੇਕੇਦਾਰ ਵੱਡੇ ਵੱਡੇ ਕਾਂਗਰਸੀ ਨੇਤਾ ਹੋਣਗੇ। ਉਨ੍ਹਾਂ ਤੋਂ ਕੰਮ ਹੀ ਨਹੀਂ ਹੋਣ ਲੱਗਿਆ।"

ਇਸ ਨੂੰ ਇਕ ਨਿੱਕੀ ਜਿਹੀ ਗੱਲ ਮੰਨਦਿਆਂ ਹੋਇਆ ਮੈਨਨ ਨੇ ਕਿਹਾ, "ਨਾ ਵੀ ਹੋਇਆ, ਤਾਂ ਨੁਕਸਾਨ ਕੀ ਹੈ ? ਕਿੰਨੇ ਸਾਲਾਂ ਤੋਂ ਨਹੀਂ ਹੋ ਸਕਿਆ ? ਅੱਗੋਂ ਵੀ ਸੌ ਸਾਲ ਤਕ ਨਹੀਂ ਹੋਣਾ ਚਾਹੀਦਾ।"

ਰਾਮਕ੍ਰਿਸ਼ਨਨ ਨਾਇਰ ਕੋਲ ਕਹਿਣ ਲਈ ਕੁਝ ਨਾ ਬਚਿਆ। ਮੈਨਨ ਜੀ ਨੇ ਕਿਹਾ "ਨਾਇਰ ਨੂੰ ਕਿਹੜੀ ਪਰੇਸ਼ਾਨੀ ਹੈ ? ਕੀ ਘਰ ਦੀ ਕੋਈ ਗੱਲ ਹੈ ? ਆਪਣੇ ਖਾਣੇ ਤੇ ਮਿੱਟੀ ਨਾ ਗਿਰੇ, ਇੰਨਾ ਹੀ ਦੇਖਣਾ ਕਾਫੀ ਹੈ।"

ਦਫਤਰ ਵਿਚੋਂ ਰਾਮਕ੍ਰਿਸ਼ਨਨ ਨਾਇਰ ਇਸ ਵਿਚਾਰ ਨਾਲ ਬਾਹਰ ਆਇਆ ਕਿ ਉਸ ਤੋਂ ਇਕ ਬਹੁਤ ਵੱਡੀ ਗਲਤੀ ਹੋ ਗਈ ਹੈ। ਇਸ ਤਰ੍ਹਾਂ ਖੁੱਲ੍ਹ ਕੇ ਨਹੀਂ ਸੀ ਕਹਿਣਾ ਚਾਹੀਦਾ। ਸੈਕਟਰੀ ਨੇ ਗਲਤ ਧਾਰਨਾ ਪੈਦਾ ਕਰ ਦਿੱਤੀ। ਗੱਲਾਂ ਗੱਲਾਂ ਵਿਚ ਨਾ ਕਹਿਣ ਯੋਗ ਗੱਲਾਂ ਵੀ ਕਹਿ ਗਿਆ। ਦੂਸਰੇ ਨਜ਼ਰੀਏ ਨਾਲ ਸੋਚੀਏ ਤਾਂ ਕਹਿਣ ਯੋਗ ਗੱਲਾਂ ਹੈ ਹੀ ਕਿਹੜੀਆਂ ? ਕੀ ਇਸ ਭ੍ਰਿਸ਼ਟਾਚਾਰ ਨੂੰ ਅੱਗੇ ਵਧਣ ਦੇਣਾ ਠੀਕ ਹੈ ? ਕੀ ਇਕ ਕਰਮਚਾਰੀ ਦੇ ਰਾਜ ਅਤੇ ਲੋਕਾਂ ਪ੍ਰਤੀ ਕੋਈ ਫ਼ਰਜ਼ ਨਹੀਂ ਹਨ ? ਪਰ ਇਸ ਸੰਵਿਧਾਨ ਵਿਚ ਅਜਿਹੇ ਇਕ ਕਰੱਤਵ ਦਾ ਗਿਆਨ ਹੋਣਾ ਅਪਮਾਨਜਨਕ ਹੈ। ਇਸ ਨਾਲ ਕਈ ਕੁਝ ਗੜਬੜ ਹੋ ਜਾਵੇਗਾ। ਰਾਮਕ੍ਰਿਸ਼ਨਨ ਨਾਇਰ ਨੇ ਫੈਸਲਾ ਕੀਤਾ ਕਿ ਅੱਗੇ ਤੋਂ ਇਸ ਸੈਕਟਰੀ ਨਾਲ ਸੋਚ ਸਮਝ ਕੇ ਹੀ ਗੱਲ ਕਰਨੀ ਚਾਹੀਦੀ ਹੈ।

ਦਫਤਰ ਤੋਂ ਨਿਕਲ ਕੇ ਕੁਈਂਸ਼ੰਕਰ ਮੈਨਨ ਕਾਫੀ ਦੂਰ ਤਕ ਪੈਦਲ ਤੁਰਦਾ ਹੈ। ਉਸ ਦਿਨ ਵੀ ਉਹ ਪੈਦਲ ਤੁਰ ਪਿਆ। ਰਾਤ ਭਰ ਬਗ਼ੈਰ ਸੁੱਤਿਆਂ ਕੰਮ ਕਰਨਾ ਹੈ। ਇਹੋ ਹੈ ਉਸ ਦਿਨ ਦੀ ਉਸ ਦੀ ਪ੍ਰੇਸ਼ਾਨੀ। ਇਕ ਪਲ ਲਈ ਮੈਨਨ ਨੇ ਨਾਇਰ ਨਾਲ ਹੋਈ ਗੱਲਬਾਤ ਨੂੰ ਯਾਦ ਕੀਤਾ। ਨਾਇਰ ਨੇ ਕਿਹਾ ਚਾਹੋ ਤਾਂ ਰੁਕਾਵਟ ਪਾ ਸਕਦੇ ਹੋ। ਉਸ ਦੀ ਤਰਕੀਬ ਦੱਸੀ। ਰਾਮਕ੍ਰਿਸ਼ਨਨ ਨਾਇਰ ਨੇ ਅਜਿਹਾ ਕਿਉਂ ਕਿਹਾ ? ਨਾਇਰ ਦਾ ਰੁਕਾਵਟ ਪਾਉਣ ਦੇ ਉਦੇਸ਼ ਦਾ ਕਾਰਨ ਕੀ ਹੈ ?...ਉਹ ਤ੍ਰਿਵੇਂਤਾਕੂਰ ਦਾ ਹੈ।...ਕੀ ਇਹ ਵਿਸ਼ਵਾਸ ਕਰਨ ਯੋਗ ਹੈ ? ਉਸ ਦੇ ਨਜ਼ਦੀਕ ਜਾਣ ਦਾ ਉਦੇਸ਼ ਖ਼ੁਦ ਨੂੰ ਮੁਸੀਬਤ ਵਿਚ ਪਾਉਣਾ ਨਹੀਂ ਹੈ, ਇਸ ਦਾ

ਵਿਸ਼ਵਾਸ ਕਿਵੇਂ ਕੀਤਾ ਜਾਵੇ ? ਮੈਨਨ ਨੇ ਇਸੇ ਤਰ੍ਹਾਂ ਸੋਚਿਆ ਸੀ। ਤ੍ਰਿਵੇਂਤਾਕੂਰ ਦੇ ਕਰਮਚਾਰੀ ਕਪਟੀ ਵਤੀਰੇ ਵਾਲੇ ਹੁੰਦੇ ਹਨ। ਉਨ੍ਹਾਂ ਦੇ ਉਦੇਸ਼ ਜਾਣਨਾ ਮੁਸ਼ਕਿਲ ਹੈ। ਸ਼ਾਇਦ ਇਹ ਇਕ ਲੰਬੀ ਰੱਸੀ ਹੋਵੇਗੀ।

ਮੈਨਨ ਨੂੰ ਇਸ ਕਾਂਗਰਸ ਨਾਲ ਕਦੇ ਮੋਹ ਨਹੀਂ ਸੀ ਹੋਇਆ। ਉਨ੍ਹਾਂ ਦੀ ਵਜ੍ਹਾ ਕਾਰਨ ਹੀ ਕੋਚੀਨ ਦਾ ਰਾਜਵੰਸ਼ ਖ਼ਤਮ ਹੋਇਆ ਸੀ। ਉਸ ਦੀ ਮਾਂ ਰੋਜ਼ ਹੀ ਕਹਿੰਦੀ ਸੀ ਕਿ ਉਸ ਦੇ ਪਿਤਾ ਘੱਟ ਤੋਂ ਘੱਟ ਦੋ ਸਾਲ ਤਕ ਸ਼ਾਸਨ ਕਰ ਸਕਦੇ ਸਨ। ਉਸ ਨੇ ਉਸ ਸਮੇਂ ਦਾ ਸੁਪਨਾ ਵੀ ਦੇਖਿਆ ਸੀ। ਕਾਂਗਰਸ ਦੇ ਕੰਮਾਂ ਵਿਚ ਰੁਕਾਵਟ ਪਾਉਣਾ ਮਹਿਜ਼ ਉਸ ਲਈ ਸੁਭਾਵਕ ਗੱਲ ਹੈ। ਪਰ ਸ਼ਾਸਨ ਉਨ੍ਹਾਂ ਦੇ ਹੱਥ ਵਿਚ ਹੈ। ਉਨ੍ਹਾਂ ਨੂੰ ਨਰਾਜ਼ ਕਰਨਾ ਠੀਕ ਗੱਲ ਨਹੀਂ ਹੈ ਨਾ ?

ਮੈਨਨ ਦੇ ਘਰ ਪਹੁੰਚਣ ਤੇ ਉਸ ਦੇ ਬੱਚੇ ਉਸ ਦੀ ਤੀਬਤਾ ਨਾਲ ਇੰਤਜ਼ਾਰ ਕਰ ਰਹੇ ਸਨ। ਧੀ ਨੇ ਕਿਹਾ, "ਪਿਤਾ ਜੀ ਨੂੰ ਯਾਦ ਹੀ ਨਹੀਂ।"

"ਹੂੰ—ਕੀ ?"

"ਤੁਸੀਂ ਕਿਹਾ ਸੀ ਨਾ ਸਿਨੇਮਾ ਜਾਣ ਲਈ ਜਲਦੀ ਆਵਾਂਗਾ ?"

"ਸਿਨੇਮਾ ! ਸਿਨੇਮਾ ! ਅੱਜ ਨਹੀਂ। ਅੱਜ ਮੈਨੂੰ ਕੰਮ ਹੈ। ਨੌਕਰੀ ਚਲੇ ਜਾਣ ਦੀ ਗੱਲ ਹੈ।"

ਪਰ ਕੁੱਟੀ ਅੰਮਾਂ ਦਰਵਾਜ਼ੇ ਤੇ ਆ ਗਈ। ਉਸ ਨੇ ਕਿਹਾ :

"ਕਿਉਂ ਬੱਚੀ, ਪਿਤਾ ਜੀ ਰੋਜ਼ ਆ ਕੇ, ਨੌਕਰੀ ਚਲੀ ਜਾਵੇਗੀ, ਨੌਕਰੀ ਚਲੀ ਜਾਵੇਗੀ, ਅਜਿਹਾ ਕਹਿੰਦੇ ਹਨ ?"

ਮੈਨਨ ਨੇ ਗੰਭੀਰ ਹੋ ਕੇ ਕਿਹਾ, "ਓ ਪਾਰਕੁੱਟੀ ਅੱਜ ਅਜਿਹਾ ਨਹੀਂ ਹੈ। ਨੌਕਰੀ ਚਲੇ ਜਾਵੇਗੀ, ਇਸ ਦਾ ਮਤਲਬ ਹੈ ਜ਼ਰੂਰ ਚਲੀ ਜਾਵੇਗੀ ? ਅੱਜ ਦੇਸ਼ਮੰਗਲਤੂ—ਨਪੂਤਿਰੀ—ਤੇਰੇ ਪਿਤਾ—ਕੋਈ ਨਹੀਂ ਹਨ ਸਹਾਰਾ ਦੇਣ ਵਾਲੇ।"

"ਮੇਰੇ ਪਿਤਾ ਜੀ ਲਈ ਕਿਉਂ ਕਹਿੰਦੇ ਹੋ ?"

"ਇਹ ਇੰਜ ਹੀ ਹੈ। ਅੱਜ ਫਾਈਲਾਂ ਦੇਖਣੀਆਂ ਹਨ। ਬੜੀ ਗੰਭੀਰਤਾ ਵਾਲੀ ਗੱਲ ਹੈ।" ਮੈਨਨ ਨੇ ਗੱਲ ਸਪੱਸ਼ਟ ਕੀਤੀ। ਹੁਣ ਪਾਰਕੁੱਟੀ ਅੰਮਾਂ ਨੇ ਇਕ ਗੱਲ ਹੋਰ ਕਹਿਣੀ ਸੀ।

"ਹੁਣੇ ਹੀ ਇੱਥੇ ਉਹ ਪੋਤਵਾਲ, ਵਾਰਿਆਰ, ਕੁਈਂਪਾਲ ਸਾਰੇ ਆਏ ਸਨ। ਵਿਭਾਗ ਵਿਚ ਇਕ ਟਾਈਪਿਸਟ ਹੈ ਨਾ, ਕੌਣ ਹੈ ਉਹ, ਸੁਕੇਸ਼ਿਨੀ। ਉਸ ਨੂੰ ਤ੍ਰਿਵੇਂਦਰਮ ਦੀ ਇਕ ਮਹਿਲਾ ਕਲਰਕ ਨੇ ਮਾਰਿਆ।"

ਮੈਨਨ ਨੇ ਕੁਝ ਹੈਰਾਨੀ ਨਾਲ ਪੁੱਛਿਆ, "ਕਦੋਂ—ਕਿੱਥੇ ?"

"ਦੁਪਹਿਰੇ ਫਾਟਕ ਤੇ।"

"ਉਨ੍ਹਾਂ ਨੇ ਮੈਨੂੰ ਨਹੀਂ ਦੱਸਿਆ।"

"ਉਦੋਂ ਤੁਸੀਂ ਸੌਂ ਰਹੇ ਸੀ।"

"ਕਾਰਨ ?"

"ਕੋਈ ਇਸ਼ਕ ਹੈ।"

ਕੁਝ ਦੇਰ ਕੁਈਸ਼ੰਕਰ ਮੈਨਨ ਬੈਠਾ ਸੋਚਦਾ ਰਿਹਾ। ਫਿਰ ਉਸ ਨੇ ਬੜੀ ਗੰਭੀਰਤਾ ਨਾਲ ਕਿਹਾ, "ਇਹ ਸਭ ਹੋਵੇਗਾ ਹੀ, ਹੋਏ ਬਗ਼ੈਰ ਰਹਿ ਹੀ ਨਹੀਂ ਸਕਦਾ। ਇਸ ਤ੍ਰਿਵੇਂਦਰਮ ਵਿਚ ਆ ਕੇ ਕੋਚੀਨ ਵਾਲਿਆ ਦੀ ਬਣ ਜਾਏਗੀ। ਮਾਰ ਪਵੇਗੀ। ਇਸ ਵਿਚ ਕੋਈ ਸ਼ੱਕ ਨਹੀਂ। ਕੋਚੀਨ ਦੇ ਲੋਕਾਂ ਨਾਲ ਤੰਪੁਰਾਨ ਨੇ ਵਿਸ਼ਵਾਸਘਾਤ ਕੀਤਾ ਹੈ। ਇਸ ਕਾਂਗਰਸ ਨੇ ਹੀ ਅਜਿਹੀ ਸਥਿਤੀ ਬਣਾਈ ਹੈ। ਇਹ ਸ਼ੁਰੂਆਤ ਹੈ; ਅੱਗੋਂ ਸਾਰਿਆਂ ਦੀ ਨੌਕਰੀ ਵੀ ਖਤਰੇ ਵਿਚ ਪੈ ਜਾਵੇਗੀ।"

ਪਾਰਕੁੱਟੀ ਅੰਮਾਂ ਨੇ ਪੁੱਛਿਆ, "ਅਜਿਹਾ ਕਿਉਂ?"

"ਇਹ ਇੰਜ ਹੀ ਹੈ। ਹੁਣ ਸਹਾਇਕ ਸੈਕਟਰੀ ਮੈਨੂੰ ਮੁਸੀਬਤ ਵਿਚ ਪਾਉਣ ਦੀ ਕੋਸ਼ਿਸ਼ ਕਰ ਰਿਹਾ ਹੈ। ਉਹ ਬਹੁਤ ਚਲਾਕ ਆਦਮੀ ਹੈ। ਸਭ ਕੁਝ ਪਤਾ ਹੈ। ਓ, ਉਹ ਅਜਿਹਾ ਚਲਾਕ ਹੈ। ਸ਼ਿਵ-ਸ਼ਿਵ! ਕੁਝ ਵੀ ਹੋਵੇ ਭਗਵਾਨ ਨੇ ਠੀਕ ਰਸਤਾ ਦਿਖਾਇਆ। ਹਾਏ! ਹਾਏ! ਜਲਦੀ ਕਰੋ ਖਾਣਾ ਜਲਦੀ ਦਿਉ। ਸੁਣ ਪਾਰਕੁੱਟੀ ਅੱਜ ਸੌਵਾਂਗਾ ਨਹੀਂ।"

ਅਗਲੇ ਦਿਨ ਸਿਨੇਮਾ ਜਾਣ ਦਾ ਵਾਅਦਾ ਕਰਕੇ ਪਾਰਕੁੱਟੀ ਨੇ ਬੱਚਿਆਂ ਨੂੰ ਤਸੱਲੀ ਦਿੱਤੀ।

ਭਾਵੇਂ ਲੱਭਣ ਲਈ ਤਾਂ ਕੁਝ ਸਮਾਂ ਲੱਗਿਆ, ਪਰ ਉਹ ਫਾਈਲ ਘਰ ਵਿਚ ਹੀ ਸੀ। ਫੀਤੇ ਨੂੰ ਖੋਲ੍ਹਦੇ ਹੋਏ ਉਸ ਨੇ ਪਤਨੀ ਨੂੰ ਸਖ਼ਤੀ ਨਾਲ ਕਿਹਾ, "ਓ ਪਾਰਕੁੱਟੀ ਰਾਤ ਭਾਵੇਂ ਕਿੰਨੀ ਵੀ ਚਲੀ ਜਾਵੇ, ਇੱਥੇ ਆ ਕੇ ਤੰਗ ਨਾ ਕਰੀ, ਹਾ। ਮੈਂ ਅੱਜ ਸਿਰਫ਼ ਇਹੋ ਕੰਮ ਨਹੀਂ, ਜਿੰਨਾ ਵੀ ਪੂਰਾ ਕਰ ਸਕਿਆ ਕਰਨ ਦਾ ਫੈਸਲਾ ਕੀਤਾ ਹੈ। ਜ਼ਰਾ ਸੌਂ ਲਉ, ਕਹਿਣ ਨਾ ਆਵੀਂ। ਤੂੰ ਆਰਾਮ ਨਾਲ ਸੌਂ ਜਾ।"

ਸਾਰੀ ਰਾਤ ਮੈਨਨ ਦੇ ਚੁਬਾਰੇ ਵਿਚ ਰੋਸ਼ਨੀ ਦਿਖਾਈ ਦਿੰਦੀ ਰਹੀ। ਉਹ ਫਾਈਲ ਨੂੰ ਸਾਹਮਣੇ ਰੱਖ ਕੇ ਸੁੱਤਾ ਨਹੀਂ ਸੀ। ਬੜੇ ਧਿਆਨ ਨਾਲ ਆਪਣਾ ਕੰਮ ਕਰ ਰਿਹਾ ਸੀ। ਸਾਰੀ ਰਾਤ ਉਸ ਨੇ ਕਈ ਫਾਈਲਾਂ ਦੇਖੀਆਂ।

ਕਾਈਸ਼ੰਕਰ ਮੈਨਨ ਖ਼ਾਸ ਤਰ੍ਹਾਂ ਦੀ ਸੰਤੁਸ਼ਟੀ ਨਾਲ ਦਫਤਰ ਗਿਆ। ਉਸ ਨੇ ਕਈ ਫਾਈਲਾਂ ਦੇਖ ਕੇ ਭੇਜ ਦਿੱਤੀਆਂ। ਰਾਮਕ੍ਰਿਸ਼ਨਨ ਨਾਇਰ ਅਤੇ ਸੁਪਰਨਟੈਂਡੈਂਟ ਨੂੰ ਉਨ੍ਹਾਂ ਨੇ ਬੁਲਾਇਆ। ਉਸ ਨੇ ਖ਼ੁਦ ਇਕ ਵੱਡਾ ਕੰਮ ਕੀਤਾ ਸੀ, ਇਸ ਭਾਵ ਨਾਲ ਕਿਹਾ:

"ਓ ਨਾਇਰ ਇਹ ਇੰਨੀ ਵੱਡੀ ਗੱਲ ਨਹੀਂ ਹੈ। ਦੋ ਦਿਨ ਲਗਾਤਾਰ ਬੈਠਿਆ ਜਾਵੇ ਤਾਂ ਸਾਰਾ ਕੰਮ ਖਤਮ ਕੀਤਾ ਜਾ ਸਕਦਾ ਹੈ। ਮੈਂ ਅੱਜ ਵੀ ਫੈਸਲਾ ਕਰ ਲਿਆ ਹੈ, ਪਰ ਹਾਏ, ਇਕ ਗੱਲ ਹੈ। ਹਾਏ ਅੱਖਾਂ ਵਿਚ ਜਲਣ ਹੋ ਰਹੀ ਹੈ। ਪਲਕ ਤੱਕ ਨਹੀਂ ਝਪਕੀ।"

ਜਵਾਬ ਵਿਚ ਕੁਝ ਕਹਿਣਾ ਚਾਹੀਦਾ ਹੈ, ਇਹ ਸੋਚਕੇ ਨਾਇਰ ਨੇ ਕਿਹਾ, "ਪੁਰਾਣੀਆਂ ਫਾਈਲਾਂ ਨਿਪਟਾਣ ਦਾ ਨਿਸਚਾ ਕਰ ਲੈਣਾ, ਇਹ ਕੋਈ ਵੱਡੀ ਗੱਲ ਨਹੀਂ ਹੈ।"

ਮੈਨਨ ਵੀ ਉਸ ਨਾਲ ਸਹਿਮਤ ਹੈ । ਫਿਰ ਪੁੱਛਿਆ, "ਕੀ ਤੇਰੇ ਘਰ ਪੁਰਾਣੀਆਂ ਫਾਈਲਾਂ ਹਨ ?"

"ਬਹੁਤੀਆਂ ਨਹੀਂ ।"

ਮੈਨਨ ਨੇ ਆਪਣੇ ਵਿਭਾਗ ਨੂੰ ਨਿਯਮਬੱਧ ਕਰਨ ਨਾ ਫੈਸਲਾ ਕਰ ਲਿਆ ।

"ਉਨ੍ਹਾਂ ਨੂੰ ਵੀ ਅੱਜ ਮੁਕੰਮਲ ਕਰ ਲਿਆਉ । ਵਿਭਾਗ ਵਿਚ ਇਕ ਵੀ ਫਾਈਲ ਅਧੂਰੀ ਨਾ ਰਹੇ । ਆਦਰਸ਼ ਪੂਰਨ ਅਤੇ ਨਵੀਨਤਮ ਬਨਾਉਣਾ ਚਾਹੀਦਾ ਹੈ । ਪੁਰਾਣੀਆਂ ਫਾਈਲਾਂ ਖ਼ਤਮ ਕਰਨਾ ਤਾਂ ਕੋਈ ਗੱਲ ਨਹੀਂ । ਸਾਰਿਆਂ ਨੂੰ ਕਹੋ ਕਿ ਇਕ ਵੀ ਕਾਗਜ਼ ਨਾ ਛੱਡਿਆ ਜਾਵੇ । ਮੈਂ ਰਜਿਸਟਰ ਦੇਖਾਂਗਾ । ਅਧੂਰੀਆਂ ਫਾਈਲਾਂ ਹੋਈਆਂ ਤਾਂ ਛੱਡਾਂਗਾ ਨਹੀਂ ।"

ਇਸ ਤਰ੍ਹਾਂ ਇਕ ਨਿਯਮਬੱਧ ਵਿਵਸਥਾ ਵੀ ਉਸ ਨੇ ਬਣਾਈ ।

ਇੰਜ ਹੌਲੇ ਮਨ ਨਾਲ ਨਵੇਂ ਫੈਸਲੇ ਲੈਂਦੇ ਸਮੇਂ ਮੈਨਨ ਨੂੰ ਇਕ ਖ਼ਿਆਲ ਆਇਆ । ਯੋਜਨਾ ਦੀ ਫਾਈਲ ਲੈ ਕੇ ਚੀਫ ਸੈਕਟਰੀ ਕੋਲ ਜਾਵਾ ਤਾ ਕਿੰਜ ਰਹੇ । ਫਿਰ ਉਸ ਨੂੰ ਸਰਵਜਨਕ ਨਿਰਮਾਣ ਵਿਭਾਗ ਵਿਚ ਭਿਜਵਾ ਦਿਆਂਗਾ । ਅਗਲੇ ਪਲ ਹੀ ਇਹ ਫੈਸਲਾ ਕਰਕੇ ਉਹ ਚਲਾ ਗਿਆ ।

ਚੀਫ ਸੈਕਟਰੀ ਸਾਹਮਣੇ ਪਹੁੰਚਦੇ ਸਮੇਂ ਉਸ ਨੂੰ ਅਜਿਹਾ ਲੱਗਿਆ ਕਿ ਆਉਣਾ ਨਹੀਂ ਸੀ ਚਾਹੀਦਾ । ਕਿਸੇ ਵਿਸ਼ੇਸ਼ ਕਾਰਨ ਤੋਂ ਨਹੀਂ । ਉਸ ਦੇ ਵਤੀਰੇ ਜਾਂ ਭਾਵ ਵਿਚ ਕੋਈ ਅਜਿਹੀ ਵਿਸ਼ੇਸ਼ ਗੱਲ ਨਹੀਂ ਸੀ ਦਿਖਾਈ ਦੇਂਦੀ । ਫਿਰ ਅਜਿਹਾ ਲੱਗਿਆ ਕਿ ਪੁੱਛਿਆ ਜਾਵੇਗਾ ਕਿ ਕਿਉਂ ਆਇਆ ਇਹੋ ਸਵਾਲ ਚੀਫ ਸੈਕਟਰੀ ਨੇ ਪੁੱਛਿਆ ਵੀ :

"ਕਿਉਂ ਮਿਸਟਰ ਮੈਨਨ ?"

"ਕੁਝ ਖ਼ਾਸ ਨਹੀਂ, ਇਕ ਸ਼ੱਕ ਹੈ, ਇਸ ਯੋਜਨਾ ਦੇ ਸੰਬੰਧ ਵਿਚ ।"

"ਕੀ ਹੈ ?"

ਕੁਸ਼ਲਤਾ ਨਾਲ ਉਸ ਨੇ ਕੰਮ ਕੀਤਾ ਹੈ । ਮੈਨਨ ਨੇ ਇਸੇ ਭਾਵ ਨਾਲ ਕਿਹਾ, "ਯੋਜਨਾ ਲਈ ਬਹੁਤ ਰੁਪਿਆ ਚਾਹੀਦਾ ਹੈ । ਮੈਂ ਉਸ ਨੂੰ ਚਾਰ ਭਾਗਾ ਵਿਚ ਵੰਡਿਆ ਹੈ । ਪਹਿਲਾਂ ਉਸ ਪਹਾੜ ਤੇ ਆਉਣ ਜਾਣ ਦਾ ਕੰਮ । ਫਿਰ ਹੋਰ ਸਭ । ਸ਼ਿਫਾਰਸ਼ ਕਰਨ ਵਾਲਾ ਮੈਂ ਇਕੱਲਾ ਨਹੀਂ ਹਾਂ ।"

ਇਸ ਵਿਚ ਇੰਨੀ ਕੁਸ਼ਲਤਾ ਨਾਲ ਕੁਝ ਨਹੀਂ ਕੀਤਾ, ਚੀਫ ਸੈਕਟਰੀ ਨੇ ਇਸੇ ਭਾਵ ਨਾਲ ਕਿਹਾ—"ਹਾਂ ਇਹ ਇਸੇ ਤਰ੍ਹਾਂ ਹੀ ਕਰਨਾ ਚਾਹੀਦਾ ਹੈ । ਆਵਾਜਾਈ ਠੀਕ ਨਾ ਹੋਵੇ ਤਾ ਕੀ ਉਸ ਪਹਾੜ ਦੇ ਉਸ ਜੰਗਲ ਵਿਚ ਕੋਈ ਕੰਮ ਕੀਤਾ ਜਾ ਸਕਦਾ ਹੈ ?"

ਮੈਨਨ ਕੁਝ ਮੂਰਖ ਬਣ ਕੇ ਕੋਈ ਵਿਆਖਿਆ ਦੇਣ ਲਈ ਤਿਆਰ ਹੋਇਆ

"ਨਹੀਂ, ਪੂਰੇ ਕੰਮ ਦੀ ਸਿਫਾਰਸ਼ ਕਰਨੀ ਚਾਹੀਦੀ ਹੈ ਜਾਂ ਨਹੀਂ ।"

"ਇਸ ਵਿਚ ਕੀ ਹੈ, ਸ਼ੁਰੂ ਤੋਂ ਹੀ ਕਰਾਂਗੇ । ਤੁਹਾਨੂੰ ਪੂਰੇ ਦੀ ਹੀ ਸ਼ਿਫਾਰਸ਼ ਕਰਨੀ ਚਾਹੀਦੀ ਹੈ ।"

ਮੈਨਨ ਨੂੰ ਲੱਗਿਆ ਜਿਵੇਂ ਪਿਛਲੇ ਦਿਨ ਦੀਆਂ ਨਾਇਰ ਦੀਆ ਗੱਲਾਂ ਵਿਚ ਕੋਈ ਗੜਬੜ ਜ਼ਰੂਰ ਹੈ। ਧੋਖਾ ਦੇਣ ਲਈ ਹੀ ਕਿਹਾ ਹੋਵੇਗਾ। ਆਪਣੀ ਕਿਸਮਤ ਦੀ ਮੈਨਨ ਨੇ ਮਨ ਹੀ ਮਨ ਪ੍ਰਸ਼ੰਸਾ ਕੀਤੀ। ਫਿਰ ਉਸ ਨੇ ਕਿਹਾ :

"ਮੈਂ ਇੱਥੇ ਇਸ ਲਈ ਨਹੀਂ ਸੀ ਆਇਆ। ਪੰਜ ਸਾਲਾ ਯੋਜਨਾ, ਸਰਵ-ਜਨਕ ਨਿਰਮਾਣ ਵਿਭਾਗ, ਆਰਥਕ ਵਿਭਾਗ ਦੇ ਲੋਕ ਤੇ ਚੀਫ ਸੈਕਟਰੀ ਮਿਲ ਕੇ ਕਿਸੇ ਨਿਸ਼ਚਤ ਸਮੇਂ ਇਕ ਮੀਟਿੰਗ ਰੱਖਦੇ ਤਾਂ ਇਕ ਧਾਰਨਾ ਬਣ ਸਕਦੀ ਸੀ।"

ਚੀਫ ਸੈਕਟਰੀ ਨੇ ਕਿਹਾ, "ਚੰਗੀ ਯੋਜਨਾ ਹੈ ਮਿਸਟਰ ਮੈਨਨ। ਸਰਕਾਰ ਇਸ ਤੇ ਵਿਚਾਰ ਕਰ ਰਹੀ ਹੈ।"

ਵਾਪਸ ਆਉਂਦੇ ਸਮੇਂ ਮੈਨਨ ਨੂੰ ਲੱਗਿਆ ਕਿ ਕਾਂਗਰਸੀਆਂ ਲਈ ਇਟਕਾਟ ਪਹਾੜ ਰਜਿਸਟਰੀ ਕਰ ਦੇਣ ਬਾਰੇ ਪੁੱਛਣਾ ਸੀ। ਇਹ ਵੀ ਪੰਜ ਸਾਲਾ ਯੋਜਨਾ ਦੇ ਸੈਕਟਰੀ ਲਈ ਜਾਣਨ ਵਾਲੀ ਗੱਲ ਹੈ। ਰਜਿਸਟਰੀ ਕਰ ਦੇਣ ਤੇ ਯੋਜਨਾ ਦੇ ਕੰਮ ਵਿਚ ਰੁਕਾਵਟ ਆਏਗੀ। ਛੇਤੀ ਹੀ ਮੈਨਨ ਨੂੰ ਲੱਗਿਆ ਕਿ ਇਸ ਬਾਰੇ ਨਾ ਪੁੱਛਣਾ ਹੀ ਠੀਕ ਹੈ। ਕੁਝ ਵੀ ਹੋਵੇ ਰਾਮਕ੍ਰਿਸ਼ਨਨ ਨਾਇਰ ਦਾ ਕੋਈ ਬੁਰਾ ਉਦੇਸ਼ ਸੀ। ਇਸ ਵਿਚ ਮੈਨਨ ਨੂੰ ਹੁਣ ਕੋਈ ਸ਼ੱਕ ਨਹੀਂ ਰਿਹਾ। ਅਜਿਹਾ ਲੱਗਦਾ ਹੈ ਕਿ ਉਸ ਦੀਆਂ ਸਾਰੀਆ ਗੱਲਾਂ ਠੀਕ ਹਨ ਪਰ ਸਰਕਾਰ ਦੀ ਨੀਤੀ ਵਿਚ ਰੁਕਾਵਟ ਪਾਉਣ ਲਈ ਕਿਉਂ ਕਿਹਾ ? ਰੁਕਾਵਟ ਪਾਉਣ ਦੀ ਕੋਈ ਸਿਫਾਰਸ਼ ਜਾਂ ਟਿੱਪਣੀ ਕੀਤੀ ਜਾਵੇ ਤਾਂ ਇਸ ਦਾ ਸਿੱਟਾ ਸਰਕਾਰ ਦੀ ਨਰਾਜ਼ਗੀ ਹੈ। ਮੇਰੇ ਨਾਲ ਸਰਕਾਰ ਦੀ ਨਰਾਜ਼ਗੀ ਹੀ ਨਾਇਰ ਦਾ ਉਦੇਸ਼ ਹੈ ? ਕੁਝ ਵੀ ਹੋਵੇ, ਮੈਨਨ ਨੇ ਨਿਸਚਾ ਕੀਤਾ ਕਿ ਨਾਇਰ ਤੇ ਵਿਸ਼ਵਾਸ ਨਹੀਂ ਕਰਨਾ ਚਾਹੀਦਾ।

ਮੈਨਨ ਦੇ ਚੀਫ ਸੈਕਟਰੀ ਕੋਲ ਜਾਂਦੇ ਸਮੇਂ ਹੀ ਨਾਇਰ ਉਦਾਸ ਹੋ ਗਿਆ। ਬਗ਼ੈਰ ਕਿਸੇ ਦ੍ਰਿੜ੍ਹਤਾ ਅਤੇ ਨਿਰਣੇ ਦੇ ਉਸ ਬੱਕੜਵਾਹ ਆਦਮੀ ਨੇ ਜਿਹੜੀਆਂ ਪਿਛਲੇ ਦਿਨ ਗੱਲਾਂ ਕਹੀਆਂ ਸਨ, ਉਹ ਜ਼ਰੂਰ ਹੀ ਮੈਨਨ ਨੇ ਚੀਫ ਸੈਕਟਰੀ ਨੂੰ ਕਹਿ ਦਿੱਤੀਆਂ ਹੋਣਗੀਆਂ। ਇਹੋ ਹੈ ਰਾਮਕ੍ਰਿਸ਼ਨਨ ਨਾਇਰ ਦਾ ਡਰ। ਨਹੀਂ ਤਾਂ ਹੁਣ ਚੀਫ ਸੈਕਟਰੀ ਕੋਲ ਦੌੜਿਆ ਕਿਉਂ ਗਿਆ। ਰਾਮਕ੍ਰਿਸ਼ਨਨ ਨਾਇਰ ਆਪਣੀ ਕਮਜ਼ੋਰੀ ਦੇ ਸਿਰ ਦੋਸ਼ ਮੜ੍ਹਨ ਲੱਗਿਆ। ਉਹ ਤਸੱਲੀ ਹਾਸਲ ਕਰਨ ਲਈ ਸਰਵਜਨਕ ਵਿਭਾਗ ਦੇ ਸਹਾਇਕ ਸੈਕਟਰੀ ਮਿਸਟਰ ਸੁਗਤਨ ਕੋਲ ਦੌੜਿਆ ਗਿਆ। ਸੁਗਤਨ ਨੇ ਰਾਮਕ੍ਰਿਸ਼ਨਨ ਨਾਇਰ ਨੂੰ ਦੋਸ਼ੀ ਠਹਿਰਾਇਆ। ਉਸ ਨੇ ਪੁੱਛਿਆ :

"ਤੇਰੀ ਜਾਣਕਾਰੀ ਲਈ ਹੀ ਉਹ ਗੱਲਾਂ ਮੈਂ ਤੈਨੂੰ ਕਹੀਆਂ ਸਨ। ਤੂੰ ਉਹ ਸਾਰੀਆਂ ਗੱਲਾਂ ਉਸ ਮੂਰਖ ਨੂੰ ਕਿਉਂ ਦੱਸੀਆਂ ?"

ਨਾਇਰ ਨੇ ਆਪਣੀ ਗਲਤੀ ਸਵੀਕਾਰ ਕੀਤੀ।

"ਅਜਿਹਾ ਹੋ ਗਿਆ। ਸੋਚਿਆ ਸੀ ਕਿ ਇਕ ਪ੍ਰਮੁੱਖ ਵਿਕਾਸ ਯੋਜਨਾ ਖਟਾਈ ਵਿਚ ਨਾ ਪਵੇ।"

"ਦੇਸ਼ ਪ੍ਰੇਮ ਹੈ ਨਾ ?"

ਨਾਇਰ ਨੇ ਕਿਹਾ, ਖ਼ੈਰ ਇਹ ਠੀਕ ਹੀ ਹੋਇਆ ਕਿ ਮੈਂ ਇਟਕਾਟ ਪਹਾੜ ਤੇ

ਸਾਰਿਆਂ ਵਲੋਂ ਮਿਲ ਕੇ ਚਾਹ ਦਾ ਬਾਗ ਲਾਉਣ ਦੀ ਗੱਲ ਨਹੀਂ ਕੀਤੀ। ਇਹ ਵੀ ਕਹਿ ਦਿੰਦਾ ਤਾਂ ਮਾਮਲਾ ਗੜਬੜ ਹੋ ਜਾਂਦਾ। ਉਹ ਉਸ ਨੂੰ ਵੀ ਕਹਿ ਦੇਂਦਾ।"

ਸੁਗਤਨ ਨੇ ਤਸੱਲੀ ਦਿੱਤੀ, "ਤੇਰੇ ਇਸ ਤਰ੍ਹਾਂ ਘਬਰਾਣ ਦੀ ਕੋਈ ਗੱਲ ਨਹੀਂ। ਧੋਖਾ ਦੇਣ ਲਈ ਜਾਣ ਬੁਝ ਕੇ ਉਹ ਝੂਠ ਨਹੀਂ ਕਹੇਗਾ। ਮੂਰਖ ਹੋਣ ਕਾਰਨ, ਜੋ ਕਿਹਾ ਜਾ ਸਕਦਾ ਹੈ ਜਾਂ ਜੋ ਕਿਹਾ ਨਹੀਂ ਜਾ ਸਕਦਾ ਇਸ ਦਾ ਨਿਰਣਾ ਕਰਨ ਵਾਲੀ ਬੁੱਧੀ ਉਸ ਕੋਲ ਨਹੀਂ ਹੈ। ਇਹ ਗੁਣ ਸਾਡੇ ਸ਼ਹਿਰ ਦੇ ਲੋਕਾਂ ਵਿਚ ਹੈ। ਇੰਨਾ ਘਬਰਾ ਨਾ। ਅਸੀਂ ਦੇਖ ਲਵਾਂਗੇ।"

ਸੁਗਤਨ ਦਾ ਕਹਿਣਾ ਠੀਕ ਹੀ ਸੀ। ਤਦ ਵੀ ਰਾਮਕ੍ਰਿਸ਼ਨਨ ਨਾਇਰ ਨੇ ਕਿਹਾ, "ਇਸ ਮੂਰਖ ਕੋਚੀਨ ਵਾਲੇ ਦੀ ਅਧੀਨਤਾ ਤੋਂ ਮੁਕਤ ਹੋ ਜਾਂਦਾ ਤਾਂ ਠੀਕ ਹੀ ਹੁੰਦਾ। ਵਿਭਾਗ ਵਿਚ ਸਭ ਕੁਝ ਗੜਬੜ ਹੈ। ਉਥੋਂ ਦੇ ਕਲਰਕ ਕੋਈ ਕੰਮ ਹੀ ਨਹੀਂ ਕਰਦੇ।"

ਸੁਗਤਨ ਨੇ ਪੁੱਛਿਆ, "ਫਿਰ ਕਿਹੜਾ ਵਿਭਾਗ ਚੰਗਾ ਹੈ? ਸਾਰੇ ਇਕੋ ਜਿਹੇ ਹਨ। ਕੋਚੀਨ ਵਾਲੇ ਦੇ ਅਧੀਨ ਹੋਣਾ, ਆਪਣੀ ਕਿਸਮਤ ਭਲੀ ਸਮਝ। ਜਾਣ ਬੁਝ ਕੇ ਤੰਗ ਨਹੀਂ ਕਰੇਗਾ, ਸਮਝਦਾਰ ਨਹੀਂ ਨਾ ਦੂਸਰਾ ਕੋਈ ਹੁੰਦਾ ਤਾਂ? ਫਿਰ ਜ਼ਰਾ ਕਲਰਕਾਂ ਦੀ ਗੱਲ ਸੋਚ। ਉਨ੍ਹਾਂ ਕੋਲ ਸਿਰਫ ਬਕਵਾਸ ਕਰਨ ਦਾ ਹੀ ਸਮਾਂ ਹੁੰਦਾ ਹੈ।"

ਸੁਗਤਨ ਨੇ ਅੱਗੋਂ ਫਿਰ ਕਿਹਾ, "ਬਰਦਾਸ਼ਤ ਕਰੋ। ਸੈਕਟਰੀ ਨੇ ਕਿਹਾ ਹੋਵੇਗਾ, ਅਜਿਹਾ ਸੋਚ ਕੇ ਡਰਨ ਦੀ ਕੋਈ ਗੱਲ ਨਹੀਂ, ਕਿ ਹੈ?"

ਰਾਮਕ੍ਰਿਸ਼ਨਨ ਨਾਇਰ ਨੇ ਇਕ ਗੱਲ ਦਾ ਫੈਸਲਾ ਕਰ ਲਿਆ ਹੈ।

"ਉਹ ਕੋਈ ਵੀ ਗਲਤੀ ਕਰੇ ਇਕ ਗੱਲ ਤਾਂ ਨਿਸਚਿਤ ਹੈ। ਮੈਂ ਉਸ ਨੂੰ ਨਾ ਨਿਕਲ ਸਕਣ ਵਾਲੇ ਫੰਦੇ ਵਿਚ ਫਸਾਵਾਂਗਾ। ਇਹ ਨਿਸਚਿਤ ਹੈ।"

## 34

ਕੋਟਾਇਮ ਜਿਲ੍ਹਾ ਕਾਂਗਰਸ ਸਮਿਤੀ ਦਾ ਦਫਤਰ ਹੈ। ਇਹ ਇਕ ਵੱਡਾ ਸਾਰਾ ਮਕਾਨ ਹੈ। ਮੈਦਾਨ ਵਿਚ ਦਸ-ਪੰਦਰਾਂ ਕਾਰਾਂ ਖੜ੍ਹੀਆਂ ਹਨ। ਦਫਤਰ ਦੇ ਕੰਮਾਂ ਵਿਚ ਹਰ ਰੋਜ਼ ਨਾਲੋਂ ਵਧੇਰੇ ਭੀੜ ਹੈ। ਲੋਕੀਂ ਆ ਜਾ ਰਹੇ ਹਨ।

ਹੜਤਾਲ ਦੇ ਸਮੇਂ ਮਾਰ ਖਾਣ ਵਾਲਿਆਂ, ਜੇਲ੍ਹ ਦੀ ਸਜ਼ਾ ਭੁਗਤਣ ਵਾਲਿਆਂ, ਅਤੇ ਇਸੇ ਤਰ੍ਹਾਂ ਦੀਆ ਹੋਰ ਅਨੇਕਾਂ ਤਕਲੀਫਾ ਸਹਿਨ ਕਰਨ ਲਈ ਸਰਕਾਰ ਨੇ ਪ੍ਰੋਗਰਾਮ ਬਣਾਇਆ ਹੈ। ਈਟੀਕਾਟ ਪਹਾੜ ਤੇ ਪੰਜ ਏਕੜ ਜ਼ਮੀਨ ਉਨ੍ਹਾਂ ਨੂੰ ਦਿੱਤੀ ਜਾਵੇਗੀ। ਇਸ ਲਈ ਦਰਖਾਸਤਾਂ ਜਿਲ੍ਹਾ ਕਾਂਗਰਸ ਦਫਤਰ ਵਿਚ ਦੇਣੀਆ ਹਨ। ਇਨ੍ਹਾਂ ਦਰਖਾਸਤਾਂ ਤੇ ਜਿਲ੍ਹਾ ਕਾਂਗਰਸ ਪ੍ਰਧਾਨ ਨੇ ਆਪਣੀ ਰਾਇ ਵੀ ਲਿਖਣੀ ਹੈ। ਇਸੇ ਕਾਰਨ ਦਰਖਾਸਤਾਂ ਲੈ ਕੇ ਲੋਕ ਆ ਜਾ ਰਹੇ ਹਨ।

ਬੁਰੀ ਤਰ੍ਹਾਂ ਖੰਘਦਾ ਤੇ ਥੱਕਿਆ ਹੋਇਆ ਇਕ ਜਣਾ ਉਸ ਮੈਦਾਨ ਵਿਚ ਆਇਆ। ਇੰਨੀਆਂ ਅਧਿਕ ਕਾਰਾਂ ਨੂੰ ਦੇਖ ਕੇ ਉਹ ਕੁਝ ਹੈਰਾਨੀ ਵਿਚ ਪੈ ਗਿਆ। ਅੰਦਰ ਜਾਣ ਮਗਰੋਂ ਉਸ ਨੇ ਅਨੇਕਾਂ ਖੱਦਰਧਾਰੀਆਂ ਨੂੰ ਦੇਖਿਆ। ਇਕ ਵੀ ਵਿਅਕਤੀ ਉਸ ਦਾ ਵਾਕਿਫ ਨਹੀਂ ਸੀ। ਸਾਰੇ ਲੋਕ ਕਾਂਗਰਸੀ ਹਨ, ਇਸ ਵਿਚ ਕੋਈ ਸ਼ੱਕ ਨਹੀਂ ਸੀ। ਕਿਸੇ ਕਿਸੇ ਨੇ ਗਾਂਧੀ ਟੋਪੀ ਵੀ ਪਹਿਨੀ ਹੋਈ ਸੀ।

ਸੂਬਾਈ ਕਾਂਗਰਸ ਦੇ ਆਰੰਭ ਤੋਂ ਹੀ ਉਹ ਇਕ ਦ੍ਰਿੜ੍ਹ ਸਿਪਾਹੀ ਸੀ। ਰੋਜ਼ ਝੰਡਾ ਉੱਚਾ ਚੁੱਕ ਕੇ ਨਾਹਰੇ ਲਾਉਂਦਾ ਹੋਇਆ ਚੱਲਣ ਵਾਲਾ ਇਕ ਦ੍ਰਿੜ੍ਹ ਸਿਪਾਹੀ। ਉਹਦਾ ਨਾਂ ਸ਼ੰਕਰ ਪਿੱਲੈ ਹੈ। ਉਹ ਮੀਨਾਚਿਲ ਤਾਲਕ ਦਾ ਰਹਿਣ ਵਾਲਾ ਹੈ। ਅਨੇਕਾਂ ਵੇਰ ਜੇਲ੍ਹ ਗਿਆ ਹੈ। ਜੇਲ੍ਹ ਦੇ ਅੰਦਰ ਅਤੇ ਬਾਹਰ ਉਸ ਨੂੰ ਮਾਰ ਖਾਣੀ ਪਈ ਹੈ। ਕਿੰਨੀ ਵੀ ਮਾਰ ਪਈ, ਪਰ ਉਹ ਰੋਇਆ ਨਹੀਂ। 'ਭਾਰਤ ਮਾਤਾ ਦੀ ਜੈ' ਦਾ ਨਾਹਰਾ ਲਾਉਂਦਾ ਰਿਹਾ। ਹੁਣ ਸਰੀਰ ਵਿਚ ਤਾਕਤ ਨਹੀਂ ਰਹੀ। ਸਿਰਫ ਇਕ ਨਿੱਕਾ ਜਿਹਾ ਘਰ ਹੈ। ਉਸ ਦੀ ਬੁੱਢੀ ਮਾਂ ਅਤੇ ਰਾਸ਼ਟਰੀ ਅੰਦੋਲਨ ਵਿਚ ਉਸ ਦੇ ਨਾਲ ਤੁਰਨ ਵਾਲਾ ਇਕ ਛੋਟਾ ਭਰਾ ਹੈ। ਹਰ ਹਾਲਤ ਵਿਚ ਸਹਾਇਤਾ ਦੇ ਯੋਗ ਹੈ ਸ਼ੰਕਰ ਪਿੱਲੈ।

ਹਾਲ ਦੇ ਕੋਨੇ ਵਿਚ ਇਕ ਬੈਂਚ ਤੇ ਬੈਠਾ ਸ਼ੰਕਰ ਪਿੱਲੈ ਆ ਜਾ ਰਹੇ ਲੋਕਾਂ ਨੂੰ ਖੜੇ ਧਿਆਨ ਨਾਲ ਦੇਖ ਰਿਹਾ ਹੈ। ਅਜਿਹਾ ਨਹੀਂ ਲੱਗ ਰਿਹਾ ਕਿ ਉਨ੍ਹਾਂ ਵਿਚੋਂ ਕਿਸੇ ਇਕ ਨੇ ਵੀ ਜੇਲ੍ਹ ਵਿਚ ਰਹਿ ਕੇ ਮੁਸੀਬਤਾਂ ਝੇਲੀਆਂ ਹੋਣ। ਇਹ ਵੀ ਨਹੀਂ ਕਿਹਾ ਜਾ ਸਕਦਾ ਕਿ ਕਿਸੇ ਨੂੰ ਇਕ ਚਪੇੜ ਵੀ ਸਹਿਨੀ ਪਈ ਹੋਵੇ। ਕਿੰਨੀ ਉਮੰਗ ਹੈ! ਹੱਸਣਾ ਅਤੇ ਖੇਡਣਾ ਹੀ ਹੈ। ਸਾਰਿਆਂ ਅੰਦਰ ਕਾਰਜ ਦੀ ਸਫ਼ਲਤਾ ਦਾ ਭਾਵ ਹੈ। ਅਜਿਹਾ ਲੱਗਦਾ ਹੈ ਕਿ ਕਦੇ ਕਿਸੇ ਨੇ ਮੁਸੀਬਤ ਦੇਖੀ ਹੀ ਨਹੀਂ। ਕੁਝ ਸਮੇਂ ਮਗਰੋਂ ਉਸ ਦਾ ਇਕ ਪੁਰਾਣਾ ਦੋਸਤ ਉੱਥੇ ਆ ਪਹੁੰਚਿਆ। ਉਹ ਰਾਮਨ ਇਲਅਤ ਹੈ। ਉਹ ਮੁਵਾਟੂ ਪੁਸ਼ਾ ਦਾ ਰਹਿਣ ਵਾਲਾ ਹੈ। ਉਹ ਵੀ ਹੜਤਾਲ ਦੇ ਸ਼ੁਰੂ ਤੋਂ ਹੀ ਸੰਤ ਸਿਪਾਹੀ ਰਿਹਾ ਸੀ। ਜੇਲ੍ਹ ਵਿਚ ਉਹ ਇਕੱਠੇ ਰਹੇ ਸਨ। ਇਲਅਤ ਸ਼ੰਕਰ ਪਿੱਲੈ ਕੋਲ ਆਇਆ।

ਇਲਅਤ ਦਾ ਸਰੀਰ ਸ਼ੰਕਰ ਪਿੱਲੈ ਵਾਂਗ ਕਮਜ਼ੋਰ ਨਹੀਂ ਹੈ। ਸੁੱਖ-ਸਾਂਦ ਪੁੱਛਣ ਮਗਰੋਂ ਸ਼ੰਕਰ ਪਿੱਲੈ ਨੇ ਕਿਹਾ:

"ਇਹ ਸਭ ਕੌਣ ਹਨ?"

ਇਲਅਤ ਨੇ ਕਿਹਾ, "ਇਹ ਸਾਰੇ ਦਰਖ਼ਾਸਤ ਦੇਣ ਤੇ ਸਿਫਾਰਸ ਕਰਨ ਆਏ ਹਨ। ਮੈਂ ਪਹਿਲਾਂ ਇਕ ਵਾਰ ਇੱਥੇ ਆਇਆ ਸੀ। ਆਪਣੇ ਨਾਰਾਇਣ ਨਾਇਰ ਜੀ ਦੀ ਇਕ ਚਿੱਠੀ ਲੈ ਕੇ। ਉਦੋਂ ਵੀ ਇੱਥੇ ਭੀੜ ਸੀ। ਤ੍ਰਿਕਾਲਾਂ ਤਕ ਇੰਤਜ਼ਾਰ ਕਰਨ ਮਗਰੋਂ ਹੀ ਪ੍ਰਧਾਨ ਨੂੰ ਮਿਲ ਸਕਿਆ ਸੀ।"

ਕੁਝ ਖੰਘਦੇ ਹੋਏ ਸ਼ੰਕਰ ਪਿੱਲੈ ਨੇ ਕਿਹਾ, "ਫਿਰ ਇਹ ਘੁਸਦੇ ਕਿਉਂ ਜਾ ਰਹੇ ਹਨ?"

"ਇਨ੍ਹਾਂ ਸਾਰਿਆਂ ਕੋਲ ਸ਼ਿਫਾਰਸ਼ ਅਤੇ ਸਵਾਧੀਨਤਾ ਹੈ। ਅਸੀਂ ਆਪਣੇ ਕੰਮ ਲਈ ਕਰਨਾ ਹੈ ਨਾ ?"

ਸ਼ੰਕਰ ਪਿੱਲੈ ਦੀ ਹੈਰਾਨੀ ਇਕ ਸਵਾਲ ਬਣ ਕੇ ਬਾਹਰ ਨਿਕਲੀ :

"ਇਲਅਤ ਇਨ੍ਹਾਂ ਵਿਚੋਂ ਕਿਸੇ ਇਕ ਨੂੰ ਵੀ ਕਿਸੇ ਜਲੂਸ ਜਾਂ ਜੇਲ੍ਹ ਵਿਚ ਦੇਖਿਆ ਹੈ ?"

ਇਲਅਤ ਨੇ ਵੀ ਇਹੋ ਸੋਚਿਆ ਸੀ। ਉਸ ਨੇ ਇਕ ਵੀ ਵਿਅਕਤੀ ਨੂੰ ਇਸ ਹਾਲਤ ਵਿਚ ਨਹੀਂ ਦੇਖਿਆ ਹੈ।

ਫਿਰ ਇਹ ਮੁਸੀਬਤ ਸਹਿਨ ਵਾਲੇ ਕਿੰਜ ਹੋਏ ?

ਇਕ ਸੁਘੜ ਵਿਅਕਤੀ ਦੇ ਰੂਪ ਵਿਚ ਇਲਅਤ ਨੇ ਕਿਹਾ :

"ਓ ਦੋਸਤਾ, ਇਸ ਬਾਰੇ ਕੁਝ ਨਾ ਪੁੱਛ, ਕੁਝ ਕਹਿ ਵੀ ਨਾ। ਹੁਣ ਸਾਡਾ ਕੰਮ ਸਫਲ ਹੁੰਦਾ ਹੈ ਕਿ ਨਹੀਂ, ਇਹੋ ਦੇਖਣਾ ਕਾਫੀ ਹੈ!"

ਇਲਅਤ ਸਪੱਸ਼ਟ ਸ਼ਬਦਾਂ ਵਿਚ ਸ਼ੰਕਰ ਪਿੱਲੈ ਦੇ ਕੰਨਾਂ ਵਿਚ ਫੁਸਫੁਸਾਇਆ, "ਇਹ ਪ੍ਰਧਾਨ ਹੜਤਾਲ ਦੇ ਸਮੇਂ ਕਿੱਥੇ ਸੀ ? ਆਪਾਂ ਸਾਰਿਆਂ ਨੂੰ ਤਾਂ ਪਤਾ ਹੀ ਹੈ। ਅੱਜ ਗਾਂਧੀ ਟੋਪੀ ਪਾਈ ਘੁੰਮ ਰਿਹਾ ਹੈ। ਉਸ ਸਮੇਂ ਸ਼ਰਾਬ ਦਾ ਠੇਕੇਦਾਰ ਸੀ ਨਾ ? ਫਿਰ ਗੁੰਡਿਆਂ ਨੂੰ ਸ਼ਰਾਬ ਦੇ ਕੇ ਉਨ੍ਹਾਂ ਤੋਂ ਜਲਸੇ ਸਭਾਵਾਂ ਨੂੰ ਤਿੱਤਰ ਬਿਤਰ ਕਰਵਾਣ ਵਾਲਾ ਵਿਅਕਤੀ ਹੈ ਨਾ ? ਇਸੇ ਤਰ੍ਹਾਂ ਦੇ ਇਕ ਸੰਮੇਲਨ ਵਿਚ ਲਾਠੀ ਵੱਜਣ ਨਾਲ ਮੇਰਾ ਹੱਥ ਟੁੱਟ ਗਿਆ ਸੀ।"

ਸ਼ੰਕਰ ਪਿੱਲੈ ਇਲਅਤ ਦਵਾਰਾ ਸਵੀਕਾਰ ਕੀਤੇ ਗਏ ਰਸਤੇ ਤੇ ਸਹਿਮਤ ਨਹੀਂ ਹੋ ਸਕਿਆ। ਉਸ ਦਾ ਖ਼ੂਨ ਖ਼ੌਲ ਉੱਠਿਆ। ਕਿਸੇ ਨਾਲ ਜ਼ਰਾ ਮੁਕਾਬਲਾ ਕਰਨ ਦੀ ਉਸ ਦੀ ਇੱਛਾ ਹੈ। ਫਿਰ ਉਸ ਦਾ ਅਨੇਕਾਂ ਗੱਲਾਂ ਕਹਿਣ ਲਈ ਦਿਲ ਕੀਤਾ। ਸਿੱਟੇ ਵਜੋਂ ਉਸ ਨੂੰ ਲੰਬੀ ਖੰਘ ਛਿੜ ਪਈ। ਉਸ ਖੰਘ ਨੇ ਉੱਥੇ ਖੜੇ ਲੋਕਾਂ ਦਾ ਧਿਆਨ ਆਪਣੀ ਵੱਲ ਖਿਚਿਆ। ਦਿਆਲੂ ਇਲਅਤ ਨੇ ਸ਼ੰਕਰ ਪਿੱਲੈ ਦੀ ਪਿੱਠ ਮਲੀ।

ਉਦੋਂ ਵੀ ਲੋਕੀਂ ਆ ਰਹੇ ਸਨ। ਉਪਰ ਪ੍ਰਧਾਨ ਦੇ ਕਮਰੇ ਵਿਚ ਜਾ ਰਹੇ ਸਨ। ਕੰਮ ਦੀ ਸਫਲਤਾ ਦਾ ਭਾਵ ਲੈ ਕੇ ਵਾਪਸ ਆ ਰਹੇ ਸਨ। ਪਹਿਲਾਂ ਵਾਲੇ ਜਿਲਾ ਕਾਂਗਰਸ ਦੇ ਦਫ਼ਤਰ ਦਾ ਸੁੰਨਾਪਣ ਸ਼ੰਕਰ ਪਿੱਲੈ ਨੇ ਯਾਦ ਕੀਤਾ। ਉੱਥੇ ਕਈ ਦਿਨ ਉਹ ਇਕੱਠਾ ਰਿਹਾ ਹੈ। ਉਸ ਸਮੇਂ ਉੱਥੇ ਸਿੱਧੇ ਆਉਣ ਤੋਂ ਲੋਕ ਡਰਿਆ ਕਰਦੇ ਸਨ।

ਇਲਅਤ ਨੇ ਪੁੱਛਿਆ, "ਤੂੰ ਪਹਿਲਾਂ ਦਰਖ਼ਾਸਤ ਦਿੱਤੀ ਹੈ ਨਾ ?"

ਸ਼ੰਕਰ ਪਿੱਲੈ ਨੇ ਕਿਹਾ, ਦਿੱਤਾ ਹੈ। ਇਕ ਵਾਰ ਪ੍ਰਧਾਨ ਪਾਲਾ ਵਿਚ ਆਏ ਸਨ। ਉਦੋਂ ਉਨ੍ਹਾਂ ਨੂੰ ਮਿਲਿਆ ਵੀ ਸੀ। ਪਰ ਮੇਰੇ ਕੰਮ ਵਿਚ ਕੁਝ ਗੜਬੜ ਹੈ।"

ਇਲਅਤ ਨੇ ਹੈਰਾਨੀ ਨਾਲ ਪੁੱਛਿਆ :

"ਗੜਬੜ! ਤੈਨੂੰ ? ਤੈਨੂੰ ਗੜਬੜ ਹੈ ਤਾਂ ਫਿਰ ਕਿਸ ਨੂੰ ਗੜਬੜੀ ਨਹੀਂ ਹੋਵੇਗੀ ?"

ਸ਼ੰਕਰ ਪਿੱਲੈ ਨੇ ਕਿਹਾ, "ਅੱਜ ਕੱਲ੍ਹ ਅਜਿਹਾ ਹੀ ਹੋ ਰਿਹਾ ਹੈ।"

"ਉਹ ਕਿਉਂ ?"

ਸ਼ੰਕਰ ਪਿੱਲੈ ਉਹ ਗੱਲ ਦੱਸਣ ਲੱਗਿਆ, "ਮੇਰਾ ਇਕ ਛੋਟਾ ਭਰਾ ਹੈ, ਚੰਦ੍ਰਨ। ਤੂੰ ਉਸ ਨੂੰ ਦੇਖਿਆ ਹੈ। ਕਾਂਗਰਸ ਵਿਚ ਕੰਮ ਕਰਦਾ ਸੀ। ਹੁਣ ਉਹ ਕਮਿਊਨਿਸਟ ਹੈ। ਕਮਿਊਨਿਸਟਾਂ ਦਾ ਇਕ ਚੰਗਾ ਕਾਰਕੁਨ ਵੀ ਹੈ।

ਇਲਅਤ ਨੇ ਪੁੱਛਿਆ, "ਉਸ ਨਾਲ ਤੇਨੂੰ ਕੀ ?"

ਸ਼ੰਕਰ ਪਿੱਲੈ ਨੇ ਫਿਰ ਕਿਹਾ, "ਅਜਿਹਾ ਤਾਂ ਸਾਨੂੰ ਲੱਗਦਾ ਹੈ ਨਾ। ਉਸ ਸਮੇਂ ਜਿਲਾ ਪ੍ਰਧਾਨ ਨੂੰ ਮਿਲਣ ਤੇ ਉਨ੍ਹਾਂ ਨੇ ਇਹੋ ਪੁੱਛਿਆ ਸੀ।"

ਇਲਅਤ ਨੇ ਆਪਣੀ ਰਾਇ ਪ੍ਰਗਟ ਕੀਤੀ :

ਅੱਜ ਕੱਲ੍ਹ ਉਹ ਲੋਕ ਬਹੁਤ ਉਪਦ੍ਰਵੀ ਹੋ ਰਹੇ ਹਨ। ਗੁਪਤ ਰੂਪ ਵਿਚ ਦੁੱਖ ਵੀ ਦੇ ਰਹੇ ਹਨ।"

ਗਤੀਹੀਨ ਹੋ ਕੇ ਸ਼ੰਕਰ ਪਿੱਲੈ ਨੇ ਕਿਹਾ, "ਮੈਂ ਕੀ ਕਰਾਂ ? ਮੈਂ ਉਸ ਨੂੰ ਬਥੇਰਾ ਸਮਝਾ ਲਿਆ ਹੈ। ਨਰਾਜ਼ ਵੀ ਹੋਇਆ ਘਰ ਤੋਂ ਨਿਕਲ ਜਾਣ ਤਕ ਲਈ ਕਿਹਾ।"

ਸ਼ੰਕਰ ਪਿੱਲੈ ਅਤੇ ਉਸਦੇ ਛੋਟਾ ਭਰਾ ਦੀ ਸਥਿਤੀ ਨੂੰ ਇਲਅਤ ਚੰਗੀ ਤਰ੍ਹਾਂ ਸਮਝਦਾ ਸੀ। ਇਲਅਤ ਨੇ ਕਿਹਾ, "ਆਪਣਾ ਆਪਣਾ ਵਿਸ਼ਵਾਸ ਹੈ। ਕੋਈ ਵੀ ਕੁਝ ਸੋਚੇ ਤਾਂ ਕੀ ਉਸ ਤੋਂ ਹਟਾਇਆ ਜਾ ਸਕਦਾ ਹੈ। ਆਪਣੀ ਗੱਲ ਹੀ ਸੋਚੋ। ਸੂਬਾਈ ਕਾਂਗਰਸ ਵਿਚ ਸ਼ਾਮਿਲ ਹੋਣ ਤੇ ਪਿਤਾ ਜੀ ਨੇ ਮੈਨੂੰ ਖ਼ਾਨਦਾਨ ਵਿਚੋਂ ਬਾਹਰ ਕੱਢ ਦਿੱਤਾ। ਪਹਿਲੀ ਵਾਰ ਜਦ ਜੇਲ੍ਹ ਤੋਂ ਵਾਪਸ ਆਇਆ ਤਾਂ ਰਹਿਣ ਲਈ ਘਰ ਨਹੀਂ ਸੀ। ਕੀ ਖ਼ਾਨਦਾਨ ਵਿਚ ਮੈਂ ਪਰਤ ਸਕਦਾ ਸੀ ? ਮੈਨੂੰ ਸੰਗੀਤ ਅਧਿਆਪਕ ਦੀ ਨੌਕਰੀ ਦੇਣ ਦਾ ਵਚਨ ਕਈ ਵਾਰ ਦਿੱਤਾ ਗਿਆ ਸੀ। ਤੈਨੂੰ ਵੀ ਕੋਈ ਨੌਕਰੀ ਦੇਣ ਲਈ ਕਿਹਾ ਗਿਆ ਸੀ ਨਾ ? ਫਿਰ ਅਸੀਂ ਆਪਣੇ ਰਸਤੇ ਤੋਂ ਕਿਉਂ ਹਟੇ ?

ਸ਼ੰਕਰ ਪਿੱਲੈ ਨੇ ਸਵੀਕਾਰ ਕੀਤਾ, ਚੰਦਰਨ ਆਪਣੇ ਵਿਸ਼ਵਾਸ ਤੇ ਦ੍ਰਿੜ੍ਹ ਹੈ। ਹੜਤਾਲ ਦੇ ਸਮੇਂ ਮੈਂ ਆਪਣੀ ਮਾਂ ਦੀਆਂ ਕਠਨਾਈਆਂ ਨੂੰ ਤੁੱਛ ਸਮਝਦਾ ਸੀ।"

"ਉਸ ਨੂੰ ਯਾਦ ਕਰਦੇ ਸਮੇਂ ਅੱਜ ਆਪਣੀਆਂ ਕਠਨਾਈਆਂ ਤੇ ਧਿਆਨ ਨਾ ਦੇਣ ਵਾਲੇ ਚੰਦਰਨ ਤੇ ਦੋਸ਼ ਨਹੀਂ ਲਾਉਣਾ ਚਾਹੀਦਾ। ਕਦੇ ਕਦੇ ਪੁਰਾਣੇ ਜ਼ਮਾਨੇ ਨੂੰ ਯਾਦ ਕਰਦਾ ਹਾਂ।"

ਸ਼ੰਕਰ ਪਿੱਲੈ ਨੇ ਇੰਜ ਉਹ ਗੱਲ ਖ਼ਤਮ ਕਰ ਦਿੱਤੀ। ਇਲਅਤ ਪੁੱਛਿਆ, "ਫਿਰ ਪਾਲਾ ਵਿਚ ਪ੍ਰਧਾਨ ਨੂੰ ਮਿਲਣ ਸਮੇਂ ਉਨ੍ਹਾਂ ਨੇ ਕੀ ਕਿਹਾ ? ਕੀ ਨਹੀਂ ਹੋ ਸਕੇਗਾ ਇਹ ਕਿਹਾ ?"

ਸ਼ੰਕਰ ਪਿੱਲੈ ਨੇ ਉਸ ਕਹਾਣੀ ਦਾ ਵਰਨਣ ਕੀਤਾ :

"ਅਜਿਹਾ ਤਾਂ ਨਹੀਂ ਕਿਹਾ। ਛੋਟੇ ਭਰਾ ਦਾ ਕਮਿਊਨਿਸਟ ਹੋਣਾ ਵੱਡੀ ਰੁਕਾਵਟ ਹੈ। ਫਿਰ ਵੀ ਕੋਸ਼ਿਸ਼ ਕਰਾਂਗਾ, ਇਹੋ ਕਿਹਾ।"

ਇਲਅਤ ਪੁੱਛਣਾ ਚਾਹੁੰਦਾ ਹੈ ਕਿ ਇਸ ਗੱਲ ਵਿਚ ਉਹ ਲੋਕ ਛੋਟੇ ਭਰਾ ਦੇ

ਵਿਸ਼ਵਾਸ ਤੇ ਧਿਆਨ ਕਿਉਂ ਦੇਂਦੇ ਹਨ। ਇਲਅਤ ਦੀ ਸਮਝ ਵਿਚ ਇਹ ਨਹੀਂ ਆ ਰਿਹਾ। ਸ਼ੰਕਰ ਪਿੱਲੈ ਨੇ ਕਿਹਾ :

"ਇਹ ਕੌਣ ਪੁੱਛਦਾ ਹੈ ? ਕਿਸ ਤੋਂ ਪੁੱਛਦਾ ਹੈ ?"

ਹੁਣ ਸ਼ੰਕਰ ਪਿੱਲੈ ਦੇ ਆਉਣ ਦਾ ਉਦੇਸ਼ ਹੈ। ਉਸ ਦੀ ਗੱਲ ਤੇ ਕੋਈ ਨਿਰਣਾ ਹੋਇਆ ਜਾਂ ਨਹੀਂ। ਇਹੋ ਪ੍ਰਧਾਨ ਤੋਂ ਪੁੱਛਣਾ ਹੈ। ਹੁਣ ਤਕ ਕੋਈ ਫੈਸਲਾ ਨਹੀਂ ਹੋਇਆ ਹੈ ਤਾਂ ਅਨੁਕੂਲ ਨਿਰਣਾ ਲੈਣ ਦੀ ਪ੍ਰਸਥਿਤੀ ਬਣ ਗਈ ਹੈ। ਸ਼ੰਕਰ ਪਿੱਲੈ ਨੇ ਭਰੀਆਂ ਹੋਈਆਂ ਅੱਖਾਂ ਨਾਲ ਕਿਹਾ, "ਮੈਂ—ਮੈਂ ਆਪਣੇ ਭਰਾ ਨੂੰ ਘਰੋਂ ਕੱਢ ਦਿੱਤਾ ਹੈ।"

ਸ਼ੰਕਰ ਪਿੱਲੈ ਫੁੱਟ ਫੁੱਟ ਕੇ ਰੋਇਆ। ਇਸ ਨਾਲ ਉਸ ਨੂੰ ਫਿਰ ਖੰਘ ਛਿੜ ਪਈ।

ਉਸ ਆਦਮੀ ਦੀ ਜ਼ਿੰਦਗੀ ਨਾਲ ਸੰਬੰਧ ਰੱਖਣ ਵਾਲਾ ਇਕ ਹੀ ਵਿਅਕਤੀ ਹੈ। ਉਹ ਹੈ ਉਸ ਦਾ ਛੋਟਾ ਭਰਾ। ਉਸ ਨੇ ਉਸ ਦਾ ਪਾਲਣ-ਪੋਸ਼ਣ ਕੀਤਾ ਸੀ। ਇਸ ਪੰਜ ਏਕੜ ਜ਼ਮੀਨ ਲਈ ਉਸ ਨੇ ਛੋਟੇ ਭਰਾ ਨੂੰ ਛੱਡ ਦਿੱਤਾ। ਹੁਣ ਉਸ ਰੋਗੀ ਦਾ ਹਿਰਦਾ ਫਟਿਆ ਜਾ ਰਿਹਾ ਹੈ।

ਸ਼ੰਕਰ ਪਿੱਲੈ ਉਸ ਘਟਨਾ ਦਾ ਵਰਨਣ ਕਰਨ ਲੱਗਿਆ। ਖੰਘ ਕਾਰਨ ਉਹ ਕਹਿ ਨਾ ਸਕਿਆ। ਇਲਅਤ ਨੇ ਕਿਹਾ, "ਨਹੀਂ, ਸ਼ੰਕਰ ਪਿੱਲੈ, ਨਾ ਕਹਿ, ਮੈਂ ਸਮਝਦਾ ਹਾਂ।"

ਸ਼ੰਕਰ ਪਿੱਲੈ ਨੇ ਕੁਝ ਗੱਲਾਂ ਜ਼ਰੂਰ ਹੀ ਕਹਿਣੀਆਂ ਹਨ।

"ਉਹ ਕਮਿਊਨਿਸਟ ਹੋਣ ਤੇ ਵੀ ਸਨੇਹੀ ਹੈ। ਮੇਰੇ ਸਾਹਮਣੇ ਉਹ ਬੋਲਦਾ ਨਹੀਂ। ਇਕ ਦਿਨ ਉਹ ਆਇਆ ਤਾਂ ਮੈਂ ਕਿਹਾ ਬਾਹਰ ਨਿਕਲ ਜਾ। ਫਾਟਕ ਤੋਂ ਅੰਦਰ ਨਾ ਆਵੀਂ। ਮੈਨੂੰ ਪਤਾ ਨਹੀਂ ਕਿ ਇਹ ਕਹਿਣ ਲਈ ਮੇਰੀ ਜੀਭ ਕਿਵੇਂ ਚੱਲ ਗਈ। ਕੋਈ ਕਾਰਨ ਨਹੀਂ ਸੀ। ਅਜਿਹਾ ਕਹਿਣ ਲਈ ਮੈਂ ਸੋਚਿਆ ਵੀ ਨਹੀਂ ਸੀ। ਫਿਰ ਵੀ ਕਿਹਾ ਗਿਆ। ਉਹ ਰੋਂਦਾ ਹੋਇਆ ਚਲੇ ਗਿਆ। ਇਲਅਤ ! ਮੈਂ ਸੋਚ ਵੀ ਨਹੀਂ ਸਕਦਾ ਕਿ ਮੈਂ ਆਪਣੇ ਲੜਕੇ ਨੂੰ ਮਾਰ ਕੇ ਕੱਢ ਦਿੱਤਾ ਹੈ।"

ਸ਼ੰਕਰ ਪਿੱਲੈ ਹੋਰ ਬਹੁਤ ਕੁਝ ਕਹਿਣਾ ਚਾਹੁੰਦਾ ਹੈ। ਪਰ ਉਸ ਵਿਚ ਕਹਿਣ ਦੀ ਤਾਕਤ ਨਹੀਂ ਹੈ। ਉਸ ਨੂੰ ਕਿਵੇਂ ਸਹਾਰਾ ਦਿੱਤਾ ਜਾਵੇ ਇਹ ਸਮਝ ਵਿਚ ਨਾ ਆਉਣ ਕਾਰਨ, ਇਲਅਤ ਮੁਸ਼ਕਲ ਵਿਚ ਫਸ ਗਿਆ।

ਸ਼ੰਕਰ ਪਿੱਲੈ ਫਿਰ ਕਹਿਣ ਲੱਗਿਆ, "ਹੁਣ ਕੋਈ ਨਹੀਂ ਹੈ। ਇਕੱਲਾ ਹਾਂ। ਮੈਨੂੰ ਡਰ ਲੱਗਦਾ ਹੈ। ਉਸ ਨੂੰ ਮੈਂ ਦੋ ਦਿਨ ਉਸ ਦੇ ਦਫਤਰ ਜਾ ਕੇ ਲੱਭਦਾ ਰਿਹਾ।

ਝੂਠ ਹੈ ਜਾਂ ਸੱਚ, ਦਫਤਰ ਵਾਲਿਆਂ ਨੇ ਕਿਹਾ ਕਿ ਉਨ੍ਹਾਂ ਨੂੰ ਕੁਝ ਪਤਾ ਨਹੀਂ ਕਿ ਉਹ ਕਿੱਥੇ ਹੈ। ਮੈਂ ਸੋਚਿਆ ਕਿ ਸਰਕਾਰ ਦਵਾਰਾ ਦਿੱਤੀ ਗਈ ਇਹ ਜ਼ਮੀਨ ਕਿਸ ਲਈ ਹੈ ?'

ਇਲਅਤ ਨੇ ਕਿਹਾ, "ਅਜਿਹਾ ਕਿਉਂ ਸੋਚਦਾ ਏਂ ? ਮੌਤ ਤਕ ਤਾਂ ਜਿਉਣਾ ਹੈ

ਨਾ ? ਇਹ ਇਕ ਭੀਖ ਮੰਗਣ ਵਾਂਗ ਹੈ। ਠੀਕ ਹੈ। ਦੁੱਖ ਵੀ ਹੈ। ਤਦ ਵੀ ਆਪਾਂ ਜਿਹੇ ਲੋਕਾਂ ਲਈ ਹੋਰ ਕਿਹੜਾ ਹੈ ?''

ਸ਼ੰਕਰ ਪਿੱਲੈ ਇਕ ਹੋਰ ਫੈਸਲੇ ਤੇ ਪਹੁੰਚਿਆ।

''ਇਹ ਹੜਤਾਲ ਅਤੇ ਸਤਿਅਮ-ਸੁੰਦਰਮ ਦੀ ਕੋਸ਼ਿਸ਼ ਕਰਨ ਮਗਰੋਂ ਇਕ ਵਾਰ ਹੱਥ ਹਿਲਾ ਕੇ ਖੰਘਦਾ ਹੋਇਆ ਸਿਰਫ਼ ਇਨ੍ਹਾਂ ਹੀ ਕੱਪੜਿਆਂ ਵਿਚ ਵਾਪਸ ਪਰਤ ਜਾਵੇਗਾ। ਤਦ ਉਸ ਦੀ ਦੇਖ ਰੇਖ ਕਰਨ ਲਈ ਕੋਈ ਨਹੀਂ ਹੋਵੇਗਾ। ਆਜ਼ਾਦੀ ਪ੍ਰਾਪਤੀ ਮਗਰੋਂ ਸਾਡੇ ਲੋਕਾਂ ਦੇ ਬੈਠਣ ਵਾਂਗ ਉਸ ਦੇ ਆਉਣ ਤੇ ਆਪਣੀਆਂ ਕੁਝ ਚੀਜ਼ਾਂ ਉਸ ਨੂੰ ਦਿਖਾਣੀਆਂ ਹਨ। ਤੁਰਨ ਦੀ ਹਿੰਮਤ ਨਾ ਹੋਣ ਤੇ ਵੀ ਮੈਂ ਉਸ ਲਈ ਇੱਥੇ ਆਇਆ ਹਾਂ।''

ਪਲ ਕੁ ਮਗਰੋਂ ਬੇਵੱਸ ਹੋ ਕੇ ਸ਼ੰਕਰ ਪਿੱਲੈ ਨੇ ਕਿਹਾ :

''ਮੈਂ ਆਪਣੇ ਬੱਚੇ ਨੂੰ ਮਾਰ ਕੇ ਦੌੜਾ ਦਿੱਤਾ। ਉਹ ਬਹੁਤ ਜ਼ਿੱਦੀ ਹੈ। ਬਚਪਨ ਤੋਂ ਹੀ ਅਜਿਹਾ ਹੈ। ਬਸ-ਬਸ, ਮੇਰਾ ਉਸ ਨੂੰ ਇਕ ਵਾਰ ਦੇਖਣਾ ਹੀ ਕਾਫ਼ੀ ਹੈ।''

ਰਾਮਨ ਇਲਅਤ ਨੇ ਕੁਝ ਵੀ ਨਹੀਂ ਸੀ ਕਹਿਣਾ। ਉਸ ਵੱਡੇ ਭਰਾ ਦਾ ਦੁੱਖ ਦੇਖ ਕੇ ਉਹ ਬੈਠੇ ਦਾ ਬੈਠਾ ਰਹਿ ਗਿਆ। ਸਹਾਰਾ ਦੇਣ ਲਈ ਇਲਅਤ ਨੇ ਕਿਹਾ, ''ਇੰਜ ਉਦਾਸ ਨਾ ਹੋ। ਉਹ ਆਏਗਾ।''

''ਆਉਂਦਾ ਹੈ ਤਾਂ ਪਿਆ ਆਵੇ। ਨਹੀਂ ਤਾਂ ਉਸ ਦੇ ਆਉਣ ਤੇ ਕੁਝ ਦਿਖਾਉਣਾ ਹੈ। ਹੁਣ ਮੈਂ ਇੱਥੇ ਇਹ ਕਹਿਣ ਲਈ ਆਇਆ ਹਾਂ ਕਿ ਮੈਂ ਆਪਣੇ ਛੋਟੇ ਭਰਾ ਨੂੰ ਘਰੋਂ ਕੱਢ ਦਿੱਤਾ ਹੈ। ਆਪਣੀ ਜ਼ੁਬਾਨ ਨਾਲ ਇਹ ਕਹਿਣ ਆਇਆ ਹਾਂ ਕਿ ਮੇਰਾ ਕੋਈ ਅਜਿਹਾ ਭਰਾ ਨਹੀਂ ਹੈ। ਮੈਂ ਇਹ ਕਿੰਜ ਕਹਿ ਸਕਾਂਗਾ ? ਅਜੇ ਤਕ ਮੈਂ ਆਪਣੇ ਮਨ ਨੂੰ ਛੱਲ ਕੇ ਇਕ ਸ਼ਬਦ ਵੀ ਨਹੀਂ ਕਿਹਾ ਹੈ। ਖੱਦਰ ਪਹਿਨ ਕੇ ਮੈਂ ਇਹ ਕਹਿਣਾ ਹੈ। ਇਹ ਲੋਕੀਂ ਮੇਰੇ ਕੋਲੋਂ ਅਜਿਹਾ ਕਹਿਵਾ ਰਹੇ ਨੇ।''

ਸ਼ੰਕਰ ਪਿੱਲੈ ਦੀਆਂ ਅੱਖਾਂ ਭਰ ਆਈਆਂ। ਬਹੁਤ ਦੇਰ ਤਕ ਉਹ ਦੋਵੇਂ ਦੋਸਤ ਚੁੱਪਚਾਪ ਬੈਠੇ ਰਹੇ। ਉਦੋਂ ਵੀ ਉੱਥੇ ਦੁਖੀ ਲੋਕ ਆਪਣੇ ਨਾਲ ਲਿਆਂਦੇ ਨੇਤਾਵਾਂ ਨਾਲ ਆ ਜਾ ਰਹੇ ਸਨ। ਸਭ ਕੁਝ ਮਿਲਾ ਕੇ ਇਲਅਤ ਨੂੰ ਵੀ ਇਹ ਬਹੁਤ ਵੱਡਾ ਅਨਿਆ ਲੱਗਿਆ।

ਚਿਹਰਾ ਸਾਫ਼ ਕਰਕੇ ਸ਼ੰਕਰ ਪਿੱਲੈ ਨੇ ਪੁੱਛਿਆ :

''ਤੂੰ ਦਰਖ਼ਾਸਤ ਦਿੱਤੀ ਹੈ ਨਾ ?''

''ਦਿੱਤੀ ਹੈ।''

''ਕੋਈ ਰੁਕਾਵਟ ਤਾਂ ਨਹੀਂ ਨਾ ?''

''ਲੱਗਦਾ ਹੈ ਕਿ ਕੋਈ ਨਹੀਂ। ਨਾਰਾਇਣ ਨਾਇਰ ਜੀ ਹਨ ਨਾ, ਕੀ ਯਾਦ ਹੈ ? ਵਿਚਕਾਰੋਂ ਉਹ ਝਗੜਾ ਕਰਕੇ ਠੇਕੇਦਾਰ ਬਣ ਗਏ ਸਨ। ਫਿਰ ਸੁਤੰਤਰ ਤ੍ਰਿਵੇਂਤਾਕੂਰ ਦੇ ਸਮੇਂ ਵਾਪਸ ਆਏ।''

ਸ਼ੰਕਰ ਪਿੱਲੈ ਉਸ ਆਦਮੀ ਨੂੰ ਯਾਦ ਕਰਨ ਲੱਗਿਆ।

ਇਲਅਤ ਨੇ ਕਿਹਾ, "ਇਕ ਵਾਰ ਉਨ੍ਹਾਂ ਨੂੰ ਬੁਲਾ ਕੇ ਕਹਿ-ਕੁਹਾ ਦਿੱਤਾ ਸੀ।"

ਹਤਾਸ਼ ਹੋ ਕੇ ਸ਼ੰਕਰ ਪਿੱਲੈ ਨੇ ਕਿਹਾ, "ਮੈਂ ਅਜਿਹੇ ਇਕ ਵੀ ਆਦਮੀ ਨੂੰ ਲੱਭ ਨਹੀਂ ਸਕਿਆ।"

ਇਲਅਤ ਨੇ ਕਿਹਾ, "ਪਰ ਨਾਰਾਇਣ ਨਾਇਰ ਜੀ ਨੂੰ ਮਿਲਣ ਤੇ ਬਹੁਤ ਖਰਚ ਹੁੰਦਾ ਹੈ। ਪਹਿਲਾਂ ਤਾਂ ਉਨ੍ਹਾਂ ਨੂੰ ਮਿਲਣਾ ਹੀ ਮੁਸ਼ਕਿਲ ਹੈ। ਵੱਡੇ ਵੱਡੇ ਠੇਕੇਦਾਰ ਅਤੇ ਅਫ਼ਸਰ ਕਾਰਾਂ ਵਿਚ ਆ ਕੇ ਉਨ੍ਹਾਂ ਨੂੰ ਨਾਲ ਲੈ ਜਾਂਦੇ ਹਨ। ਹਰ ਇਕ ਦਾ ਉਨ੍ਹਾਂ ਕੋਲ ਜਾਣ ਤੇ ਕੰਮ ਹੋ ਜਾਵੇਗਾ। ਅੱਜ ਜ਼ਮਾਨਾ ਹੀ ਅਜਿਹਾ ਹੈ। ਚੰਗੀ ਬ੍ਰਹਿਸਪਤੀ ਦਸ਼ਾ ਹੈ। ਠੀਕ ਹੋਵੇਗਾ। ਉਹ ਕਹੇਗਾ ਕਿ ਇੰਨਾ ਰੁਪਿਆ ਚਾਹੀਦਾ ਹੈ। ਛੁਪਾ ਕੇ ਨਹੀਂ—ਉਹ ਜ਼ਰੂਰ ਦੇਣਾ ਹੈ। ਕੰਮ ਹੋ ਜਾਵੇਗਾ। ਚੰਗੀ ਕਮਾਈ ਵੀ ਹੈ।"

ਸ਼ੰਕਰ ਪਿੱਲੈ ਨੇ ਪੁੱਛਿਆ, "ਤੂੰ ਕੁਝ ਦਿੱਤਾ ਹੈ ਕੀ ?"

"ਦਿੱਤੇ ਬਗ਼ੈਰ ਹੋ ਹੀ ਨਹੀਂ ਸਕਦਾ। ਮੈਨੂੰ ਅਤੇ ਮੇਰੇ ਕੰਮ ਨੂੰ ਚੰਗੀ ਤਰ੍ਹਾਂ ਜਾਨਣ ਮਗਰੋਂ ਸਿਰਫ ਪੰਜਾਹ ਰੁਪਏ ਦੇਣੇ ਪਏ। ਇਸ ਕੰਮ ਤੇ ਉਨ੍ਹਾਂ ਦਾ ਨਜ਼ਰਾਨਾ ਦੋ ਸੌ ਰੁਪਏ ਅਤੇ ਕਾਰ ਦਾ ਖ਼ਰਚ ਹੈ। ਮੈਨੂੰ ਕੁਲ ਮਿਲਾ ਕੇ ਪੰਜ ਉੱਪਰ ਸੱਤਰ ਰੁਪਏ ਖ਼ਰਚ ਕਰਨੇ ਪਏ।"

ਸ਼ੰਕਰ ਪਿੱਲੈ ਨੇ ਇਕ ਲੰਬਾ ਸਾਹ ਲੈ ਕੇ ਕਿਹਾ :

"ਕਾਂਗਰਸ ਅਤੇ ਉਸ ਦਾ ਸ਼ਾਸਨ।"

ਇਲਅਤ ਕੋਲ ਨਾਰਾਇਣ ਨਾਇਰ ਬਾਰੇ ਕਹਿਣ ਲਈ ਬਹੁਤ ਕੁਝ ਸੀ। ਸਾਰੇ ਲੋਕੀਂ ਮਿਲੇ ਹੋਏ ਮੌਕੇ ਤੇ ਪਦ ਦਾ ਇਸਤੇਮਾਲ ਕਰਕੇ ਕਮਾਈ ਕਰ ਰਹੇ ਹਨ। ਆਦਰਸ਼ ਦੇ ਨਾਂ ਤੇ ਚੁੱਪ ਕਰਕੇ ਬੈਠਣਾ ਮੂਰਖਤਾ ਹੈ। ਸੋਚਿਆ ਜਾਵੇ ਤਾਂ ਇਹ ਹੈ ਵੀ ਠੀਕ, ਕਿਉਂ ? ਇਕ ਜਾਂ ਦੋ ਵਿਅਕਤੀਆਂ ਦੇ ਇੰਜ ਆਦਰਸ਼ਵਾਦੀ ਬਣੇ ਰਹਿਣ ਨਾਲ ਕੀ ਲਾਭ ?"

ਸ਼ੰਕਰ ਪਿੱਲੈ ਨੇ ਪੁੱਛਿਆ, "ਨਾਰਾਇਣ ਨਾਇਰ ਨੂੰ ਇੰਨੀ ਅਧਿਕ ਭੁੱਖ ਹੈ।"

"ਇਹ ਵੀ ਠੀਕ ਹੈ ! ਹਰ ਥਾਂ ਭੁੱਖ ਹੈ ਨਾ ! ਤ੍ਰਿਕੋਚੀਨ ਦੇ ਕਾਂਗਰਸ ਪ੍ਰਧਾਨ ਲੂਕੋਸ ਜੀ ਦੀ ਉਹ ਖੱਬੀ ਬਾਂਹ ਹੈ ਨਾ !"

ਇਲਅਤ ਕਾਨਾਫੂਸੀ ਕੀਤੀ, "ਇਸ ਪ੍ਰਧਾਨ ਦੇ ਇਸ ਕੁਰਸੀ ਤੇ ਬੈਠਣ ਦਾ ਕਾਰਨ ਕੌਣ ਹੈ ? ਨਾਰਾਇਣ ਨਾਇਰ ਜੀ ਦੀ ਵਜ੍ਹਾ ਕਰਕੇ ਹੈ। ਲੂਕੋਸ ਜੀ ਨੂੰ ਪ੍ਰਧਾਨ ਬਨਾਣ ਲਈ ਕਿਸ ਨੇ ਦੌੜ-ਭੱਜ ਕੀਤੀ ਸੀ ?"

ਇਲਅਤ ਨੇ ਫਿਰ ਕਿਹਾ, "ਹਰ ਥਾਂ ਚੰਗੀ ਪਕੜ ਹੈ। ਚੀਫ ਸੈਕਟਰੀ ਦਾ ਨਿੱਜੀ ਆਦਮੀ ਹੈ। ਹੁਣ ਚੀਫ ਸੈਕਟਰੀ ਦੀ ਬੇਟੀ ਲਈ ਕਿਸੇ ਲੜਕੇ ਦੀ ਖੋਜ ਵਿਚ ਹੈ।"

ਇਲਅਤ ਨਾਰਾਇਣ ਨਾਇਰ ਦੇ ਸੰਬੰਧ ਵਿਚ ਕੁਝ ਗਾਲੜੂ ਬਣ ਗਿਆ ਸੀ। ਇਹੋ ਨਹੀਂ ਸਗੋਂ ਉਸ ਦਾ ਰਸੂਖ਼ ਸਿੱਧ ਕਰਨ ਦੀ ਵੀ ਕੋਸ਼ਿਸ਼ ਕਰ ਰਿਹਾ ਸੀ। ਸ਼ੰਕਰ ਪਿੱਲੈ ਉਸ ਤੇ ਧਿਆਨ ਦਿੱਤੇ ਬਗ਼ੈਰ ਨਾ ਰਹਿ ਸਕਿਆ। ਉਸ ਨੂੰ ਲੱਗਿਆ

ਜਿਵੇਂ ਸਿਰਫ਼ ਜ਼ਮੀਨ ਦਿਲਾ ਦੇਣ ਲਈ ਕੀਤੀ ਗਈ ਸਹਾਇਤਾ ਹੀ ਇਸ ਦਾ ਕਾਰਨ ਹੈ । ਉਸ ਨੇ ਪੁੱਛਿਆ :

"ਲੱਗਦਾ ਹੈ ਜਿਵੇਂ ਇਲਅਤ ਨੂੰ ਉਸ ਨਾਲ ਬਹੁਤ ਪ੍ਰੇਮ ਹੈ ।"

"ਇੰਨਾ ਅਧਿਕ ਪ੍ਰੇਮ ਨਹੀਂ । ਪਰ ਨਹੀਂ ਹੈ, ਇਹ ਵੀ ਨਹੀਂ ਕਹਿ ਸਕਦਾ । ਕਈ ਲੋਕ ਨਿੱਕੀਆਂ ਨਿੱਕੀਆਂ ਗੱਲਾਂ ਲਈ ਮੇਰੇ ਕੋਲ ਆਏ । ਤ੍ਰਿਵੇਂਦਰਮ ਵਿਚ ਨਹੀਂ । ਤਹਿਸੀਲਦਾਰ ਅਤੇ ਪੁਲਿਸ ਸੁਪਰਨਟੈਂਡੈਂਟ ਕੋਲ ਮੈਂ ਸਾਰਾ ਇੰਤਜ਼ਾਮ ਕਰ ਦਿੱਤਾ । ਉਨ੍ਹਾਂ ਲੋਕਾਂ ਦਾ ਕੰਮ ਵੀ ਹੋ ਗਿਆ । ਉਨ੍ਹਾਂ ਲੋਕਾਂ ਨੇ ਮੰਗਿਆ ਰੁਪਿਆ ਵੀ ਦਿੱਤਾ ।

ਸ਼ੰਕਰ ਪਿੱਲੈ ਦੀ ਇਲਅਤ ਪ੍ਰਤੀ ਸਤਿਕਾਰ ਦੀ ਭਾਵਨਾ ਕੁਝ ਘੱਟ ਹੋ ਗਈ । ਇਸ ਸਿਫ਼ਾਰਸ ਅਤੇ ਭ੍ਰਿਸ਼ਟਾਚਾਰ ਦੇ ਯੰਤਰ ਦਾ ਉਹ ਵੀ ਇਕ ਮਹੱਤਵਹੀਨ ਪੁਰਜਾ ਹੈ । ਸ਼ੰਕਰ ਪਿੱਲੈ ਨੇ ਕੁਝ ਵਿਅੰਗ ਨਾਲ ਪੁੱਛਿਆ :

"ਤੈਨੂੰ ਵੀ ਇਸ ਵਪਾਰ ਵਿਚ ਕੁਝ ਮਿਲਿਆ ਹੈ ?"

ਇਹ ਕੁਝ ਵਧੇਰੇ ਹੀ ਹੋ ਗਿਆ । ਇਲਅਤ ਨੇ ਪੁੱਛਿਆ :

"ਓਹ ! ਤੂੰ ਅਜਿਹਾ ਕਿਉਂ ਪੁੱਛਿਆ । ਮੈਂ ਵੀ ਜ਼ਿੰਦਗੀ ਭਰ ਖੱਦਰ ਪਹਿਨਿਆ ਹੈ ।"

ਇਸੇ ਜੀਭ ਨਾਲ ਮੈਂ ਵੀ ਮਹਾਤਮਾ ਗਾਂਧੀ ਜੀ ਦੀ ਜੈ, ਅਤੇ 'ਬੰਦੇ ਮਾਤਰਮ' ਦਾ ਨਾਹਰਾ ਲਾਇਆ ਹੈ ।"

ਸ਼ੰਕਰ ਪਿੱਲੈ ਨੇ ਆਪਣੀ ਗਲਤ ਧਾਰਨਾ ਦੀ ਸਫ਼ਾਈ ਦੇਣ ਵਜੋਂ ਕਿਹਾ :

"ਨਹੀਂ ਮੈਂ ਤਾਂ ਉਂਜ ਹੀ ਪੁੱਛ ਬੈਠਿਆ ।"

"ਸੁਣੋ ਸ਼ੰਕਰ ਪਿੱਲੈ, ਉਹ ਦੋ ਤਿੰਨ ਆਦਮੀ ਸਹਾਇਤਾ ਲਈ ਆਏ । ਮੈਂ ਮਿਲਣ ਦਾ ਇੰਤਜ਼ਾਮ ਕਰ ਦਿੱਤਾ । ਇਹ ਰੋਜ਼ਾਨਾ ਦੇ ਉਦੇਸ਼ ਨਾਲ ਨਹੀਂ, ਇਕ ਸਹਾਇਤਾ ਸਮਝ ਕੇ ਅਜਿਹਾ ਕੀਤਾ । ਇਨ੍ਹਾਂ ਕਰਮਚਾਰੀਆਂ ਕੋਲ ਸਿੱਧਾ ਜਾਇਆ ਜਾਵੇ ਤਾਂ, ਕੀ ਕੋਈ ਕੰਮ ਹੋ ਸਕੇਗਾ ? ਇਕ ਕਾਗਜ਼ ਭੇਜਿਆ ਜਾਵੇ, ਤਾਂ ਕੀ ਸੱਚਾਈ ਦੇ ਰਸਤੇ ਕੋਈ ਕੰਮ ਹੋ ਸਕੇਗਾ ? ਇਧਰੋਂ ਲੈ ਕੇ ਉਧਰ ਤਕ ਅਜਿਹਾ ਹੀ ਹੈ । ਤਦ ਤਾਂ ਆਦਰਸ਼ ਦਾ ਪੱਲਾ ਫੜ ਕੇ ਬੈਠਣ ਤੇ ਕੋਈ ਕੰਮ ਨਹੀਂ ਹੋਵੇਗਾ । ਸਾਰੀ ਦੁਨੀਆਂ ਹੀ ਅਜਿਹੀ ਹੈ ।" ਸਾਹ ਰੋਕ ਕੇ ਇਲਅਤ ਨੇ ਫਿਰ ਕਿਹਾ, "ਪਰ ਮੈਨੂੰ ਕੋਈ ਲਾਭ ਨਹੀਂ ਹੋਇਆ ਇਹ ਵੀ ਕਹਿ ਨਹੀਂ ਸਕਦਾ । ਪੰਜਾਹ ਰੁਪਿਆਂ ਵਿਚ ਮੇਰਾ ਕੰਮ ਬਣਵਾ ਦੇਣ ਦਾ ਵਾਅਦਾ ਕਿਉਂ ਕੀਤਾ ? ਇਹ ਨਾ ਸੋਚਣਾ ਕਿ ਮੇਰੇ ਨਾਲ ਪਿਆਰ ਹੋਣ ਕਾਰਨ ਅਜਿਹਾ ਕੀਤਾ ਹੈ । ਮੇਰੇ ਕਈ ਵਾਰ ਜੇਲ੍ਹ ਜਾਣ ਜਾਂ ਮੁਸੀਬਤਾਂ ਝੱਲਣ ਕਾਰਨ ਵੀ ਨਹੀਂ । ਮੇਰੇ ਕਾਰਨ ਉਨ੍ਹਾਂ ਨੂੰ ਬਹੁਤ ਰੁਪਿਆ ਮਿਲਿਆ ਹੈ । ਬਸ, ਇਸੇ ਕਾਰਨ । ਸ਼ੰਕਰ ਚਾਹੋ ਤਾਂ ਇਹ ਕਹਿ ਸਕਦੇ ਹੋ ਕੇ ਮੈਂ ਇਸ ਤਰ੍ਹਾਂ ਉਸ ਵਿਚੋਂ ਹਿੱਸਾ ਲਿਆ ਹੈ ।"

ਇਲਅਤ ਕੁਝ ਹੱਸਿਆ । ਸ਼ੰਕਰ ਪਿੱਲੈ ਨੂੰ ਹਾਸਾ ਨਾ ਆਇਆ । ਉਸ ਨੇ ਆਪਣੀ ਦੁੱਖਦਾਈ ਸਥਿਤੀ ਦਾ ਵਰਨਣ ਕੀਤਾ ।

"ਪੰਝਤਰ ਰੁਪਏ ਦੀ ਥਾਂ ਮੇਰੇ ਕੋਲ ਪੰਝਤਰ ਪੈਸੇ ਨਹੀਂ ਹਨ। ਪਰ ਮੈਂ ਮੁਸੀਬਤਾਂ ਝੱਲੀਆਂ ਹਨ। ਮੈਨੂੰ ਮਿਲਣਾ ਹੈ ਕੁਝ ਜਾਂ ਨਹੀਂ, ਇਹੋ ਜਾਣਨਾ ਹੈ। ਨਹੀਂ ਮਿਲਦਾ ਤਾਂ ਨਾ ਸਹੀ।"

ਵਿਚਾਰੇ ਇਲਅਤ ਕੋਲ ਕਹਿਣ ਲਈ ਕੁਝ ਨਹੀਂ ਸੀ। ਸ਼ੰਕਰ ਪਿੱਲੈ ਧਮਕੀ ਦੇ ਰਿਹਾ ਸੀ। ਇਸ ਲਈ ਇਅਲਤ ਕੀ ਜਵਾਬ ਦੇਂਦਾ? ਸ਼ੰਕਰ ਪਿੱਲੈ ਜ਼ਮੀਨ ਮਿਲਣ ਤੇ ਇਲਅਤ ਨੂੰ ਸੰਤੋਸ਼ ਹੀ ਹੋਵੇਗਾ।

ਸਾਨੂੰ ਆਏ ਹੋਇਆਂ ਕੁਝ ਦੇਰ ਹੋ ਗਈ। ਇਸ ਤਰ੍ਹਾਂ ਇੱਥੇ ਬੈਠਾਂਗੇ, ਤਾਂ ਬੈਠੇ ਹੀ ਰਹਾਂਗੇ। ਸੂਰਜ ਛੁਪਣ ਤੋਂ ਪਹਿਲਾਂ ਸ਼ੰਕਰ ਪਿੱਲੈ ਨੇ ਘਰ ਪਹੁੰਚਣਾ ਹੈ। ਉਸ ਨੇ ਪ੍ਰਧਾਨ ਦੇ ਕਮਰੇ ਵਿਚ ਜਾਣ ਦਾ ਫੈਸਲਾ ਕੀਤਾ। ਇਲਅਤ ਲੋੜ ਤੇ ਉਸ ਦਿਨ ਉੱਥੇ ਠਹਿਰਨ ਦੀ ਤਿਆਰੀ ਕਰਕੇ ਆਇਆ ਹੈ। ਉਸ ਨੂੰ ਪਤਾ ਹੈ ਕਿ ਕੰਮ ਬਣਵਾਣ ਲਈ ਪ੍ਰਧਾਨ ਨੂੰ ਵਿਹਲ ਵਿਚ ਮਿਲਣਾ ਹੀ ਠੀਕ ਹੈ। ਇਲਅਤ ਨੂੰ ਡਰ ਲੱਗਿਆ ਕਿ ਸ਼ੰਕਰ ਪਿੱਲੈ ਅੰਦਰ ਜਾ ਕੇ ਪ੍ਰਧਾਨ ਨਾਲ ਕੋਈ ਝਗੜਾ ਕਰ ਲਵੇਗਾ। ਸ਼ੰਕਰ ਪਿੱਲੈ ਦੀ ਸਥਿਤੀ ਅਜਿਹੀ ਹੀ ਸੀ।

ਇਲਅਤ ਨੇ ਪੁੱਛਿਆ, "ਕੀ ਹੁਣੇ ਜਾ ਰਹੇ ਹੋ, ਸ਼ੰਕਰ ਪਿੱਲੈ ਭੀੜ ਘੱਟ ਹੋਣ ਤੇ ਜਾਣਾ ਠੀਕ ਹੈ।"

"ਇੱਥੇ ਭੀੜ ਘੱਟ ਹੋਣ ਦੇ ਆਸਾਰ ਨਜ਼ਰ ਨਹੀਂ ਆਉਂਦੇ। ਕਦੇ ਤਾਂ ਮਿਲਣਾ ਹੀ ਹੈ, ਤਾਂ ਫਿਰ ਹੁਣ ਹੀ ਮਿਲ ਜਾਵੇ।"

ਸ਼ੰਕਰ ਪਿੱਲੈ ਕੁਝ ਹੋਰ ਕਹੇ ਬਗ਼ੈਰ ਉਪਰ ਜਾਣ ਲਈ ਪੌੜੀਆਂ ਚੜ੍ਹ ਗਿਆ।

ਪ੍ਰਧਾਨ ਕੰਮ ਵਿਚ ਰੁੱਝਿਆ ਹੋਇਆ ਸੀ। ਮੇਜ ਦੇ ਚੁਫੇਰੇ ਪੰਜ-ਚਾਰ ਕੁਰਸੀਆਂ ਤੇ ਮੁਹਤਬਰ ਵਿਅਕਤੀ ਬੈਠੇ ਸਨ। ਉਨ੍ਹਾਂ ਦੇ ਪਿੱਛੇ ਕੁਝ ਲੋਕ ਖੜ੍ਹੇ ਵੀ ਹਨ। ਦਰਵਾਜ਼ੇ ਤਕ ਪਹੁੰਚ ਕੇ ਸ਼ੰਕਰ ਪਿੱਲੈ ਨੇ ਆਪਣੀ ਗੰਦੀ ਜਿਹੀ ਗਾਂਧੀ ਟੋਪੀ ਸਿਰ ਤੇ ਰੱਖ ਲਈ। ਬਿਲਕੁਲ ਇਕ ਦ੍ਰਿੜ੍ਹ ਸਿਪਾਹੀ ਵਾਂਗ ਪ੍ਰਧਾਨ ਸਾਹਮਣੇ ਜਾਣ ਦਾ ਫੈਸਲਾ ਕਰ ਲਿਆ।

ਸ਼ੰਕਟ ਪਿੱਲੈ ਦੇ ਅੰਦਰ ਜਾਣ ਤੇ ਪ੍ਰਧਾਨ ਤੋਂ ਇਲਾਵਾ ਸਾਰੇ ਲੋਕਾਂ ਨੇ ਉਸ ਨੂੰ ਦੇਖਿਆ। ਉਹ ਇਕ ਪੀੜਤ ਆਦਮੀ ਹੈ। ਪ੍ਰਧਾਨ ਇਕ ਦਰਖ਼ਾਸਤ ਤੇ ਆਪਣੀ ਰਾਇ ਲਿਖ ਰਿਹਾ ਸੀ।

ਕੁਝ ਦੇਰ ਮਗਰੋਂ ਪ੍ਰਧਾਨ ਨੇ ਸਿਰ ਚੁੱਕ ਕੇ ਦੇਖਿਆ : ਸ਼ੰਕਰ ਪਿੱਲੈ ਨੇ ਹੱਥ ਜੋੜ ਕੇ ਕਿਹਾ, 'ਜੈ-ਹਿੰਦ'!

ਪ੍ਰਧਾਨ ਨੇ ਜਵਾਬ ਨਾ ਦਿੱਤਾ। 'ਜੈ-ਹਿੰਦ' ਦਾ ਉਚਾਰਨ ਕਰਨ ਵਿਚ ਉਸ ਨੂੰ ਸੰਕੋਚ ਹੋਇਆ। ਸ਼ਾਇਦ ਉਸ ਦੀ ਜੀਭ ਇਸ ਸ਼ਬਦ ਦਾ ਉਚਾਰਨ ਕਰਨ ਲਈ ਕਦੇ ਤਿਆਰ ਹੀ ਨਹੀਂ ਸੀ ਹੋਈ।

ਸ਼ੰਕਰ ਪਿੱਲੈ ਮੇਜ਼ ਦੇ ਨਜ਼ਦੀਕ ਚਲੇ ਗਿਆ। ਉਹ ਸ਼ੰਕਰ ਪਿੱਲੈ ਨੂੰ ਪਹਿਚਾਣ ਨਹੀਂ ਸਕੇ। ਸ਼ੰਕਰ ਪਿੱਲੈ ਨੂੰ ਇਸ ਦਾ ਕੋਈ ਦੁੱਖ ਨਾ ਹੋਇਆ। ਉਸ ਨੇ ਖ਼ੁਦ ਆਪਣੀ ਵਾਕਫ਼ੀ ਕਰਾਈ।

"ਮੈਂ ਮੀਨਚ ਦਾ ਰਹਿਣ ਵਾਲਾ ਹਾਂ। ਦੁੱਖੀ ਹਾਂ। ਕਾਂਗਰਸ ਦਾ ਆਰੰਭ ਤੋਂ ਹੀ ਇਕ ਦ੍ਰਿੜ੍ਹ ਸਿਪਾਹੀ ਹਾਂ। ਸਤਾਰਾਂ ਵੇਰ ਜੇਲ੍ਹ ਗਿਆ ਹਾਂ। ਮਾਰ-ਕੁਟਾਈ ਕਾਰਨ ਨੌਂ ਵਾਰ ਹਸਪਤਾਲ ਗਿਆ ਹਾਂ। ਨਾਂ ਸ਼ੰਕਰ ਪਿੱਲੈ ਹੈ।"

ਇਕੋ ਸਾਹ ਸ਼ੰਕਰ ਪਿੱਲੈ ਕਹਿ ਰਿਹਾ ਸੀ। ਕਹਿਣ ਵਾਲੀਆਂ ਸਾਰੀਆਂ ਗੱਲਾਂ ਕਹਿਣੀਆਂ ਹਨ ਨਾ।

ਪ੍ਰਧਾਨ ਨੇ ਪੁੱਛਿਆ, "ਦਰਖ਼ਾਸਤ ਭੇਜੀ ਹੈ ਨਾ ?"

"ਜੀ ਹਾਂ। ਪਹਿਲਾਂ ਹੀ ਦਰਖ਼ਾਸਤ ਭੇਜੀ ਸੀ। ਪਾਲਾ ਵਿਚ ਤੁਹਾਨੂੰ ਇਕ ਵਾਰ ਮਿਲ ਕੇ ਕਿਹਾ ਵੀ ਸੀ।"

ਪ੍ਰਧਾਨ ਨੂੰ ਯਾਦ ਆਇਆ। ਉਸ ਨੇ ਪੁੱਛਿਆ, "ਓਹ, ਠੀਕ ਹੈ। ਮੈਨੂੰ ਯਾਦ ਆ ਗਿਆ। ਤੁਹਾਡਾ ਛੋਟਾ ਭਰਾ ਕਮਿਊਨਿਸਟ ਹੈ ਨਾ ?"

ਸ਼ੰਕਰ ਪਿੱਲੈ ਨੇ ਕਿਹਾ, "ਹਾਂ।"

ਤਦ ਉੱਥੇ ਬੈਠੇ ਲੋਕਾਂ ਦੀ ਦਿਲਚਸਪੀ ਵਧ ਗਈ। ਉਹ ਸ਼ੰਕਰ ਪਿੱਲੈ ਨੂੰ ਧਿਆਨ ਨਾਲ ਦੇਖਣ ਲੱਗੇ। ਅੱਜ ਤਕ ਕਿਸੇ ਕਮਿਊਨਿਸ਼ਟ ਨੂੰ ਉਨ੍ਹਾਂ ਲੋਕਾਂ ਨਹੀਂ ਸੀ ਦੇਖਿਆ। ਕਮਿਊਨਿਸਟ ਦਾ ਭਰਾ ਸਾਹਮਣੇ ਖੜ੍ਹਾ ਹੈ। ਇਹ ਇਕ ਅਦਭੁੱਤ ਵਿਅਕਤੀ ਹੈ ਨਾ ?

ਪ੍ਰਧਾਨ ਨੇ ਮਜਬੂਰੀ ਦਿਖਾ ਕੇ ਕਿਹਾ, "ਮੈਨੂੰ ਕੀ ਕਰਨਾ ਚਾਹੀਦਾ ਹੈ ਤੁਹਾਡੀ ਸਹਾਇਤਾ ਕਰਨ ਦਾ ਮੇਰਾ ਵਿਚਾਰ ਹੈ। ਪਰ ਕੀ ਕਰਾਂ ?"

ਸ਼ੰਕਰ ਪਿੱਲੈ ਨੇ ਕਿਹਾ, "ਮੈਂ ਉਸ ਨੂੰ ਘਰ ਤੋਂ ਕੱਢ ਦਿੱਤਾ ਹੈ।"

ਇਹ ਸ਼ਬਦ ਜੀਭ ਤੋਂ ਨਿਕਲਦੇ ਸਮੇਂ ਸ਼ੰਕਰ ਪਿੱਲੈ ਦੇ ਹਿਰਦੇ ਵਿਚ ਅੰਗਾਰ ਛੂਹ ਜਾਣ ਜਿਹੀ ਜਲਣ ਹੋਈ।

ਪ੍ਰਧਾਨ ਨੇ ਫਿਰ ਆਪਣੀ ਮਜਬੂਰੀ ਪ੍ਰਗਟ ਕੀਤੀ।

"ਤੁਸੀਂ ਗਲਤ ਨਾ ਸਮਝਣਾ। ਮੈਨੂੰ ਤੁਹਾਡੇ ਨਾਲ ਕੋਈ ਵਿਰੋਧਤਾ ਨਹੀਂ ਹੈ।"

"ਇਹੋ ਵਿਸ਼ਵਾਸ ਲੈ ਕੇ ਮੈਂ ਆਇਆ ਹਾਂ।"

ਪ੍ਰਧਾਨ ਨੇ ਕਿਹਾ, "ਤੁਹਾਡੀ ਦਰਖ਼ਾਸਤ ਤੇ ਮੈਂ ਆਪਣੀ ਰਾਏ ਲਿਖ ਕੇ ਭੇਜਾਂਗਾ। ਪਰ, ਉਸ ਨਾਲ ਕੁਝ ਨਹੀਂ ਹੋਵੇਗਾ। ਪੁਲਿਸ ਛਾਣ-ਬੀਣ ਕਰਕੇ ਲਿਖ ਭੇਜੇਗੀ ਕਿ ਤੁਹਾਡਾ ਛੋਟਾ ਭਰਾ ਕਮਿਊਨਿਸ਼ਟ ਹੈ। ਦੇਖੋ ਕੱਲ੍ਹ ਵੀ ਉਸ ਨੇ ਭਾਸ਼ਨ ਦਿੱਤਾ ਹੈ। "ਮੰਤਰੀਆਂ ਦੇ ਖ਼ੂਨ ਨਾਲ ਤਿਲਕ ਲਾਏਗਾ।"

ਸ਼ੰਕਰ ਪਿੱਲੈ ਨੇ ਹੈਰਾਨ ਹੋ ਕੇ ਪੁੱਛਿਆ, "ਪੁਲਿਸ ਰਿਪੋਰਟ ?"

ਪ੍ਰਧਾਨ ਨੇ ਜਵਾਬ ਦਿੱਤਾ, "ਹਾਂ, ਇਹ ਦਰਖ਼ਾਸਤ ਪੁਲਿਸ ਰਿਪੋਰਟ ਲਈ ਭੇਜੀ ਜਾਵੇਗੀ। ਉਹ ਜਾ ਕੇ ਪਤਾ ਕਰਨਗੇ। ਉਦੋਂ ਤੁਹਾਡੇ ਛੋਟੇ ਭਰਾ ਬਾਰੇ ਵੀ ਲਿਖਣਗੇ। ਇਥੋਂ ਭੇਜੀ ਗਈ ਰਿਪੋਰਟ ਤੇ ਪੁਲਿਸ ਦੀ ਰਿਪੋਰਟ ਵਿਚ ਅੰਤਰ ਹੋਣਾ ਕੀ ਠੀਕ ਹੈ ?"

ਸ਼ੰਕਰ ਪਿੱਲੈ ਨੇ ਨਫ਼ਰਤ ਨਾਲ, ਕ੍ਰੋਧ ਤੇ ਨਿਰਾਸ਼ ਹੋ ਕੇ ਪੁੱਛਿਆ, "ਅਜੇ ਸਾਡੇ ਬਾਰੇ ਵਿਚ ਪੁਲਿਸ ਦੀ ਖੋਜ ਅਤੇ ਸੀ. ਆਈ. ਡੀ. ਦੀ ਰਿਪੋਰਟ ਬਾਕੀ ਹੈ ?"

ਪ੍ਰਧਾਨ ਉਸ ਸਵਾਲ ਦੀ ਤਹਿ ਵਿਚ ਛੁਪੇ ਭਾਵ ਨੂੰ ਸਮਝ ਨਾ ਸਕਿਆ। ਕਿਉਂਕਿ ਉਸ ਨੂੰ ਪਤਾ ਨਹੀਂ ਕਿ ਪੁਲਿਸ ਦੀ ਰਿਪੋਰਟ ਅਤੇ ਸੀ.ਆਈ.ਡੀ. ਦੀ ਖੋਜ ਹੈ ਕੀ। ਹੜਤਾਲ ਦੇ ਸਮੇਂ ਇਸ ਦਾ ਅਨੁਭਵ ਉਸ ਨੂੰ ਨਹੀਂ ਹੋਇਆ। ਉਸ ਨੇ ਕਿਹਾ, "ਸਰਕਾਰੀ ਕੰਮ ਹੈ ਨਾ। ਇਸ ਦੇ ਕਈ ਕ੍ਰਮ ਅਤੇ ਨਿਯਮ ਹਨ।"

"ਤਦ ਉਹ ਕ੍ਰਮ ਅਤੇ ਨਿਯਮ ਉਸ ਕੰਮ ਵਿਚ ਵੀ ਲੋੜੀਂਦੇ ਨੇ ?"

ਇਹ ਕੁਝ ਕ੍ਰੋਧ ਨਾਲ ਪੁੱਛਿਆ ਗਿਆ ਸਵਾਲ ਸੀ। ਪ੍ਰਧਾਨ ਨੇ ਸ਼ੰਕਰ ਪਿੱਲੈ ਨੂੰ ਧਿਆਨ ਨਾਲ ਦੇਖਿਆ। ਉਸ ਨੇ ਪੁੱਛਿਆ, "ਤੁਸੀਂ ਤਰਕ ਕਰਨ ਆਏ ਹੋ ?"

ਸ਼ੰਕਰ ਪਿੱਲੈ ਰੁਕਿਆ ਨਹੀਂ, "ਹਾਂ ਜੇ ਕਰ ਅਜਿਹਾ ਹੈ ਤਾਂ ? ਮੇਰੀ ਗੱਲ ਕਹਿਣ ਵਾਲਾ ਮੇਰੇ ਸਿਵਾ ਹੋਰ ਕੋਈ ਦੂਸਰਾ ਨਹੀਂ ਹੈ। ਮੇਰੇ ਕੋਲ ਰਿਸ਼ਵਤ ਦੇਣ ਲਈ ਪੈਸਾ ਨਹੀਂ ਹੈ। ਸਿਫਾਰਸ਼ ਕਰਨ ਵਾਲਾ ਵੀ ਕੋਈ ਨਹੀਂ।"

ਪਲ ਕੁ ਮਗਰੋਂ ਸ਼ੰਕਰ ਪਿੱਲੈ ਨੇ ਸਾਹ ਲੈ ਕੇ ਫਿਰ ਕਿਹਾ :

"ਇਸ ਸਭ ਕੁਝ ਨੂੰ ਮਿਟਾਣ ਲਈ ਮੈਂ ਅਤੇ ਮੇਰੇ ਜਿਹੇ ਤੰਦਰੁਸਤ ਸਰੀਰ ਅਤੇ ਸੱਚੇ ਮਨ ਵਾਲੇ ਅਨੇਕਾਂ ਲੋਕ ਆਪਣੇ ਜੀਵਨ ਦਾ ਨਾਸ ਕਰਕੇ ਅੱਜ ਇਸ ਸਥਿਤੀ ਵਿਚ ਪਹੁੰਚ ਗਏ ਹਨ। ਇਸ ਲਈ ਹੱਕ ਸਮਝ ਕੇ ਪੁੱਛ ਰਿਹਾ ਹਾਂ। ਕੀ ਇਹ ਕ੍ਰਮ ਅਤੇ ਨਿਯਮ ਹੁਣ ਵੀ ਚਾਹੀਦੇ ਨੇ ?"

ਪ੍ਰਧਾਨ ਨੇ ਗੰਭੀਰਤਾ ਨਾਲ ਕਿਹਾ, "ਇਹ ਸਭ ਕੁਝ ਤੁਹਾਨੂੰ ਜਿੱਥੇ ਪੁੱਛਣਾ ਚਾਹੀਦਾ ਹੈ, ਉੱਥੇ ਜਾ ਕੇ ਪੁੱਛੋ। ਇੱਥੇ ਨਹੀਂ।"

ਪੂਰੇ ਵਿਅੰਗ ਨਾਲ ਹੋਠ ਟੇਢਾ ਕਰਕੇ ਸ਼ੰਕਰ ਪਿੱਲੈ ਨੇ ਜਵਾਬ ਦਿੱਤਾ :

"ਹਾਂ ਤੁਸੀਂ ਅਜਿਹੀਆਂ ਊਲ-ਜਲੂਲ ਗੱਲਾਂ ਕਹਿ ਸਕਦੇ ਹੋ। ਇਸ ਨੂੰ ਬਣਾਨ ਲਈ ਤੁਹਾਡੇ ਸੀਨੇ ਵਿਚੋਂ ਪਸੀਨੇ ਦੀ ਇਕ ਵੀ ਬੂੰਦ ਨਹੀਂ ਡਿੱਗੀ। ਅੱਜ ਇਸ ਪੱਖੇ ਦੇ ਆਉਂਦੇ ਸਮੇਂ ਹੀ, ਤੁਸੀਂ ਇਸ ਹੇਠ ਚਲੇ ਆਏ।"

ਉਹ ਬਹੁਤ ਕੁਝ ਕਹਿ ਚੁੱਕਿਆ ਸੀ। ਪ੍ਰਧਾਨ ਸਹਿ ਨਹੀਂ ਸਕਿਆ। ਉਹ ਕੁਰਸੀ ਪਿੱਛੇ ਹਟਾ ਕੇ ਉਠ ਖੜ੍ਹਾ ਹੋਇਆ। "ਛੀਂ-ਛੀਂ, ਬਾਹਰ ਨਿਕਲ ਜਾਓ।"

ਉੱਥੇ ਬੈਠੇ ਸਾਰੇ ਲੋਕ ਕੁਝ ਤਿਆਰ ਹੋ ਗਏ। ਸ਼ੰਕਰ ਪਿੱਲੈ ਨੇ ਕਿਹਾ, "ਜਦ ਤੂੰ ਸ਼ਰਾਬਖ਼ਾਨਿਆਂ ਦਾ ਠੇਕੇਦਾਰ ਸੀ ਤਾਂ, ਬਦਮਾਸ਼ਾਂ ਨੂੰ ਇਕੱਠਾ ਕਰਕੇ ਕਾਂਗਰਸ ਸੰਮੇਲਨਾਂ ਨੂੰ ਭੰਗ ਕੀਤਾ ਸੀ। ਮੈਨੂੰ ਯਾਦ ਹੈ। ਤੂੰ ਅੱਜ ਵੀ ਉਸੇ ਤਰ੍ਹਾਂ ਲੋਕਾਂ ਨੂੰ ਬੁਲਾ ਸਕਦਾ ਏਂ।"

ਉੱਥੇ ਬੈਠੇ ਲੋਕਾਂ ਵਿਚੋਂ ਇਕ ਨੇ ਸ਼ੰਕਰ ਪਿੱਲੈ ਨੂੰ ਉਪਾਧੀ ਦਿੱਤੀ :

"ਇਹ ਇਕ ਕਮਿਊਨਿਸਟ ਹੈ।"

ਸ਼ੰਕਰ ਪਿੱਲੈ ਉਸ ਆਦਮੀ ਵੱਲ ਮੁੜਿਆ, "ਤੂੰ ਵੀ ਦੁਖੀ ਏਂ ?"

ਉਸ ਆਦਮੀ ਨੇ ਖੱਦਰ ਦੇ ਕੱਪੜੇ ਪਹਿਨੇ ਹੋਏ ਸਨ। ਉਹ ਕੁਝ ਪੀਲਾ ਪੈ ਗਿਆ। ਸ਼ੰਕਰ ਪਿੱਲੈ ਨੇ ਪੁੱਛਿਆ, "ਤੂੰ ਜੇਲ੍ਹ ਗਿਆ ਏ ? ਤੂੰ ਮਾਰ ਖਾਧੀ ਏਂ ? ਤੂੰ ਕੀਤਾ ਹੀ ਕੀ ਹੈ ?"

ਉਸ ਆਦਮੀ ਨੂੰ ਲੱਗਿਆ ਕਿ ਉਹ ਜਵਾਬ ਦੇਣ ਲਈ ਮਜ਼ਬੂਰ ਹੈ।

"ਮੈਂ—ਮੈਂ—ਗੁਪਤਵਾਸ ਰਿਹਾ ਹਾਂ।"

ਸ਼ੰਕਰ ਪਿੱਲੈ ਨੇ ਕਿਹਾ, "ਓਹ ਹੋ।"

ਪ੍ਰਧਾਨ ਨੇ ਸ਼ੰਕਰ ਪਿੱਲੈ ਨੂੰ ਦੁਬਾਰਾ ਬਾਹਰ ਜਾਣ ਲਈ ਕਿਹਾ।

"ਤੁਸੀਂ ਜੇ ਇੱਥੇ ਠਹਿਰ ਕੇ ਇਸ ਤਰ੍ਹਾਂ ਪਰੇਸ਼ਾਨ ਕਰੋਗੇ ਤਾਂ ਮੈਂ ਪੁਲਿਸ ਬੁਲਾ ਲਵਾਂਗਾ। ਹਾਂ।"

ਸ਼ੰਕਰ ਪਿੱਲੈ ਬਿਲਕੁਲ ਨਹੀਂ ਘਬਰਾਇਆ।

"ਇਸ ਦੀ ਅਜੇ ਕੀ ਘਾਟ ਹੈ। ਇਹ ਵੀ ਕਰ ਦਿਖਾਓ। ਤਦ ਮੇਰੀ ਪੰਜ ਏਕੜ ਜ਼ਮੀਨ ਵੀ ਕਾਂਗਰਸ ਵਿਚ ਛੁਪ ਕੇ ਕਹਿਣ ਵਾਲੇ ਲੋਕਾਂ ਨੂੰ ਦੇ ਸਕੋਗੇ।"

ਸ਼ੰਕਰ ਪਿੱਲੈ ਦਾ ਸਾਹ ਤੇਜ਼ੀ ਨਾਲ ਚਲਣ ਲਗਾ। ਗੁੱਸੇ ਨੂੰ ਸਹਿਨ ਕਰਨ ਦੀ ਤਾਕਤ ਉਸ ਵਿਚ ਨਹੀਂ ਸੀ। ਉਸ ਨੇ ਕਿਹਾ:

"ਤੁਸੀਂ ਪੁਲਿਸ ਨੂੰ ਨਾ ਬੁਲਾਓ। ਖ਼ੁਦ ਹੀ ਚਲਾ ਜਾਂਦਾ ਹਾਂ। ਮੈਂ ਇਕ ਹੀ ਗੱਲ ਤੁਹਾਨੂੰ ਸਮਝਾਣੀ ਸੀ। ਮੈਂ ਕਮਿਊਨਿਸਟ ਨਹੀਂ ਹਾਂ। ਮੈਂ ਇਕ ਕਮਿਊਨਿਸਟ ਬਣ ਵੀ ਨਹੀਂ ਸਕਦਾ।"

ਸ਼ੰਕਰ ਪਿੱਲੈ ਚਲੇ ਗਿਆ। ਦਰਵਾਜ਼ੇ ਤਕ ਪਹੁੰਚਦੇ ਸਮੇਂ, ਕੁਝ ਕਹਿਣ ਲਈ ਉਹ ਮੁੜਿਆ। ਉਦੋਂ ਹੀ ਪ੍ਰਧਾਨ ਨੇ ਕਿਹਾ:

"ਤੂੰ ਜ਼ਰਾ ਬਚ ਕੇ ਰਹੀਂ—ਸੁਣਿਐ।"

ਇਕ ਉਦਾਸੀਨ ਭਾਵ ਨਾਲ ਸ਼ੰਕਰ ਪਿੱਲੈ ਨੇ ਕਿਹਾ, "ਹੁਣ ਕੀ ਬਚ ਕੇ ਰਹਿਣਾ ਹੈ ਜੀ?"

ਜ਼ਿੰਦਗੀ ਦੀ ਰਾਹ ਬੰਦ ਹੋ ਜਾਣ ਵਾਲੇ ਉਸ ਆਦਮੀ ਨੇ ਕੁਝ ਹੀ ਪਲਾਂ ਵਿਚ ਆਪਣੇ ਸਾਰੇ ਪਿਛਲੇ ਜੀਵਨ ਦਾ ਮੁਲੰਕਣ ਕਰ ਲਿਆ। ਉਸ ਕੋਲ ਜਿਉਣ ਦਾ ਕੋਈ ਰਾਹ ਨਹੀਂ। ਇਹ ਤਾਂ ਛੱਡ ਹੀ ਦਿਉ, ਅੱਜ ਵੀ ਧਮਕੀਆਂ ਉਸ ਦੇ ਪਿੱਛੇ ਪਈਆ ਹਨ। ਉਸ ਨੇ ਸੋਚਿਆ ਕਿ ਇਨ੍ਹਾਂ ਤੇ ਦੋਸ਼ ਲਾਉਣਾ ਠੀਕ ਨਹੀਂ। ਇਨ੍ਹਾਂ ਸਾਰਿਆਂ ਨੇ ਕਿਹੜੀ ਗਲਤੀ ਕੀਤੀ ਹੈ? ਸਾਰਾ ਜੀਵਨ ਇਕ ਕਠੋਰ ਪ੍ਰਤੀਯੋਗਤਾ ਹੈ। ਮੌਕੇ ਨੂੰ ਹੱਥੋਂ ਨਾ ਜਾਣ ਦੇਣ ਵਾਲੇ ਲੋਕੀਂ ਹੁਸ਼ਿਆਰ ਹਨ। ਦੇਸ਼ ਦੀ ਆਜ਼ਾਦੀ ਲਈ ਮੁਸੀਬਤਾਂ ਝੇਲੀਆ ਹਨ। ਉਸ ਦਿਨ ਇਸ ਪੰਜ ਏਕੜ ਜ਼ਮੀਨ ਨੂੰ ਹਾਸਲ ਕਰਨ ਲਈ, ਕੀ ਉਹ ਇਸ ਵਿਚ ਕੁੱਦਿਆ ਸੀ। ਕੀ ਕੋਈ ਲਾਭ ਉਠਾਣ ਦੇ ਵਿਚਾਰ ਨਾਲ ਇਹ ਸਭ ਕੁਝ ਕੀਤਾ ਸੀ? ਇਹ ਆਤਮਾ ਦੀ ਆਵਾਜ਼ ਸੀ। ਕੁਝ ਵੀ ਵਾਪਸ ਮਿਲਣ ਜਾਂ ਲਾਭ ਉਠਾਣ ਦੇ ਵਿਚਾਰ ਨਾਲ ਨਹੀਂ। ਉਨ੍ਹਾਂ ਲੋਕਾਂ ਨੇ ਆਪਣਾ ਫ਼ਰਜ਼ ਨਿਭਾਇਆ। ਕਾਂਗਰਸ ਨੇ ਅੰਦੋਲਨ ਸਿਰਫ਼ ਕਾਂਗਰਸੀ ਨੇਤਾਵਾਂ ਜਾਂ ਸੰਤ ਸਿਪਾਹੀਆਂ ਲਈ ਨਹੀਂ ਸੀ ਕੀਤਾ। ਪੂਰੇ ਮੁਲਕ ਨੂੰ ਅਧਿਕਾਰ ਵਿਚ ਲਿਆ ਸਕਣਗੇ, ਇਸ ਵਿਚਾਰ ਨਾਲ ਕੀਤਾ ਸੀ? ਇਹ ਪ੍ਰਧਾਨ ਅਤੇ ਇੱਥੇ ਆਏ ਲੋਕ ਇਸ ਦੇਸ਼ ਦੇ ਲੋਕ ਹਨ। ਵਿਸ਼ੇਸ਼ ਅਧਿਕਾਰ ਮੰਗਣਾ ਇਸ ਪਵਿੱਤਰ ਟੋਪੀ ਜਾਂ ਪਹਿਨੇ ਕੱਪੜਿਆਂ ਪ੍ਰਤੀ ਸੁਹਿਰਦਤਾ ਨਹੀਂ ਹੈ? ਅੰਦੋਲਨ ਵਿਚ ਭਾਗ ਲੈਣ ਵਾਲੇ ਲੋਕਾਂ ਨੂੰ ਇਕ ਵਿਸ਼ੇਸ਼ ਪਦ ਅਧਿਕਾਰੀ ਦੇ ਰੂਪ ਵਿਚ ਬਦਲਣਾ ਹੈ? ਸੁਤੰਤਰਤਾ ਇਸ ਮਿੱਟੀ ਦੀ ਸੰਤਾਨ

ਲਈ ਹੈ। ਸਿਰਫ਼ ਉਸ ਲਈ ਮੁਸੀਬਤਾਂ ਸਹਿਨ ਵਾਲੇ ਵਿਅਕਤੀਆਂ ਲਈ ਨਹੀਂ। ਵਿਰੋਧ ਕਰਨ ਵਾਲਾ ਵਿਅਕਤੀ ਵੀ ਉਸ ਦੇ ਫਲ ਦਾ ਅਧਿਕਾਰੀ ਹੈ। ਸ਼ੰਕਰ ਪਿੱਲੈ ਨੂੰ ਲੱਗਿਆ ਕਿ ਉਸ ਵਲੋਂ ਕਹੀਆਂ ਗਈਆਂ ਗੱਲਾਂ ਗਲਤ ਹਨ।

ਕੁਝ ਦੂਰ ਤੁਰਨ ਮਗਰੋਂ ਸ਼ੰਕਰ ਪਿੱਲੈ ਨੇ ਮੁੜ ਕੇ ਦੇਖਿਆ। ਕਾਂਗਰਸ ਦਫਤਰ ਦੇ ਉਪਰ ਤਿਰੰਗਾ ਝੰਡਾ ਹਵਾ ਨਾਲ ਲਹਿਰਾ ਰਿਹਾ ਹੈ। ਇਹੋ ਝੰਡਾ ਚੁੱਕ ਕੇ ਉਹ ਸੁਤੰਤਰਤਾ ਸੰਗਰਾਮ ਵਿਚ ਤੁਰਿਆ ਸੀ। ਪਰ ਉਸ ਝੰਡੇ ਦਾ ਰੰਗ ਕੁਝ ਬਦਲਿਆ ਹੋਇਆ ਲੱਗਿਆ।

ਸ਼ੰਕਰ ਪਿੱਲੈ ਨੂੰ ਲੱਗਿਆ ਕਿ ਚੰਦਨ ਨੂੰ ਕਿਧਰਿਓਂ ਲੱਭ ਕੇ ਲਿਆਂਦਾ ਜਾਣਾ ਚਾਹੀਦਾ ਹੈ। ਇਕ ਕਮਿਊਨਿਸਟ ਬਣਨ ਲਈ ਨਹੀਂ ਸਗੋਂ ਭਾਈ-ਭਾਈ ਦਾ ਸੰਬੰਧ ਬਣਾਈ ਰੱਖਣ ਲਈ। ਸ਼ੰਕਰ ਪਿੱਲੈ ਨੂੰ ਉਸ ਦੇ ਦਵਾਰਾ ਹੀ ਬਹੁਤ ਤੇਜ਼—ਤਰਾਰ ਸਖ਼ਤ ਗਰਜਣਾ ਕੰਨਾਂ ਵਿਚ ਗੂੰਜਦੀ ਮਹਿਸੂਸ ਹੋਈ।

"ਇਨਕਲਾਬ—ਜ਼ਿੰਦਾਬਾਦ!"

ਕੀ ਉਸ ਨੇ ਵੀ ਇਕ ਵਾਰ ਜ਼ੋਰ ਨਾਲ ਨਾਹਰਾ ਲਾਇਆ? ਉਸ ਦਿਨ ਕਈਆਂ ਲਈ ਇਹ ਪਲ ਕਠੋਰ ਸੀ।

ਸ਼ੰਕਰ ਪਿੱਲੈ ਤੁਰਦਾ ਤੁਰਦਾ ਬਹੁਤ ਦੂਰ ਪਹੁੰਚ ਗਿਆ।

ਪ੍ਰਧਾਨ ਨੇ ਕਮਰੇ ਵਿਚ ਬੈਠੇ ਲੋਕਾਂ ਨੂੰ ਕਿਹਾ, "ਦੇਖੋ ਕਿੰਨਾ ਸ਼ੋਰ-ਸ਼ਰਾਬਾ ਕਰਦਾ ਹੈ। ਕੀ ਕੀ ਬੁਰਾ ਭਲਾ ਕਹਿ ਰਿਹਾ ਸੀ।"

ਇਕ ਨੇ ਦਿਆਲੂ ਬਣ ਕੇ ਕਿਹਾ:

ਲੱਗਦਾ ਹੈ, ਵਿਚਾਰੇ ਨੇ ਬਹੁਤ ਦੁੱਖ ਸਹਿਨ ਕੀਤਾ ਹੈ। ਕਮਜ਼ੋਰੀ ਕਾਰਨ ਗੁੱਸਾ ਆ ਗਿਆ ਹੋਵੇਗਾ।"

ਇਕ ਦੂਸਰੇ ਨੇ ਆਪਣਾ ਮੱਤ ਪ੍ਰਗਟ ਕੀਤਾ:

"ਉਸ ਨੂੰ ਵਿਵਹਾਰ ਕਰਨਾ ਨਹੀਂ ਆਉਂਦਾ। ਇਸ ਦੇ ਮਾਰ ਖਾਣ ਅਤੇ ਜੇਲ੍ਹ ਜਾਣ ਵਿਚ ਵੀ ਕੋਈ ਹੈਰਾਨੀ ਦੀ ਗੱਲ ਨਹੀਂ।"

ਤੀਸਰੇ ਦੀ ਰਾਏ ਵੱਖਰੀ ਹੈ:

"ਜੇ ਇਸ ਨੂੰ ਮਾਰ ਪਈ ਹੈ—ਤਾਂ ਕਾਂਗਰਸ ਅੰਦੋਲਨ ਵਿਚ ਨਹੀਂ ਪਈ ਹੋਵੇਗੀ। ਜ਼ੁਬਾਨ ਦਾ ਕੜਵਾ ਹੋਣਾ ਇਸ ਦੀ ਵਜ੍ਹਾ ਹੋਵੇਗੀ। ਇਸ ਹਾਲਤ ਵਿਚ ਉਹ ਇਹ ਪੀੜਤ ਵਿਅਕਤੀ ਨਹੀਂ ਹੈ।"

ਸਾਰੇ ਲੋਕ ਹੱਸ ਪਏ। ਅਗਲਾ ਮੱਤ ਪ੍ਰਧਾਨ ਨੇ ਪ੍ਰਗਟ ਕੀਤਾ:

"ਪੀੜਤ ਕਹਿ ਕੇ ਆਉਣ ਵਾਲੇ ਇਹ ਸਾਰੇ ਪੁਰਾਣੇ ਕਾਂਗਰਸੀ ਇਸੇ ਤਰ੍ਹਾਂ ਦੇ ਹਨ। ਅਵਿਵੇਕੀ ਹਨ। ਚਾਰ ਚੁਪੇੜਾਂ ਮਿਲਣ ਦੇ ਨਾਂ ਤੇ ਉਨ੍ਹਾਂ ਨੂੰ ਬੜਾ ਨਾਜ਼ ਹੈ। ਉਹ ਮਾਰ ਖਾਣ ਦੇ ਯੋਗ ਵੀ ਹਨ।"

ਦੂਸਰੇ ਨੇ ਕਿਹਾ, "ਉਸ ਸਮੇਂ ਦੀ ਕਾਂਗਰਸ ਬਦਮਾਸ਼ਾਂ, ਬੁੱਧੂਆਂ ਅਤੇ ਮੂਰਖਾਂ ਨਾਲ ਨਹੀਂ ਸੀ ਭਰੀ ਹੋਈ। ਅਭਿਮਾਨ ਅਤੇ ਯੋਗਤਾ ਵਾਲੇ ਲੋਕੀਂ ਬਹੁਤ ਘੱਟ ਹਨ ਨਾ? ਬਹੁਤੇ ਗਰਮ ਖ਼ੂਨ ਵਾਲੇ ਲੜਕੇ ਵੀ!"

ਪ੍ਰਧਾਨ ਦਾ ਕਹਿਣਾ ਹੈ ਕਿ ਇਹ ਸਾਰੇ ਕਮਿਊਨਿਸਟ ਹਨ। ਉਸ ਨੇ ਕਿਹਾ, "ਇਨ੍ਹਾਂ ਵਿਅਕਤੀਆਂ ਨੂੰ ਹਟਾ ਕੇ ਪਾਰਟੀ ਨੂੰ ਪਵਿੱਤਰ ਬਣਾਉਣਾ ਚਾਹੀਦਾ ਹੈ।"

## 35

ਆਸ਼ਰਮ ਵਿਚ ਚਾਰ ਸੰਨਿਆਸਣਾ ਹਨ। ਮੁੱਖ ਸੰਨਿਆਸਣ ਮਾਤਾ ਜਿਊਤ੍ਰਮਈ ਦੇਵੀ ਹੈ। ਦੂਸਰੀ ਇਕ ਸੰਨਿਆਸਣ ਦਾ ਨਾਂ ਪ੍ਰਵਾਵਤੀ ਦੇਵੀ ਹੈ। ਨਿਤੱਆਨੰਦਮਈ ਅਤੇ ਤੇਜ਼ ਸਵਰੂਪਣੀ ਨਾਂ ਦੀਆਂ ਦੋ ਹੋਰ ਹਨ।

ਰੋਜ਼ਾਨਾ ਦਾ ਕੰਮ ਪੂਜਾ ਅਤੇ ਭਜਨ ਹੈ। ਸ਼ਾਮ ਵੇਲੇ ਭਜਨ ਵਿਚ ਬਹੁਤ ਲੋਕ ਸ਼ਾਮਲ ਹੁੰਦੇ ਹਨ। ਹਫ਼ਤੇ ਵਿਚ ਇਕ ਜਾਂ ਦੋ ਵੇਰ ਖ਼ਾਸ ਤੌਰ ਤੇ ਅਧਿਆਤਮਕ ਭਾਸ਼ਨ, ਵੇਦਾਂਤ ਵਿਚਾਰ, ਅਖੰਡ ਨਾਮ—ਜਪ ਯਗ, ਗੀਤਾ—ਪਰਵਚਨ ਇਨ੍ਹਾਂ ਵਿਚੋਂ ਕੁਝ ਨਾ ਕੁਝ ਹੁੰਦਾ ਰਹਿੰਦਾ ਹੈ। ਸੰਨਿਆਸੀ ਲੋਕ ਆਸ਼ਰਮ ਵਿਚ ਕਦੇ ਕਦਾਈਂ ਹੀ ਆਉਂਦੇ ਹਨ। ਆਸ਼ਰਮ ਦੇ ਵੱਡੇ ਹਾਲ ਵਿਚ ਧਰਮ ਸੰਮੇਲਨ ਵੀ ਹੁੰਦੇ ਸਨ। ਸੰਖੇਪ ਵਿਚ ਤ੍ਰਿਵੇਂਦਰਮ ਦੇ ਕਰਮਚਾਰੀਆਂ ਅਤੇ ਅਮੀਰ ਲੋਕਾਂ ਦੇ ਅਧਿਆਤਮਕ ਜੀਵਨ ਦਾ ਕੇਂਦਰ ਸੀ ਇਹ ਚਿੰਦਾਨੰਦਆਸ਼ਰਮ!

ਸਤ੍ਰੋਤਰ ਅਤੇ ਭਗਤੀ-ਰਸ ਨਾਲ ਭਰਿਆ ਕੀਰਤਨ ਉੱਥੇ ਸ਼ੁਰੂ ਹੋਣ ਤੇ ਚਾਰੋਂ ਪਾਸੇ ਆਸਮਾਨ ਵਿਚ ਅਧਿਆਤਮਕ ਚੇਤਨਤਾ ਫੈਲ ਜਾਂਦੀ। ਪਰ ਦੂਰ ਖੜ੍ਹੇ ਹੋ ਕੇ ਧਿਆਨ ਨਾਲ ਦੇਖਣ ਤੋਂ ਇੰਜ ਲੱਗਦਾ ਸੀ ਜਿਵੇਂ ਉਹ ਵੱਡਾ ਮਕਾਨ ਲੰਬੇ ਲੰਬੇ ਸਾਹ ਲੈ ਰਿਹਾ ਹੈ। ਖੁਸ਼ਗਵਾਰ ਗਲੇ ਤੋਂ ਅਜਿਹਾ ਕਹਿਣ ਲਈ ਜੀ ਕਰਦਾ ਹੈ ਕਿ ਇਹ ਇਸ ਤਰ੍ਹਾਂ ਬਣ ਜਾਣ ਲਈ ਨਹੀਂ ਬਣਿਆ ਸੀ। ਉਹ ਇਕ ਆਸ਼ਰਮ ਬਨਵਾਣ ਲਈ ਨਹੀਂ ਸੀ ਬਣਾਇਆ ਗਿਆ। ਕਿਸੇ ਹੋਰ ਲਈ ਕਿਸ ਦੀ ਨੀਂਹ ਰੱਖੀ ਗਈ ਸੀ। ਕਿਸੇ ਚੰਗੇ ਆਦਮੀ ਦੀ ਯਾਦ ਲਈ ਇਹ ਮਕਾਨ ਸਮਰਪਤ ਕੀਤਾ ਗਿਆ ਸੀ। ਉਸ ਰਾਹ ਤੋਂ ਗੁਜ਼ਰਨ ਵਾਲੇ ਲੋਕ ਕਦੇ ਕਦੇ ਉਹ ਕਹਾਣੀ ਸੁਣਾਉਂਦੇ ਹੋਣਗੇ। ਉਹ ਇਸ ਤਰ੍ਹਾਂ ਸ਼ੁਰੂ ਕਰਨਗੇ।—"ਪਤਾ ਹੈ ਇਸ ਮਕਾਨ ਨੂੰ ਕਿਸ ਨੇ ਬਣਵਾਇਆ ?—ਦੱਸਾਂਗਾ..." ਇੰਜ ਉਹ ਕਹਾਣੀ ਦੱਸਣਗੇ। ਕਿਸ ਦੀ ਯਾਦ ਨੂੰ ਤਾਜ਼ਾ ਰੱਖਣ ਲਈ ਇਸ ਮਕਾਨ ਦਾ ਨਾਂ ਸ਼ੇਖਰਵਿਲਾਸ਼ ਰੱਖਿਆ ਗਿਆ ਸੀ। ਕੀ ਉਸ ਚੰਗੇ ਆਦਮੀ ਸ਼ੇਖਰ ਪਿੱਲੈ ਦੀ ਆਤਮਾ ਅੱਜ ਦੀ ਇਸਦੀ ਅਵਸਥਾ ਤੇ ਸੰਤੁਸ਼ਟ ਹੋਵੇਗੀ ?

ਇਹ ਘਰ ਰਹਿਣ ਲਈ ਬਣਾਇਆ ਗਿਆ ਸੀ। ਕੀ ਬਿਲਕੁਲ ਇਕ ਘਰ ਵਾਂਗ ਰਹਿਣ ਲਈ ਸੀ ? ਪਤੀ-ਪਤਨੀ ਲਈ ਜਾਂ ਪ੍ਰੇਮੀ-ਪ੍ਰੇਮਿਕਾ ਲਈ ਬੈਠ ਕੇ ਸ਼ਿੰਗਾਰ ਕਰਨ ਲਈ ਇਹ ਛੱਤ ਹੈ। ਇਥੇ ਚੰਗੇ ਸੌਣ ਲਈ ਚੰਗੇ ਚੰਗੇ ਕਮਰੇ ਵੀ ਹਨ। ਬੱਚਿਆਂ ਦੇ ਬੈਠ ਕੇ ਪੜ੍ਹਨ ਆਦਿ ਲਈ ਵੀ ਕਮਰੇ ਹਨ। ਬਨਵਾਣ ਵਾਲੇ ਵਿਅਕਤੀ ਦਾ ਕੀ ਇਹ ਉਦੇਸ਼ ਸੀ ਕਿ ਉੱਥੇ ਬੱਚੇ ਵੀ ਹੋਣਗੇ ? ਸਾਧਾਰਨ ਘਰਾਂ ਵਿਚ ਨਾ

ਹੋਣ ਵਾਲੀ ਆਸਾਧਰਨ ਸਹੂਲਤ ਹੈ। ਪਿਛੋਂ ਆਉਣ ਜਾਣ ਲਈ ਇਕ ਦਰਵਾਜ਼ਾ ਵੀ ਹੈ। ਉਸ ਆਦਮੀ ਨੇ ਆਪਣੀ ਨਿੱਜੀ ਜ਼ਰੂਰਤ ਲਈ ਇਹ ਬਣਵਾਇਆ ਹੋਵੇਗਾ। ਕੇਸ਼ਵ ਪਿੱਲੈ ਉਸ ਰਸਤੇ ਤੋਂ ਕਿਸੇ ਦੇ ਦੇਖਣ ਤੋਂ ਬਗ਼ੈਰ ਆਇਆ ਜਾਇਆ ਕਰਦਾ ਸੀ। ਉਥੋਂ ਰੋਜ਼ਾਨਾ ਜਾਣ ਵਾਲੇ ਘੱਟੋ-ਘੱਟ ਦਸ ਆਦਮੀ ਇਹ ਕਹਾਣੀ ਦੱਸਦੇ ਹਨ।

ਕੀ ਇਹ ਪਤੀ ਦਵਾਰਾ ਪਤਨੀ ਲਈ ਬਣਵਾਇਆ ਗਿਆ ਘਰ ਹੈ ? ਕੀ ਪ੍ਰੇਮੀ ਦਾ ਪ੍ਰੇਮਿਕਾ ਨੂੰ ਸਮਰਪਤ ਕੀਤਾ ਗਿਆ ਘਰ ਹੈ ? ਖ਼ੈਰ ਜਾਣ ਦਿਉ, ਇਸ ਦੀ ਮਾਲਕ ਨੂੰ ਇਕ ਰਖੇਲ ਦਾ ਨਾਂ ਦੇਣਾ ਕੀ ਠੀਕ ਰਹੇਗਾ ? ਇਹ ਸਭ ਕੁਝ ਵੀ ਰਹਿਣ ਦਿਉ, ਇਕ ਰਿਸ਼ਵਤ ਹੈ ਜਾਂ ਉਪਕਾਰ ਦੀ ਯਾਦਦਾਸ਼ਤ ਵਿਚ ਦਿੱਤਾ ਗਿਆ ਤੋਹਫ਼ਾ ਹੈ ? ਇਨ੍ਹਾਂ ਸਭ ਦੇ ਰੂਪ ਵਿਚ ਇਸ ਦੀ ਹੋਂਦ ਹੈ। ਹੁਣ ਇਸ ਦਾ ਸਪੱਸ਼ਟੀਕਰਨ ਹੋ ਗਿਆ। ਆਸ਼ਰਮ ! ਪਹਿਲਾਂ ਵਾਲੀ ਤਕੰਮਾ ਦਾ ਜੀਵਨ ਅੱਜ ਸੰਨਿਆਸਣ ਦੇ ਰੂਪ ਵਿਚ ਸਪੱਸ਼ਟ ਹੋ ਜਾਣ ਵਾਂਗ ਹੈ।

ਇਸ ਪ੍ਰਵਰਤਨ ਨੂੰ ਸਲਾਹੁਣ ਵਾਲੇ ਲੋਕ ਵੀ ਹਨ। ਇਹ ਘਰ ਅਗ੍ਰਿਸਤ ਹੋ ਗਿਆ ਅਤੇ ਤਕੰਮਾ ਦਾ ਮਾਤਾ ਜਿਉਤ੍ਰਮਈ ਦੇਵੀ ਹੋਣਾ ਉਸ ਦੇ ਪੂਰਵ ਜਨਮ ਦਾ ਸੁਕ੍ਰਮ ਹੈ, ਅਜਿਹਾ ਵਿਸ਼ਵਾਸ ਕਰਨ ਵਾਲੇ ਵੀ ਘੱਟ ਨਹੀਂ। ਇਨ੍ਹਾਂ ਤੋਂ ਇਲਾਵਾ ਪੁਰਾਣੀ ਕਹਾਣੀ ਕਹਿਣ ਵਾਲੇ ਰਾਹਗੀਰ ਵੀ ਹਨ। ਤਦ ਵੀ ਇਹ ਮਕਾਨ ਲੰਬੇ ਲੰਬੇ ਸਾਹ ਲੈ ਰਿਹਾ ਸੀ। ਉਸ ਦੀ ਨੀਂਹ ਵਿਚ ਰੱਖਿਆ ਗਿਆ ਪਹਿਲਾ ਪੱਥਰ ਪਸੀਨਾ ਪਸੀਨਾ ਹੋ ਰਿਹਾ ਸੀ।

ਦੇਵੀ ਨਿਤਆਨੰਦਮਈ ਦਾ ਇਕ ਨਾਂ "ਰੋਣੇਵਾਲੀ ਮਾਤਾ ਜੀ" ਵੀ ਸੀ। ਉਸ ਨੂੰ ਇਹ ਨਾਂ ਐਵੇਂ ਹੀ ਨਹੀਂ ਸੀ ਮਿਲ ਗਿਆ। ਮੰਤਰ ਉਚਾਰਣ ਸੁਣਦੇ ਸਮੇਂ ਉਸ ਦੀਆਂ ਅੱਖਾਂ ਭਰ ਆਉਂਦੀਆਂ ਸਨ। ਭਗਤੀ ਨਾਲ ਭਰੇ ਭਜਨ ਸੁਣਦੇ ਸਮੇਂ ਉਸ ਦੀਆ ਗਲ੍ਹਾਂ ਤੇ ਹੰਝੂਆਂ ਦੀਆਂ ਨਦੀਆਂ ਵਹਿਣ ਲੱਗਦੀਆਂ ਸਨ। ਭਜਨ ਦੇ ਅੰਤ ਤੇ ਉਹ ਦੋਵੇਂ ਹੱਥਾਂ ਨਾਲ ਮੂੰਹ ਛੁਪਾ ਕੇ ਫੁੱਟ-ਫੁੱਟ ਕੇ ਰੋਣ ਲੱਗਦੀ ਸੀ। ਭਜਨ ਜਾਂ ਅਖੰਡ ਨਾਮ—ਜਪ—ਯਗ ਕੁਝ ਵੀ ਹੋਵੇ, ਸਮਾਪਤ ਹੋਣ ਤੇ ਉਹ ਇੰਜ ਹੀ ਬੈਠੀ ਰੋਂਦੀ ਰਹਿੰਦੀ ਸੀ। ਹੰਝੂ ਵਹਾਉਂਦੇ ਸਮੇਂ ਗਦ ਗਦ ਗਲੇ ਨਾਲ ਪਤਾ ਨਹੀਂ ਉਹ ਕਿਹੜੀ ਪ੍ਰਾਰਥਨਾ ਅਲਾਪਣ ਲੱਗਦੀ ਸੀ। ਉਹ ਪ੍ਰਾਰਥਨਾ ਕਰਦੀ ਹੀ ਰਹੇਗੀ। ਉਹ ਕਿਹੜੀਆਂ ਗੱਲਾਂ ਹਨ ਇਹ ਅੱਜ ਤਕ ਕੋਈ ਨਹੀਂ ਸੁਣ ਸਕਿਆ। ਭਗਵਾਨ ਦੇ ਚਰਨਾਂ ਤੇ ਉਹ ਸਭ ਕੁਝ ਸਮਰਪਤ ਕਰ ਰਹੀ ਹੈ। ਹਿਰਦੇ ਦੇ ਇਕਾਂਤ ਕਾਰਨ ਵੀ ਹੋਣ ਨਾਲ ਵੀ ਉਹ ਜਾਣ ਨਹੀਂ ਸੀ। ਤੇਜ਼—ਸਵਰੂਪਣੀ ਜਾਂ ਪ੍ਰਭਾਵਤੀ ਵਿਚੋਂ ਕਿਸੇ ਨੂੰ ਜਾ ਕੇ ਉਸ ਨੂੰ ਜਗਾਉਣਾ ਪੈਂਦਾ ਸੀ। ਤਦ ਚਿਹਰਾ ਪੂੰਝ ਕੇ ਉਹ ਉਠ ਖੜ੍ਹੀ ਹੁੰਦੀ ਹੈ। ਉਸ ਸਮੇਂ ਉਸ ਦੇ ਗੁਲਾਬੀ ਚਿਹਰੇ ਨੂੰ ਦੇਖ ਕੇ, ਹਰ ਕੋਈ ਦੇਖਦਾ ਹੀ ਰਹਿ ਜਾਂਦਾ।

ਵੇਦਾਂਤ-ਪਾਠ ਅਤੇ ਧਾਰਮਿਕ ਭਾਸ਼ਨਾਂ ਵਿਚ ਭਾਗ ਲੈਂਦੇ ਸਮੇਂ ਵੀ ਉਸ ਦੀਆਂ ਅੱਖਾਂ ਭਰ ਆਉਂਦੀਆਂ। ਉਨ੍ਹਾਂ ਹੰਝੂਆਂ ਨਾਲ ਉਸਦੀ ਚੇਤਨਤਾ ਵੱਧ ਜਾਂਦੀ ਸੀ।

ਪ੍ਰਭਾਵਤੀ ਦਾ ਕਹਿਣਾ ਹੈ ਕਿ ਇਹ ਕੁਝ ਵਧੇਰੇ ਹੀ ਹੋ ਜਾਂਦੀ ਹੈ। ਉਨ੍ਹਾਂ ਦਾ ਇਹ ਵੀ ਕਹਿਣਾ ਹੈ ਕਿ ਇਹ ਤਾਂ ਇਕ ਅਦਾਕਾਰੀ ਹੈ। ਅੱਥਰੂ ਅਤੇ ਚਿਹਰਾ ਢੱਕ ਕੇ ਪ੍ਰਾਰਥਨਾ ਕਰਨਾ ਦੇਖ ਕੇ ਪ੍ਰਭਾਵਤੀ ਨੂੰ ਕਈ ਵੇਰ ਸ਼ਰਮ ਮਹਿਸੂਸ ਹੋਈ ਹੈ। ਨਾਲ ਰਹਿਣ ਵਾਲੀ ਅਵਸਥਾ ਨੂੰ ਛੱਡ ਕੇ ਅਭਿਨੈ ਕਰੇ ਤਾਂ ਦੇਖਣ ਵਾਲੇ ਕੀ ਸੋਚਣਗੇ, ਅਜਿਹਾ ਸੋਚ ਕੇ ਸ਼ਰਮ ਨਹੀਂ ਆਏਗੀ ? ਸਿਰਫ਼ ਉੱਚੇ ਕੱਦ ਵਾਲੀ ਕਾਲੇ ਰੰਗ ਦੀ ਅਤੇ ਕਰੂਪ ਤੇਜ਼-ਸਵਰੂਪਣੀ, ਨਿਤਆਨੰਦਮਈ ਨਾਲ ਹਮਦਰਦੀ ਪ੍ਰਗਟ ਕਰਦੀ ਹੈ। ਉਨ੍ਹਾਂ ਹੰਝੂਆਂ ਨੂੰ ਦੇਖਦੇ ਸਮੇਂ, ਉਸ ਭਜਨ ਵਿਚ ਮਗਨ ਹੋ ਕੇ ਬੰਦ ਕੀਤੇ ਦੰਦਾਂ ਵਿਚਕਾਰੋਂ ਕਹਿ ਦੇਣ ਵਾਲੀਆਂ ਗੱਲਾਂ ਕਹਿੰਦੇ ਸਮੇਂ ਤੇਜ਼-ਸਵਰੂਪਣੀ ਦਾ ਧਿਆਨ ਸਤ੍ਰੋਤਰ, ਗੀਤ ਅਤੇ ਵੇਦਾਂਤ-ਵਿਸ਼ੇ ਵਿਚ ਨਹੀਂ ਹੁੰਦਾ। ਸਗੋਂ ਨਿਤਆਨੰਦਮਈ ਤੇ ਹੁੰਦਾ ਹੈ। ਉਹ ਉਸ ਨੂੰ ਬੈਠੀ ਦੇਖਦੀ ਰਹਿੰਦੀ ਹੈ। ਉਸ ਦੀਆਂ ਅੱਖਾਂ ਸਿਲ੍ਹੀਆਂ ਹੋ ਜਾਂਦੀਆਂ। ਸ਼ਾਇਦ ਇਹ ਹਮਦਰਦੀ ਦੇ ਹੰਝੂ ਹੋਣਗੇ।

ਇਸ ਤਰ੍ਹਾਂ "ਰੋਣੇ ਵਾਲੀ ਮਾਤਾ ਜੀ" ਦੀ ਸਹੇਲੀ ਤੇਜ਼-ਸਵਰੂਪਣੀ ਹੈ। ਮਾਤਾ ਜਿਉਤ੍ਰਮਈ ਵੀ ਨਿਤਆਨੰਦਮਈ ਦਾ ਖਿਆਲ ਰੱਖਦੀ ਹੈ। ਪਰ ਉਸ ਨੇ ਕਦੇ ਦਿਆ—ਭਾਵ ਨਾਲ ਨਹੀਂ ਦੇਖਿਆ।

ਨਿਤਆਨੰਦਮਈ ਖ਼ੂਬਸੂਰਤ ਹੈ। ਜਵਾਨੀ ਵਿਚ ਸ਼ਾਇਦ ਉਹ ਅੰਤਾਂ ਦੀ ਸੁੰਦਰ ਹੋਵੇਗੀ। ਉਸ ਨੂੰ ਖ਼ੂਬਸੂਰਤ ਪਤੀ ਵੀ ਮਿਲਿਆ ਸੀ। ਅਨੰਦਮਈ ਜੀਵਨ ਦੀਆਂ ਸਾਰੀਆਂ ਸਹੂਲਤਾਂ ਵੀ ਸਨ। ਜੀਵਨ ਦੇ ਸੁੱਖ ਦੇ ਅਨੰਦ ਨੂੰ ਚੱਖਣ ਸਮੇਂ ਹੀ ਭਾਵੀ ਨੇ ਉਹ ਖੋਹ ਲਿਆ। ਪਤੀ ਸਭ ਕੁਝ ਤਿਆਗ ਕੇ ਸੰਨਿਆਸੀ ਬਣ ਗਿਆ।

ਇਹ ਕਹਾਣੀ ਲੋਕਾਂ ਨੂੰ ਥੋੜ੍ਹੀ-ਬਹੁਤ ਪਤਾ ਹੈ। ਮਾਤਾ ਜਿਉਤ੍ਰਮਈ ਅਤੇ ਪ੍ਰਭਾਵਤੀ ਨੂੰ ਇਸ ਕਹਾਣੀ ਬਾਰੇ ਬਹੁਤ ਕੁਝ ਪਤਾ ਹੈ। ਉਨ੍ਹਾਂ ਨੇ ਕੁਝ ਵੀ ਨਹੀਂ ਪੁੱਛਿਆ। ਉਨ੍ਹਾਂ ਨੂੰ ਜਿਥੋਂ ਤਕ ਸ਼ੱਕ ਹੈ ਉਹ ਇਹ ਕਿ ਉਸ ਪਤੀ ਦਵਾਰਾ ਸਭ ਕੁਝ ਤਿਆਗ ਦੇਣ ਦਾ ਕਾਰਨ ਨਿਤਆਨੰਦਮਈ ਦਾ ਅਪਰਾਧ ਹੈ। ਉਨ੍ਹਾਂ ਦੇ ਨਾ ਪੁੱਛਣ ਦਾ ਕਾਰਨ ਵੀ ਇਹੋ ਹੋਵੇਗਾ। ਇਕ ਕਾਲਾ ਪਰਛਾਵਾਂ ਇੰਜ ਹੀ ਰਹਿਣ ਦੇਣ ਦਾ ਉਨ੍ਹਾਂ ਨੇ ਨਿਸਚਾ ਕੀਤਾ। ਇਸੇ ਲਈ ਉਸ ਪ੍ਰਤੀ ਪ੍ਰਭਾਵਤੀ ਦੇਵੀ ਨੂੰ ਘੱਟ ਹਮਦਰਦੀ ਹੈ, ਅਜਿਹਾ ਹੀ ਸ਼ੱਕ ਹੈ :

ਵਿਚਾਰੀ ਦੇਵੀ ਤੇਜ਼—ਸਵਰੂਪਣੀ ਦੀ ਗੱਲ ਅਜਿਹੀ ਨਹੀਂ ਹੈ। ਉਸ ਨੂੰ ਕਿਸੇ ਨੇ ਕਦੇ ਵੀ ਪਿਆਰ ਨਹੀਂ ਕੀਤਾ, ਉਦੋਂ ਵੀ ਜਦੋਂ ਉਹ ਪਿਆਰ ਕਰਨ ਲਈ ਤਿਆਰ ਵੀ ਸੀ। ਇਕ ਵੀ ਮਰਦ ਨੇ ਉਸ ਨੂੰ ਮੁੜ ਕੇ ਨਹੀਂ ਦੇਖਿਆ ਹੈ। ਵਸ ਵਿਚ ਕਰਨ ਤੋਂ ਅਸਮਰਥ ਅੱਖਾਂ ਅਤੇ ਮੁਸਕਾਨ ਤੋਂ ਅਸਮਰਥ ਹੋਠਾਂ ਨੇ ਕਦੇ ਕਿਸੇ ਸਮੇਂ ਕੋਸ਼ਿਸ਼ ਕੀਤੀ ਹੋਵੇਗੀ ਕੁਝ ਵੀ ਹੋਵੇ ਪ੍ਰਭਾਵਤੀ ਦੇਵੀ ਨੂੰ ਉਸ ਨਾਲ ਵੀ ਨਫ਼ਰਤ ਹੈ।

ਈਸ਼ਵਰ ਸ੍ਰਿਸ਼ਟੀ ਦਾ ਮਹੱਤਵ ਅਕਾਰ—ਸੰਪੂਰਨ ਨਹੀਂ ਹੈ ਤਾਂ ਚੇਤਨਤਾ ਤਾਂ ਹੈ ਨਾ ? ਇਹੋ ਹੈ ਉਸ ਦਾ ਅਕੀਦਾ।

ਤੇਜ਼-ਸਵਰੂਪਣੀ ਅਤੇ ਨਿਤਆਨੰਦਮਈ ਪਹਿਲੀ ਘੜੀ ਤੋਂ ਹੀ ਵੱਖਰੀਆਂ ਸਨ।

ਕਿਸੇ ਵਿਸ਼ੇਸ਼ ਕਾਰਨ ਤੋਂ ਅਜਿਹਾ ਨਹੀਂ ਸੀ ਹੋਇਆ। ਉਨ੍ਹਾਂ ਨੇ ਪਰਸਪਰ ਆਪਣੀ ਜ਼ਿੰਦਗੀ ਦੇ ਰਹੱਸ ਦਾ ਤਬਾਦਲਾ ਕੀਤਾ ਹੈ। ਦੋਵਾਂ ਕੋਲ ਕਹਿਣ ਲਈ ਗੱਲਾਂ ਹਨ ਨਾ। ਉਨ੍ਹਾਂ ਨੇ ਕਿਧਰੇ ਵਿਸ਼ਵਾਸ ਕੀਤਾ ਤੇ ਗੱਲਾਂ ਨੂੰ ਸਭ ਕੁਝ ਹੀ ਸਮਝ ਲਿਆ। ਤੇਜ਼-ਸਵਰੂਪਣੀ ਪਿਆਰ ਨਹੀਂ ਕਰ ਸਕੀ, ਇਸ ਦੁੱਖ ਨੂੰ ਨਿਤਆਨੰਮਦੀ ਠੀਕ ਤਰ੍ਹਾਂ ਸਮਝ ਗਈ। ਉਸ ਦਾ ਔਰਤ ਜਨਮ ਬਿਲਕੁਲ ਨਿਸਫਲ ਹੋ ਗਿਆ। ਨਿਤਆਨੰਦਮਈ ਅਪਰਾਧਣ ਨਹੀਂ ਹੈ, ਇਹ ਤੇਜ਼-ਸਵਰੂਪਣੀ ਚੰਗੀ ਤਰ੍ਹਾਂ ਸਮਝਦੀ ਹੈ। ਉਸ ਨੂੰ ਪਤਾ ਹੈ ਕਿ ਪਤੀ ਦਾ ਸੰਨਿਆਸੀ ਬਣ ਜਾਣ ਦਾ ਕਾਰਨ ਨਾ ਤਾਂ ਪਤਨੀ ਹੈ ਨਾਂ ਹੀ ਪਤਨੀ ਤੋਂ ਬੇਰੁਖੀ। ਪਰ ਦੂਸਰੇ ਲੋਕੀਂ ਇਸ ਦਾ ਵਿਸ਼ਵਾਸ ਨਹੀਂ ਕਰਨਗੇ। ਉਸ ਦੇ ਸੰਨਿਆਸ ਲੈਣ ਬਾਰੇ ਕਈ ਲੋਕਾਂ ਨੇ ਕਈ ਤਰ੍ਹਾਂ ਦੀਆਂ ਕਹਾਣੀਆਂ ਕਹੀਆਂ।

ਤੇਜ਼-ਸਵਰੂਪਣੀ ਨੂੰ ਪਤਾ ਹੈ ਕਿ ਨਿਤਆਨੰਦਮਈ ਇਸ ਤਰ੍ਹਾਂ ਧਿਆਨ ਮਗਨ ਹੋ ਕੇ ਕਿਉਂ ਪ੍ਰਾਰਥਨਾ ਕਰਦੀ ਹੈ। ਉਹ ਪ੍ਰਾਰਥਨਾ ਕਰ ਰਹੀ ਹੈ ਕਿ ਅਗਲੇ ਜਨਮ ਵਿਚ ਇਸ ਤਰ੍ਹਾਂ ਦੀ ਅਨੁਭੂਤੀ ਨਾ ਹੋਵੇ। ਤੇਜ਼-ਸਵਰੂਪਣੀ ਪ੍ਰਾਰਥਨਾ ਕੀ ਹੈ, ਇਹ ਨਿਤਆਨੰਦਮਈ ਨੂੰ ਪਤਾ ਹੈ। ਉਸ ਦੀ ਪ੍ਰਾਰਥਨਾ ਵੀ ਇਹੋ ਹੈ ਕਿ ਅਗਲੇ ਜਨਮ ਵਿਚ ਇਸ ਤਰ੍ਹਾਂ ਦਾ ਅਨੁਭਵ ਨਾ ਹੋਵੇ।

ਇਕ ਦਿਨ ਰਾਤੀਂ, ਕਮਰੇ ਦੇ ਹਨੇਰੇ ਵਿਚ ਗੂੰਜਦਾ ਹੋਇਆ ਇਕ ਸਵਾਲ ਤੇਜ਼-ਸਵਰੂਪਣੀ ਦੇ ਕੰਨਾਂ ਤਕ ਪਹੁੰਚਿਆ। ਇਹ ਨਿਤਆਨੰਦਮਈ ਦੀ ਆਤਮਾ ਵਿਚੋਂ ਨਿਕਲਿਆ ਸੀ।

"ਪਤੀ ਅਤੇ ਪਤਨੀ ਦੇ ਸੰਨਿਆਸੀ ਹੋ ਕੇ ਇਕੱਠੇ ਰਹਿਣ ਵਿਚ ਕੀ ਗਲਤੀ ਹੈ ?"

ਤੁਰੰਤ ਹੀ ਉਸ ਦੇ ਜਵਾਬ ਵਿਚ ਇਕ ਸ਼ਬਦ ਨਿਕਲਿਆ :

"ਸੰਨਿਆਸੀ ਹੋ ਕੇ ਵੀ, ਆਪਸ ਵਿਚ ਪ੍ਰੇਮ ਕਰਕੇ, ਪਤਨੀ ਦੇ ਚਰਨਾਂ ਦੀ ਸੇਵਾ ਕਰਕੇ, ਵਿਕਾਰਾਂ ਦੀ ਗੁਲਾਮ ਬਣੇ ਬਿਨਾ ਰਹਿ ਸਕਦੀ ਹੈ।"

ਇਕ ਘੰਟਾ-ਨਾਦ ਦਾ ਅਨੰਦ ਲੈਣ ਵਾਂਗ ਉਸ ਸਵਾਲ ਨੇ ਤੇਜ਼-ਸਵਰੂਪਣੀ ਦੇ ਅੰਤ-ਹਕਰਨ ਨੂੰ ਚੰਚਲ ਬਣਾ ਦਿੱਤਾ। ਉਹ ਛੇਤੀ ਜਵਾਬ ਨਾ ਦੇ ਸਕੀ। ਨਿਤਆਨੰਦਮਈ ਜਵਾਬ ਦੀ ਉਡੀਕ ਕਰ ਰਹੀ ਹੈ। ਤੇਜ਼-ਸਵਰੂਪਣੀ ਦੇ ਦਿਮਾਗ ਵਿਚ, ਉਸ ਦੇ ਜਾਣੇ ਬਗੈਰ ਹੀ, ਇਕ ਜਵਾਬ ਮਿਲ ਗਿਆ। ਉਸ ਨੇ ਕਿਹਾ, "ਹੋ ਸਕਦਾ ਹੈ। ਸ੍ਰੀਰਾਮਕ੍ਰਿਸ਼ਨ ਪ੍ਰਮਹੰਸ ਅਤੇ ਸ਼ਰਦਾਮਣੀ ਦੇਵੀ ਕਿੰਜ ਸੀ ?"

ਨਿਤਆਨੰਦਮਈ ਦੀ ਆਤਮਾ ਵਿਚ ਨਵਚੇਤਨਾ ਜਾਗੀ। ਅਜਿਹਾ ਹੋ ਸਕਦਾ ਹੈ। ਉਸ ਨੇ ਕਿਹਾ, "ਮੈਂ ਉਸ ਲਈ ਪ੍ਰਾਰਥਨਾ ਕਰ ਰਹੀ ਹਾਂ। ਮੈਂ ਕਦੇ ਸੰਨਿਆਸ ਨਹੀਂ ਛੱਡਾਂਗੀ।"

ਉਸ ਮਗਰੋਂ ਤੇਜ਼-ਸਵਰੂਪਣੀ ਦੀਆਂ ਆਸਾਂ ਵੀ ਰੂਪ ਪਾਉਣ ਲਈ ਬੇਵੱਸ ਹੋ ਰਹੀਆਂ ਸਨ। ਕੀ ਇਕ ਸੰਨਿਆਸੀ ਇਕ ਸੰਨਿਆਸਣ ਨਾਲ ਵਿਆਹ ਕਰ ਸਕਦਾ

ਹੈ ? ਇਨ੍ਹਾਂ ਇੱਛਾਵਾਂ ਨੇ ਇਕ ਸਵਾਲ ਦਾ ਰੂਪ ਧਾਰ ਲਿਆ । ਪਰ ਇਸ ਦਾ ਜਵਾਬ ਦੇਣ ਲਈ ਦੂਸਰੇ ਦੀ ਜ਼ਰੂਰਤ ਨਾ ਪਈ । ਉਸ ਨੇ ਖ਼ੁਦ ਹੀ ਜਵਾਬ ਦਿੱਤਾ :

"ਨਹੀਂ ਕਰ ਸਕਦਾ ਹੈ ।"

ਸੰਨਿਆਸ ਦਾ ਧਰਮ ਅਤੇ ਵਿਆਹ ਦਾ ਧਰਮ ਅਲੱਗ ਅਲੱਗ ਹੈ । ਸੰਨਿਆਸ ਧਰਮ ਵਿਚ ਵਿਆਹ ਨਹੀਂ ਹੋ ਸਕਦਾ । ਪਰ ਵਿਵਾਹਿਕ ਜੀਵਨ ਵਿਚ ਸੰਨਿਆਸ ਹੋ ਸਕਦਾ ਹੈ । ਇਸ ਲਈ ਤੇਜ਼-ਸਵਰੂਪਣੀ ਅਗਲੇ ਜਨਮ ਲਈ ਪ੍ਰਾਰਥਨਾ ਕਰਨ ਲੱਗੀ । ਨਿਤਆਨੰਦਮਈ ਨੇ ਬਹੁਤ ਦਿਨ ਇਸ ਜਨਮ ਲਈ ਪ੍ਰਾਰਥਨਾ ਕੀਤੀ । ਫਿਰ ਅਗਲੇ ਜਨਮ ਲਈ ਪ੍ਰਾਥਨਾ ਕੀਤੀ ।

ਇਹ ਇਕ ਪੁਰਾਣੀ ਕਹਾਣੀ ਹੈ ।

ਸਰਕਾਰੀ ਨੌਕਰੀ ਵਿਚ ਸਹਾਇਕ ਸੈਕਟਰੀ ਦੇ ਪਦ ਤਕ ਪਹੁੰਚ ਜਾਣ ਵਾਲੀ ਔਰਤ ਪ੍ਰਭਾਵਤੀ ਦੇਵੀ ਇਕ ਸਾਧਾਰਨ ਇਸਤਰੀ ਨਹੀਂ ਸੀ । ਉਸ ਦੀ ਬੁੱਧੀ ਵਿਵੇਕਸ਼ੀਲ ਹੈ । ਜਿਸ ਪਦ ਤੇ ਉਹ ਬੈਠਦੀ ਸੀ, ਉਸ ਪਦ ਦੀ ਯੋਗਤਾ ਦਾ ਠੀਕ ਪਾਲਨ ਕਰਕੇ ਅੱਗੇ ਵਧਣਾ ਉਹ ਜਾਣਦੀ ਹੈ । ਗੱਲਾਂ ਵਿਚ ਗੰਭੀਰਤਾ ਅਤੇ ਹੁਸ਼ਿਆਰੀ ਹੈ । ਉਸ ਵਿਚ ਹੁਕਮ ਸ਼ਕਤੀ ਅਤੇ ਪ੍ਰਬੰਧ-ਸ਼ਕਤੀ ਹੈ । ਜੇ ਕਰ ਉਸਦੀ ਆਪਣੀ ਸਥਿਤੀ ਅਤੇ ਪਦਵੀ ਦੇ ਬਰਾਬਰ ਕੋਈ ਸਹੇਲੀ ਹੁੰਦੀ ਤਾਂ ਉਹ ਕਹਿ ਸਕਦੀ ਸੀ ਕਿ ਓਹ ਇਸ ਲਈ ਪ੍ਰਾਰਥਨਾ ਕਰਦੀ ਹੈ । ਅੱਜ ਇਹ ਕਿਸੇ ਨੂੰ ਵੀ ਪਤਾ ਨਹੀਂ ਹੈ ।

ਮਾਤਾ ਜਿਉਤ੍ਰਮਈ ਦੇਵੀ ਉੱਥੇ ਹੈ । ਪਰ ਨੌਕਰੀ ਵਿਚ ਉਹ ਉਸ ਤੋਂ ਇਕ ਪੌੜੀ ਹੇਠਾਂ ਸੀ । ਉਹ ਅੰਡਰਗ੍ਰੈਜੂਏਟ ਹੈ । ਪ੍ਰਭਾਵਤੀ ਦੇਵੀ ਬੀ.ਏ. ਹੈ । ਪ੍ਰਭਾਵਤੀ ਦੀ ਅਧੀਨਤਾ ਵਿਚ ਨਾ ਬੈਠਣ ਤੇ ਵੀ, ਉਸ ਸਮੇਂ ਜੇ ਅਜਿਹਾ ਹੁੰਦਾ ਤਾਂ ਜਿਉਤ੍ਰਮਈ ਦੇਵੀ ਨੂੰ ਪ੍ਰਭਾਵਤੀ ਦੇਵੀ ਦੇ ਨਿਰਦੇਸ਼ ਅਨੁਸਾਰ ਕੰਮ ਕਰਨਾ ਪੈਂਦਾ । ਸਦਾਚਾਰਕ ਜੀਵਨ ਵਿਚ ਅਤੇ ਇਸ ਦੇ ਬਾਹਰ ਵੀ । ਵਾਸਤਵ ਵਿਚ ਇਹ ਸਥਾਨ-ਭੇਦ ਹੈ ।

ਪੁਰਾਣੀ ਤਰੰਮਾ ਦੇ ਬਾਰੇ ਸਭ ਨੂੰ ਪਤਾ ਹੈ । ਉਹ ਉਚੇ ਨੀਵੇਂ ਵਿਹਾਰਕ ਸਤਰ ਤੇ ਕਈ ਵੇਰ ਚਰਚਾ ਦਾ ਵਿਸ਼ਾ ਬਣ ਚੁੱਕੀ ਹੈ । ਅੱਜ ਵੀ ਕਈ ਲੋਕੀਂ ਕਦੇ ਕਦੇ ਇਹ ਸਭ ਕੁਝ ਯਾਦ ਕਰਿਆ ਕਰਦੇ ਹਨ । ਪ੍ਰਭਾਵਤੀ ਦੇਵੀ ਰੋਜ਼ਾਨਾ ਹੀ ਉਹ ਕਹਾਣੀ ਯਾਦ ਕਰ ਲੈਂਦੀ ਹੈ । ਇਸ ਦਾ ਵੀ ਕਾਰਨ ਹੈ । ਆਸ਼ਰਮ ਦੀ ਮਾਤਾ ਜਿਉਤ੍ਰਮਈ ਦੇਵੀ ਹੈ । ਸਾਰੇ ਫੈਸਲੇ ਕਰਨ ਦਾ ਅਧਿਕਾਰ ਉਸ ਨੂੰ ਹੀ ਹੈ । ਦੂਸਰਿਆਂ ਨੂੰ ਸਿਰਫ਼ ਨਿਰਦੇਸ਼ ਦੇਣ ਦਾ ਅਧਿਕਾਰ ਹੀ ਹੈ । ਸਭ ਕੁਝ ਨਿਸਚਿਤ ਕਰਨ ਵਾਲੀ ਜਿਉਤ੍ਰਮਈ ਦੇਵੀ ਹੈ । ਭੋਜਨ ਤੋਂ ਲੈ ਕੇ ਸਭ ਕੁਝ ਉਸ ਦੇ ਹੱਥ ਹੈ । ਉਹ ਪਰਮ-ਅਧਿਕਾਰੀ ਹੈ । ਚਿੰਨਾ ਸਵਾਮੀ ਜੀ ਦੀ ਗੱਲ ਮੰਨ ਕੇ ਸਵਾਮੀ ਤ੍ਰਿਵਟਿਕਲ ਨੇ ਅਜਿਹਾ ਨਿਸਚਿਤ ਕੀਤਾ ਹੈ । ਸ਼ਾਇਦ ਉਸ ਮਕਾਨ ਅਤੇ ਥਾਂ ਨੂੰ ਦੇਣ ਕਾਰਨ ਅਜਿਹਾ ਹੋਇਆ ਹੋਵੇਗਾ । ਫਿਰ ਵੀ ਕਈ ਵਾਰ ਪ੍ਰਭਾਵਤੀ ਦੇਵੀ ਨੂੰ ਉਸ ਦੇ ਅਧਿਕਾਰਾਂ ਨੂੰ ਲਲਕਾਰਨ ਦੀ ਇੱਛਾ ਹੋਈ । ਉਸ ਕੋਲ ਵੀ ਕਹਿਣ ਵਾਲੀਆਂ ਕਈ ਗੱਲਾਂ ਹਨ । ਉਸ ਨੇ ਹੁਣ

ਤਕ ਕਮਾਏ ਹੋਏ ਪੂਰੇ ਦਸ ਹਜ਼ਾਰ ਰੁਪਏ ਗਿਣ ਕੇ ਦਾਨ ਵਿਚ ਦਿੱਤੇ ਹਨ । ਉਹ ਰੁਪਏ ਕਿਸੇ ਹੋਰ ਢੰਗ ਨਾਲ ਨਹੀਂ ਬਣਾਏ ਗਏ । ਉਸ ਦਾ ਇਕ ਵੀ ਰੁਪਿਆ ਸਿੱਧੇ ਜਾਂ ਟੇਢੇ ਢੰਗ ਨਾਲ ਕਿਸੇ ਦਵਾਰਾ ਦਿੱਤਾ ਹੋਇਆ ਨਹੀਂ । ਇਸ ਲਈ ਕਈ ਵਾਰ ਪ੍ਰਭਾਵਤੀ ਨੂੰ ਵੀ ਆਪਣੇ ਅਧਿਕਾਰ ਦਾ ਬੋਧ ਹੁੰਦਾ ਹੈ । ਪਰ ਉਹ ਖ਼ੁਦ ਆਸ਼ਰਮ ਦੇ ਸਤਿਨਾਮ ਦਾ ਧਿਆਨ ਰੱਖ ਕੇ ਆਪਣਾ ਪ੍ਰਬੰਧ ਕਰਦੀਂ ਸੀ ! ਕਦੇ ਕਦੇ ਉੱਥੇ ਜਾਣ ਦੀ ਅਵਸਥਾ ਨੂੰ ਸੋਚ ਕੇ ਉਹ ਦੁੱਖੀ ਵੀ ਹੁੰਦੀ ਹੈ ।

ਪ੍ਰਭਾਵਤੀ ਨੂੰ ਵਿਸ਼ਵਾਸ ਨਹੀਂ ਕਿ ਆਸ਼ਰਮ ਦੀ ਮਾਤਾ ਸਦਾ ਆਪਣੀ ਪਦਵੀ ਤੇ ਬੈਠੀ ਰਹੇਗੀ । ਇਹ ਅੰਦਾਜ਼ਾ ਪੁਰਾਣੀ ਕਹਾਣੀ ਦੇ ਆਧਾਰ ਤੇ ਨਹੀਂ ਹੈ । ਉਹ ਅਜਿਹੀ ਹੈ । ਸੰਨਿਆਸਣ ਹੋਣੇ ਦੇ ਬਾਵਜੂਦ ਵੀ ਅਜਿਹਾ ਲੱਗਦਾ ਹੈ ਕਿ ਉਸ ਦਾ ਵਿਵਹਾਰ ਗੇਰੂਏ ਵਸਤਰਾਂ ਦੇ ਲਾਇਕ ਨਹੀਂ ਹੈ । ਇੰਨਾ ਹੀ ਨਹੀਂ, ਇਹ ਸਪੱਸ਼ਟ ਹੈ ਕਿ ਉਹ ਖ਼ੁਦ ਨੂੰ ਭੁੱਲ ਜਾਂਦੀ ਹੈ ।

ਉਨ੍ਹਾਂ ਨੇ ਉਸ ਤੇ ਨਜ਼ਰ ਰੱਖਣੀ ਸ਼ੁਰੂ ਕਰ ਦਿੱਤੀ । ਇਸ ਤਰ੍ਹਾਂ ਨਜ਼ਰ ਰੱਖਣੀ ਅਕਾਰਨ ਨਹੀਂ ਸੀ । ਉਨ੍ਹਾਂ ਨੂੰ ਰੋਜ਼ ਹੀ ਸ਼ੱਕ ਹੋਇਆ ਕਰਦਾ ਸੀ । ਅੱਜ ਵੀ ਉਸ ਔਰਤ ਦੀ ਜਵਾਨੀ ਦੀ ਪੁਕਾਰ ਗਈ ਨਹੀਂ ਹੈ । ਆਸ਼ਰਮ ਮਾਤਾ ਦੇ ਵਸਤਰ ਗੇਰੂਏ ਰੰਗ ਦੇ ਰੇਸ਼ਮ ਦੇ ਹਨ । ਉਹ ਅਜਿਹਾ ਕਰ ਸਕਦੀ ਹੈ । ਪਰ ਇਹੋ ਤਾਂ ਪੁੱਛਣਾ ਹੈ ਕਿ ਕਿਉਂ ? ਹੁਣ ਉਹ ਪਾਊਡਰ ਅਤੇ ਬਿੰਦੀ ਨਹੀਂ ਲਾਉਂਦੀ । ਇਹ ਤਾਂ ਭਲਾਂ ਠੀਕ ਹੈ । ਸਵੇਰੇ ਅਸ਼ਨਾਨ ਕਰਨ ਮਗਰੋਂ ਸਾਰਿਆਂ ਵਾਂਗ ਮੱਥੇ ਤੇ ਭਸਮ ਲਾਉਂਦੀ ਹੈ । ਉਹ ਥੋੜ੍ਹੀ ਨਹੀਂ ਲਾਉਂਦੀ, ਮੁੱਠੀ ਭਰਕੇ ਮੱਥੇ ਤੇ ਲਾਉਂਦੀ ਹੈ । ਆਸ਼ਰਮ ਮਾਤਾ ਭਸਮ ਵਿਸ਼ਸ਼ ਰੂਪ ਨਾਲ ਸੁਕਾ ਕੇ ਤੇ ਛਾਣ ਕੇ ਬਣਾਇਆ ਜਾਂਦਾ ਹੈ । ਵੱਡੇ ਸ਼ੀਸ਼ੇ ਸਾਹਵੇਂ ਖੜ੍ਹੀ ਹੋ ਕੇ ਉਹ ਵਸਤਰ ਪਹਿਨਦੀ ਹੈ । ਪ੍ਰਭਾਵਤੀ ਅਸਹਿ ਕ੍ਰੋਧ ਵਿਚ ਦੰਦ ਪੀਂਹਦੀ ਹੋਈ ਖ਼ੁਦ ਨੂੰ ਹੀ ਪੁੱਛ ਬਹਿੰਦੀ ਹੈ ਕਿ ਉਹ ਇੰਨਾ ਸਮਾਂ ਕਿਉਂ ਲਾਉਂਦੀ ਹੈ । ਅਜਿਹਾ ਪੁੱਛਣ ਵਿਚ ਕੋਈ ਹੈਰਾਨੀ ਵੀ ਨਹੀਂ ।

ਸਵੇਰੇ ਗਿੱਲੇ ਵਾਲਾਂ ਨੂੰ ਬੰਨ੍ਹ ਕੇ ਪਿੱਠ ਤੇ ਸੁੱਟ ਕੇ, ਚੰਗੇ ਰੇਸ਼ਮ ਦੇ ਕਪੜੇ ਪਹਿਨ ਕੇ, ਮੱਥੇ ਤੇ ਭਸਮ ਲਾ ਕੇ ਆਸ਼ਰਮ ਮਾਤਾ ਦੇ ਖੜ੍ਹੀ ਹੁੰਦੇ ਸਮੇਂ ਉਸ ਤੇ ਇਕ ਵਿਸ਼ੇਸ਼ ਚੇਤਨਤਾ ਅਵੱਸ਼ ਹੀ ਆ ਜਾਂਦੀ ਹੈ । ਫਾਟਕ ਤੇ ਉਹ ਕਿਉਂ ਖੜ੍ਹੀ ਰਹਿੰਦੀ ਹੈ ! ਰਾਹਗੀਰਾਂ ਨੂੰ ਆਪਣੇ ਵੱਲ ਖਿੱਚਣ ਲਈ ?

ਸਤਿਆਨਾਸ ! ਕੀ ਕਿਸੇ ਔਰਤ ਦੇ ਇੰਨੇ ਅਧਿਕ ਵਾਲ ਹੋਣਗੇ ? ਪ੍ਰਭਾਵਤੀ ਦਾ ਵਿਸ਼ਵਾਸ ਹੈ ਕਿ ਆਸ਼ਰਮ ਮਾਤਾ ਆਪਣੇ ਵਾਲ ਵਧਾਉਣ ਲਈ ਗੁਪਤ ਰੂਪ ਵਿਚ ਕੋਈ ਦਵਾਈ ਲਾਉਂਦੀ ਹੈ । ਨਹੀਂ ਤਾਂ ਕੀ ਵਾਲ ਇੰਨੇ ਅਧਿਕ ਵਧਣਗੇ । ਉਸ ਨੂੰ ਵਾਲ ਠੀਕ ਕਰਨ ਲਈ ਇਕ ਘੰਟਾ ਚਾਹੀਦਾ ਹੈ । ਕੀ ਵਾਲ ਸੁਲਝਾਣ ਲਈ ਇਕ ਸੰਨਿਆਸਣ ਦਾ ਇੰਨਾ ਸਮਾਂ ਲਾਉਣਾ ਠੀਕ ਹੈ । ਇਕ ਸੰਨਿਆਸਣ ਲਈ ਇੰਨਾ ਵੱਡਾ ਵਿਸ਼ਵਾਸ ਹੈ ਕਿ ਉਨ੍ਹਾਂ ਦੀ ਇੰਨੀ ਅਧਿਕ ਦੇਖ ਭਾਲ ਕਰਨਾ ਠੀਕ ਹੈ ?

ਅਜਿਹਾ ਲੱਗਦਾ ਹੈ ਕਿ ਜਿਉਤ੍ਰਮਈ ਦੇਵੀ ਜਾਣਬੁਝ ਕੇ ਤਿਆਰੀ ਨਹੀਂ ਕਰਦੀ । ਵਾਲ ਬੰਨ੍ਹਣੇ ਤਾਂ ਸਾਰਿਆਂ ਵਿਚ ਸੁਭਾਵਿਕ ਭਾਵ ਹੈ । ਪਰ ਇਹ

ਵੀ ਇਕ ਤਰ੍ਹਾਂ ਦਾ ਗਹਿਣਾ ਹੈ । ਬੰਧਨ ਤੋਂ ਛੁਟੀਆਂ ਹੋਈਆਂ ਇਕ ਦੋ ਲਟਾਂ ਵਿਚ ਵੀ ਸ਼ਿੰਗਾਰ ਹੁੰਦਾ ਹੈ ਨਾ ? ਸਵੇਰੇ ਉਸ ਦੇ ਚਿਹਰੇ ਤੇ ਇਕ ਖਿਲੇ ਹੋਏ ਫੁੱਲ ਜਿਹੀ ਨਵੀਨਤਾ ਅਤੇ ਦੇਵੀ ਚਮਕ ਹੁੰਦੀ ਹੈ । ਸਵੇਰ ਦੀ ਪ੍ਰਾਰਥਨਾ ਮਗਰੋਂ ਬਾਹਰ ਜਾਂਦੇ ਸਮੇਂ ਉਸ ਦੇ ਚਿਹਰੇ ਤੇ ਇਕ ਵੱਖਰੀ ਤਰ੍ਹਾਂ ਦੀ ਚਮਕ ਨਜ਼ਰੀ ਪੈਂਦੀ ਹੈ । ਉਹ ਇਕ ਕੁਲੀਨ ਔਰਤ ਹੈ । ਦੁਪਹਿਰ ਨੂੰ ਜਿਉਤ੍ਰਮਈ ਦੇਵੀ ਇਕ ਪ੍ਰੌੜ੍ਹ ਔਰਤ ਲੱਗਦੀ ਹੈ । ਤ੍ਰਿਕਾਲਾਂ ਦੇ ਭਜਨ ਮਗਰੋਂ ਉਸ ਦਾ ਚਿਹਰਾ ਬਹੁਤ ਖਿਚ ਭਰਿਆ ਲੱਗਦਾ ਹੈ । ਭਗਤਾਂ ਵਿਚ ਸਾਰੇ ਮਨੁੱਖ ਉਸ ਨੂੰ ਧਿਆਨ ਨਾਲ ਬੈਠੇ ਦੇਖਦੇ ਰਹਿੰਦੇ ਹਨ । ਉਸ ਸਮੇਂ ਪ੍ਰਭਾਵਤੀ ਦੇਵੀ ਦਾ ਧਿਆਨ ਮਰਦਾਂ ਦੇ ਚਿਹਰਿਆਂ ਦੇ ਭਾਵਾਂ ਅਤੇ ਚੇਸ਼ਟਾਵਾਂ ਤੇ ਹੁੰਦਾ ਹੈ । ਉਸ ਨੇ ਇਹੋ ਜਾਣਨਾ ਹੈ ਕਿ ਉਹ ਕਿਸ ਨਿਗਾਹ ਨਾਲ ਮਾਤਾ ਜੀ ਨੂੰ ਦੇਖਦੇ ਹਨ ।

ਪ੍ਰਭਾਵਤੀ ਦੇਵੀ ਦਾ ਮੱਤ ਹੈ ਕਿ ਇਕ ਆਸ਼ਰਮ ਦੀ ਮਾਤਾ ਨੂੰ ਅਜਿਹੀ ਨਹੀਂ ਹੋਣਾ ਚਾਹੀਦਾ । ਇਹ ਗਲਤ ਹੈ । ਆਸ਼ਰਮ ਮਾਤਾ ਖ਼ੁਦ ਨੂੰ ਦਿਖਾ ਕੇ ਮਰਦਾਂ ਦੇ ਮੂੰਹੀਂ ਪਾਣੀ ਲਿਆਉਣ ਦੀ ਜਾਣ ਬੁੱਝ ਦੇ ਕੋਸ਼ਿਸ਼ ਕਰ ਰਹੀ ਹੈ । ਇਸ ਤੋਂ ਵੀ ਸਪੱਸ਼ਟ ਇਕ ਗੱਲ ਪ੍ਰਭਾਵਤੀ ਦੇਵੀ ਕੋਲ ਕਹਿਣ ਲਈ ਹੈ । ਉਸ ਦਾ ਕਹਿਣਾ ਹੈ ਕਿ ਆਸ਼ਰਮ ਵਿਚ ਕੀਤੇ ਗਏ ਸੰਮੇਲਨਾਂ ਦਾ ਮੁੱਖ ਉਦੇਸ਼ ਮਰਦਾਂ ਨੂੰ ਇਕੱਠਾ ਕਰਨਾ ਹੈ । ਅੱਜ ਨਹੀਂ ਤਾਂ ਕੱਲ੍ਹ ਆਸ਼ਰਮ ਮਾਤਾ ਫਿਸਲ ਜਾਵੇਗੀ । ਪ੍ਰਭਾਵਤੀ ਦੇਵੀ ਆਸ਼ਰਮ ਦੇ ਪਿਛਲੇ ਦਰਵਾਜ਼ੇ ਤੇ ਰਾਤ ਨੂੰ ਨਜ਼ਰ ਰੱਖਣ ਲੱਗੀ । ਇੰਜ ਕਰਦੇ ਬਹੁਤ ਦਿਨ ਹੋ ਗਏ । ਫਿਰ ਵੀ ਉਹ ਤੰਗ ਨਹੀਂ ਪਈ । ਪ੍ਰਭਾਵਤੀ ਦੇਵੀ ਦਾ ਵਿਸ਼ਵਾਸ ਹੈ ਕਿ ਕਿਸੇ ਦਿਨ ਇਹ ਦਰਵਾਜ਼ਾ ਖੁੱਲ੍ਹੇਗਾ ਅਤੇ ਉਹ ਪਕੜ ਲਵੇਗੀ । ਆਸ਼ਰਮ ਮਾਤਾ ਦਾ ਉਹ ਰੂਪ ਦੁਨੀਆਂ ਨੂੰ ਦਿਖਾਣ ਲਈ ਪ੍ਰਭਾਵਤੀ ਦੇਵੀ ਉਸ ਦਿਨ ਉਡੀਕ ਕਰ ਰਹੀ ਹੈ । ਉਸ ਮਕਾਨ ਦੇ ਨਿਰਮਾਣ ਦਾ ਉਦੇਸ਼ ਹੀ ਉਸ ਪਿਛਵਾੜੇ ਦੇ ਦਰਵਾਜ਼ੇ ਲਈ ਹੈ ਨਾ । ਉਸ ਮਕਾਨ ਵਿਚ ਪ੍ਰਵੇਸ਼ ਕਰਨ ਦਾ ਮੁੱਖ ਰਾਹ ਵੀ ਉਹ ਪਿੱਛੇ ਵਾਲਾ ਦਰਵਾਜ਼ਾ ਹੈ ਨਾ । ਕਿਸੇ ਨਾ ਕਿਸੇ ਦਿਨ ਇਹ ਜ਼ਰੂਰ ਖੁੱਲ੍ਹੇਗਾ ।

ਇਹ ਸਪੱਸ਼ਟ ਹੈ ਕਿ ਭਜਨ, ਪ੍ਰਾਰਥਨਾ, ਪੁਰਾਣ ਆਦਿ ਵਿਚ ਸ਼ਾਮਲ ਹੁੰਦੇ ਸਮੇਂ ਆਸ਼ਰਮ ਮਾਤਾ ਦੀ ਬੁੱਧੀ ਅਤੇ ਚਿੰਤਾ ਬਹੁਤੀ ਇਨ੍ਹਾਂ ਤੇ ਕੇਂਦ੍ਰਿਤ ਨਹੀਂ ਹੁੰਦੀ । ਉਹ ਇਸ ਤਰ੍ਹਾਂ ਦੇਖਦੀ ਰਹੇਗੀ । ਉਨ੍ਹਾਂ ਵਿਚੋਂ ਕਿਸੇ ਵਿਚ ਵੀ ਉਹ ਲੀਨ ਨਹੀਂ ਹੁੰਦੀ । ਆਰਾਮ ਦੇ ਸਮੇਂ ਇਕ ਕਿਤਾਬ ਹੱਥ ਵਿਚ ਲੈ ਕੇ ਬੈਠੀ ਕੁਝ ਨਾ ਕੁਝ ਸੋਚਦੀ ਰਹਿੰਦੀ ਹੈ । ਉਸ ਦੀ ਬੁੱਧੀ ਕਿੱਥੇ ਕਿੱਥੇ ਅਤੇ ਕਿਵੇਂ ਘੁੰਮਦੀ ਰਹਿੰਦੀ ਹੈ, ਇਸ ਦਾ ਕਿਸ ਨੂੰ ਪਤਾ ਹੈ ! ਜ਼ਰੂਰ ਹੀ, ਜੇਕਰ ਉਹ ਆਸ਼ਰਮ ਦੀ ਮਾਤਾ ਨਾ ਹੁੰਦੀ, ਜਾਂ ਪੁੱਛਣ ਵਾਲਾ ਕੋਈ ਹੋਰ ਹੁੰਦਾ ਤਾਂ ਇਹ ਸਵਾਲ ਜ਼ਰੂਰ ਹੀ ਪੁੱਛਿਆ ਜਾਂਦਾ :

"ਕੀ ਸੋਚ ਰਹੀ ਏਂ ?"

ਉਸ ਨੂੰ ਪੁੱਛਣ ਵਾਲਾ ਕੋਈ ਨਹੀਂ ਹੈ । ਕਿਸੇ ਨੇ ਪੁੱਛਿਆ ਵੀ ਨਹੀਂ ।

ਇਸੇ ਤਰ੍ਹਾਂ ਰਹਿੰਦੇ ਸਮੇਂ, ਇਕ ਦਿਨ ਆਸ਼ਰਮ ਦੇ ਫਾਟਕ ਤੇ ਆ ਕੇ ਇਕ ਭਿਖਾਰਨ ਨੇ ਭਿੱਖਿਆ ਮੰਗੀ । ਮਾਤਾ ਜੀ ਉੱਥੇ ਖੜ੍ਹੀ ਸੀ । ਉਸ ਭਿਖਾਰਨ ਦੀ

ਉਮਰ ਕੋਈ ਬਹੁਤੀ ਨਹੀਂ ਸੀ। ਪਹਿਲੀ ਨਜ਼ਰੇ ਹੀ ਉਸ ਭਿਖਾਰਨ ਵਿਚ ਕੋਈ ਵਿਸ਼ੇਸ਼ਤਾ ਦੇਖੀ ਜਾ ਸਕਦੀ ਸੀ। ਇਹ ਵਿਸ਼ੇਸ਼ਤਾ ਮਾਤਾ ਜੀ ਦੀਆਂ ਅੱਖਾਂ ਤੋਂ ਛੁਪੀ ਨਾ ਰਹੀ। ਆਸ਼ਰਮ ਮਾਤਾ ਨੇ ਉਸ ਨੂੰ ਅੰਦਰ ਬੁਲਾ ਲਿਆ।

ਉਸ ਔਰਤ ਦਾ ਨਾਂ ਸਵਿਤ੍ਰੀ ਹੈ। ਆਸ਼ਰਮ-ਮਾਤਾ ਨੇ ਉਸ ਨੂੰ ਨਹਾਉਣ ਲਈ ਕਿਹਾ। ਉਸ ਨੂੰ ਪਹਿਨਣ ਲਈ ਇੱਕ ਚੰਗਾ ਵਸਤਰ ਵੀ ਦਿੱਤਾ। ਪੇਟ ਭਰ ਕੇ ਖਾਣਾ ਖੁਆਇਆ। ਤਦ ਤਕ ਉਹ ਔਰਤ ਬਦਲ ਚੁੱਕੀ ਸੀ। ਉਸ ਭਿਖਾਰਨ ਵਿਚ ਅਜਿਹਾ ਪ੍ਰੀਵਰਤਨ ਆ ਗਿਆ ਸੀ। ਹੁਣ ਉਹ ਇਕ ਭਿਖਾਰਨ ਨਹੀਂ ਸੀ ਲਗਦੀ। ਇਹ ਕਿਹਾ ਜਾ ਸਕਦਾ ਹੈ ਕਿ ਉਹ ਇਕ ਸੁੰਦਰੀ ਹੈ। ਮਾਤਾ ਜਿਉਤ੍ਰਮਈ ਦੇਵੀ ਨੇ ਉਸ ਦੀ ਕਹਾਣੀ ਪੁੱਛੀ।

ਸਵਿਤ੍ਰੀ ਨੇ ਉਂਜ ਦੀ ਹੀ ਇਕ ਕਹਾਣੀ ਸੁਣਾਈ। ਸਾਰਿਆਂ ਨੂੰ ਪਤਾ ਲੱਗਿਆ ਕਿ ਇਹ ਕਹਾਣੀ ਸੱਚੀ ਨਹੀਂ ਹੈ। ਉਸ ਨੇ ਬਹੁਤ ਗੱਲਾਂ ਛੁਪਾਈਆਂ ਹਨ। ਕਈ ਗੱਲਾਂ ਟੇਢੇ-ਮੇਢੇ ਢੰਗ ਨਾਲ ਮੁਨਾਸਿਬ ਰੂਪ ਦੇ ਕੇ ਕਹੀਆਂ ਹਨ। ਕਈ ਹੋਰ ਗੱਲਾਂ ਦਾ ਵਿਵੇਚਨ ਅਨੁਭਵ ਲਾਇਕ ਨਹੀਂ ਸੀ। ਮਾਤਾ ਜਿਉਤ੍ਰਮਈ ਦੇਵੀ ਨੇ ਉਸ ਨੂੰ ਸਿੱਧੇ ਸ਼ਬਦਾਂ ਵਿਚ ਪੁੱਛਿਆ :

"ਤੂੰ ਝੂਠ ਬੋਲਦੀ ਏਂ। ਤੇਰੀ ਕਹਾਣੀ ਇੰਜ ਦੀ ਨਹੀਂ। ਇਸ ਤਰ੍ਹਾਂ ਇਕ ਪਤੀ ਛੱਡ ਕੇ ਨਹੀਂ ਜਾਵੇਗਾ :"

ਸਵਿਤ੍ਰੀ ਨੇ ਕਸਮ ਖਾ ਕੇ ਕਹੀਆਂ ਗਈਆਂ ਗੱਲਾਂ ਨੂੰ ਸਮਝਾਣ ਦਾ ਯਤਨ ਕੀਤਾ। ਜਿਉਤ੍ਰਮਈ ਦੇਵੀ ਉਸ ਤੇ ਵਿਸ਼ਵਾਸ ਕਰਨ ਲਈ ਤਿਆਰ ਨਹੀਂ ਸੀ। ਸਵਿਤ੍ਰੀ ਦੇ ਸਾਰੇ ਜੀਵਨ ਦੇ ਰਹੱਸ ਨੂੰ ਜਾਣਨ ਵਾਲੀ ਵਾਂਗ ਮਾਤਾ ਜੀ ਨੇ ਇਕ ਸਵਾਲ ਕੀਤਾ, "ਕੀ ਤੂੰ ਸੱਚ ਕਹੇਗੀ ? ਸੱਚ ਕਹਿਣ ਵਿਚ ਹੀ ਤੇਰੀ ਭਲਾਈ ਹੈ— ਸਮਝੀ ?"

"ਮੈਂ ਸੱਚ ਹੀ ਕਹਿ ਰਹੀ ਹਾਂ ਮਾਤਾ ਜੀ।"

'ਨਹੀਂ' ਦੇ ਭਾਵ ਨਾਲ ਮਾਤਾ ਜੀ ਨੇ ਸਿਰ ਹਿਲਾਇਆ। ਫਿਰ ਸੱਚ ਨੂੰ ਜਾਣ ਲੈਣ ਵਾਂਗ ਇਕ ਮੁਸਕਾਨ ਨਾਲ ਪੁੱਛਿਆ, "ਤੇਰਾ ਪਤੀ ਭੋਲਾ-ਭਾਲਾ ਸੀ। ਬਿਲਕੁਲ ਸਿੱਧਾ-ਸਾਦਾ। ਉਸ ਨੂੰ ਤੇਰੇ ਨਾਲ ਬਹੁਤ ਪ੍ਰੇਮ ਸੀ। ਚਲਾਕੀ ਅਤੇ ਧੋਖੇਬਾਜ਼ੀ ਨਾਲ ਤੂੰ ਪਤੀ ਨੂੰ ਛੱਡਿਆ। ਇਹ ਸੱਚ ਹੈ ਨਾ ?"

ਸਵਿਤ੍ਰੀ ਪੀਲੀ ਪੈ ਗਈ। ਸਚਾਈ ਪ੍ਰਗਟ ਹੁੰਦੀ ਦੇਖ ਕੇ ਘਬਰਾ ਗਈ। ਉਸ ਦੇ ਹੋਂਠ ਹੌਲੀ ਹੌਲੀ ਕੰਬ ਰਹੇ ਸਨ।

ਮਾਤਾ ਜੀ ਨੇ ਕਿਹਾ, "ਬੋਲ, ਸੱਚ ਬੋਲ, ਇਸ ਵਿਚ ਹੀ ਭਲਾ ਹੈ।"

ਸਵਿਤ੍ਰੀ ਕੁਝ ਕਹਿ ਨਾ ਸਕੀ। ਸਾਰੀਆਂ ਗੱਲਾਂ ਸਮਝ ਜਾਣ ਵਾਂਗ ਮਾਤਾ ਜੀ ਵਿਆਖਿਆ ਕਰਨ ਲੱਗੀ। "ਉਸ ਚਲਾਕੀ ਨੇ ਤੈਨੂੰ ਧੋਖਾ ਦਿੱਤਾ। ਅਨਾਥ ਬਣ ਗਈ। ਇਸ ਤਰ੍ਹਾਂ ਗਲੀਆਂ ਵਿਚ ਆ ਗਈ। ਇੰਜ ਹੈ ਨਾ ?"

ਸਵਿਤ੍ਰੀ ਮੂੰਹ ਛੁਪਾ ਕੇ ਰੋ ਰਹੀ ਹੈ। ਉਸ ਦੀਆਂ ਗਲਤੀਆਂ ਦੀ ਕਹਾਣੀ, ਜ਼ਿੰਦਗੀ ਵਿਚ ਪਹਿਲੀ ਵਾਰ ਇਕ ਔਰਤ ਚਿਹਰਾ ਦੇਖ ਕੇ ਸਪੱਸ਼ਟ ਰੂਪ ਵਿਚ ਦੱਸ

ਰਹੀ ਹੈ । ਮਾਤਾ ਜਿਉਤ੍ਰਮਈ ਦੇਵੀ ਨੇ ਸਹਾਰਾ ਦੇਂਦੀ ਹੋਈ ਨੇ ਕਿਹਾ, "ਤੂੰ ਰੋਂਦੀ ਕਿਉਂ ਏਂ ? ਰੋਣ ਦੀ ਕੋਈ ਗੱਲ ਹੀ ਨਹੀਂ । ਇਹ ਸਚਾਈ ਹੈ ਨਾ ?"

ਸਵਿਤ੍ਰੀ ਨੇ ਸਵੀਕਾਰ ਕੀਤਾ ।

"ਜੀ ਹਾਂ, ਮਾਤਾ ਜੀ, ਜੀ ਹਾਂ ! ਇਹ ਵਿਚਾਰਾ ਸੋਨੇ ਵਾਂਗ ਮੇਰੀ ਦੇਖ ਭਾਲ ਕਰਦਾ ਸੀ । ਮੈਨੂੰ ਉਸ ਨਾਲ ਨਫ਼ਰਤ ਹੁੰਦੀ ਸੀ । ਮੈਂ ਉਸ ਦਾ ਵਿਰੋਧ ਕਰਦੀ ਸੀ । ਮੈਂ ਉਸ ਦੇ ਮੂੰਹ ਤੇ ਥੁੱਕਿਆ ਵੀ ਸੀ । ਵਿਚਾਰੇ ਨੇ ਸਭ ਕੁਝ ਸਹਿਨ ਕੀਤਾ । ਫਿਰ ਮੈਂ ਉਸ ਨੂੰ ਲੱਭਣ ਗਈ, ਪਰ ਉਹ ਵਿਚਾਰਾ ਮਰ ਚੁੱਕਿਆ ਸੀ । ਮਾਤਾ ਜੀ ਮੈਂ ਬਹੁਤ ਗਲਤੀ ਕੀਤੀ ।"

ਮਾਤਾ ਜੀ ਨੇ ਦਿਲਚਸਪੀ ਨਾਲ ਪੁੱਛਿਆ, "ਤੈਨੂੰ ਧੋਖਾ ਦੇ ਕੇ ਛਿਆਇਆ ਆਦਮੀ ?"

ਕੁਝ ਦੇਰ ਮਗਰੋਂ ਸਵਿਤ੍ਰੀ ਨੇ ਇਸ ਦਾ ਜਵਾਬ ਦਿੱਤਾ :

"ਉਹ ਆਦਮੀ ਪਹਿਲਾਂ ਮੈਨੂੰ ਬਹੁਤ ਪਿਆਰ ਕਰਦਾ ਸੀ । ਫਿਰ ਉਹ ਮਾਰਨ-ਕੁੱਟਣ ਲੱਗਿਆ । ਮੈਂ ਇਹ ਸਭ ਸਹਿਨ ਕਰ ਲਿਆ ਮਾਤਾ ਜੀ ! ਮੈਂ ਕਹਿ ਰਹੀ ਹਾਂ ਮਾਤਾ ਜੀ, ਮੈਂ ਉਸ ਨੂੰ ਪਿਆਰ ਕੀਤਾ ਸੀ । ਉਹ ਮੈਨੂੰ ਛੱਡ ਕੇ ਚਲੇ ਗਿਆ । ਹੁਣ ਕਿੱਥੇ ਹੈ ਇਹ ਮੈਨੂੰ ਕੁਝ ਵੀ ਪਤਾ ਨਹੀਂ ।"

ਉਸ ਨੇ ਆਪਣੀ ਬਦਕਿਸਮਤੀ ਦਾ ਕਾਰਨ ਸਮਝ ਲੈਣ ਦੇ ਭਾਵ ਨਾਲ ਅੱਗੋਂ ਕਿਹਾ, "ਇਹ ਸਭ ਮੈਂ ਭੋਗਣਾ ਸੀ । ਉਸ ਵਿਚਾਰੇ ਨੂੰ ਮੈਂ ਕਸ਼ਟ ਦਿੱਤਾ । ਉਸ ਦੇ ਫਲ ਵਜੋਂ ਮੈਨੂੰ ਇਹ ਸਭ ਅਨੁਭਵ ਕਰਨਾ ਪਿਆ ਹੈ ਨਾ ? ਮੈਂ ਕੁਕਰਮ ਕੀਤਾ ।"

ਮਾਤਾ ਜਿਉਤ੍ਰਮਈ ਦੇਵੀ ਨੂੰ ਹਮਦਰਦੀ ਨਹੀਂ, ਦਿਲਚਸਪੀ ਹੈ । ਇਹ ਕਹਾਣੀ ਸੁਣਨ ਲਈ ਉਸ ਵਿਚ ਬੜੀ ਉਮੰਗ ਪੈਦਾ ਹੋਈ । ਉਸ ਨੇ ਉਹ ਕਹਾਣੀ ਦੀਆਂ ਗੱਲਾਂ ਚੁਣ ਚੁਣ ਕੇ ਪੁੱਛੀਆਂ । ਸਵਿਤ੍ਰੀ ਦੀਆਂ ਗੱਲਾਂ ਸਪੱਸ਼ਟ ਹੋਣ ਤੇ ਵੀ ਸਪੱਸ਼ਟ ਨਾ ਲੱਗੀਆਂ ।

"ਤੇਰਾ ਪਤੀ ਇਕ ਪਤਨੀ ਦਾ ਅਭਿਲਾਸ਼ੀ ਨਹੀਂ ਸੀ ?"

ਸਵਿਤ੍ਰੀ ਨੇ ਕਿਹਾ, "ਅਭਿਲਾਸ਼ੀ ਸੀ ਮਾਤਾ ਜੀ । ਪਰ ਇਹ ਕਾਰਨ ਨਹੀਂ । ਮੇਰੀ ਜਵਾਨੀ-ਵਿਸ਼ੇਸ਼ ਸੀ !"

"ਤੂੰ ਭਵਿੱਖ ਬਾਰੇ ਕੁਝ ਨਹੀਂ ਸੋਚਿਆ ?"

"ਨਹੀਂ, ਉਸ ਸਮੇਂ ਅਜਿਹਾ ਨਹੀਂ ਸੋਚਿਆ । ਜਵਾਨੀ ਦਾ ਸਮਾਂ ਸੀ ਨਾ ।"

"ਉਹ ਦੂਸਰਾ ਆਦਮੀ ?"

"ਮੈਂ ਉਸ ਨੂੰ ਪ੍ਰੇਮ ਕੀਤਾ ਸੀ ਮਾਤਾ ਜੀ !"

"ਤੂੰ ਉਸ ਨੂੰ ਪ੍ਰੇਮ ਕਿਉਂ ਕੀਤਾ ?"

"ਪ੍ਰੇਮ ਕੀਤਾ" ਇਹ ਇਕ ਹੀ ਜਵਾਬ ਸੀ ਉਸ ਕੋਲ ਦੇਣ ਲਈ । ਮਾਤਾ ਜੀ ਦੇ ਸਵਾਲ ਵੀ ਇਸ ਢੰਗ ਦੇ ਸਨ । ਉਸ ਸੰਨਿਆਸਣ ਦੇ ਸਵਾਲਾਂ ਤੋਂ ਉਸ ਨੂੰ ਦੁੱਖ ਨਹੀਂ ਹੋਇਆ, ਸੰਕੋਚ ਵੀ ਨਾ ਹੋਇਆ । ਪਰ ਇਹ ਕਹਾਣੀ ਉਸ ਨੇ ਜਾਣੀ ਕਿਵੇਂ, ਇਸ ਤੇ ਉਸ ਨੂੰ ਹੈਰਾਨੀ ਸੀ ।

ਮਾਤਾ ਜੀ ਨੂੰ ਜ਼ਿੰਦਗੀ ਦੀ ਉਹ ਕਹਾਣੀ ਸੰਖੇਪ ਕਰਕੇ ਰਹਿਣ ਨਾਲ ਹੀ ਸਪੱਸ਼ਟ ਹੋਣ ਦਾ ਕਾਰਨ ਵੀ ਸੁਭਾਵਿਕ ਹੀ ਹੈ । ਇਕ ਸੰਨਿਆਸਣ ਲਈ ਟੇਢੇ ਮੇਢੇ ਢੰਗ ਨਾਲ ਚੁਣ ਚੁਣ ਪੁੱਛਣ ਦਾ ਕਾਰਨ ਵੀ ਇਹੀ ਹੈ । ਵਰ੍ਹਿਆਂ ਪਹਿਲੋਂ ਤ੍ਰਿਵੇਂਦਰਮ ਵਿਚ ਤਕੰਮਾ ਨਾਂ ਦੀ ਇਕ ਸਕੱਤਰੇਤ ਦੀ ਕਲਰਕ ਇਸੇ ਤਰ੍ਹਾਂ ਫਿਸਲ ਗਈ ਸੀ । ਉਸ ਦੀ ਪ੍ਰਸਥਿਤੀ ਭਿੰਨ ਸੀ, ਬਸ ਇੰਨਾ ਹੀ ਫ਼ਰਕ ਸੀ । ਉਹ ਗਲੀਆਂ ਵਿਚ ਨਾ ਗਈ । ਉਸ ਨੂੰ ਭੀਖ ਨਾ ਮੰਗਣੀ ਪਈ । ਗਲੀਆਂ ਦੇ ਬਦਲੇ ਉਹ ਆਸ਼ਰਮ ਵਿਚ ਜਾ ਪਹੁੰਚੀ । ਉਹ ਇਕ ਆਸ਼ਰਮ ਬਣਾ ਸਕੀ । ਉਥੋਂ ਦੀ ਮਾਤਾ ਬਣ ਸਕੀ । ਸਾਹਮਣੇ ਖੜ੍ਹੀ ਇਸ ਔਰਤ ਦੇ ਜੀਵਨ ਦਾ ਅਨੁਭਵ ਆਸ਼ਰਮ ਮਾਤਾ ਨੂੰ ਵੀ ਨਹੀਂ ਸੀ ਹੋਇਆ । ਦੋਵਾਂ ਵਿਚ ਆਂਤਰਿਕ ਅਨੁਭਵਾਂ ਦਾ ਅੰਤਰ ਕੀ ਹੈ ?

ਕੁਝ ਦੇਰ ਜਿਉਤ੍ਰਮਈ ਦੇਵੀ ਉਸ ਤੁਲਨਾਤਮਕ ਅਧਿਐਨ ਵਿਚ ਰੁੱਝੀ ਰਹੀ । ਸਵਿਤ੍ਰੀ ਨੂੰ ਅਪਰਾਧ ਦਾ ਅਹਿਸਾਸ ਹੋਇਆ, ਕਿ ਪਹਿਲਾਂ ਹੀ ਸੱਚ ਕਿਉਂ ਨਾ ਕਹਿ ਦਿੱਤਾ । ਝੂਠ ਬੋਲਿਆ ਸੀ ਇਸ ਬਾਰੇ ਉਹ ਦੁੱਖੀ ਸੀ । ਇਸ ਤਰ੍ਹਾਂ ਦੋਵੇਂ ਆਪਣੇ ਆਪਣੇ ਢੰਗ ਨਾਲ ਸੋਚਦੀਆਂ ਹੋਈਆਂ ਚੁੱਪ ਚਾਪ ਬੈਠੀਆਂ ਸਨ । ਫਿਰ ਸਵਿਤ੍ਰੀ ਨੇ ਕਹਿਣਾ ਸ਼ੁਰੂ ਕੀਤਾ । ਬੇਨਤੀ ਕਰਦੀ ਹੋਈ ਉਹ ਬੋਲੀ :

"ਮੈਂ ਝੂਠ ਕਿਹਾ ਸੀ, ਉਸ ਲਈ ਮੁਆਫ਼ ਕਰ ਦਿਉ ਮਾਤਾ ਜੀ ! ਮੈਂ ਬਹੁਤ ਪਾਪਣ ਹਾਂ, ਬਹੁਤ ਅਪਰਾਧਣ ਹਾਂ । ਮੈਂ ਸੋਚਿਆ, ਕਿ ਜੇ ਸੱਚ ਕਿਹਾ ਤਾਂ ਤੁਸੀਂ ਮਾਰ ਕੇ ਬਾਹਰ ਕੱਢ ਦਿਉਗੇ । ਮੇਰੇ ਸੱਚ ਕਹਿਣ ਤੇ ਕੋਈ ਇਕ ਘੁੱਟ ਪਾਣੀ ਵੀ ਨਹੀਂ ਦੇਵੇਗਾ । ਕਿੰਨੀ ਪਾਪਣ ਹਾਂ ਮੈਂ !"

ਇਸ ਪ੍ਰਸਤਾਵ ਨੇ ਆਸ਼ਰਮ ਮਾਤਾ ਨੂੰ ਉਦਾਸ ਕਰ ਦਿੱਤਾ । ਉਸ ਨੇ ਸੋਚਿਆ ਕਿ ਤਕੰਮਾ ਦੀ ਇਹ ਪ੍ਰਸਥਿਤੀ ਅਤੇ ਹਾਲਤ ਨਾ ਹੁੰਦੀ ਤਾਂ ਕੌਣ ਪਾਣੀ ਦਿੰਦਾ । ਉਹ ਤਕੰਮਾ ਰਹਿਮ ਜਾਂ ਮੁਆਫ਼ੀ ਦੇ ਯੋਗ ਹੈ ? ਅੱਜ ਕਿਹੜੀ ਚੀਜ਼ ਉਸ ਨੂੰ ਬਚਾ ਰਹੀ ਹੈ ? ਇਹ ਪ੍ਰਸਥਿਤੀ ।

ਮਾਤਾ ਜਿਉਤ੍ਰਮਈ ਦੇਵੀ ਨੂੰ ਜੀਵਨ ਵਿਚ ਪਹਿਲੀ ਵਾਰ ਆਪਣੇ ਜੀਵਨ ਦੇ ਯਥਾਰਥ ਬਾਰੇ ਕੁਝ ਗਿਆਨ ਮਿਲ ਰਿਹਾ ਸੀ । ਉਸ ਦਾ ਕੌਣ ਹੈ, ਅਜਿਹਾ ਵਿਚਾਰ ਉਸ ਦੇ ਮਨ ਵਿਚ ਆਇਆ । ਉਸ ਨੂੰ ਜਾਣਦੇ ਪਛਾਣਦੇ ਸਾਰੇ ਲੋਕਾਂ ਨੂੰ ਇਹ ਕਹਾਣੀ ਪਤਾ ਹੈ । ਇਕ ਵੀ ਵਿਅਕਤੀ ਉਸ ਤੇ ਰਹਿਮ ਨਹੀਂ ਕਰੇਗਾ । ਸ਼ਾਇਦ ਸਾਹਮਣੇ ਖੜ੍ਹੀ ਇਹ ਔਰਤ ਉਸ ਦੀ ਸਾਰੀ ਕਹਾਣੀ ਜਾਣ ਲੈਣ ਮਗਰੋਂ ਹਮਦਰਦੀ ਕਰੇਗੀ ।

ਮਾਤਾ ਜੀ ਨੇ ਪੁੱਛਿਆ, "ਤੂੰ ਇੱਥੇ ਮੇਰੇ ਨਾਲ ਰਹੇਂਗੀ ?"

ਸਵਿਤ੍ਰੀ ਕੋਲ ਸੋਚਣ ਲਈ ਕੁਝ ਵੀ ਤਾਂ ਨਹੀਂ ਹੈ । ਉਸ ਕਿਹਾ :

"ਰਹਾਂਗੀ ।"

ਸਵਿਤ੍ਰੀ ਇਸ ਇੰਤਜ਼ਾਰ ਵਿਚ ਖੜ੍ਹੀ ਰਹੀ ਕਿ ਮਾਤਾ ਜੀ ਕੋਈ ਸਵਾਲ ਪੁੱਛੇਗੀ, ਨਹੀਂ ਤਾਂ ਸ਼ਰਤਾਂ ਦੱਸੇਗੀ । ਮਰਿਯਾਦਾ ਨਾਲ ਜਿਉਣਾ ਹੈ ਜਾਂ ਪੁਰਾਣੇ ਜੀਵਨ ਨੂੰ ਅੱਗੋਂ ਨਹੀਂ ਦਹੁਰਾਣਾ ਜਾਂ ਇਸ ਨੂੰ ਇਕ ਆਸ਼ਰਮ ਸਮਝ ਲੈਣਾ ਆਦਿ ਨਿਰਦੇਸ਼

ਦੇ ਸਕਦੀ ਹੈ ਨਾ। ਪਰ ਕੁਝ ਵੀ ਨਾ ਹੋਇਆ। ਫਿਰ ਵੀ ਉਸ ਨੇ ਕਿਹਾ, ਮੈਂ ਮਰਿਯਾਦਾ ਨਾਲ ਜੀਵਾਂਗੀ।"

ਮਾਤਾ ਜੀ ਨੇ ਉਸ ਨੂੰ ਸਵੀਕਾਰ ਕੀਤਾ—"ਅੱਛਾ। ਤਾਂ ਰਹਿ।"

ਮਾਤਾ ਜੀ ਉਸ ਦਿਨ ਸਾਰਾ ਸਮਾਂ ਚਿੰਤਾਮਗਨ ਅਤੇ ਉਦਾਸ ਰਹੀ ਸੀ। ਇਸ ਦੁਨੀਆ ਵਿਚ ਇਸ ਤਰ੍ਹਾਂ ਦੀਆਂ ਜਾਂ ਕੁਝ ਵੱਖਰੀ ਤਰ੍ਹਾਂ ਦੀਆਂ ਕਿੰਨੀਆਂ ਤਕੰਮਾਵਾਂ ਅਤੇ ਸਵਿਤ੍ਰੀਆਂ ਹਨ ? ਸੋਚੋ, ਉਹ ਸਾਰੀਆਂ ਭੀਖ ਦਾ ਠੂਠਾ ਲਈ ਘੁੰਮ ਰਹੀਆਂ ਹਨ। ਦੂਸਰੀ ਤਰ੍ਹਾਂ ਸੋਚੋ ਤਾਂ ਬੀਮਾਰ ਪਈ ਠੂਠਾ ਫੜ ਕੇ ਚਲਣ ਵਾਲੀ ਤਕੰਮਾ ਦਾ ਇਹ ਘਰ ਹੁੰਦਾ। ਆਸ਼ਰਮ ਮਾਤਾ ਜੀ ਨੇ ਸੋਚਿਆ ਕਿ ਅਜਿਹੀਆਂ ਔਰਤਾਂ ਦਾ ਇਹ ਸਹਾਇਤਾ-ਨਿਕੇਤਨ ਬਣ ਜਾਏ ਤਾਂ ਕਿਵੇਂ ਰਹੇ।

ਇਕ ਭਿਖਰਾਨ ਨੂੰ ਇੱਥੇ ਰੱਖਣਾ ਪ੍ਰਭਾਵਤੀ ਦੇਵੀ ਨੂੰ ਪਸੰਦ ਨਹੀਂ ਆਇਆ। ਨਿਤਆਨੰਦਨੀ ਅਤੇ-ਸਵਰੂਪਣੀ ਦੇਵੀ ਦੀ ਇਸ ਬਾਰੇ ਕੋਈ ਰਾਏ ਨਹੀਂ ਹੈ। ਇਹ ਆਸ਼ਰਮ ਮਾਤਾ ਜੀ ਦਾ ਫੈਸਲਾ ਹੈ। ਇੰਨਾ ਹੀ ਨਹੀਂ, ਸਗੋਂ ਇਕ ਗਰੀਬ ਔਰਤ ਜੀਵਤ ਰਹਿ ਲਵੇ।

ਦੋ ਚਾਰ ਦਿਨਾਂ ਮਗਰੋਂ, ਬਾਹਰੋਂ ਵਾਪਸ ਆਉਂਦੇ ਸਮੇਂ ਮਾਤਾ ਜੀ ਦੇ ਨਾਲ ਇਕ ਹੋਰ ਭਿਖਾਰਨ ਸੀ। ਸਪੱਸ਼ਟ ਸੀ ਕਿ ਉਸ ਦੀ ਵੀ ਇਕ ਕਹਾਣੀ ਹੋਵੇਗੀ। ਜਿਹੜੀ ਸਵਿਤ੍ਰੀ ਦੀ ਕਹਾਣੀ ਤੋਂ ਭਿੰਨ ਹੋਵੇਗੀ।

'ਇਕ ਹੋਰ ਲੈ ਆਈ', ਪ੍ਰਭਾਵਤੀ ਦੇਵੀ ਨੇ ਦੂਸਰੀਆਂ ਸੰਨਿਆਸਣਾ ਨੂੰ ਕਿਹਾ, "ਇਸ ਤਰ੍ਹਾਂ ਇਕ ਇਕ ਕਰਕੇ ਪਕੜ ਲਿਆਉਣ ਲਈ ਕਿਸੇ ਤੋਂ ਪੁੱਛਣਾ ਚਾਹੀਦਾ ਹੈ ਨਾ ?"

ਦੂਸਰੀਆਂ ਸੰਨਿਆਸਣਾਂ ਕੋਲ ਕਹਿਣ ਲਈ ਕੁਝ ਵੀ ਨਹੀਂ ਸੀ। ਸਿਰਫ਼ ਪ੍ਰਭਾਵਤੀ ਦੇਵੀ ਹੀ ਬਕਵਾਸ ਕਰਦੀ ਰਹੀ। ਪਰ ਉਨ੍ਹਾਂ ਨੇ ਕੁਝ ਨਾ ਪੁੱਛਿਆ। ਆਪਣਾ ਵਿਰੋਧ ਵੀ ਪ੍ਰਗਟ ਨਾ ਕੀਤਾ।

ਬਹੁਤੇ ਦਿਨ ਨਹੀਂ ਸਨ ਗੁਜ਼ਰੇ ਕਿ ਸਤ ਅਨਾਥ ਔਰਤਾਂ ਉਸ ਆਸ਼ਰਮ ਵਿਚ ਆ ਪਹੁੰਚੀਆਂ। ਪ੍ਰਭਾਵਤੀ ਦੇਵੀ ਨੇ ਗੁੱਸੇ ਨਾਲ ਤੇਜ-ਸਵਰੂਪਣੀ ਨੂੰ ਕਿਹਾ, "ਰਾਧਾ ਹੀ ਜਾਣੇ, ਰਾਧੇ ਦੀ ਭਾਸ਼ਾ।"

ਇਹੋ ਅਵਸਥਾ ਜੇ ਬਣੀ ਰਹੀ ਤਾਂ ਇਹ ਆਸ਼ਰਮ ਗੰਦੀਆਂ ਔਰਤਾਂ ਨਾਲ ਭਰ ਜਾਵੇਗਾ। ਆਸ਼ਰਮ, ਆਸ਼ਰਮ ਨਹੀਂ ਰਹੇਗਾ। ਆਸ਼ਰਮ ਦੀ ਪਵਿੱਤਰਤਾ ਖੋ ਜਾਵੇਗੀ। ਸ਼ਾਇਦ ਜੋ ਪੜ੍ਹਿਆ, ਉਹੀ ਲੋੜੀਂਦਾ ਹੈ, ਇਸ ਨਿਯਮ ਅਨੁਸਾਰ ਇੱਥੇ ਇਹ ਔਰਤਾਂ ਆਪਣੇ ਪੁਰਾਣੇ ਜੀਵਨ ਦੀ ਹੀ ਨਕਲ ਕਰਨਗੀਆਂ।

ਸਵਿਤ੍ਰੀ ਆਪਣੇ ਨਵੇਂ ਜੀਵਨ ਵਿਚ ਬਦਲ ਗਈ। ਉਹ ਸੁੰਦਰੀ ਬਣ ਗਈ, ਉਸ ਵਿਚ ਇਕ ਚੰਗੀ ਸੂਝ ਹੈ। ਭਗਤ ਲੋਕ ਹੋਰ ਔਰਤਾਂ ਦੀ ਬਜਾਏ ਉਸ ਨੂੰ ਗੌਰ ਨਾਲ ਦੇਖਦੇ ਹਨ। ਉਸ ਦੇ ਬਾਰੇ ਜਾਣਨ ਦੀ ਇੱਛਾ ਰੱਖਦੇ ਹਨ। ਉਥੋਂ ਦੀ ਸਹੂਲਤ ਅਨੁਸਾਰ ਉਹ ਸੱਜ-ਧੱਜ ਕੇ ਵੀ ਰਹਿੰਦੀ ਹੈ।

## 36

ਆਸ਼ਰਮ ਵਿਚ ਅਚਾਨਕ ਇਸ ਤਰ੍ਹਾਂ ਦੀਆਂ ਸਮੱਸਿਆਵਾਂ ਪੈਦਾ ਹੋ ਗਈਆਂ ਸਨ। ਆਸ਼ਰਮ-ਮਾਤਾ ਪ੍ਰਤੀ ਦੇਵੀ ਦੇ ਮਨ ਵਿਚ ਜਿਹੜਾ ਵਿਰੋਧੀ ਭਾਵ ਸੀ, ਉਹ ਪ੍ਰਗਟ ਹੋਣ ਲੱਗਿਆ। ਅਨੇਕਾਂ ਭਿਖਾਰਨਾ ਨੂੰ ਉਹ ਹੁਣ ਤਕ ਲਿਆ ਚੁੱਕੀ ਸੀ। ਅੱਗੋਂ ਵੀ ਲਿਆਏਗੀ। ਇਹ ਤਾਂ ਸਪੱਸ਼ਟ ਹੀ ਸੀ। ਇਹ ਉਸ ਦੇ ਜੀਵਨ ਵਿਚ ਅਚਾਨਕ ਆਇਆ ਹੋਇਆ ਪ੍ਰੀਵਰਤਨ ਹੈ। ਉਸ ਦਾ ਇਕ ਕੰਮ ਕਿਸੇ ਤੋਂ ਇਕ ਵੀ ਸ਼ਬਦ ਪੁੱਛੇ ਬਗ਼ੈਰ ਹੋ ਰਿਹਾ ਹੈ। ਦੂਸਰਿਆਂ ਨੂੰ ਵੀ ਇਸ ਵਿਚ ਕੋਈ ਅਧਿਕਾਰ ਹੈ, ਇਹ ਗੱਲ ਤਾਂ ਰਹਿਣ ਹੀ ਦਿਉ, ਕੋਈ ਹੋਰ ਵੀ ਇੱਥੇ ਰਹਿੰਦੇ ਹਨ, ਇਸ ਬਾਰੇ ਕੁਝ ਨਾ ਕੁਝ ਤਾਂ ਸੋਚਣਾ ਚਾਹੀਦਾ ਹੈ? ਇਹ ਮਰਯਾਦਾ ਵੀ ਨਹੀਂ। ਆਸ਼ਰਮ ਦਾ ਖਰਚ ਵੀ ਵੱਧ ਰਿਹਾ ਹੈ। ਇੰਨੇ ਲੋਕਾਂ ਨੂੰ ਖਾਣਾ ਕਿਵੇਂ ਦਿੱਤਾ ਜਾ ਸਕਦਾ ਹੈ! ਇਸ ਲਈ ਇੱਥੇ ਆਮਦਨ ਹੀ ਕੀ ਹੈ? ਬਗ਼ੈਰ ਸੋਚ ਵਿਚਾਰ ਕੇ ਕੀਤੇ ਇਸ ਕੰਮ ਲਈ ਪ੍ਰਭਾਵਤੀ ਦੇਵੀ ਨੂੰ ਬਹੁਤ ਵਿਰੋਧ ਸੀ।

ਉਨ੍ਹਾਂ ਦੋਵਾਂ ਦੀ ਆਪਸ ਵਿਚ ਮੁੱਠ ਭੇੜ ਨਹੀਂ ਹੋਈ, ਬਸ ਇੰਨਾ ਹੀ ਹੈ! ਪਰ ਭਗਤਾਂ ਵਿਚ ਇਹ ਚਰਚਾ ਦਾ ਵਿਸ਼ਾ ਬਣ ਗਿਆ। ਫਿਰ ਵੀ ਮਾਤਾ ਜੀ ਨੂੰ ਕੋਈ ਚਿੰਤਾ ਨਾ ਹੋਈ। ਉਸ ਨੇ ਕਿਸੇ ਨੂੰ ਕੁਝ ਨਾ ਕਿਹਾ। ਪਰ ਪ੍ਰਭਾਵਤੀ ਦੇਵੀ ਵਿਅਕਤਿਤਵ ਅਤੇ ਸੁਭਾ ਅਨੁਸਾਰ ਅਨੇਕਾਂ ਲੋਕਾਂ ਨੂੰ ਕਹਿਣ ਗੋਚਰਾ ਕਹਿ ਚੁੱਕੀ ਸੀ। ਕੁਝ ਲੋਕਾਂ ਨੂੰ ਸ਼ਿਕਾਇਤ ਦੇ ਰੂਪ ਵਿਚ ਵੀ ਕਿਹਾ। ਕੁਝ ਹੋਰ ਲੋਕਾਂ ਕੋਲ ਅਧਿਕਾਰ ਦੇ ਬਾਰੇ ਤਰਕ ਕੀਤਾ। ਕਈਆਂ ਹੋਰਨਾਂ ਕੋਲ ਮਾਤਾ ਜੀ ਤੇ ਦੋਸ਼ ਵੀ ਲਾਇਆ। ਪ੍ਰਭਾਵਤੀ ਦੇਵੀ ਨੇ ਇਕ ਸਹਾਇਕ ਸੈਕਟਰੀ ਦੀ ਪਤਨੀ ਨੂੰ ਕਿਹਾ ਕਿ ਜੇ ਹੁਣ ਹੋਰ ਔਰਤਾਂ ਉਹ ਇੱਥੇ ਲਿਆਏਗੀ ਤਾਂ ਉਹ ਸਾਰੀਆਂ ਨੂੰ ਮਾਰ ਕੇ ਬਾਹਰ ਕੱਢ ਦੇਵੇ। ਉਸ ਔਰਤ ਨੇ ਇਹ ਖ਼ਬਰ ਇਕ ਦੋ ਦਿਨਾਂ ਮਗਰੋਂ ਆਸ਼ਰਮ-ਮਾਤਾ ਜੀ ਨੂੰ ਦੱਸੀ।

ਮਾਤਾ ਜਿਉਤ੍ਰਮਈ ਨੂੰ ਇਹ ਕੁਝ ਵਧੇਰੇ ਹੀ ਲੱਗੀ। ਉਹ ਝੁੰਜਲਾਈ। ਉਸ ਨੇ ਪੁੱਛਿਆ, "ਇਥੋਂ? ਕੀ ਮੇਰੇ ਦਵਾਰਾ ਲਿਆ ਕੇ ਵਸਾਈਆਂ ਗਈਆਂ ਔਰਤਾਂ ਨੂੰ?"

ਭਵਾਨੀ ਅੰਮਾਂ (ਇਹ ਸੀ ਉਸ ਔਰਤ ਦਾ ਨਾਂ) ਨੇ ਕਿਹਾ:

"ਕੀ ਕਿਹਾ?"

ਮਾਤਾ ਜੀ ਨੂੰ ਗੁੱਸਾ ਆ ਗਿਆ। ਉਸ ਨੇ ਕਿਹਾ, "ਤਾਂ ਭਵਾਨੀ ਅੰਮਾਂ ਉਸ ਨੂੰ ਕਹੀਂ ਕਿ ਇਹ ਮੇਰਾ ਘਰ ਹੈ। ਜਿਹੜੇ ਮੈਨੂੰ ਪਸੰਦ ਹੋਣਗੇ, ਉਨ੍ਹਾਂ ਨੂੰ ਮੈਂ ਇੱਥੇ ਠਹਿਰਾਵਾਂਗੀ।" ਆਸ਼ਰਮ-ਮਾਤਾ ਕੋਲ ਹੋਰ ਵੀ ਬਹੁਤ ਕੁਝ ਕਹਿਣ ਲਈ ਸੀ।

"ਇਹ ਅਧਿਕਾਰ ਰਹਿਣ ਹੀ ਦਿਉ। ਮੈਂ ਇਥੋਂ ਦੀ ਮਾਤਾ-ਜੀ ਹਾਂ। ਮੈਨੂੰ ਇਸ ਨਾਂ ਤੇ ਵੀ ਕੁਝ ਅਧਿਕਾਰ ਹੈ।"

ਪ੍ਰਭਾਵਤੀ ਦੇਵੀ ਨੂੰ ਛੇਤੀ ਹੀ ਇਹ ਖ਼ਬਰ ਮਿਲ ਗਈ। ਤਦ ਉਸ ਨੇ ਇਸ ਤਰ੍ਹਾਂ ਕਿਹਾ, "ਘਰ ਤੇ ਅਧਿਕਾਰ ਸੀ, ਹੁਣ ਇਹ ਇਕ ਜਨ-ਸੰਸਥਾ ਹੈ। ਮੈਂ ਵੀ ਇੱਥੇ ਉਂਜ ਹੀ ਨਹੀਂ ਘੁਸ ਆਈ। ਮੇਰੀਆਂ ਕੋਸ਼ਿਸ਼ਾਂ ਨਾਲ ਕਮਾਏ ਹੋਏ ਬਾਰਾਂ ਹਜ਼ਾਰ ਰੁਪਏ ਇੱਥੇ ਹਨ। ਉਂਜ ਭਾਵੇਂ ਕੋਈ ਅਧਿਕਾਰ ਨਾ ਦਿਖਾਈ ਦੇਵੇ। ਨਹੀਂ ਤਾਂ ਫਿਰ ਮੈਂ ਵੀ ਦੇਖ ਲਵਾਂਗੀ।"

ਪ੍ਰਭਾਵਤੀ ਦੇਵੀ ਦਾ ਕਹਿਣਾ ਹੈ ਕਿ ਉਹ ਬਹੁਤ ਸਹਿਨ ਕਰ ਰਹੀ ਸੀ, ਇਸ ਸੰਸਥਾ ਦੀ ਭਲਾਈ ਸੋਚ ਕੇ।

ਮਾਤਾ ਜੀ ਦਵਾਰਾ ਬੁਲਾਈਆਂ ਗਈਆਂ ਔਰਤਾਂ ਮਿਲ ਕੇ ਗੱਲਾਂ ਕਰ ਰਹੀਆਂ ਸਨ। ਇਸ ਤਰ੍ਹਾਂ ਗੱਲਾਂ ਕਰਦੇ ਸਮੇਂ ਕਿਸੇ ਇਕ ਨੇ ਦੂਜੀ ਨੂੰ ਮਜ਼ਾਕ ਕੀਤਾ। ਸਾਰੀਆਂ ਜ਼ੋਰ ਨਾਲ ਹੱਸ ਪਈਆਂ। ਜ਼ੋਰ ਨਾਲ ਤਾਂ ਨਹੀਂ, ਬਹੁਤ ਦਬਾਣ ਦੇ ਬਾਵਜੂਦ ਵੀ ਹਾਸਾ ਫੁੱਟ ਪਿਆ। ਪਰ, ਸੱਤ-ਅੱਠ ਔਰਤਾਂ ਇਕ ਹੀ ਕਮਰੇ ਵਿਚ ਬੈਠ ਕੇ ਹੱਸਦੀਆ ਹਨ ਨਾ, ਆਵਾਜ਼ ਕੁਝ ਉੱਚੀ ਹੋ ਗਈ। ਅਭਾਗਣੀਆਂ ਦਾ ਇਸ ਤਰ੍ਹਾਂ ਹੱਸਣਾ ਚੰਗਾ ਨਹੀਂ ਹੈ। ਪ੍ਰਭਾਵਤੀ ਦੇਵੀ ਦੇ ਮਨ ਵਿਚ ਦਬਾ ਕੇ ਰੱਖਿਆ ਵਿਰੋਧ ਜਾਗ ਪਿਆ। ਗੁੱਸੇ ਨਾਲ ਚਿਹਰਾ ਲੈ ਕੇ, ਪ੍ਰਭਾਵਤੀ ਨੇ ਉੱਥੇ ਜਾ ਕੇ ਕ੍ਰੋਧ ਪ੍ਰਗਟ ਕਰ ਹੀ ਦਿੱਤਾ। ਸਿਰਫ ਗੁੱਸਾ ਹੀ ਨਹੀਂ ਦਿਖਾਇਆ ਸਗੋਂ ਡਾਂਟਿਆ ਵੀ। ਵਿਚਾਰੀਆਂ ਔਰਤਾਂ ਦੋਸ਼ੀ ਬਣ ਗਈਆਂ ਉਹ ਡਰ ਗਈਆਂ ਕਿ ਦੁਬਾਰਾ ਗਲੀਆਂ ਵਿਚ ਨਾ ਜਾਣਾ ਪੈ ਜਾਵੇ।

ਪ੍ਰਭਾਵਤੀ ਦੇਵੀ ਨੇ ਕਿਹਾ, "ਇਸ ਤਰ੍ਹਾਂ ਇਥੋਂ ਦੇ ਸੁੱਖਾਂ ਵਿਚ ਖ਼ੁਦ ਗੁਆਚ ਨਾ ਜਾਣਾ। ਮਾਤਾ ਜੀ ਦੀਆਂ ਬੱਚੀਆਂ ਸਮਝ ਕੇ ਐਸ਼ ਉਡਾ ਰਹੀਆਂ ਹੋ। ਇੱਥੇ ਸਿਰਫ ਮਾਤਾ ਜੀ ਹੀ ਨਹੀਂ ਹਨ, ਕਹਿ ਦੇਂਦੀ ਹਾਂ। ਮੈਂ ਮਾਰ ਕੇ ਬਾਹਰ ਭਜਾ ਦਿਆਂਗੀ।"

ਕੋਈ ਕੁਝ ਨਾ ਬੋਲਿਆ। ਮਜ਼ਾਕ ਕਰਨ ਵਾਲੀ ਔਰਤ ਨੂੰ ਬਹੁਤ ਦੁੱਖ ਹੋਇਆ। ਇਹ ਸਵਿਤ੍ਰੀ ਸੀ। ਉਸ ਦੇ ਕਾਰਨ ਸਾਰੀਆਂ ਦੋਸ਼ੀ ਬਣ ਗਈਆਂ। ਜੇ ਨਿਰਣਾ ਕੀਤਾ ਜਾਵੇ ਤਾਂ ਇਹ ਸਪੱਸ਼ਟ ਹੋ ਜਾਵੇਗਾ ਕਿ ਗਲਤੀ ਉਸ ਦੀ ਹੀ ਹੈ।

ਸਵਿਤ੍ਰੀ ਨੇ ਖ਼ੁਦ ਨੂੰ ਦੋਸ਼ੀ ਸਮਝ ਕੇ ਕਿਹਾ, "ਅੱਗੇ ਤੋਂ ਅਸੀਂ ਨਹੀਂ ਹੱਸਾਂਗੀਆਂ, ਮਾਤਾ ਜੀ, ਮੁਆਫ਼ ਕਰ ਦਿਉ।"

ਸਾਰਾ ਗੁੱਸਾ ਉਸ ਉੱਤੇ ਹੀ ਕੱਢਿਆ।

"ਜਾਹ, ਬਦਮਾਸ਼, ਇਸ ਆਸ਼ਰਮ ਨੂੰ ਬਦਨਾਮ ਕਰਨ ਵਾਲੀ ਤੂੰ ਹੀ ਏਂ। ਮੈਂ ਤੇਰੀ ਸਜਾਵਟ, ਹਾਵ-ਭਾਵ, ਮੁਸਕਾਨ ਅਤੇ ਅੱਖਾਂ ਫੇਰਨਾ ਸਭ ਕੁਝ ਦੇਖ ਚੁੱਕੀ ਹਾਂ। ਤੇਰਾ ਇਥੋਂ ਕਿਸੇ ਹੋਰ ਨੂੰ ਲੈ ਜਾਣ ਦਾ ਵਿਚਾਰ ਹੈ?"

ਸਵਿਤ੍ਰੀ ਚੌਂਕ ਪਈ। ਉਸ ਔਰਤ ਨੂੰ ਇਸ ਤਰ੍ਹਾਂ ਦੀ ਚਿੰਤਾ ਵੀ ਨਹੀਂ ਸੀ। ਸ਼ਾਇਦ ਸੁਭਾ ਅਜਿਹਾ ਹੋਣ ਤੇ ਵੀ, ਇੰਜ ਸੋਚਣ ਦਾ ਮੌਕਾ ਨਹੀਂ ਆਇਆ ਹੈ ਨਾ? ਉਸ ਦੀਆਂ ਅੱਖਾਂ ਭਰ ਆਈਆਂ।

ਪਤਾ ਨਹੀਂ ਕਿਥੋਂ ਮਾਤਾ ਜੀ ਉੱਥੇ ਆ ਗਈ। ਉਸ ਨੇ ਪੁੱਛਿਆ, "ਇੱਥੇ ਕੀ ਹੋ ਰਿਹਾ ਹੈ?"

ਲੱਗਦਾ ਹੈ ਜਿਵੇਂ ਪ੍ਰਭਾਵਤੀ ਦੇਵੀ ਕੁਝ ਘਬਰਾ ਗਈ। ਕੁਝ ਪਲਾਂ ਮਗਰੋਂ ਉਸ ਨੇ ਕਿਹਾ, "ਇੱਥੇ ਸਾਰੀਆਂ ਚੱਸਦੀਆਂ-ਚੀਖਦੀਆਂ ਉੱਧਮ ਮਚਾ ਰਹੀਆਂ ਹਨ ?"

ਮਾਤਾ ਜੀ ਨੇ ਕਿਹਾ, "ਕੀ ਇਹ ਜ਼ਰਾ ਹੱਸ ਵੀ ਨਹੀਂ ਸਕਦੀਆਂ ?"

ਪ੍ਰਭਾਵਤੀ ਦੇਵੀ ਦੇ ਸਵੈਮਾਣ ਦੀ ਕੋਸ਼ਿਸ਼ ਸਪੱਸ਼ਟ ਦਿਖਾਈ ਦੇ ਰਹੀ ਸੀ। ਇਸੇ ਕੋਸ਼ਿਸ਼ ਨਾਲ ਹੀ ਉਸ ਦੇ ਮੂੰਹੋਂ ਇਹ ਸ਼ਬਦ ਨਿਕਲ ਗਏ :

"ਮੈਨੂੰ ਇਹ ਪਸੰਦ ਨਹੀਂ।"

ਮਾਤਾ ਜੀ ਦੀ ਜ਼ਬਾਨ ਤੇ ਇਸ ਦਾ ਜਵਾਬ ਸੀ, "ਸਾਨੂੰ ਇਹ ਜ਼ਰੂਰ ਹੀ ਪਸੰਦ ਕਰਨਾ ਪਵੇਗਾ।"

"ਅਜਿਹਾ ਫੈਸਲਾ ਕਿਸ ਨੇ ਕੀਤਾ ਹੈ ?"

"ਮੈਂ।"

"ਕੀ ਅਜਿਹਾ ਤੁਸੀਂ ਖ਼ੁਦ ਹੀ ਨਿਸਚਿਤ ਕਰ ਸਕਦੇ ਹੋ ?"

ਲਾਜਵਾਬ ਹੋਣ ਕਾਰਨ ਜਾਂ ਇਹ ਬਹਿਸ ਇੱਥੇ ਨਾ ਕਰਨ ਦੇ ਵਿਚਾਰ ਨਾਲ, ਪਤਾ ਨਹੀਂ ਮਾਤਾ ਜੀ ਨੇ ਉਸ ਦਾ ਜਵਾਬ ਕਿਉਂ ਨਹੀਂ ਦਿੱਤਾ। ਉਸ ਨੇ ਸਵਿਤ੍ਰੀ ਨੂੰ ਪੁੱਛਿਆ :

"ਤੂੰ ਕਿਉਂ ਰੋਂਦੀ ਏਂ।"

ਪ੍ਰਭਾਵਤੀ ਦੇਵੀ ਇਹ ਬਿਲਕੁਲ ਹੀ ਨਾ ਸਹਿ ਸਕੀ। ਉਹ ਧਰਤੀ ਹਿਲਾਉਂਦੀ ਹੋਈ ਉਥੋਂ ਚਲੇ ਗਈ। ਜਾਂਦੀ ਹੋਈ ਪ੍ਰਭਾਵਤੀ ਦੇਵੀ ਨੂੰ ਮਾਤਾ ਜੀ ਨੇ ਦੇਖਿਆ। ਮਾਤਾ ਜੀ ਨੇ ਸਵਿਤ੍ਰੀ ਨੂੰ ਫਿਰ ਪੁੱਛਿਆ, "ਤੂੰ ਕਿਉਂ ਰੋ ਰਹੀ ਏਂ ?"

ਸਵਿਤ੍ਰੀ ਨੇ ਪ੍ਰਭਾਵਤੀ ਦੇਵੀ ਦੀਆਂ ਗੱਲਾਂ ਮਾਤਾ ਜੀ ਨੂੰ ਦੱਸੀਆਂ। ਉਸ ਨੇ ਕਿਹਾ "ਮੈਂ ਹੀ ਗਲਤੀ ਕੀਤੀ।"

ਹਮਦਰਦੀ ਨਾਲ ਮਾਤਾ ਜੀ ਨੇ ਪੁੱਛਿਆ, "ਤੁਸੀਂ ਬਸ ਹੱਸੀਆਂ ਹੀ ਸੀ ?"

"ਬਸ।"

ਲਗਦਾ ਹੈ ਕਿ ਮਾਤਾ ਜੀ ਨੇ ਕੁਝ ਹੋਰ ਵੀ ਕਹਿਣਾ ਹੈ। ਪਰ ਉਸ ਨੇ ਕੁਝ ਨਾ ਕਿਹਾ। ਉਹ ਸ਼ਬਦ ਸ਼ਾਇਦ ਇਹ ਹੋਣਗੇ, "ਹੱਸੋ, ਖ਼ੂਬ ਹੱਸੋ। ਜਿੰਨਾ ਚਾਹੁੰਦੀਆਂ ਹੋ ਹੱਸੋ। ਇੰਜ ਤੁਸੀਂ ਖ਼ੁਸ਼ੀ ਮਨਾਓ।"

ਉਸ ਸਮੇਂ ਉਸ ਦੇ ਚਿਹਰੇ ਤੇ ਵਿਸ਼ਾਦ ਦੀ ਜਿਹੜੀ ਛਾਂ ਸੀ, ਉਸ ਤੋਂ ਉਸ ਦੀ ਚਿੰਤਾ ਸਪੱਸ਼ਟ ਪਤਾ ਲਗਦੀ ਸੀ।

"ਮੈਂ ਇਸ ਤਰ੍ਹਾਂ ਹੱਸ ਨਹੀਂ ਸਕਦੀ ਤਦ ਵੀ ਮੈਂ ਤੁਹਾਡੀ ਖੁਸ਼ੀ ਦੇਖਾਂਗੀ।"

ਇਕ ਦੁਸ਼ਮਣੀ ਵਾਂਗ ਅਗਲੇ ਦਿਨ ਵੀ ਇਕ ਘਟਨਾ ਘਟੀ। ਆਸ਼ਰਮ ਮਾਤਾ ਜੀ ਇਕ ਹੋਰ ਭਿਖਾਰਨ ਨੂੰ ਪਕੜ ਲਿਆਈ।

ਪ੍ਰਭਾਵਤੀ ਦੇਵੀ ਤਾਂ ਪਹਿਲਾਂ ਹੀ ਸਹਿਨ ਨਹੀਂ ਸੀ ਕਰ ਰਹੀ। ਇਕ ਗੱਲ ਜ਼ਰੂਰ ਹੀ ਨਿਸਚਿਤ ਕਰਨੀ ਚਾਹੀਦੀ ਹੈ। ਆਸ਼ਰਮ ਦੇ ਪਰਮ ਮੁੱਖੀ ਸਵਾਮੀ ਜੀ ਹਨ। ਉਨ੍ਹਾਂ ਨੂੰ ਆਪਣਾ ਦੁੱਖ ਕਹੇਗੀ। ਉਹੀ ਆ ਕੇ ਨਿਰਣ ਕਰਨ।

ਨਿਤਆਨੰਦਮਈ ਪ੍ਰਭਾਵਤੀ ਦੇਵੀ ਨਾਲ ਸਹਿਮਤ ਨਾ ਹੋਈ। ਉਸ ਨੇ ਪ੍ਰਭਾਵਤੀ

ਦੇਵੀ ਦਾ ਵਿਰੋਧ ਨਾ ਕੀਤਾ ਨਾ ਹੀ ਪੱਖ ਲਿਆ। ਉਸ ਦੀ ਅਵਸਥਾ ਅਜਿਹੀ ਹੀ ਸੀ।

ਉਸ ਨੇ ਕਿਹਾ, "ਮਾਤਾ ਜੀ ਦੀਆਂ ਸਾਰੀਆਂ ਗੱਲਾਂ ਠੀਕ ਹਨ। ਪਰ—"

ਉਸ ਨੂੰ ਕਿਸੇ ਦਾ ਪੱਖ ਲੈਣਾ ਪਸੰਦ ਨਹੀਂ। ਤੇਜ-ਸਵਰੂਪਣੀ ਨੇ ਵੀ ਇਹੋ ਭਾਵ ਪ੍ਰਗਟ ਕੀਤਾ। ਆਸ਼ਰਮ ਦੇ ਪ੍ਰਬੰਧ ਵਿਚ ਉਨ੍ਹਾਂ ਨੂੰ ਕੋਈ ਹਿੱਸਾ ਨਹੀਂ ਲੈਣਾ ਹੈ। ਉਨ੍ਹਾਂ ਔਰਤਾ ਦਾ ਉਦੇਸ਼ ਸਿਰਫ ਭਗਵਾਨ ਦੀ ਪੂਜਾ ਕਰਕੇ ਜੀਵਨ ਬਸਰ ਕਰਨਾ ਹੈ।

ਭਗਤਾਂ ਵਿਚੋਂ ਅਨੇਕਾਂ ਪ੍ਰਭਾਵਤੀ ਦੇਵੀ ਦੇ ਪੱਖ ਵਿਚ ਸਨ। ਪਤਾ ਨਹੀਂ ਇਹ ਕਿੰਜ ਹੋਇਆ। ਕਈ ਲੋਕ ਆਸ਼ਰਮ-ਮਾਤਾ ਜੀ ਦੇ ਪੱਖ ਵਿਚ ਵੀ ਸਨ। ਪਰ ਉਨ੍ਹਾਂ ਦੀ ਗਿਣਤੀ ਘੱਟ ਸੀ। ਅਨਾਥ ਵਨਿਤਾ-ਮੰਦਰ, ਆਸ਼ਰਮ ਦੇ ਉਦੇਸ਼ਾਂ ਵਿਚੋਂ ਇਕ ਹੈ। ਕਿਸੇ ਨਾ ਕਿਸੇ ਦਿਨ ਉਸ ਨੂੰ ਸ਼ੁਰੂ ਕਰਨਾ ਹੀ ਹੈ। ਆਸ਼ਰਮ ਵਿਚ ਇਨ੍ਹਾਂ ਗਰੀਬ ਔਰਤਾਂ ਦੇ ਰਹਿਣ ਵਿਚ ਕੀ ਦੋਸ਼ ਹੈ? ਭਗਤਾਂ ਦੇ ਆਪਸ ਵਿਚ ਮਿਲਦੇ ਸਮੇਂ, ਉਨ੍ਹਾਂ ਦੀ ਚਰਚਾ ਦਾ ਵਿਸ਼ਾ ਇਹੋ ਹੁੰਦਾ ਸੀ।

ਬਹੁਤਾ ਸਮਾਂ ਨਹੀਂ ਗੁਜਰਿਆ—ਇਹ ਖ਼ਬਰ ਮਿਲੀ ਕਿ ਨਿਤਆਨੰਦ ਸਵਾਮੀ ਜੀ ਪਧਾਰ ਰਹੇ ਹਨ। ਉਸ ਦਿਨ ਤੋਂ ਭਗਤਾਂ ਵਿਚ ਚਰਚਾ ਦਾ ਵਿਸ਼ਾ ਇਹੋ ਸੀ। ਤ੍ਰਿਵੇਂਦਰਮ ਵਿਚ ਇਹ ਇਕ ਵੱਡੀ ਘਟਨਾ ਸੀ। ਦੇਵੀ ਪ੍ਰਭਾਵਤੀ ਨੂੰ ਇਕ ਖ਼ਾਸ ਸ਼ਕੂਨ ਸੀ। ਉਸ ਦਵਾਰਾ ਭੇਜੇ ਗਏ ਸੁਨੇਹੇ ਤੋਂ ਖ਼ਾਸ ਫ਼ਾਇਦਾ ਹੋਇਆ, ਇੰਨਾ ਹੀ ਨਹੀਂ, ਸਵਾਮੀ ਜੀ ਖ਼ੁਦ ਆ ਰਹੇ ਹਨ। ਪ੍ਰਭਾਵਤੀ ਦੇਵੀ ਨੂੰ ਵਿਸ਼ਵਾਸ ਹੈ ਕਿ ਸਵਾਮੀ ਜੀ ਦੇ ਪਧਾਰਨ ਤੇ ਉਸ ਦੀ ਜਿੱਤ ਹੋਵੇਗੀ। ਅੱਜ ਕੱਲ੍ਹ ਉਸ ਦੀ ਪ੍ਰਾਰਥਨਾ ਸਵਾਮੀ ਜੀ ਦੇ ਖ਼ੁਦ ਪਧਾਰਨ ਦੀ ਹੈ। ਉਸ ਦਾ ਕਾਰਨ ਵੀ ਹੈ। ਪ੍ਰਭਾਵਤੀ ਨੂੰ ਵਿਸ਼ਵਾਸ ਹੈ ਕਿ ਛੋਟੇ ਸਵਾਮੀ ਜੀ ਦੇ ਆਉਣ ਨਾਲ ਮਾਤਾ ਜੀ ਦੇ ਅਨੁਕੂਲ ਫੈਸਲਾ ਹੋਵੇਗਾ। ਉਨ੍ਹਾਂ ਦੋਵਾਂ ਵਿਚ ਇਕ ਲੰਬੇ ਅਰਸੇ ਦਾ ਸੰਬੰਧ ਹੈ। ਸਵਾਮੀ ਜੀ ਉਸ ਤੋਂ ਭਿੰਨ ਹਨ। ਉਨ੍ਹਾਂ ਨੂੰ ਦੇਵੀ ਪ੍ਰਭਾਵਤੀ ਨਾਲ ਇਕ ਖ਼ਾਸ ਤਰ੍ਹਾਂ ਦਾ ਪ੍ਰੇਮ ਹੈ। ਪਰ ਆਸ਼ਰਮ-ਮਾਤਾ ਜੀ ਨੂੰ ਦੁੱਖ ਹੈ। ਉਸ ਨੂੰ ਪਤਾ ਹੈ ਕਿ ਸਵਾਮੀ ਜੀ ਨੂੰ ਪਹਿਲੀ ਘੜੀ ਤੋਂ ਹੀ ਪ੍ਰਭਾਵਤੀ ਪਸੰਦ ਹੈ। ਪਰ ਮਾਤਾ ਜੀ ਪ੍ਰੇਸ਼ਾਨ ਨਾ ਹੋਈ। ਉਸ ਨੇ ਕੋਈ ਅਜਿਹਾ ਦ੍ਰਿੜ੍ਹ ਨਿਸਚਾ ਕਰ ਰੱਖਿਆ ਹੈ। ਉਸ ਨੇ ਕੁਝ ਭਗਤਾਂ ਨੂੰ ਇਸ ਤਰ੍ਹਾਂ ਕਿਹਾ:

"ਸਵਾਮੀ ਜੀ ਠੀਕ ਨਿਰਣਾ ਨਾ ਲੈਣ ਅਤੇ ਮੇਰੀਆਂ ਲੜਕੀਆਂ ਨੂੰ ਇਥੋਂ ਕੱਢ ਦੇਣ ਤਾਂ ਮੈਨੂੰ ਪਤਾ ਹੈ ਕਿ ਮੈਂ ਕੀ ਕਰਨਾ ਹੈ।"

ਉਹ ਸਵਾਮੀ ਜੀ ਨੂੰ ਲਲਕਾਰੇਗੀ। ਉਸ ਨੇ ਕੁਝ ਨਾ ਕੁਝ ਤਾਂ ਸੋਚਿਆ ਹੀ ਹੈ।

ਸਵਾਮੀ ਜੀ ਦੇ ਪਧਾਰਨ ਦੇ ਸੰਬੰਧ ਵਿਚ ਤਿਆਰੀਆਂ ਕੀਤੀਆਂ ਗਈਆਂ। ਆਸ਼ਰਮ ਦੀ ਸਥਾਪਨਾ ਮਗਰੋਂ ਸਵਾਮੀ ਜੀ ਪਹਿਲੀ ਵਾਰ ਆ ਰਹੇ ਹਨ। ਤ੍ਰਿਵੇਂਦਰਮ ਵਿਚ ਰਹਿੰਦੇ ਸਮੇਂ ਸਵਾਮੀ ਜੀ ਨੂੰ ਅਨੇਕਾਂ ਕੰਮ ਰਹਿੰਦੇ ਸਨ। ਭਗਤਾਂ ਨੇ ਆਪਣੇ ਆਪਣੇ ਘਰਾਂ ਵਿਚ ਸਵਾਮੀ ਜੀ ਨੂੰ ਪੂਜਾ ਦੇਣੀ ਹੈ। ਪੰਜ ਸੌ ਬੱਚਿਆਂ ਦਾ ਸਵਾਮੀ ਜੀ ਦੇ ਹੱਥੋਂ ਅੰਨਪ੍ਰਾਸ਼ਨ ਕਰਵਾਣਾ ਹੈ।

ਕਈ ਦਫਤਰਾਂ ਦੇ ਅਧਿਕਾਰੀਆਂ ਦੇ ਨਵੇਂ ਮਕਾਨਾਂ ਵਿਚ ਦੁੱਧ ਉਬਾਲਣ ਦਾ

ਕਾਰਜ ਵੀ ਸਵਾਮੀ ਜੀ ਨੇ ਕਰਨਾ ਹੈ। ਕਈ ਕਾਰਖ਼ਾਨਿਆਂ ਦਾ ਉਦਘਾਟਨ ਵੀ ਕਰਨਾ ਹੈ। ਅਜਿਹਾ ਹੈ ਉਨ੍ਹਾਂ ਦਾ ਪ੍ਰੋਗਰਾਮ। ਇੰਜ ਦੇਖਿਆ ਜਾਵੇ ਤਾਂ ਸਵਾਮੀ ਜੀ ਜੇ ਇਕ ਸਾਲ ਤਕ ਇੱਥੇ ਰਹਿਣ ਤਦ ਵੀ ਸਾਰੇ ਕੰਮ ਪੂਰੇ ਕਰਨ ਲਈ ਸਮਾਂ ਨਹੀਂ ਮਿਲੇਗਾ।

ਸਵਾਮੀ ਜੀ ਦੇ ਤ੍ਰਿਵੇਂਦਰਮ ਵਿਚ ਪਧਾਰਨ ਵਾਲੇ ਦਿਨ ਸਰਕਾਰੀ ਕਰਮਚਾਰੀਆਂ ਦਾ ਅੱਧਾ ਭਾਗ ਅਚਾਨਕ ਛੁੱਟੀ ਤੇ ਸੀ। ਕਿਧਰੇ ਵੀ ਠੀਕ ਤਰ੍ਹਾਂ ਕੰਮ ਨਾ ਹੋਇਆ।

ਆਸ਼ਰਮ ਵਿਚ ਪੂਜਨੀਯ ਸਵਾਮੀ ਜੀ ਦੇ ਆਉਣ ਤੇ ਧੂਪ-ਦੀਪ ਦਾ ਥਾਲ ਲੈ ਕੇ ਸੰਨਿਆਸਣੀਆਂ ਖੜ੍ਹੀਆਂ ਸਨ। ਭਗਤ ਸਨ। ਭਗਤਾਂ ਦਾ ਧਿਆਨ ਖਿੱਚਣ ਵਾਲੀ ਇਕ ਘਟਨਾ ਵਾਪਰੀ। ਦੇਵੀ ਪ੍ਰਭਾਵਤੀ ਸਵਾਮੀ ਜੀ ਨੂੰ ਦੇਖਦੇ ਹੀ ਫੁੱਟ ਫੁੱਟ ਕੇ ਰੋ ਪਈ। ਆਸ਼ਰਮ ਮਾਤਾ ਜੀ ਕਿਸੇ ਦ੍ਰਿੜ੍ਹ ਨਿਸਚੇ ਨਾਲ ਸਥਿਰ ਰਹਿ ਕੇ ਲਾਲੀ ਨਾਲ ਭਖਦੇ ਚਿਹਰੇ ਅਤੇ ਹੋਠ ਟੁਕਦੀ ਹੋਈ ਨਿਰਵਿਕਾਰ ਖੜ੍ਹੀ ਸੀ। ਪ੍ਰਭਾਵਤੀ ਦੇਵੀ ਦੇ ਸਿਰ ਤੇ ਹੱਥ ਰੱਖ ਕੇ ਸਵਾਮੀ ਜੀ ਨੇ ਧੀਮੀ ਆਵਾਜ਼ ਵਿਚ ਕਿਹਾ, "ਬੇਟੀ ਰੋ ਨਾ।" ਮਾਤਾ ਜੀ ਵੱਲ ਸਵਾਮੀ ਜੀ ਦੀ ਨਜ਼ਰ ਵੀ ਭਾਵਮਈ ਸੀ। ਮਾਤਾ ਜੀ ਨੇ ਸਵਾਮੀ ਜੀ ਦੀ ਇਸ ਨਜ਼ਰ ਵੱਲ ਬਹੁਤਾ ਧਿਆਨ ਦਿੱਤਾ। ਭਗਤਾਂ ਵਿਚ ਉਸ ਦਿਨ ਦੀ ਚਰਚਾ ਦਾ ਵਿਸ਼ਾ ਇਹੋ ਸੀ।

ਪ੍ਰਭਾਵਤੀ ਦੇਵੀ ਜਿੱਤ ਜਾਵੇਗੀ। ਸਵਾਮੀ ਜੀ ਦਾ ਨਿਰਣਾ ਅਜਿਹਾ ਹੀ ਹੋਵੇਗਾ। ਮਾਤਾ ਜੀ ਨੂੰ ਆਸ਼ਰਮ-ਮਾਤਾ ਦੇ ਪਦ ਤੋਂ ਹਟਾ ਦਿੱਤਾ ਜਾਵੇ ਤਾਂ ਕੀ ਹੋਵੇਗਾ ? ਉਨ੍ਹਾਂ ਔਰਤਾਂ ਨੂੰ ਆਸ਼ਰਮ ਵਿਚੋਂ ਕੱਢਣ ਦਾ ਹੁਕਮ ਸਵਾਮੀ ਜੀ ਦੇਣਗੇ ? ਅਜਿਹਾ ਹੋਵੇਗਾ ਤਾਂ ਮਾਤਾ ਜੀ ਉਨ੍ਹਾਂ ਨਾਲ ਚਲੀ ਜਾਵੇਗੀ, ਇਹ ਨਿਸਚਿਤ ਸੀ। ਪਰ ਮਾਤਾ ਜੀ ਨੇ ਕੋਈ ਫੈਸਲਾ ਕਰ ਰੱਖਿਆ ਹੈ। ਭਗਤਾਂ ਵਿਚ ਕਈ ਤਰ੍ਹਾਂ ਦੀਆਂ ਪ੍ਰਤੀ-ਕ੍ਰਿਆਵਾਂ ਹੋਈਆਂ। ਮਾਤਾ ਜੀ ਨੇ ਲਾਪਰਵਾਹੀ ਨਾਲ ਭਗਤਾਂ ਨੂੰ ਸ਼ੱਕ ਤੋਂ ਮੁਕਤ ਕਰਾ ਦਿੱਤਾ। ਫਿਰ ਵੀ ਅਜਿਹਾ ਵਿਸ਼ਵਾਸ ਫੈਲ ਗਿਆ ਸੀ ਕਿ ਪੂਜਨੀਯ ਸਵਾਮੀ ਜੀ ਸਾਰਿਆਂ ਲਈ ਕੋਈ ਨਿਯਮ ਨਿਸਚਿਤ ਕਰਨਗੇ।

ਭਗਤਾਂ ਸਮੇਤ ਬਜ਼ੁਰਗਾਂ ਬੱਚਿਆਂ ਆਦਿ ਸਾਰਿਆਂ ਨੇ ਉਸ ਦਿਨ ਦੇ ਭਜਨ ਵਿਚ ਭਾਗ ਲਿਆ ਸੀ। ਭਜਨ ਤੋਂ ਮਗਰੋਂ ਸਵਾਮੀ ਜੀ ਭਾਸ਼ਨ ਦੇਣਗੇ। ਸਵਾਮੀ ਜੀ ਦੀ ਮੌਜੂਦਗੀ ਵਿਚ ਜਿਹੜੀ ਪ੍ਰਾਰਥਨਾ ਹੁੰਦੀ ਹੈ, ਉਸ ਵਿਚ ਕੋਈ ਗੁਣ ਹੁੰਦਾ ਹੈ। ਇੰਨੇ ਅਧਿਕ ਲੋਕਾਂ ਨੂੰ ਖਿੱਚਣ ਦੀ ਗੱਲ ਸਿਰਫ਼ ਇਹੋ ਨਹੀਂ ਹੈ। ਆਸ਼ਰਮ ਦੀਆਂ ਗੱਲਾਂ ਵਿਚ ਪੂਜਨੀਯ ਸਵਾਮੀ ਜੀ ਦੇ ਭੁਲੇਖਾ ਬਾਰੇ ਵੀ ਕੋਈ ਸੂਚਨਾ ਹੋਵੇਗੀ। ਇਹ ਜਾਣਨ ਲਈ ਭਗਤ ਜਨ ਉਤਸੁਕ ਹੋ ਰਹੇ ਸਨ।

ਭਜਨ ਵਿਚ ਅਧਿਆਤਮਕ ਚੇਤਨਾ ਦੀ ਲਹਿਰ ਉੱਠੀ। ਇਕੱਠੇ ਹੋਏ ਲੋਕ ਮੁਕਤੀ ਦੀ ਸ਼ਰਧਾ ਵਿਚ ਮਗਨ ਹੋ ਗਏ। ਉਸ ਵਿਚ ਪਹਿਲਾਂ ਦਾ ਅਨੁਭਵ, ਹੋਣ ਵਾਲਾ ਇਕ ਵਿਸ਼ੇਸ਼ ਗੁਣ ਸੀ।

ਉਸ ਮਗਰੋਂ ਸਵਾਮੀ ਜੀ ਦਾ ਭਾਸ਼ਨ ਸ਼ੁਰੂ ਹੋਇਆ। ਭਗਤ-ਜਨ ਚੁੱਪਚਾਪ ਬੈਠੇ ਸੁਣ ਰਹੇ ਸਨ। ਭੂਮਿਕਾ ਦੇ ਰੂਪ ਵਿਚ ਕੁਝ ਕਹਿਣ ਮਗਰੋਂ ਸਵਾਮੀ ਜੀ ਨੇ

ਸਦਾਚਾਰ ਬਾਰੇ ਗੰਭੀਰ ਭਾਸ਼ਨ ਦਿੱਤਾ। ਕਾਮ, ਕ੍ਰੋਧ, ਲੋਭ, ਮੋਹ, ਮਦ ਦੇ ਸਾਧਾਰਨ ਲੋਕ ਹੀ ਨਹੀਂ ਰਿਸ਼ੀ ਵੀ ਇਨ੍ਹਾਂ ਦੇ ਗ਼ੁਲਾਮ ਬਣ ਗਏ ਆਦਿ ਦੀਆਂ ਕਹਾਣੀਆਂ ਦਾ ਉਨ੍ਹਾਂ ਨੇ ਵਰਨਣ ਕੀਤਾ। ਗੇਰੂਏ ਵਸਤਰ ਪਹਿਨਣ ਸਮੇਂ ਲਈ ਗਈ ਕਸਮ ਨੂੰ ਉਨ੍ਹਾਂ ਨੇ ਯਾਦ ਕਰਾਇਆ। ਸਵਾਮੀ ਜੀ ਨੇ ਇਹ ਸਥਾਪਤ ਕੀਤਾ ਕਿ ਵਿਕਾਰਾਂ ਦੇ ਅਧੀਨ ਨਾ ਹੋਣ ਦਾ ਨਿਸਚਾ ਕਰ ਲੈਣ ਨਾਲ ਵਿਅਕਤਿਤਵ ਦਾ ਕਦੇ ਨਾਸ ਨਹੀਂ ਹੁੰਦਾ। ਭਾਸ਼ਨ ਦੌਰਾਨ ਕਿਹਾ ਗਿਆ ਇਕ ਸ਼ਬਦ ਮਹੱਤਪੂਰਨ ਅਰਥ ਰੱਖਦਾ ਸੀ। ਉਹ ਸ਼ਬਦ ਇਹ ਹੈ :

ਦੁਖੀਆ ਦੀ ਸੇਵਾ, ਭਜਨ ਅਤੇ ਵੇਦਾਂਤ-ਵਿਚਾਰ ਵਾਂਗ ਹੀ ਦੈਵੀ ਚਿੰਤਨ ਹੈ।"

ਪ੍ਰਭਾਵਤੀ ਅਤੇ ਉਸ ਦੇ ਸਾਥੀਆਂ ਲਈ ਇਹ ਲੁਕਵੀਂ ਚਪੇੜ ਹੈ। ਸੁਆਮੀ ਜੀ ਦਾ ਵਿਚਾਰ ਕਿਸ ਤਰਫ਼ ਹੈ, ਇਹ ਇਸ ਦੀ ਇਕ ਚੇਤਾਵਨੀ ਹੈ ਨਾ ?

ਭਾਸ਼ਨ ਮਗਰੋਂ ਦੇਵੀ ਪ੍ਰਭਾਵਤੀ ਸਿੱਥਲ ਪੈ ਗਈ।

ਕਿਹਾ ਜਾਂਦਾ ਹੈ ਕਿ ਉਸ ਰਾਤ ਦੇਵੀ ਪ੍ਰਭਾਵਤੀ ਸਵਾਮੀ ਜੀ ਕੋਲ ਜਾ ਕੇ ਚਰਨਾਂ ਤੇ ਡਿੱਗ ਕੇ ਚਾਰ ਚਾਰ ਰੋਈ। ਉਸ ਕੋਲ ਆਪਣਾ ਕਹਿਣ ਲਈ ਬਹੁਤ ਕੁਝ ਸੀ। ਉਸ ਨੇ ਸਭ ਕੁਝ ਕਿਹਾ।

ਮਾਤਾ ਜੀ ਤੇ ਉਨ੍ਹਾਂ ਗੱਲਾਂ ਦਾ ਕੋਈ ਪ੍ਰਭਾਵ ਨਾ ਪਿਆ। ਇਸ ਲਈ ਇਸ ਸੰਬੰਧੀ ਉਸ ਦੀ ਕੋਈ ਦਿਲਚਸਪੀ ਨਹੀਂ ਸੀ। ਚਾਹੇ ਕੁਝ ਵੀ ਹੋਵੇ, ਫੈਸਲਾ ਕੀਤਾ ਜਾਵੇ, ਇਸ ਦੀ ਉਸ ਨੂੰ ਕੋਈ ਪਰਵਾਹ ਨਹੀਂ ਸੀ। ਇਹੋ ਸੀ ਉਸ ਦਾ ਭਾਵ। ਆਪਣੇ ਇਕ ਸਹਿਯੋਗੀ ਭਗਤ ਨੂੰ ਉਸ ਨੇ ਇੰਜ ਕਿਹਾ :

ਸਵਾਮੀ ਜੀ ਦੀ ਰਾਇ ਸਾਡੇ ਪ੍ਰਤੀਕੂਲ ਹੋਈ ਤਾਂ ਪ੍ਰੀਵਰਤਨ ਕੀਤਾ ਜਾਵੇਗਾ।"

ਸਵਾਮੀ ਜੀ ਲਈ ਪ੍ਰਭਾਵਤੀ ਦੇਵੀ ਇਕ ਕਮਜ਼ੋਰੀ ਹੈ। ਸੰਨਿਆਸ ਦੇ ਉਲਟ ਇਸ ਦਾ ਕੋਈ ਹੋਰ ਮਤਲਬ ਲਿਆ ਹੀ ਨਹੀਂ ਜਾ ਸਕਦਾ।

ਮਾਤਾ ਜੀ ਦਵਾਰਾ ਲਿਆਂਦੀਆਂ ਗਈਆਂ ਉਨ੍ਹਾਂ ਅਨਾਥ ਔਰਤਾਂ ਨੇ ਇਹ ਸਾਰੀ ਗੱਲ ਜਾਣ ਲਈ। ਉਹ ਸਾਰੀਆਂ ਮਿਲ ਕੇ ਇਸ ਬਾਰੇ ਵਿਚਾਰ ਕਰ ਰਹੀਆਂ ਹਨ। ਸਵਿਤ੍ਰੀ ਦਾ ਕਹਿਣਾ ਹੈ ਕਿ ਕਿਸੇ ਹੋਰ ਦੇ ਜਾਣ ਤੋਂ ਪਹਿਲਾਂ ਉਹ ਸਾਰੀਆਂ ਚਲੇ ਜਾਣਗੀਆਂ। ਉਸ ਨੇ ਕਿਹਾ :

"ਮਾਤਾ ਜੀ—ਚੰਗੀ ਮਾਤਾ ਜੀ ਹੈ। ਉਸ ਵਿਚਾਰੀ ਨੂੰ ਕਿਉਂ ਕਸ਼ਟ ਦਿੱਤਾ ਜਾਵੇ ? ਸਾਡੀ ਕਿਸਮਤ ਵਿਚ ਛੱਤ ਹੇਠ ਰਹਿਣਾ ਤੇ ਇਕ ਬਰਤਨ ਵਿਚ ਖਾਣਾ ਲਿਖਿਆ ਹੀ ਨਹੀਂ ਗਿਆ। ਸਾਨੂੰ ਅਜਿਹਾ ਭੋਗਣਾ ਹੀ ਹੋਵੇਗਾ। ਮਾਤਾ ਜੀ ਦਿਆਲੂ ਹਨ ਉਨ੍ਹਾਂ ਨੂੰ ਕਸ਼ਟ ਨਹੀਂ ਦੇਣਾ ਚਾਹੀਦਾ।"

ਗੋਰੀ ਛੂਟੀ ਅਤੇ ਚਿਨੰਮਾ ਨੇ ਇਕ ਲੰਬਾ ਸਾਹ ਭਰ ਕੇ ਕਿਹਾ :

"ਕਿਸਮਤ ਦੀ ਲਕੀਰ ਬਦਲੀ ਨਹੀਂ ਜਾ ਸਕਦੀ।"

ਪਾਰਵਤੀ ਨਾਂ ਦੀ ਔਰਤ ਦੀ ਇਕ ਹੋਰ ਰਾਏ ਹੈ :

ਇੱਥੇ ਦੀ ਲੜਾਈ-ਭਿੜਾਈ ਅਸੀਂ ਜਾਣ ਲਈ ਹੈ, ਅਜਿਹਾ ਭਾਵ ਹੀ ਅਸੀਂ ਕਿਉਂ ਪ੍ਰਗਟ ਹੋਣ ਦੇਈਏ। ਇੱਥੇ ਬੁਲਾਣ ਲਈ ਅਸੀਂ ਤਾਂ ਨਹੀਂ ਸੀ ਕਿਹਾ। ਸਾਨੂੰ

ਇੰਜ ਰਹਿਣਾ ਚਾਹੀਦਾ ਹੈ ਕਿ ਅਸੀਂ ਕੁਝ ਵੀ ਨਹੀਂ ਜਾਣਦੀਆਂ । ਜਦ ਚਲੇ ਜਾਣ ਲਈ ਕਿਹਾ ਜਾਏਗਾ ਤਾਂ ਚਲੇ ਜਾਵਾਂਗੀਆਂ ।"

ਇਸ ਰਾਏ ਵਾਲੀ ਇਕ ਹੋਰ ਸੀ । ਦੂਸਰੀ ਸਵਿਤ੍ਰੀ ਦੀ ਰਾਏ ਨਾਲ ਸਹਿਮਤ ਹੈ । ਪਰ ਕਹਿੰਦੀ ਹੈ ਕਿ ਇਕ ਗੱਲ ਠੀਕ ਨਹੀਂ :

"ਕਿਸੇ ਨੂੰ ਕਹੇ ਬਗ਼ੈਰ ਜਾਣਾ ਠੀਕ ਨਹੀਂ । ਸਾਰਿਆਂ ਤੋਂ ਵਿਦਾ ਲੈ ਕੇ ਜਾਣਾ ਚਾਹੀਦਾ ਹੈ । ਇਹੋ ਠੀਕ ਹੈ ।"

ਵਿਚਾਰ ਕਰਦੇ ਸਮਾਂ ਚਿਨੰਮਾ ਦੇ ਦਿਮਾਗ ਵਿਚ ਇਕ ਖਿਆਲ ਆਇਆ ।

"ਕੀ ਮਾਤਾ ਜੀ ਨੇ ਸੋਚ ਵਿਚਾਰ ਕਰਕੇ ਸਾਨੂੰ ਇਥੋਂ ਨਿਕਲ ਜਾਣ ਲਈ ਕਿਹਾ ਹੈ ? ਇਹ ਵੀ ਖ਼ੂਬ ਰਹੀ ।"

ਸਵਿਤ੍ਰੀ ਨੂੰ ਇਸ ਗੱਲ ਵਿਚ ਕੋਈ ਸ਼ੱਕ ਨਹੀਂ । ਉਸ ਨੇ ਕਿਹਾ, "ਮਾਤਾ ਜੀ ਦੀ ਆਗਿਆ ਲੈ ਕੇ ਜਾਣ ਦਾ ਵਿਚਾਰ ਨਾ ਕਰਨਾ ।"

ਉਨ੍ਹਾਂ ਔਰਤਾਂ ਨੂੰ ਪਹਿਲਾਂ ਵਾਲੇ ਪੁਰਾਣੇ ਕੱਪੜੇ, ਟੁੱਟ-ਫੁੱਟੇ ਬਰਤਨ ਫਿਰ ਤੋਂ ਇਕੱਠੇ ਕਰਨੇ ਪੈਣਗੇ । ਉਹ ਸਾਰੇ ਦੂਰ ਕਿਧਰੇ ਸੁੱਟੇ ਜਾ ਚੁੱਕੇ ਹਨ । ਅੱਗੇ ਵੀ ਲੰਬੇ ਰਾਹਾਂ ਤੇ ਬਗ਼ੈਰ ਕਿਸੇ ਲਕਸ਼ ਤੋਂ ਜਾਣਾ ਹੈ । ਉਹ ਸਾਰੀਆਂ ਉਸ ਲੰਬੇ ਰਾਹ ਬਾਰੇ ਸੋਚ ਰਹੀਆਂ ਹਨ ।

ਇਕ ਨੇ ਕਿਹਾ, "ਇੱਥੇ ਆਉਣ ਦੀ ਕੋਈ ਜ਼ਰੂਰਤ ਨਹੀਂ ਸੀ ।"

ਸਾਰਿਆਂ ਨੇ ਇਹ ਸਵੀਕਾਰ ਕੀਤਾ । ਚਲਦੇ ਰਹਿਣ ਵਾਲੇ ਰਾਹ ਤੇ ਹੀ ਅੱਗੇ ਵਧਣਾ ਚਾਹੀਦਾ ਸੀ ।

ਜਿਸ ਦਿਨ ਤੋਂ ਜਵਿਤ੍ਰੀ ਆਈ ਉਸੇ ਦਿਨ ਤੋਂ ਆਸ਼ਰਮ ਵਿਚ ਗੜਬੜੀ ਮਚੀ, ਇਹ ਸੋਚ ਕੇ ਸਵਿਤ੍ਰੀ ਨੂੰ ਬਹੁਤ ਦੁੱਖ ਹੋਇਆ । ਉਸ ਨੇ ਖ਼ੁਦ ਨੂੰ ਦੋਸ਼ੀ ਕਰਾਰ ਦਿੱਤਾ । ਕ੍ਰਿਪਾਲੂ ਆਸ਼ਰਮ-ਮਾਤਾ ਜੀ ਨੂੰ ਵੀ ਕਸ਼ਟ ਦਿੱਤਾ । ਸਵਿਤ੍ਰੀ ਦਾ ਵਿਚਾਰ ਹੈ ਕਿ ਇਸ ਹਾਲਤ ਵਿਚ ਮਾਤਾ ਜੀ ਨੂੰ ਕਿਸੇ ਤਰ੍ਹਾਂ ਬਚਾਣਾ ਚਾਹੀਦਾ ਹੈ ।

ਮਾਤਾ ਜੀ ਦਾ ਸਵਿਤ੍ਰੀ ਨਾਲ ਇਕ ਤਰ੍ਹਾਂ ਦਾ ਨਜ਼ਦੀਕੀ ਸੰਬੰਧ ਹੈ । ਉਸ ਔਰਤ ਨੂੰ ਵੀ ਉਸ ਨਾਲ । ਮਾਤਾ ਜੀ ਉਸ ਨੂੰ ਤਸੱਲੀ ਦੇ ਰਹੀ ਹੈ । ਉਸ ਨੇ ਦ੍ਰਿੜ੍ਹ ਆਵਾਜ਼ ਵਿਚ ਕਿਹਾ, "ਤੁਸੀਂ ਸਾਰੀਆਂ ਇੱਥੇ ਨਾ ਰਹੋਗੀਆਂ ਤਾਂ ਇਹ ਆਸ਼ਰਮ ਵੀ ਨਹੀਂ ਰਹੇਗਾ ।"

ਸਵਾਮੀ ਜੀ ਕਈ ਦਿਨ ਬੀਤ ਜਾਣ ਤੇ ਵੀ ਕੋਈ ਫੈਸਲਾ ਨਾ ਲੈ ਸਕੇ । ਇਸ ਦੌਰਾਨ ਪ੍ਰਭਾਵਤੀ ਦੇਵੀ ਭਗਤਾਂ ਦੇ ਇਕ ਵੱਡੇ ਹਿੱਸੇ ਨੂੰ ਆਪਣੇ ਹੱਕ ਵਿਚ ਕਰ ਚੁੱਕੀ ਸੀ । ਮਾਤਾ ਜਿਉਤ੍ਰਮਈ ਦੀ ਬੇਪ੍ਰਵਾਹੀ ਨੇ ਬਹੁਤ ਲੋਕਾਂ ਨੂੰ ਈਰਖਾਲੂ ਬਣਾ ਦਿੱਤਾ । ਸਵਾਮੀ ਜੀ ਨੂੰ ਵੀ ਉਹ ਨਹੀਂ ਮੰਨਦੀ । ਉਸ ਦਾ ਵਿਵਹਾਰ ਕਿਸੇ ਨੂੰ ਵੀ ਪਸੰਦ ਨਹੀਂ ਸੀ । ਉਸ ਸਮੇਂ ਇਕ ਘਟਨਾ ਘਟੀ । ਸਵਾਮੀ ਜੀ ਦੇ ਆਰਾਮ ਕਰਦੇ ਸਮੇਂ ਕਮਰੇ ਵਿਚੋਂ ਇਕ ਦਬਿਆ ਦਬਿਆ ਹਾਸਾ ਆਸ਼ਰਮ ਦੀ ਇਕ ਨਿਵਾਸੀ ਪਾਰਵਤੀ ਨੇ ਸੁਣਿਆ । ਉਸ ਨੇ ਛੁੱਪ ਕੇ ਦੇਖਿਆ । ਸਵਾਮੀ ਜੀ ਹੱਥ ਤੇ ਸਿਰ ਰੱਖੀ ਸੋਫੇ ਤੇ

ਲੇਟੇ ਹੋਏ ਹਨ । ਕਮਰੇ ਵਿਚ ਪ੍ਰਭਾਵਤੀ ਦੇਵੀ ਹੈ । ਪਾਰਵਤੀ ਨੇ ਜਿਉਤ੍ਰਮਈ ਦੇਵੀ ਕੋਲ ਇਸ ਦ੍ਰਿਸ਼ ਦਾ ਵਰਨਣ ਆਪਣੀ ਭਾਸ਼ਾ ਵਿਚ ਇੰਜ ਕੀਤਾ :

"ਝੂਠ ਨਹੀਂ ਕਹਿ ਰਹੀ, ਮਾਤਾ ਜੀ ! ਛੋਟੇ ਮਾਤਾ ਜੀ ਦਰਵਾਜ਼ੇ ਕੋਲ ਖੜ੍ਹੇ ਸਨ । ਸਿਰ ਝੁਕਾਈ ਆਪਣੇ ਦੋਵੇਂ ਹੱਥਾਂ ਦੀਆਂ ਉਂਗਲੀਆਂ ਨੂੰ ਆਪਸ ਵਿਚ ਫਸਾਈ, ਹੱਸਦੀ ਹੋਈ, ਲਾਜ ਨਾਲ ਇਕ ਛੋਟੀ ਬੱਚੀ ਵਾਂਗ ਖੜ੍ਹੀ ਸੀ । ਸਵਾਮੀ ਲੇਟੇ ਲੇਟੇ ਹਲਕੀ ਆਵਾਜ਼ ਵਿਚ ਕੁਝ ਮਜ਼ਾਕ ਨਾਲ ਕਹਿ ਰਹੇ ਸਨ । ਮੈਨੂੰ ਲਾਜ ਆ ਗਈ ।"

ਮਾਤਾ ਜਿਉਤ੍ਰਮਈ ਲਈ ਇਹ ਹੈਰਾਨ ਕਰ ਦੇਣ ਵਾਲੀ ਗੱਲ ਨਹੀਂ ਸੀ । ਉਹ ਕਿਸੇ ਭੇਦ-ਭਾਵ ਨਾਲ ਕੁਝ ਕਹੇ ਬਗ਼ੈਰ, ਇਕ ਵੀ ਸਵਾਲ ਪੁੱਛੇ ਬਗ਼ੈਰ ਸਭ ਕੁਝ ਸੁਣਦੀ ਰਹੀ । ਇੰਜ ਲਗਦਾ ਹੈ ਕਿ ਉਹ ਇਸ ਗੱਲ ਦਾ ਇੰਤਜ਼ਾਰ ਕਰ ਰਹੀ ਸੀ ।

ਸਵਾਮੀ ਜੀ ਨੇ ਭਗਤਾਂ ਤੋਂ ਉਸ ਸਮੱਸਿਆ ਦੇ ਭਿੰਨ-ਭਿੰਨ ਪਹਿਲੂਆਂ ਬਾਰੇ ਪੁੱਛਿਆ । ਉਨ੍ਹਾਂ ਦੀ ਸਲਾਹ ਵੀ ਲਈ । ਇਕ ਦਿਨ ਭਜਨ ਮਗਰੋਂ ਜਿਹੜਾ ਭਾਸ਼ਨ ਹੁੰਦਾ ਹੈ ਉਸ ਵਿਚ ਸਪੱਸ਼ਟ ਸੂਚਨਾ ਦਿੱਤੀ ਗਈ ।

ਸਵਾਮੀ ਜੀ ਦਾ ਉਸ ਦਿਨ ਦਾ ਭਾਸ਼ਨ ਸੰਨਿਆਸ ਬਾਰੇ ਸੀ । ਉਸ ਭਾਸ਼ਨ ਦਾ ਪ੍ਰਮੁੱਖ ਭਾਗ ਇਹ ਸੀ :

"ਸੰਨਿਆਸ ਦਾ ਤੱਤ ਭਾਵ ਕੋਈ ਕੰਮ ਕੀਤੇ ਬਗ਼ੈਰ ਬੈਠਣਾ ਨਹੀਂ । ਇਹ ਆਰਾਮ ਦਾ ਜੀਵਨ ਵੀ ਨਹੀਂ । ਸੰਨਿਆਸੀ ਨੇ ਇਸ ਜਗਤ ਵਿਚ ਅਨੇਕਾਂ ਕੰਮ ਕਰਨੇ ਹਨ । ਇੱਛਾ ਅਤੇ ਤਾਕਤ ਅਨੁਸਾਰ ਹਰ ਇਕ ਸੰਨਿਆਸੀ ਨੂੰ ਸਮਾਜ ਲਈ ਇਕ ਇਕ ਕੰਮ ਚੁਣ ਲੈਣਾ ਚਾਹੀਦਾ ਹੈ । ਆਸ਼ਰਮ ਵਿਚ ਪ੍ਰਾਰਥਨਾ ਵਿਚ ਲੀਨ ਹੋ ਕੇ ਵੇਦਾਂਤ—ਚਿੰਤਨ ਕਰਕੇ ਬੈਠਣ ਵਾਲੇ ਸੰਨਿਆਸੀ ਨੂੰ ਉਸ ਅਨੁਸਾਰ ਸਹੂਲਤ ਮਿਲਣੀ ਚਾਹੀਦੀ ਹੈ । ਇਹ ਵੀ ਇਕ ਸਮਾਜਿਕ ਸੇਵਾ ਹੈ । ਇਸ ਆਸ਼ਰਮ ਨੂੰ ਅਨਾਥ ਮੰਦਰ ਬਨਾਉਣ ਵਿਚ ਜਿਹੜਾ ਵਿਰੋਧ ਹੈ, ਉਹ ਇਸ ਦੇ ਆਧਾਰ ਤੇ ਸਮਝ ਲੈਣਾ ਚਾਹੀਦਾ ਹੈ ।"

ਦੇਵੀ ਪ੍ਰਭਾਵਤੀ ਦੀ ਜਿੱਤ ਹੋਈ । ਪਰ ਤੁਰੰਤ ਸਵਾਮੀ ਜੀ ਨੇ ਕਿਹਾ :

"ਅਨਾਥ—ਸੇਵਾ ਨੂੰ ਜੀਵਨ ਦਾ ਵਰਤ ਮੰਨ ਕੇ ਰਹਿਣ ਵਾਲੇ ਸੰਨਿਆਸੀ ਨੂੰ ਉਨ੍ਹਾਂ ਲਈ ਜ਼ਰੂਰੀ ਸਹੂਲਤ ਦੇਣੀ ਚਾਹੀਦੀ ਹੈ । ਉਸ ਨੂੰ ਨਿਰਉਤਸ਼ਾਹ ਨਹੀਂ ਕਰਨਾ ਚਾਹੀਦਾ ।"

ਸਭ ਨੂੰ ਸਵਾਮੀ ਜੀ ਦਾ ਉਪਦੇਸ਼ ਸਪੱਸ਼ਟ ਹੋ ਗਿਆ । ਅਨਾਥ ਮੰਦਰ ਅਲੱਗ ਕਰਕੇ ਚਲਾਣ ਦਾ ਉਦੇਸ਼ ਹੈ । ਸਾਰਿਆਂ ਨੇ ਕਿਹਾ ਕਿ ਇਹ ਇਕ ਉਚਿਤ ਨਿਰਣਾ ਹੈ । ਆਸ਼ਰਮ ਆਸ਼ਰਮ ਵਾਂਗ ਹੀ ਰਹਿਣਾ ਚਾਹੀਦਾ ਹੈ । ਅਨਾਥ-ਨਿਕੇਤਨ-ਮੰਦਰ, ਅਨਾਥ-ਮੰਦਰ ਵਾਂਗ ।

"ਕੀ ਆਸ਼ਰਮ ਮਾਤਾ ਜੀ ਉਸ ਨਿਰਦੇਸ਼ ਨੂੰ ਮੰਨੇਗੀ ?"

ਉਸ ਅਵਸਥਾ ਵਿਚ ਮਾਤਾ ਜਿਉਤ੍ਰਮਈ ਦੇਵੀ ਇਕੱਲੀ ਰਹਿ ਗਈ । ਸਾਰੇ ਲੋਕੀਂ ਸਵਾਮੀ ਜੀ ਦਾ ਫੈਸਲਾ ਸਵੀਕਾਰ ਕਰ ਰਹੇ ਹਨ । ਪ੍ਰਭਾਵਤੀ ਦੇਵੀ ਜਿੱਤ

ਗਈ। ਮੁਸ਼ਕਿਲ ਨਾਲ ਉੱਥੋ ਆਈਆਂ ਔਰਤਾਂ ਆਪਣੀ ਸੁਰੱਖਿਆ ਲਈ ਆਸ਼ਰਮ ਮਾਤਾ ਨਾਲ ਰਹਿਣਗੀਆਂ।

ਮਾਤਾ ਜਿਉਤ੍ਰਮਈ ਦੇਵੀ ਨੂੰ ਫਿਰ ਜ਼ਿੰਦਗੀ ਵਿਚ ਇਕੱਲੇ ਜਾਣ ਵਾਂਗ ਲੱਗਿਆ। ਤਦ ਸਹਿਜ ਰੂਪ ਵਿਚ ਉਸ ਦੇ ਅਧਿਕਾਰ-ਬੋਧ ਨੇ ਸਿਰ ਉਠਾਇਆ। ਆਸ਼ਰਮ-ਮਾਤਾ ਜੀ ਦੇ ਨਾਂ ਤੇ ਜਿਹੜੇ ਅਧਿਕਾਰ ਹਨ ਸਿਰਫ ਉਨ੍ਹਾਂ ਦਾ ਹੀ ਬੋਧ ਨਹੀਂ, ਸਗੋਂ ਇਹ ਆਸ਼ਰਮ ਉਸ ਦਾ ਹੈ। ਉਸ ਨੇ ਹੀ ਇਹ ਬਣਾਇਆ ਹੈ। ਉਸ ਅਧਿਕਾਰ ਦਾ ਵਿਰੋਧ ਕਰਨ ਦਾ ਹੱਕ ਕਿਸ ਨੂੰ ਹੈ?

ਸਵਾਮੀ ਜੀ ਨੇ ਆਪਣੀ ਰਾਏ ਆਸ਼ਰਮ ਮਾਤਾ ਜੀ ਨੂੰ ਇਕਾਂਤ ਵਿਚ ਬੁਲਾ ਕੇ ਕਹੀ, ਅਨਾਥ-ਮੰਦਰ ਪੁਰਾਣੀ ਯੋਜਨਾ ਅਨੁਸਾਰ ਵਟਿਯੂਰ ਕਾਵਿਲ ਵਿਚ ਸ਼ੁਰੂ ਕਰਨਾ ਹੈ। ਇਹ ਜਿੰਨੀ ਜਲਦੀ ਹੋ ਸਕੇ ਕਰਨਾ ਚਾਹੀਦਾ ਹੈ। ਆਸ਼ਰਮ ਹੀ ਰਹਿਣਾ ਚਾਹੀਦਾ ਹੈ। ਉਨ੍ਹਾਂ ਨੇ ਕਿਹਾ :

"ਜਿਉਤ੍ਰਮਈ ਲਈ ਇਹ ਮੁਸ਼ਕਿਲ ਕੰਮ ਨਹੀਂ ਹੋਵੇਗਾ। ਅੱਜ ਤੋਂ ਹੀ ਖਿਆਲ ਰੱਖਿਆ ਜਾਵੇ। ਭਗਤਾਂ ਦਾ ਪੂਰਾ ਸਹਿਯੋਗ ਮਿਲੇਗਾ।"

ਇਹ ਆਖ਼ਰੀ ਸ਼ਬਦ ਸੁਣਦੇ ਸਮੇਂ ਤਕ ਉਸ ਦੇ ਚਿਹਰੇ ਤੇ ਅਵਿਸ਼ਵਾਸ ਅਤੇ ਮਜ਼ਾਕ ਦੀ ਇਕ ਮਿਨ੍ਹੀ ਜਿਹੀ ਮੁਸਕਾਨ ਦਾ ਪ੍ਰਛਾਵਾਂ ਪਲ ਕੁ ਆ ਕੇ ਮਿਟ ਗਿਆ। ਉਹ ਸਵਾਮੀ ਜੀ ਦੀ ਨਜ਼ਰ ਤੋਂ ਬਚ ਨਾ ਸਕਿਆ। ਉਨ੍ਹਾਂ ਨੇ ਪੁੱਛਿਆ, "ਹੂੰ? ਕੀ ਹੈ?"

ਤੁਰੰਤ ਜਵਾਬ ਮਿਲਿਆ। ਮਨ ਵਿਚ ਭਰੀਆਂ ਗੱਲਾਂ ਇਕੱਠੇ ਹੀ ਫੁੱਟ ਕੇ ਬਾਹਰ ਆਉਣ ਵਾਂਗ ਸੀ ਇਹ ਸ਼ਬਦ। ਉਸ ਜਵਾਬ ਵਿਚ ਧਿਰਕਾਰ ਨਾਲ ਮਿਲਿਆ ਅਭਿਮਾਨ ਭਾਵ ਵੀ ਸੀ, ਇਹੋ ਸ਼ੱਕ ਕੀਤਾ ਜਾ ਸਕਦਾ ਹੈ :

ਅਨਾਥ-ਮੰਦਰ ਬਨਾਉਣ ਲਈ ਕਿਸੇ ਦਾ ਉਪਦੇਸ਼ ਨਹੀਂ ਚਾਹੀਦਾ। ਮੈਂ ਇਸ ਨੂੰ ਬਣਾਇਆ ਹੈ, ਅੱਗੋਂ ਵੀ ਚਲਾਵਾਂਗੀ।" ਭਗਤਾਂ ਦੇ ਸਹਿਯੋਗ ਬਾਰੇ ਵੀ ਕਿਹਾ।

ਮੱਠ ਦੇ ਮੁੱਖੀ ਵਾਂਗ ਕਹਿਣ ਦੇ ਢੰਗ ਨਾਲ ਨਹੀਂ ਕਿਹਾ, ਇਹ ਤਾਂ ਸਾਫ ਸੀ। ਉਨ੍ਹਾਂ ਨੂੰ ਵੀ ਅਜਿਹਾ ਹੀ ਲੱਗਿਆ। ਪਰ ਉਨ੍ਹਾਂ ਦਾ ਇਹ ਵਿਚਾਰ ਨਹੀਂ ਕਿ ਇੰਜ ਨਹੀਂ ਕਰਨਾ ਚਾਹੀਦਾ।

ਪਤਾ ਨਹੀਂ ਕਿ ਸਵਾਮੀ ਜੀ ਦੀ ਸਮਝ ਵਿਚ ਇਹ ਆਇਆ ਜਾਂ ਨਹੀਂ। ਉਨ੍ਹਾਂ ਨੇ ਕਿਹਾ, "ਠੀਕ ਹੈ, ਠੀਕ ਹੈ। ਇਹ ਚੰਗਾ ਹੈ। ਜਲਦੀ ਤੋਂ ਜਲਦੀ ਉਹ ਸਥਾਪਨਾ ਤਰੱਕੀ ਕਰੇ।"

ਮਾਤਾ ਜੀ ਨੂੰ ਉਹ ਮੰਗਲ-ਕਾਮਨਾ ਪਸੰਦ ਨਹੀਂ ਸੀ। ਉਨ੍ਹਾਂ ਨੇ ਬਹੁਤ ਕੁਝ ਕਹਿਣਾ ਸੀ। ਉਨ੍ਹਾਂ ਨੇ ਪੁੱਛਿਆ :

"ਆਸ਼ਰਮ-ਆਸ਼ਰਮ ਹੀ ਰਹਿਣਾ ਹੈ ਤਾਂ—ਮੇਰੇ ਸਹਾਰੇ ਰਹਿਣ ਵਾਲੀਆਂ ਇਹ ਗਰੀਬ ਔਰਤਾਂ ਲਈ ਮੈਨੂੰ ਕੀ ਕਰਨਾ ਚਾਹੀਦਾ ਹੈ?"

ਸਵਾਲ ਬਾਹਰ ਆਉਂਦੇ ਹੀ ਉਸ ਨੂੰ ਇਹ ਗੈਰ ਜ਼ਰੂਰੀ ਸਵਾਲ ਮਹਿਸੂਸ ਹੋਇਆ। ਇਹ ਸਵਾਲ ਗਲਤ ਹੋ ਗਿਆ। ਗੈਰ ਜ਼ਰੂਰੀ ਜਵਾਬ ਹਾਸਲ ਕਰਨ

ਵਾਲਾ ਸਵਾਲ ਹੈ ਇਹ। ਤਦ ਵੀ ਉਸ ਜਵਾਬ ਨੂੰ ਮੰਨ ਲੈਣ ਲਈ ਉਹ ਤਿਆਰ ਹੋ ਗਈ।

ਸਵਾਮੀ ਜੀ ਨੇ ਕਿਹਾ, "ਹਾਂ—ਆਸ਼ਰਮ ਨੂੰ ਹਰ ਪ੍ਰਕਾਰ ਦੀ ਪਵਿੱਤਰਤਾ ਨਾਲ ਆਸ਼ਰਮ ਹੀ ਰਹਿਣਾ ਚਾਹੀਦਾ ਹੈ। ਕੋਈ ਨਵੀਂ ਥਾਂ ਲੱਭ ਕੇ ਅਨਾਥ-ਮੰਦਰ ਸਥਾਪਤ ਕਰਨਾ ਚਾਹੀਦਾ ਹੈ। ਇਹੋ ਠੀਕ ਹੈ। ਅਨਾਥ-ਮੰਦਰ।

ਸਵਾਮੀ ਜੀ ਦੇ ਇੰਨਾ ਕਹਿਣ ਤੇ ਗੋਲੀ ਵਾਂਗ ਇਕ ਸਵਾਲ ਸਵਾਮੀ ਜੀ ਵੱਲ ਦੌੜਿਆ। "ਮੈਨੂੰ ਇੱਥੋਂ ਚਲੇ ਜਾਣਾ ਚਾਹੀਦਾ ਹੈ ਨਾ ?"

ਸਵਾਮੀ ਜੀ ਨੇ ਗੰਭੀਰਤਾ ਨਾਲ ਕਿਹਾ :

"ਮੈਨੂੰ ਇੰਜ ਕਿਉਂ ਪੁੱਛ ਰਹੀ ਏ ?"

ਕਿਸੇ ਤਰਕ ਅਤੇ ਵਿਆਖਿਆ ਲਈ ਜਿਉਤ੍ਰਮਈ ਦੇਵੀ ਤਿਆਰ ਨਹੀਂ ਸੀ। ਉਸ ਨੇ ਕਿਹਾ, "ਇਹੋ ਉਪਦੇਸ਼ ਹੈ। ਸਿਰਫ਼ ਇਹੋ। ਪਰ ਮੈਂ ਇਕ ਗੱਲ ਕਹਿੰਦੀ ਹਾਂ। ਉਨ੍ਹਾਂ ਗਰੀਬ ਔਰਤਾਂ ਨਾਲ ਮੈਂ ਚਲੀ ਜਾਵਾਂਗੀ। ਇਸ ਤਰ੍ਹਾਂ ਸਾਰਿਆਂ ਦਾ ਉਦੇਸ਼ ਸਫਲ ਹੋ ਜਾਵੇਗਾ।"

ਸਵਾਮੀ ਜੀ ਦੀਆਂ ਅੱਗੋਂ ਹੋਰ ਗੱਲਾਂ ਨਾ ਸੁਣਨ ਦੇ ਇਰਾਦੇ ਨਾਲ ਜਿਉਤ੍ਰਮਈ ਦੇਵੀ ਸਿਰ ਝੁਕਾ ਕੇ ਪ੍ਰਣਾਮ ਕਰਕੇ ਉਥੋਂ ਚਲੀ ਗਈ।

ਮਾਤਾ ਜਿਉਤ੍ਰਮਈ ਨੂੰ ਲੱਗਿਆ ਕਿ ਇੰਜ ਨਹੀਂ ਸੀ ਕਹਿਣਾ ਚਾਹੀਦਾ। ਮੁਕਾਬਲਾ ਤਾਂ ਕੀਤਾ ਹੀ ਸੀ। ਪਰ ਮੁਕਾਬਲੇ ਦਾ ਢੰਗ ਗਲਤ ਹੋ ਗਿਆ। ਇਹ ਉਨ੍ਹਾਂ ਨੂੰ ਜੇਤੂ ਕਰਾਰ ਦੇਣ ਵਾਲਾ ਮੁਕਾਬਲਾ ਸੀ।

ਉਸ ਦੇ ਮਾਲਿਕ-ਬੋਧ ਦੇ ਅਧਿਕਾਰ ਨੇ ਫਿਰ ਤੋਂ ਸਿਰ ਚੁੱਕਿਆ। ਇਥੋਂ ਕਿਸ ਨੇ ਜਾਣਾ ਹੈ ? ਉਸ ਨੇ ਜਾਂ ਪ੍ਰਭਾਵਤੀ ਦੇਵੀ ਤੇ ਸਵਾਮੀ ਜੀ ਨੇ ? ਚਲੇ ਜਾਣ ਲਈ ਸਹਿਮਤ ਨਹੀਂ ਸੀ ਹੋਣਾ ਚਾਹੀਦਾ। ਸਗੋਂ ਉਨ੍ਹਾਂ ਨੂੰ ਹੀ ਚਲੇ ਜਾਣ ਲਈ ਕਹਿਣਾ ਚਾਹੀਦਾ ਸੀ। ਸਾਰੀ ਗੱਲ ਹੀ ਵਿਗੜ ਗਈ। ਜੀਵਨ ਭਰ ਅਜਿਹੀਆਂ ਹੀ ਤਾਂ ਗਲਤੀਆਂ ਹੋਈਆਂ ਹਨ। ਜਿਉਤ੍ਰਮਈ ਨੇ ਜੀਵਨ ਦੀਆਂ ਪ੍ਰਮੁੱਖ ਘਟਨਾਵਾਂ ਨੂੰ ਇਕ ਇਕ ਕਰਕੇ ਯਾਦ ਕੀਤਾ। ਕੇਸ਼ਵ ਪਿੱਲੈ ਨੂੰ ਦੁਰਕਾਰਦੇ ਹੋਏ ਪੈਰ ਨਾਲ ਧੱਕਾ ਦੇਣ ਵਾਲੇ ਦਿਨ ਵੀ ਅਜਿਹਾ ਹੀ ਲੱਗਿਆ ਸੀ ਕਿ ਇਹ ਮੂਰਖਤਾ ਨਹੀਂ ਸੀ ਕਰਨੀ ਚਾਹੀਦੀ। ਉਸ ਦਿਨ ਜਾਣ ਲਈ ਨਾਹ ਕਰਕੇ ਕੱਲ੍ਹ ਵੀ ਆਉਣ ਲਈ ਕਹਿਣਾ ਚਾਹੀਦਾ ਸੀ। ਰਾਮਚੰਦਰਨ ਨਾਇਰ ਨਾਲ ਜਿਹੜਾ ਸੰਬੰਧ ਹੋਇਆ, ਉਸ ਵਿਚ ਵੀ ਅਜਿਹਾ ਹੀ ਹੋਇਆ। ਜਦ ਉਸ ਨੇ ਛੱਡ ਦਿੱਤਾ ਤਾਂ ਤਕੰਮਾ ਨੇ ਅਧਿਕਾਰ ਲਈ ਯਤਨ ਨਹੀਂ ਕੀਤਾ। ਇਸ ਤਰ੍ਹਾਂ ਛੱਡਣਾ ਸੰਭਵ ਨਹੀਂ, ਅਜਿਹਾ ਕਿਹਾ ਵੀ ਨਹੀਂ। ਮਗਰੋਂ ਵੀ ਕੇਸ਼ਵ ਪਿੱਲੈ ਆਪਣਾ ਬਣ ਸਕਦਾ ਸੀ। ਕਦੇ ਵੀ ਅਧਿਕਾਰ ਨੂੰ ਠੀਕ ਤਰ੍ਹਾਂ ਨਾ ਸਮਝਣ ਤੋਂ ਆਪਣੀ ਸਮਰੱਥਾ ਦਾ ਪ੍ਰਯੋਗ ਨਾ ਕਰ ਸਕਣ ਨਾਲ, ਕਾਰਜ ਦੀ ਤਰਤੀਬ ਨੂੰ ਨਾ ਸਮਝ ਸਕਣ ਕਾਰਨ, ਜ਼ਿੰਦਗੀ ਰੁਕ ਰੁਕ ਕੇ ਵਹਿ ਰਹੀ ਸੀ। ਜਿਉਤ੍ਰਮਈ ਨੇ ਸੋਚਿਆ ਕਿ ਕੀ ਉਸ ਦਾ ਨੌਕਰੀ ਛੱਡਣਾ ਠੀਕ ਸੀ। ਉਸ ਚਿੰਤਾ ਨੇ ਬਿਜਲੀ ਵਾਂਗ ਝਟਕਾ ਦੇ ਕੇ ਉਸ ਦੇ ਅਸਤਿਤਵ ਨੂੰ ਵੀ ਹਿਲਾ ਦਿੱਤਾ।

ਇਸੇ ਲਈ ਇਹ ਗੇਰੂਏ ਵਸਤਰ ਪਹਿਨੇ ? ਇਸ ਜੀਵਨ ਵਿਚ ਕੀ ਸੰਤੁਸ਼ਟੀ ਮਿਲੀ ? ਇਸ ਤਰ੍ਹਾਂ ਦੇਖਿਆ ਜਾਵੇ ਤਾਂ 'ਕਿਸ ਲਈ' ਇਹ ਸਵਾਲ ਕਿੰਨੀ ਵੇਰ ਪੁੱਛਣਾ ਪੈ ਰਿਹਾ ਹੈ ।

ਜਦ ਉਸ ਨੇ ਸਾਰੇ ਜੀਵਨ ਦੀ ਆਲੋਚਨਾ ਕੀਤੀ ਤਾਂ ਉਸ ਨੂੰ ਇਕ ਹੀ ਗੱਲ ਸਪੱਸ਼ਟ ਹੋਈ । ਹਮੇਸ਼ਾ ਭੁਲਾ ਦੇਣ ਅਤੇ ਪਿਆਰ ਦੇਣ ਲਈ ਇਕ ਹੀ ਵਿਅਕਤੀ ਤਿਆਰ ਹੈ । ਉਹ ਹੈ ਕੇਸ਼ਵ ਪਿੱਲੈ । ਉਸ ਤੋਂ ਇਲਾਵਾ ਹੋਰ ਕੌਣ ਹੈ ? ਅੰਤਰ-ਮਨ ਵਿਚ ਬੈਠ ਕੇ ਕੋਈ ਇਹ ਸਵਾਲ ਪੁੱਛ ਰਿਹਾ ਹੈ । "ਤੇਰਾ ਹੋਰ ਕੌਣ ਹੈ ?" ਹਰ ਸਮੇਂ ਉਹ ਇਕ ਹੀ ਵਿਅਕਤੀ ਹੈ । ਅੱਗੋਂ ਵੀ ਉਸ ਕੋਲ ਜਾ ਸਕਦੀ ਹੈ । ਉੱਥੇ ਜਾਣ ਤੇ ਉਹ ਸਭ ਭੁੱਲ ਜਾਣਗੇ ਹਰ ਮੁਸੀਬਤ ਵਿਚ ਸਹਾਰਾ ਦੇਣਗੇ ।

ਭਗਤਾਂ ਵਿਚੋਂ ਬਹੁਤਿਆਂ ਨਾਲ ਜਿਉਤ੍ਰਮਈ ਦੇਵੀ ਨੇ ਕੁਝ ਸਖ਼ਤ ਗੱਲਾਂ ਕੀਤੀਆਂ । ਇਸ ਗੇਰੂਏ ਵਸਤਰ ਨੂੰ ਫਾੜ ਕੇ ਉਹ ਦੂਰ ਸੁੱਟ ਦੇਵੇਗੀ । ਉਸ ਨੂੰ ਉਹ ਇੰਨਾ ਪਵਿੱਤਰ ਨਹੀਂ ਸਮਝਦੀ । ਕਈ ਲੋਕਾਂ ਨੇ ਇੱਥੇ ਆਸਰਾ ਲਿਆ ਹੈ । ਅਜਿਹਾ ਹੋਣ ਤੇ, ਔਰਤਾਂ ਨਾਲ ਗਲੀਆ ਵਿਚ ਚਲੀ ਜਾਣ ਤੇ ਵੀ ਉਸ ਨੂੰ ਸੰਕੋਚ ਨਹੀਂ ਹੋਵੇਗਾ । ਗੇਰੂਏ ਵਸਤਰ ਉਤਾਰ ਦੇਣ ਨਾਲ, ਆਸ਼ਰਮ-ਮਾਤਾ ਜੀ ਦਾ ਪਦ ਖ਼ਤਮ ਹੋ ਜਾਵੇਗਾ ਇਹ ਗੱਲ ਵੀ ਉਹ ਜਾਣਦੀ ਹੈ ।

ਮਾਤਾ ਜੀ ਹੁਣ ਭਜਨ-ਬੰਦਗੀ ਅਤੇ ਵੇਦ ਪਾਠ ਵਿਚ ਨਿਯਮਤ ਰੂਪ ਵਿਚ ਨਹੀਂ ਸੀ ਜਾਂਦੀ । ਉਸ ਦਾ ਇਹੋ ਭਾਵ ਹੈ ਕਿ ਦੋਵਾਂ 'ਚੋਂ ਇਕ ਦਾ ਨਿਰਣਾ ਹੋਣਾ ਚਾਹੀਦਾ ਹੈ । ਪ੍ਰਭਾਵਤੀ ਦੇਵੀ ਨੇ ਜਿੱਤ ਹਾਸਲ ਕੀਤੀ ਹੈ । ਰਸਤਾ ਸਾਫ਼ ਹੋਣ ਤੇ ਉਹ ਬਹੁਤ ਸੰਤੁਸ਼ਟ ਹੈ । ਜਿਉਤ੍ਰਮਈ ਦੇਵੀ ਇਹ ਸਭ ਕੁਝ ਦੇਖ ਰਹੀ ਹੈ ।

ਜਿਉਤ੍ਰਮਈ ਦੇਵੀ ਅਤੇ ਸਵਿਤ੍ਰੀ ਇਕੱਠੀਆਂ ਬੈਠੀਆਂ ਗੱਲਾਂ ਕਰ ਰਹੀਆਂ ਹਨ ।

ਸਵਿਤ੍ਰੀ ਨੇ ਕੁਝ ਹੈਰਾਨੀ ਨਾਲ ਪੁੱਛਿਆ, "ਕੀ ਇਹ ਹੋ ਜਾਵੇਗਾ ਮਾਤਾ ਜੀ ?"

ਜਿਉਤ੍ਰਮਈ ਦੇਵੀ ਨੇ ਪੂਰੇ ਵਿਸ਼ਵਾਸ ਨਾਲ ਕਿਹਾ, "ਤੂੰ ਸਭ ਦੇਖਣਾ, ਮੈਂ ਦਿਖਾਵਾਂਗੀ । ਮੈਂ ਹੀ ਖ਼ੁਦ ਸਭ ਕੁਝ ਛੱਡ ਦਿੱਤਾ ਸੀ ।"

ਜਿਉਤ੍ਰਮਈ ਦੇਵੀ ਨੇ ਫਿਰ ਕਿਹਾ, ' ਇਹ ਈਸ਼ਵਰ ਦਾ ਫੈਸਲਾ ਹੈ ।"

ਸਵਿਤ੍ਰੀ ਨੂੰ ਇਸ ਗੱਲ ਤੇ ਪੂਰਾ ਵਿਸ਼ਵਾਸ ਨਾ ਹੋਇਆ । ਉਸ ਨੇ ਪੁੱਛਿਆ, "ਉਨ੍ਹਾਂ ਦੇ ਪਤਨੀ ਅਤੇ ਬੱਚਾ ਹੈ, ਤਦ ਕਿਵੇਂ ਹੋਵੇਗਾ ਮਾਤਾ ਜੀ ?"

ਜਿਉਤ੍ਰਮਈ ਦੇਵੀ ਨੇ ਕਿਹਾ, "ਉਨ੍ਹਾਂ ਦੀ ਹੋ ਕੇ ਰਹਿਣ ਲਈ ਮੇਰਾ ਜਨਮ ਹੋਇਆ ਸੀ । ਮੈਂ ਉਸ ਨੂੰ ਕਈ ਵੇਰ ਛੱਡਿਆ । ਵਿਧਾਤਾ ਸਹਿਮਤ ਨਾ ਹੋਇਆ । ਅੱਗੋਂ ਮੈਂ ਉਨ੍ਹਾਂ ਦੀ ਹੀ ਹੋ ਕੇ ਰਹਿਣ ਦਾ ਫੈਸਲਾ ਕੀਤਾ ਹੈ ।

ਉਹ ਸਹਿਮਤ ਹੋਣਗੇ, ਅਜਿਹਾ ਸਵਿਤ੍ਰੀ ਨੂੰ ਵਿਸ਼ਵਾਸ ਨਹੀਂ । ਇਸ ਤਰ੍ਹਾਂ ਕਿਹੜਾ ਸਹਿਮਤ ਹੋਵੇਗਾ ? ਪਰ ਜਿਉਤ੍ਰਮਈ ਦੇਵੀ ਨੂੰ ਕੀ ਸ਼ੱਕ ਨਹੀਂ ਹੈ । ਮਾਤਾ ਜੀ ਨੇ ਆਪਣੀ ਗੱਲ ਪੂਰੀ ਕੀਤੀ :

"ਨਹੀਂ ਤਾਂ ਵਿਧਾਤਾ ਦਾ ਨਿਰਣਾ ਹੈ ਕਿ ਉਨ੍ਹਾਂ ਨੇ ਮੇਰਾ ਹੋ ਕੇ ਰਹਿਣਾ ਹੈ ।"

ਆਸ਼ਰਮ ਦੇ ਇਸ ਵਾਦ ਵਿਵਾਦ ਦਾ ਸਰੂਪ ਭਗਤ-ਜਨਾ ਵਿ ਗਿਆ। ਉਨ੍ਹਾਂ ਦਾ ਕਹਿਣਾ ਹੈ ਕਿ ਸਵਾਮੀ ਜੀ ਵੀ ਕੋਈ ਅਹਿਮ ਫੈਸ ਸਕੇ। ਉਸ ਦੇ ਵੀ ਅਨੇਕਾਂ ਕਾਰਨ ਹਨ। ਪ੍ਰਭਾਵਤੀ ਦੇਵੀ ਨਾਲ ਸਵਾਮੀ ਖ਼ਾਸ ਮੋਹ ਹੈ। ਲੋਕਾਂ ਦਾ ਇਹੋ ਕਹਿਣਾ ਹੈ। ਆਸ਼ਰਮ-ਮਾਤਾ ਜੀ ਇਕ ਔਰਤ ਹੈ, ਕਾਰਨ ਹੋਣ ਅਤੇ ਨਾ ਹੋਣ ਤੇ ਵੀ ਉਹ ਦੁਸ਼ਮਣ ਬਣਾ ਲੈਂਦੀ ਹੈ। ਇਸ ਵਿਚਾਰ ਦੇ ਲੋਕ ਵੀ ਬਹੁਤ ਹਨ। ਕੁਝ ਲੋਕਾਂ ਨੇ ਤਰਕ ਦਿੱਤਾ ਕਿ ਅਨਾਥ-ਮੰਦਰ ਹੋਣਾ ਚਾਹੀਦਾ ਹੈ। ਨਾਮ-ਜਪ ਅਤੇ ਭਜਨ-ਬੰਦਗੀ ਹੀ ਸਭ ਕੁਝ ਨਹੀਂ, ਇਸ ਤਰ੍ਹਾਂ ਦੀ ਸਮਾਜ ਸੇਵਾ ਵੀ ਜ਼ਰੂਰੀ ਹੈ। ਦੂਸਰੇ ਕੁਝ ਲੋਕਾਂ ਦਾ ਮੱਤ ਅਜਿਹਾ ਨਹੀਂ ਹੈ। ਇੰਨਾ ਸੰਨਿਆਸਣਾ ਨੇ ਜੀਵਨ ਦੇ ਅੱਧ-ਵਿਕਕਾਰੋਂ ਸੰਨਿਆਸ ਲਿਆ ਹੈ, ਉਨ੍ਹਾਂ ਦੇ ਆਪਣੇ ਪੁਰਾਣੇ ਅਨੁਭਵ ਹਨ। ਈਰਖਾ, ਲਾਲਚ, ਅਤੇ ਲੜਾਈ ਦਾ ਕਿੰਨਾ ਵੀ ਅਲਗਾਵ ਕੀਤਾ ਜਾਵੇ ਪਰ ਪਿੱਛੇ ਹੀ ਪਏ ਰਹਿੰਦੇ ਹਨ। ਹਰ ਇਕ ਦਾ ਆਪਣਾ ਆਪਣਾ ਇਤਿਹਾਸ ਹੈ ਨਾ? ਯਾਦਗਾਰਾਂ ਹਨ ਨਾ? ਕਦੇ ਕਦੇ ਲੰਬੇ ਲੰਬੇ ਸਾਹ ਵੀ ਆਉਂਦੇ ਹੋਣਗੇ। ਦੰਦ ਵੀਹ ਪੀਹ ਸਕਦੀਆਂ ਹਨ। ਇਸ ਤਰ੍ਹਾਂ ਭਗਤ—ਜਨਾ ਦੇ ਜੀਵਨ ਵਿਚ ਰੁਕਾਵਟ ਆ ਗਈ।

ਰਾਮਚੰਦਰ ਨਾਇਰ ਦੀ ਪਤਨੀ ਇਕ ਭਗਤ ਹੈ। ਉਹ ਇਕ ਭਗਤ ਪਰਿਵਾਰ ਤੋਂ ਆਈ ਹੈ। ਧੰਨਅਨੰਦ ਆਸ਼ਰਮ ਨਾਲ ਵਿਮਲੰਮਾ ਨੂੰ ਖ਼ਾਸ ਦਿਲਚਸਪੀ ਹੈ। ਫਿਰ ਵੀ ਅਧਿਆਤਮਕ ਭਾਵ ਦੇ ਵਿਕਾਸ ਲਈ ਕਿਸੇ ਵੀ ਸਹੂਲਤ ਤੋਂ ਰਹਿਤ ਜੀਵਨ ਉਸ ਨੇ ਕਦੇ ਬਰਦਾਸ਼ਤ ਹੀ ਨਹੀਂ ਕੀਤਾ। ਇਸ ਲਈ ਧੰਨਅਨੰਦ ਆਸ਼ਰਮ ਵਿਚ ਅਕਸਰ ਜਾਂਦੀ ਹੁੰਦੀ ਸੀ। ਵਿਮਲੰਮਾ ਨੂੰ ਧੰਨਅਨੰਦ ਆਸ਼ਰਮ ਦੇ ਕੰਮ ਸ਼ੁਭ ਲਗਦੇ ਸਨ। ਵਿਮਲੰਮਾ ਨੂੰ ਸੰਗੀਤ ਅਤੇ ਨ੍ਰਿਤ ਵਿਚ ਦਿਲਚਸਪੀ ਪਿੰਡ ਦੇ ਇਕ ਆਸ਼ਰਮ ਦੇ ਸੰਪਰਕ ਤੋਂ ਪ੍ਰਾਪਤ ਹੋਈ ਸੀ!

ਵਿਮਲੰਮਾ ਦੇ ਮਨ ਵਿਚ ਇਕ ਨਵੀਂ ਆਸ ਦੀ ਕਿਰਨ ਜਾਗੀ। ਕੁਝ ਵੀ ਹੋਵੇ ਇਕ ਅਧਿਆਤਮਕ ਕੇਂਦਰ ਕਈਆਂ ਲੋਕਾਂ ਲਈ ਜ਼ਰੂਰੀ ਹੈ। ਲਗਦਾ ਹੈ ਜਿਵੇਂ ਧੰਨਅਨੰਦ ਆਸ਼ਰਮ ਬਗ਼ੈਰ ਕਿਸੇ ਰੁਕਾਵਟ ਦੇ ਚਲ ਰਿਹਾ ਹੈ। ਮਾਲਾਵਾਰ ਤੋਂ ਉਮਾਦੇਵੀ ਨੂੰ ਬੁਲਾ ਕੇ ਇਕ ਆਸ਼ਰਮ ਦੀ ਸਥਾਪਨਾ ਕੀਤੀ ਜਾਵੇ ਤਾਂ ਕਿੰਜ ਲੱਗੇ? ਉਹ ਤ੍ਰਿਵੇਂਦਰਮ ਵਿਚ ਆਉਣ ਵਾਲੇ ਦਿਨ ਤੋਂ ਹੀ ਉਮਾਂਦੇਵੀ ਦੀ ਤਾਰੀਫ ਕਰ ਰਹੀ ਸੀ। ਪਰ ਤ੍ਰਿਵੇਂਦਰਮ ਦੇ ਲੋਕਾਂ ਨੇ ਉਸ ਨੂੰ ਕੋਈ ਖ਼ਾਸ ਅਹਿਮੀਅਤ ਨਾ ਦਿੱਤੀ। ਇਹ ਆਸ਼ਰਮ ਸਿਰਫ ਔਰਤਾਂ ਦਾ ਆਸ਼ਰਮ ਹੈ। ਉੱਥੇ ਮਰਦ ਵੀ ਮੈਂਬਰ ਬਣ ਸਕਦੇ ਹਨ। ਪਰ ਆਸ਼ਰਮ ਦੀ ਮੁੱਖੀ ਔਰਤ ਹੀ ਰਹੇਗੀ। ਉਥੋਂ ਦਾ ਕਾਰਜ ਸਿਰਫ ਭਜਨ ਅਤੇ ਗੀਤਾ ਪਤਵਚਨ ਹੀ ਨਹੀਂ ਹੈ। ਸੰਗੀਤ ਅਤੇ ਨ੍ਰਿਤ ਆਦਿ ਸਭ ਹੁੰਦੇ ਹਨ।

ਕੁਝ ਔਰਤਾਂ ਨੇ ਤ੍ਰਿਵੇਂਦਰਮ ਵਿਚ ਉਮਾਦੇਵੀ ਦਾ ਇਕ ਆਸ਼ਰਮ ਸਥਾਪਤ ਕਰਨ ਦਾ ਫੈਸਲਾ ਕੀਤਾ।

## 37

ਮਾਤਾ ਜਿਉਤ੍ਰਮਈ ਦੇਵੀ ਆਪਣੀ ਜ਼ਿੰਦਗੀ ਦੇ ਕੁਝ ਪ੍ਰਮੁੱਖ ਦਿਨ ਗੁਜ਼ਾਰ ਰਹੀ ਸੀ। ਦੋਹਾਂ ਵਿਚੋਂ ਇਕ ਦਾ ਫੈਸਲਾ ਹੋਣਾ ਚਾਹੀਦਾ ਹੈ। ਅਸਲ ਵਿਚ ਗਰੀਬ ਔਰਤਾਂ ਪ੍ਰਤੀ ਉਹ ਖਾਸ ਹਲਚਲ ਇਕ ਦੋ ਦਿਨ ਲਈ ਘੱਟ ਹੋ ਗਈ। ਉਸ ਨੇ ਕਿਹਾ ਕਿ ਉਨ੍ਹਾਂ ਲੋਕਾਂ ਨਾਲ ਉਹ ਨਿਕਲ ਜਾਣ ਲਈ ਤਿਆਰ ਹੈ। ਉਸ ਨੇ ਖੁੱਲ੍ਹੇ ਦਿਲ ਨਾਲ ਹੀ ਇਹ ਕਿਹਾ ਸੀ। ਅੱਜ ਵੀ ਇਕ ਤਰ੍ਹਾਂ ਉਸ ਦੀ ਗੱਲ ਦੀ ਮਹਾਨਤਾ ਹੈ। ਪਰ ਉਸ ਦਾ ਲਕਸ਼ ਇਹ ਨਹੀਂ ਹੈ। ਛੇਤੀ ਇਕ ਅਨਾਥ-ਮੰਦਰ ਬਣਾਨ ਦਾ ਕੰਮ ਸ਼ੁਰੂ ਕਰਨ ਬਾਰੇ ਉਹ ਸੋਚ ਰਹੀ ਹੈ। ਮਾਤਾ ਜਿਉਤ੍ਰਮਈ ਨੂੰ ਕੁਝ ਦਿਨਾਂ ਵਿਚ ਹੀ ਇਸ ਜੀਵਨ ਤੋਂ ਨਫਰਤ ਹੋ ਗਈ। ਉਸ ਨੇ ਮਹਿਸੂਸ ਕੀਤਾ ਕਿ ਉਹ ਇਸ ਤਰ੍ਹਾਂ ਜੀਣ ਵਾਲੀ ਔਰਤ ਨਹੀਂ ਹੈ। ਇਹ ਜੀਵਨ ਸਵੀਕਾਰ ਕਰਨਾ ਹੀ ਗਲਤ ਹੋ ਗਿਆ। ਫਿਰ ਕਿਸ ਤਰ੍ਹਾਂ ਦੀ ਜ਼ਿੰਦਗੀ ਹੋਣੀ ਚਾਹੀਦੀ ਹੈ? ਉਸ ਨੂੰ ਦੂਸਰੀ ਤਰ੍ਹਾਂ ਦੀ ਜ਼ਿੰਦਗੀ ਦੀਆਂ ਸਾਰੀਆਂ ਸਹੂਲਤਾਂ ਪ੍ਰਾਪਤ ਹੋਈਆਂ ਸਨ।

ਸਰਵ-ਅਧਿਕਾਰ-ਬੁੱਧ, ਪ੍ਰੌੜ-ਸਦਾਚਾਰਕ ਭਾਵ, ਅਤੀਤ ਵਿਚ ਹੋਏ ਵੱਡੇ ਨੁਕਸਾਨ ਪ੍ਰਤੀ ਵਿਚਾਰ, ਅੱਜ ਦੀ ਅਵਸਥਾ ਆਦਿ ਸਭ ਕੁਝ ਮਿਲ ਕੇ ਪਿਛਲੇ ਜੀਵਨ ਦੀਆਂ ਹਮਦਰਦੀਆਂ ਹੀ ਮਿੱਟੀ 'ਚ ਪਿਘਲ ਜਾਣ ਤੇ—ਮਾਤਾ ਜਿਉਤ੍ਰਵਈ ਦੇਵੀ ਤਕੰਮਾ ਬਣ ਕੇ ਬਦਲ ਗਈ। ਪਰ ਪੁਰਾਣੀ ਨਹੀਂ, ਪੁਰਾਣੀ ਤਕੰਮਾ ਕੋਲ ਬੁੱਧੀ ਨਹੀਂ ਸੀ। ਇੱਛਾ ਸ਼ਕਤੀ ਨਹੀਂ ਸੀ। ਕਾਰਜ-ਅਕਾਰਜ ਪ੍ਰਤੀ ਇਕ ਸੋਧ ਵਿਹੂਣਾ ਮਨੋਭਾਵ ਸੀ। ਉਹ ਤਕੰਮਾ ਕੇਸ਼ਵ ਪਿੱਲੈ ਨੂੰ ਬੇਕਾਰ ਉਡਾ ਕੇ ਸੁੱਟ ਰਹੀ ਸੀ। ਉਸ ਦੇ ਉਡ ਜਾਣ ਤੇ ਕੁਝ ਨਾ ਮਹਿਸੂਸ ਹੋਇਆ। ਅਜਿਹਾ ਨਹੀਂ ਸੀ ਲਗਦਾ ਕਿ ਜਿਹੜੀ ਭੁੱਲ ਉਸ ਤਕੰਮਾ ਤੋਂ ਹੋ ਗਈ ਸੀ, ਉਸ ਨੂੰ ਉਹ ਸਮਝ ਗਈ ਹੈ। ਰਾਮਚੰਦਰਨ ਨਾਇਰ ਨੇ ਚਬਾ-ਚਬਾ ਕੇ ਇਕ ਟੁੱਕੜੇ ਵਾਂਗ ਉਸ ਨੂੰ ਥੁੱਕ ਦਿੱਤਾ ਸੀ, ਤਦ ਵੀ ਤਕੰਮਾ ਨੇ ਇਸ ਨੂੰ ਕੋਈ ਵੱਡੀ ਗੱਲ ਨਾ ਮੰਨਿਆ। ਮਗਰੋਂ ਉਡਾਈ ਗਈ ਉਹ ਚਿੜੀ, ਵਾਪਸ ਆ ਕੇ ਉਸ ਦੇ ਹੱਥ ਤੇ ਮੁੜ ਚਹਿਕੀ। ਤਦ ਵੀ ਉਸ ਨੇ ਉਸ ਨੂੰ ਫੜ ਕੇ ਪਿੰਜਰੇ ਵਿਚ ਬੰਦ ਨਹੀਂ ਕੀਤਾ। ਉਸ ਦੀ ਉਸ ਨੇ ਕੋਈ ਪਰਵਾਹ ਨਾ ਕੀਤੀ। ਉਹ ਉਸ ਦੇ ਚੁਫੇਰੇ ਉਡਦੀ ਰਹੀ। 'ਸ਼ੇਖਰ ਨਿਵਾਸ' ਤਕੰਮਾ ਨੂੰ ਕਦੇ ਵੀ ਇਕ ਸੰਪਤੀ ਵਜੋਂ ਨਾ ਲੱਗਿਆ। ਨੌਕਰੀ ਨੂੰ ਨਿਰਾਰਥਕ ਸਮਝ ਕੇ ਉਸ ਨੇ ਸੁੱਟ ਦਿੱਤਾ। ਚਿੰਨਸਵਾਮੀ ਦੇ ਵਚਨ ਮੰਨ ਕੇ ਉਸ ਨੇ ਅਜਿਹਾ ਕੀਤਾ। ਮਗਰੋਂ ਉਹ ਸੰਨਿਆਸਣ ਬਣ ਗਈ। ਹੁਣ ਇਸ ਗੇਰੂਏ ਵਸਤਰਾਂ ਦਾ ਵੀ ਕੋਈ ਮਹੱਤਵ ਨਾ ਰਿਹਾ।

ਅੱਗੋਂ ਕੀ ਕਰਨਾ ਹੈ? ਸ਼ਾਇਦ ਸਵਿਤ੍ਰੀ ਨਾਲ ਮਿਲਣ ਤੇ, ਉਸ ਵਾਂਗ ਜ਼ਿੰਦਗੀ ਵਿਚ ਜੋ ਕੁਝ ਬਰਬਾਦ ਹੋਇਆ ਸੀ, ਉਸ ਦਾ ਵੀ ਉਸ ਨੂੰ ਪਤਾ ਲੱਗ ਗਿਆ। ਸਾਰੀਆਂ ਗੱਲਾਂ ਮੂਰਖਤਾ ਭਰੀਆਂ ਸਨ। ਬਹੁਤ ਹੀ ਮੂਰਖਤਾ ਭਰੀਆਂ! ਇਕਦਮ ਸਵਿਤ੍ਰੀ ਨਾ ਬਣਨ ਦਾ ਕਾਰਨ ਸ਼ਾਇਦ ਉਸ ਦੇ ਭਾਗ ਹਨ।

ਤਰੰਮਾ ਦਾ ਜੋ ਕੁਝ ਬਰਬਾਦ ਹੋਇਆ, ਉਸ ਨੂੰ ਫਿਰ ਪ੍ਰਾਪਤ ਕਰਨ ਦੀ ਉਸ ਦੀ ਇੱਛਾ ਹੋਵੇਗੀ। ਪ੍ਰਮੁੱਖਤਾ ਦਾ ਅਧਿਕਾਰ—ਕ੍ਰੋਧ, ਜੀਵਨ ਦੀ ਸ਼ਕਤੀ ਦੇ ਰੂਪ ਵਿਚ ਬਦਲ ਗਿਆ ਹੋਵੇਗਾ। ਇਸ ਸਥਿਤੀ ਵਿਚ ਕੇਸ਼ਵ ਪਿੱਲੈ ਦਾ ਕਿਸ ਪ੍ਰਤੀ ਫਰਜ਼ ਹੈ? ਉਸ ਨੇ ਕਿਸੇ ਹੋਰ ਲਈ ਕੀ ਕੁਝ ਕੀਤਾ ਹੈ ਆਪਣੀ ਜ਼ਿੰਦਗੀ ਵਿਚ! ਖ਼ੁਦ ਕੇਸ਼ਵ ਪਿੱਲੈ ਫਿਸਲ ਕੇ ਉਸ ਦੇ ਹੱਥਾਂ ਵਿਚ ਡਿੱਗ ਪਿਆ। ਉਹ ਖ਼ੁਦ ਉਸ ਵੱਲ ਨਾ ਗਈ। ਰਾਮਚੰਦਰਨ ਨਾਇਰ ਦੇ ਹੱਥਾਂ ਵਿਚ ਤਰੰਮਾ ਜਾ ਗਿਰੀ, ਇਹ ਠੀਕ ਹੈ। ਕੇਸ਼ਵ ਪਿੱਲੈ ਤੇ ਉਸ ਨੂੰ ਅਧਿਕਾਰ ਹੈ ਨਾ? ਸਿਰਫ ਉਸ ਲਈ। ਸਿਰਫ ਇਕ ਘਰ ਬਣਵਾ ਕੇ ਦੇਣ ਲਈ ਕੀ ਕਰਜ਼ ਅਦਾ ਹੋ ਜਾਵੇਗਾ? ਕੇਸ਼ਵ ਪਿੱਲੈ ਹਮੇਸ਼ਾ ਉਸਦਾ ਹੈ। ਅੱਜ ਤਕ ਉਸ ਨੂੰ ਕੁਝ ਨਹੀਂ ਮਿਲਿਆ। ਝੁਕਣ ਦੀ ਕੋਈ ਗੱਲ ਨਹੀਂ। ਉਸ ਨੇ ਅੱਗੋਂ ਵੀ ਜੀਣਾ ਹੈ। ਇਕ ਚੰਗਾ ਮੌਕਾ ਬੇਕਾਰ ਚਲਾ ਗਿਆ ਖ਼ੈਰ! ਤਰੰਮਾ ਨੂੰ ਲੱਗਿਆ ਕਿ ਉਸ ਨੇ ਕਿਸ ਲਈ ਜਨਮ ਲਿਆ ਹੈ। ਉਸ ਬਾਰੇ ਇਕ ਸਪੱਸ਼ਟ ਧਾਰਨਾ ਉਸ ਨੂੰ ਅੱਜ ਹੋਈ ਹੈ। ਇਹ ਗੇਰੂਏ ਵਸਤਰ ਲਪੇਟ ਕੇ ਤੁਰਨ ਲਈ ਨਹੀਂ। ਉਸ ਬੋਧ ਦੇ ਪ੍ਰਕਾਸ਼ ਵਿਚ ਉਸ ਨੇ ਅਤੀਤ ਦੀ ਗਹਿਰਾਈ ਨਾਲ ਜਾਂਚ ਕੀਤੀ। ਉਸ ਰੌਸ਼ਨੀ ਨੇ ਉਸ ਦੇ ਅੱਗੋਂ ਦੇ ਰਾਹ ਨੂੰ ਰੌਸ਼ਨ ਕੀਤਾ।

ਉਸ ਨੇ ਕੇਸ਼ਵ ਪਿੱਲੈ ਨਾਲ ਅਨੇਕਾਂ ਗਲਤੀਆਂ ਕੀਤੀਆਂ ਹਨ। ਇਸ ਬਾਰੇ ਤਰੰਮਾ ਜਾਣਦੀ ਹੈ। ਉਹ ਪੇਂਡੂ ਉਸ ਨੂੰ ਪਿਆਰ ਕਰਦਾ ਸੀ। ਉਸਨੂੰ ਯਾਦ ਨਹੀਂ ਆਉਂਦਾ ਕਿ ਕਦੇ ਉਸ ਨੇ ਉਸ ਨੂੰ ਦੁਖੀ ਵੀ ਕੀਤਾ ਹੋਵੇ। ਕਦੇ ਨਹੀਂ ਹਮੇਸ਼ਾ ਹਮਦਰਦੀ ਹੀ ਕੀਤੀ ਹੈ। ਪਰ ਉਸ ਪਿਆਰ ਨੂੰ ਸਮਝ ਨਾ ਸਕਣ ਦਾ ਤਰੰਮਾ ਨੂੰ ਪਛਤਾਵਾ ਹੈ।

ਉਸ ਨੇ ਜੋ ਕੁਝ ਵੀ ਕੀਤਾ ਕੀ ਕਰਤੱਵ ਦੇ ਨਾਂ ਤੇ ਕੀਤਾ ਸੀ? ਕੇਸ਼ਵ ਪਿੱਲੈ ਨੇ ਵੀ ਕਰੱਤਵ ਦੇ ਨਾਂ ਤੇ ਹੀ ਮਦਦ ਕੀਤੀ ਸੀ? ਅੱਜ ਤਰੰਮਾ ਇਕੱਲੀ ਹੈ। ਉਸ ਦਾ ਕੌਣ ਹੈ? ਉਸ ਕੋਲ ਕੀ ਹੈ ਕੁਝ ਵੀ ਨਹੀਂ। ਅੱਗੋਂ ਵੀ ਉਹ ਉੱਥੇ ਹੀ ਜਾਵੇਗੀ। ਪਰ ਹੁਣ ਦਾ ਜਾਣ ਹਮੇਸ਼ਾ ਲਈ ਹੋਣਾ ਚਾਹੀਦਾ ਹੈ। ਉਥੋਂ ਕਦੇ ਵਾਪਸ ਨਹੀਂ ਆਉਣਾ ਚਾਹੀਦਾ।

ਤਰੰਮਾ ਨੇ ਖ਼ੁਦ ਹੀ ਤਰਕ ਕੀਤਾ ਕਿ ਇਸ ਦਾ ਵੀ ਉਸ ਨੂੰ ਅਧਿਕਾਰ ਹੈ। ਉਸ ਦੇ ਨਾਰੀਪਨ ਦਾ ਪਹਿਲਾ ਮੁੱਲ ਤਾਰਨ ਵਾਲ ਮਰਦ ਕੇਸ਼ਵ ਪਿੱਲੈ ਹੈ। ਪਹਿਲਾ ਚੁੰਮਣ ਵੀ ਕੇਸ਼ਵ ਪਿੱਲੈ ਤੋਂ ਹੀ ਮਿਲਿਆ। ਇਕ ਮਰਦ ਦੇ ਪਿਆਰ ਲਈ ਪਹਿਲੀ ਵੇਰ ਕੇਸ਼ਵ ਪਿੱਲੈ ਸਾਹਵੇਂ ਹੀ ਖੜ੍ਹੀ ਹੋਈ। ਕਿਸ ਦੀ ਵਜ੍ਹਾ ਕਾਰਨ ਜੀਵਨ-ਨ੍ਰਿਤ ਵਿਚ ਪੈਰ ਫਿਸਲ ਜਾਣ ਕਾਰਨ ਗਲਤ ਥਾਂ ਤੇ ਰੱਖਿਆ ਗਿਆ ਸੀ? ਤਰੰਮਾ ਉਨ੍ਹਾਂ ਦਿਨਾਂ ਨੂੰ ਸਪੱਸ਼ਟ ਯਾਦ ਕਰ ਰਹੀ ਹੈ। ਇਕ ਔਰਤ ਦੀਆਂ ਚੰਚਲ ਖਾਹਿਸ਼ਾਂ ਨੂੰ ਇਕ ਮਰਦ ਨੂੰ ਹੀ ਰੋਕਣਾ ਚਾਹੀਦਾ ਸੀ ਨਾ? ਉਸ ਮਰਦ ਨੇ ਉਸ ਗਲਤੀ ਬਾਰੇ ਇਕ ਵਾਰ ਵੀ ਨਹੀਂ ਪੁੱਛਿਆ। ਉਨ੍ਹਾ ਗਲਤੀਆਂ ਪ੍ਰਤੀ ਨਰਾਜ਼ਗੀ ਵੀ ਨਹੀਂ ਦਿਖਾਈ। ਸ਼ਾਇਦ ਤਰੰਮਾ ਅਜਿਹਾ ਤਰਕ ਕਰ ਸਕਦੀ ਹੈ ਕਿ ਜੇ ਉਸ ਦਿਨ ਅਪਰਾਧੀ ਨੂੰ ਡਾਂਟਿਆ ਜਾਂਦਾ ਤਾਂ ਉਹ ਬਚ ਜਾਂਦੀ। ਕਦੇ ਗੁੱਸੇ ਨਾਲ ਗੱਲ ਤਕ ਨਹੀਂ

ਕੀਤੀ ਹੈ। ਹਾਏ ! ਇਹ ਪ੍ਰੇਮੀ ਅਜਿਹਾ ਵਿਅਕਤੀ ਹੁੰਦਾ ਤਾਂ ! ਸ਼ਾਸਨ ਕਰਨ ਵਿਚ ਅਸਮਰਥ ਪ੍ਰੇਮੀ ਪਤੀ ਨਹੀਂ ਬਣਿਆ।

ਤਕੰਮਾ ਕੋਲ ਜਿਨੇ ਦੋਸ਼ ਕਹਿਣ ਲਈ ਹਨ ਸਭ ਕਹੇਗੀ। ਪੈਰ ਫੜ ਕੇ ਮੁਆਫ਼ੀ ਮੰਗੇਗੀ। ਇਸ ਤਰ੍ਹਾਂ ਪੈਰ ਪਕੜਦੇ ਸਮੇਂ ਉਹ ਮਰਦ ਗਲਤੀਆਂ ਨੂੰ ਇਕ ਇਕ ਕਰਕੇ ਪੁੱਛ ਕੇ ਪੈਰਾਂ ਵਿਚ ਕੁਚਲ ਦੇਵੇ ਤਾਂ ! ਉਸ ਵਿਚ ਇਕ ਅਨੰਦ ਹੈ। ਭਵਿੱਖ ਵਿਚ ਉਨ੍ਹਾਂ ਗਲਤੀਆਂ ਨੂੰ ਦਹੁਰਾਣ ਲਈ ਮਨ੍ਹਾ ਕਰਨਾ ਚਾਹੀਦਾ ਹੈ। ਇਕ ਘੇਰਾ ਖਿੱਚ ਕੇ ਉਸ ਅੰਦਰ ਖੜ੍ਹੇ ਰਹਿਣ ਦੀ ਆਗਿਆ ਦੇਵੇ ਤਾਂ—ਉਹ ਵੀ ਤਕੰਮਾ ਸਵੀਕਾਰ ਕਰ ਲਵੇਗੀ। ਉਹ ਸਭ ਕੁਝ ਕੇਸ਼ਵ ਪਿੱਲੈ ਤੇ ਨਿਛਾਵਰ ਕਰਨ ਲਈ ਤਿਆਰ ਹੈ।

ਪਰ ਇਸ ਪਾਪ ਦੇ ਬੋਝ ਨੂੰ ਚੁੱਕ ਕੇ ਕਿਵੇਂ ਉੱਥੇ ਜਾ ਸਕਦੀ ਹੈ ? ਉਸ ਦਾ ਈਸ਼ਵਰ ਜ਼ਿੰਦਗੀ ਵਿਚ ਦੂਸਰੇ ਰਸਤੇ ਤੇ ਚਲੇ ਗਿਆ। ਉਹ ਬਹੁਤ ਦੂਰ ਜਾ ਚੁੱਕੇ ਹਨ। ਉਨ੍ਹਾਂ ਦੀ ਪਤਨੀ ਹੈ ਬੱਚਾ ਹੈ। ਇਕ ਪਰਿਵਾਰ ਦੇ ਸਵਾਮੀ ਹਨ। ਉਸ ਜ਼ਿੰਦਗੀ ਵਿਚ ਉਸ ਨੂੰ ਉਹ ਥਾਂ ਕਿਵੇਂ ਮਿਲੇਗੀ ?

ਉਸ ਮਰਦ ਦੀ ਖਾਹਿਸ ਮਿਟ ਗਈ। ਕੀ ਅੱਗੋਂ ਵੀ ਉਹ ਮੋਹਿਆ ਜਾ ਸਕੇਗਾ ? ਇਸ ਪ੍ਰੇਮ ਭਰੇ ਹਿਰਦੇ ਦਾ ਸਮਰਪਣ ਕਰਨ ਤੇ—ਉਸ ਤੇ ਉਹ ਵਿਸ਼ਵਾਸ ਕਰੇਗਾ ? ਹੁਣ ਇਨ੍ਹਾਂ ਸਿਲ੍ਹੀਆਂ ਅੱਖਾਂ ਨਾਲ ਦੇਖਣ ਤੇ ਕੋਈ ਵਿਸ਼ਵਾਸ ਕਰ ਸਕੇਗਾ ? ਕੀ ਇਨ੍ਹਾਂ ਅੱਖਾਂ ਵਿਚ ਅਜੇ ਵੀ ਸ਼ਕਤੀ ਹੈ ? ਇਨ੍ਹਾਂ ਹੋਠਾਂ ਦੀ ਮੁਸਕਾਨ ਅਜੇ ਵੀ ਦਿਲ ਮੋਹ ਸਕਦੀ ਹੈ ? ਕਿਹੜੀ ਸ਼ਕਤੀ ਹੁਣ ਬਾਕੀ ਰਹਿ ਗਈ ਹੈ ? ਕੋਈ ਵੀ ਨਹੀਂ। ਇਸ ਤਰਕਸ਼ ਦੇ ਸਾਰੇ ਬਾਣ ਪੁਰਾਣੇ ਹਨ। ਜੰਗਾਲ ਖਾਧੇ। ਬੱਸ ਇਕ ਗੱਲ ਹੈ। ਸਭ ਕੁਝ ਸਪੱਸ਼ਟ ਕਹਿ ਦੇਣਾ ਹੈ। ਅੱਜ ਸਭ ਕੁਝ ਕਹਿਣ ਦਾ ਅਧਿਕਾਰ ਹੀ ਇਸ ਸਮੇਂ ਦਾ ਬਲ ਹੈ।

ਇਸ ਤਰ੍ਹਾਂ ਮਾਤਾ ਜਿਉਤ੍ਰਮਈ ਦੇਵੀ ਇਕ ਦਿਨ ਕੰਨਿਆਕੁਮਾਰੀ ਦੇ ਇਕ ਸਰਕਾਰੀ ਬੰਗਲੇ ਵਿਚ ਸੈਕਟਰੀ ਦੀ ਹਾਜ਼ਰੀ ਸਮੇਂ ਅੰਦਰ ਗਈ। ਸੂਬਾਈ ਪੁਨਰ-ਬਟਵਾਰੇ ਦੀਆਂ ਫਾਈਲਾਂ ਦੇਖਣ ਲਈ ਉਹ ਪਤਨੀ ਤੋਂ ਦੋ ਦਿਨ ਦੀ ਮਨਜ਼ੂਰੀ ਲੈ ਕੇ ਗਏ ਸਨ। ਉੱਥੇ ਜਿਉਤ੍ਰਮਈ ਦੇਵੀ ਪਹੁੰਚ ਗਈ। ਸ਼ਾਇਦ ਇਸ ਨੂੰ ਮੁਨਾਸਿਬ ਥਾਂ ਸਮਝ ਕੇ ਗਈ ਹੋਵੇਗੀ।

ਰੋਂਦੀ ਹੋਈ ਤਕੰਮਾ ਨੂੰ ਕੇਸ਼ਵ ਪਿੱਲੈ ਨੇ ਕਦੇ ਨਹੀਂ ਦੇਖਿਆ। ਉਹ ਜ਼ਾਰ ਜ਼ਾਰ ਰੋ ਰਹੀ ਹੈ। ਕੇਸ਼ਵ ਪਿੱਲੈ ਉਠ ਖੜ੍ਹਾ ਹੋਇਆ। "ਹੂੰ ! ਕੀ ? ਕੀ ਹੈ ? ਰੋ ਕਿਉਂ ਰਹੀ ਏਂ ?"

ਮਾਤਾ ਜਿਉਤ੍ਰਮਈ ਦੇਵੀ ਕੁਝ ਕਹਿ ਨਾ ਸਕੀ। ਇਹ ਅਭਿਨੈ ਨਹੀਂ ਸੀ। ਰੋਣ ਦੀ ਤਿਆਰੀ ਕਰਕੇ, ਰੋਣ ਨੂੰ ਇਕ ਉਪਾਅ ਸਮਝ ਕੇ ਉਹ ਨਹੀਂ ਆਈ ਹੈ। ਜੀਵਨ ਦਾ ਸਾਰਾ ਬੋਝ ਅੱਜ ਅੱਖਾਂ ਵਿਚੋਂ ਵਹਿ ਰਿਹਾ ਹੈ। ਅਧਿਕ ਰੋਣ ਨਾਲ ਉਸ ਨੂੰ ਹਿਚਕੀ ਲੱਗ ਗਈ। ਕੇਸ਼ਵ ਪਿੱਲੈ ਫ਼ਿਕਰਮੰਦ ਹੋ ਗਿਆ। ਉਸ ਨੇ ਇਸ ਤਰ੍ਹਾਂ ਦੀ ਹਾਲਤ ਉਸ ਦੀ ਕਦੇ ਨਹੀਂ ਦੇਖੀ ਹੈ।

ਉਸ ਸਮੇਂ ਕੇਸ਼ਵ ਪਿੱਲੈ ਇਹ ਵੀ ਭੁੱਲ ਗਿਆ ਕਿ ਸਾਹਮਣੇ ਖੜ੍ਹੀ ਔਰਤ ਸੰਨਿਆਸਣ ਹੈ। ਉਹ ਤਕੰਮਾ ਹੈ।

"ਕੀ ਹੈ, ਕਹਿ ਨਾ, ਗੱਲ ਤਾਂ ਦੱਸ।"

ਉਹ ਮਾਤਾ ਜਿਉਤ੍ਰਮਈ ਦੇ ਨਜ਼ਦੀਕ ਗਿਆ। ਉਸ ਦੇ ਹੱਥਾਂ ਨੂੰ ਚਿਹਰੇ ਤੋਂ ਹਟਾਇਆ। ਉਸ ਦਾ ਚਿਹਰਾ ਹੰਝੂਆਂ ਨਾਲ ਭਿਜਿਆ ਹੋਇਆ ਸੀ। ਹੰਝੂ ਵਹਿਣ ਨਾਲ ਉਸ ਦੀਆਂ ਅੱਖਾਂ ਲਾਲ ਹੋ ਗਈਆਂ ਸਨ। ਹੋਂਠ ਕੰਬ ਰਹੇ ਸਨ। ਕੇਸ਼ਵ ਪਿੱਲੈ ਨੂੰ ਲੱਗਿਆ ਜਿਵੇਂ ਕੋਈ ਗਹਿਰਾ ਦੁੱਖ ਹੋਇਆ ਹੈ। ਪਰ ਉਸ ਦੀ ਸਮਝ ਵਿਚ ਨਾ ਆਇਆ ਕਿ ਇਹ ਕੀ ਹੈ। ਫਿਰ ਵੀ ਉਸ ਨੇ ਉਤਸੁਕਤਾ ਨਾਲ ਪੁੱਛਿਆ :

"ਕੀ ਹੈ? ਗੱਲ ਤਾਂ ਦੱਸ? ਆਪਾਂ ਕੋਈ ਮੁਨਾਸਿਬ ਰਾਹ ਲੱਭਾਂਗੇ।" ਕੇਸ਼ਵ ਪਿੱਲੈ ਨੇ ਆਪਣੀ ਬਾਂਹ ਉਸ ਦੇ ਗਲ ਦਵਾਲੇ ਵਲ ਕੇ ਉਸ ਨੂੰ ਮੋਢੇ ਨਾਲ ਲਾ ਲਿਆ। ਉਸ ਛੂਹ ਵਿਚ ਕੋਈ ਅਲੌਕਿਕ ਸ਼ਕਤੀ ਸੀ। ਕੇਸ਼ਵ ਪਿੱਲੈ ਦਾ ਉਸ ਤੇ ਦਿਲ ਆ ਗਿਆ। ਇਹ ਇਕ ਕਮਜ਼ੋਰੀ ਸੀ। ਉਸ ਨੇ ਫਿਰ ਪੁੱਛਿਆ, "ਕਹਿ ਤਾਂ ਸਹੀ।"

ਮਾਤਾ ਜਿਉਤ੍ਰਮਈ ਦੇਵੀ ਨੇ ਉਸ ਵਲ ਭਰੀਆਂ ਅੱਖਾਂ ਨਾਲ ਤਰਲਾ ਲੈ ਕੇ ਕਿਹਾ, "ਮੇਰਾ ਕੋਈ ਨਹੀਂ, ਕੁਝ ਵੀ ਨਹੀਂ ਹੈ।

ਮਾਤਾ ਜਿਉਤ੍ਰਮਈ ਇਸ ਸਵਾਲ ਦੇ ਫੌਰਨ ਜਵਾਬ ਦੀ ਉਡੀਕ ਵਿਚ ਸੀ। ਅਗਲੇ ਪਲ ਉਹ ਜਵਾਬ ਉਸਦੇ ਮੂੰਹੋਂ ਨਿਕਲਣਾ ਚਾਹੀਦਾ ਹੈ ਜਾਂ ਉਸ ਤੋਂ ਅਗਲੇ ਪਲ। ਉਹ ਜਵਾਬ ਇਹੋ ਹੋਣਾ ਚਾਹੀਦਾ ਹੈ :

"ਮੈਂ ਹਾਂ, ਜੋ ਕੁਝ ਮੇਰਾ ਹੈ, ਉਹ ਸਭ ਤੇਰਾ ਹੈ।"

ਅਜਿਹਾ ਜਵਾਬ ਬਾਹਰ ਨਾ ਆਇਆ। ਕਈ ਪਲ ਬੀਤ ਗਏ। ਹੱਥ ਹਟਾ ਕੇ, ਆਪਣੇ ਦੋਵੇਂ ਹੱਥ ਪਿੱਠ ਪਿੱਛੇ ਬੰਨ੍ਹ ਕੇ ਉਹ ਕੁਰਸੀ ਤੇ ਜਾ ਬੈਠਿਆ।

ਸਮਾਂ ਗੁਜ਼ਰਦਾ ਜਾ ਰਿਹਾ ਸੀ। ਕਿਸੇ ਨੇ ਕੁਝ ਨਾ ਕਿਹਾ। ਮਾਤਾ ਜਿਉਤ੍ਰਮਈ ਦੇਵੀ ਰੋ ਰਹੀ ਹੈ।

ਉਹ ਸੋਚ ਰਿਹਾ ਹੈ। ਸਭ ਕੁਝ ਯਾਦ ਕਰ ਰਿਹਾ ਹੈ। ਕਾਰਜ-ਕਾਰਨ-ਬੰਧਨ ਵੀ ਸਪੱਸ਼ਟ ਹੈ। ਗੱਲਾਂ ਨੂੰ ਕ੍ਰਮ ਅਨੁਸਾਰ ਸੋਚਣ ਦਾ ਯਤਨ ਹੈ। ਉਹ ਜੰਜ਼ੀਰ ਦੀਆਂ ਕੜੀਆਂ ਵਾਂਗ ਇਕ ਮਗਰੋਂ ਇਕ ਆਉਂਦੀਆਂ ਜਾਣਗੀਆਂ।

ਇਕ ਅਧਿਕਾਰੀ ਕਰਮਚਾਰੀ ਜਾਂ ਇਕ ਨਿਰੀਖਕ ਦੀ ਗੰਭੀਰਤਾ ਨਾਲ ਉਸ ਨੇ ਕਿਹਾ :

"ਕੀ ਇਹ ਸਭ ਸਮਝ ਵਿਚ ਆ ਗਿਆ ਹੈ?"

ਮਾਤਾ ਜਿਉਤ੍ਰਮਈ ਦੇਵੀ ਨੇ ਦੌੜ ਕੇ ਉਸ ਦੇ ਪੈਰ ਪਕੜ ਲਏ। ਕੇਸ਼ਵ ਪਿੱਲੈ ਨੇ ਪੈਰ ਖਿਚੇ ਪਰ ਉਸ ਨੇ ਛੱਡੇ ਨਹੀਂ।

"ਮੇਰਾ ਸਿਰ ਪੈਰਾਂ ਹੇਠ ਮਸਲ ਦਿਉ। ਮੈਨੂੰ ਮੁਆਫ਼ ਕਰ ਦਿਉ।"

ਉਸ ਨੇ ਉਸ ਨੂੰ ਪਕੜ ਕੇ ਉਠਾਇਆ। ਉਹ ਕੁਰਸੀ ਕੋਲ ਖੜ੍ਹੀ ਹੈ।

ਉਸ ਨੇ ਹੌਸਲਾ ਦੇਣ ਵਾਲੇ ਸੁਰ ਵਿਚ ਪੁੱਛਿਆ, "ਹਾਂ ? ਹੁਣ ਕੀ ਹੋਇਆ ? ਉਹ ਦੱਸ ?"

ਇਹ ਇਕ ਲੰਬੀ ਕਹਾਣੀ ਹੈ ਨਾ ? ਕੀ ਜਲਦੀ ਕਹੀ ਜਾ ਸਕਦੀ ਹੈ ? ਜੇ ਸਿਰਫ ਇਸ ਸਮੇਂ ਦੀ ਅਵਸਥਾ ਕਹਿਣੀ ਹੈ ਤਾਂ ਸਿਰਫ ਇਹੋ ਕਹਿਣਾ ਚਾਹੀਦਾ ਹੈ ਕਿ ਵਟਿਯੂਰ ਕਾਵਿਲ ਵਿਚ ਇਕ ਅਨਾਥ ਮੰਦਰ ਦੀ ਥਾਂ ਦੀ ਰਜਿਸਟਰੀ ਲਈ ਕੇਸ਼ਵ ਪਿੱਲੈ ਕੋਲ ਦਰਖ਼ਾਸਤ ਲੈ ਕੇ ਜਾਂਦੇ ਸਮੇਂ ਉਸ ਨੇ ਜੋ ਕੁਝ ਕਿਹਾ ਸੀ—ਉਹ ਠੀਕ ਸੀ। ਪਰ ਜਿਉਤ੍ਰਮਈ ਦੇਵੀ ਦੀ ਇਹੋ ਜ਼ਰੂਰਤ ਨਹੀਂ ਹੈ। ਉਸ ਦਾ ਉਦੇਸ਼ ਇਹ ਫਰਿਆਦ ਕਰਨਾ ਹੈ ਕਿ ਮੈਨੂੰ ਸਵੀਕਾਰ ਕਰ ਲਉ।" ਉਦੋਂ ਇਹ ਮਕਸਦ ਸਪੱਸ਼ਟ ਨਹੀਂ ਸੀ। ਇਹ ਕਹਿਣ ਲਈ ਉਸ ਦੀ ਜੀਭ ਨੇ ਸਾਥ ਨਾ ਦਿੱਤਾ।

ਉਸ ਨੇ ਫਿਰ ਕਿਹਾ, "ਮੇਰਾ ਕੋਈ ਨਹੀਂ, ਕੁਝ ਵੀ ਨਹੀਂ।"

ਕੁਝ ਨਿਰਦਾਇਤਾ ਨਾਲ ਉਹ ਹੋਠਾਂ ਨੂੰ ਤਿਰਛਾ ਕਰਕੇ ਮੁਸਕਰਾਇਆ। ਕੁਝ ਦੇਰ ਕੇਸ਼ਵ ਪਿੱਲੈ ਕੁਰਸੀ ਦੇ ਮੁੱਠੇ ਨੂੰ ਥਪਥਪਾਉਂਦਾ ਰਿਹਾ। ਫਿਰ ਪੁੱਛਿਆ, "ਮੈਨੂੰ ਹੁਣ ਕੀ ਕਰਨ ਲਈ ਕਹਿ ਰਹੀ ਏਂ ?"

ਉਸ ਨੂੰ ਕੋਈ ਜਵਾਬ ਨਾ ਮਿਲਿਆ। ਉਸ ਦੀ ਗਲ੍ਹ ਤੇ ਇਕ ਬੂੰਦ ਅੱਥਰੂ ਦੀ ਡਿੱਗ ਪਈ। ਕੇਸ਼ਵ ਪਿਲੈ ਨੇ ਸਿਰ ਚੁੱਕ ਕੇ ਦੇਖਿਆ।

"ਹੂੰ ?"

ਤਰਲਾ ਲੈ ਕੇ ਜਿਉਤ੍ਰਮਈ ਦੇਵੀ ਨੇ ਕਿਹਾ, "ਮੈਨੂੰ ਮੁਆਫ ਕਰ ਦਿਓ।" ਇਸ ਮਗਰੋਂ ਫਰਿਆਦ ਕਰਕੇ ਕਿਹਾ :

"ਮੁਆਫ ਕਰ ਦਿੱਤਾ ਹੈ, ਅਜਿਹਾ ਇਕ ਵੇਰ ਤਾਂ ਕਹੋ।"

ਉਹ ਫਰਿਯਾਦ ਕੇਸ਼ਵ ਪਿੱਲੈ ਦੇ ਹਿਰਦੇ ਨੂੰ ਛੂਹ ਗਈ। ਹੰਝੂਆਂ ਨਾਲ ਭਰੇ ਚਿਹਰੇ ਤੇ ਮੂੰਹ ਵਿਚੋਂ ਨਿਕਲੀ ਉਸ ਫਰਿਆਦ ਅਸਾਧਾਰਨ ਤਾਂ ਸੀ। ਕੇਸ਼ਵ ਪਿੱਲੈ ਨੇ ਅਤੀਤ ਦੀਆਂ ਘਟਨਾਵਾਂ ਯਾਦ ਕੀਤੀਆਂ। ਸਕੱਤਰੇਤ ਦੇ ਰਾਜਕੀ ਵਿਭਾਗ ਵਿਚ ਪੰਦਰਾਂ ਰੁਪਏ ਕਮਾਉਣ ਵਾਲਾ ਇਕ ਕਲਕਕ ਬਣ ਕੇ ਜੀਵਨ-ਨਿਰਬਾਹ ਕਰਨ ਵਾਲਾ ਸਮਾਂ ! ਇਸ ਅਵਸਥਾ ਦੀ ਉਸ ਨੇ ਬੁਨਿਆਦ ਰੱਖੀ ਸੀ ਨਾ ? ਉਸ ਨੇ ਕਿਸ ਨਾਲ ਧਰੋਹ ਕੀਤਾ ਹੈ ? ਕੇਸ਼ਵ ਪਿੱਲੈ ਨੂੰ ਇਹ ਨਹੀਂ ਲੱਗਦਾ ਕਿ ਉਸ ਨੇ ਉਸ ਨਾਲ ਕੋਈ ਦਗਾ ਕੀਤਾ ਹੈ। ਨਹੀਂ, ਗਲਤੀ ਕੀ ਹੈ ? ਕੁਝ ਸਮਝ ਵਿਚ ਨਹੀਂ ਆਉਂਦਾ। ਉਸ ਨੇ ਖ਼ੁਦ ਆਪਣੇ ਨਾਲ ਅਪਰਾਧ ਕੀਤਾ ਹੈ। ਫਿਰ ਮੁਆਫ਼ੀ ਮੰਗ ਰਹੀ ਹੈ।

ਕੇਸ਼ਵ ਪਿੱਲੈ ਦੀ ਬਾਹ ਉਸ ਦੀ ਕਮਰ ਨਾਲ ਲਿਪਟ ਗਈ। ਉਸ ਨੂੰ ਇਸ ਤਰ੍ਹਾਂ ਦੱਸ ਕੇ, ਇਕ ਮਿੰਨੀ ਮੁਸਕਾਨ ਨਾਲ ਕੇਸ਼ਵ ਪਿੱਲੈ ਨੇ ਕਿਹਾ :

"ਮੁਆਫ਼ ਕਰਦਾ ਹਾਂ।"

ਸ਼ਾਇਦ ਉਂਜ ਹੀ ਕਿਹਾ ਹੈ। ਪਰ ਲਗਦਾ ਹੈ ਕਿ ਮਾਤਾ ਜਿਉਤ੍ਰਮਈ ਦੇਵੀ ਨੂੰ ਤਸੱਲੀ ਹੋ ਗਈ। ਇਕ ਜੁੱਗ ਬੀਤ ਗਿਆ।

ਮਾਤਾ ਜਿਉਤ੍ਰਮਈ ਦੇਵੀ ਨੇ ਗੇਰੂਏ ਵਸਤਰ ਦੀ ਕੰਨੀ ਨਾਲ ਚਿਹਰਾ ਸਾਫ

ਕੀਤਾ। ਕੇਸ਼ਵ ਪਿੱਲੈ ਨੇ ਤਿੰਨ ਚਾਰ ਵੇਰ ਉਸ ਨੂੰ ਘੁੱਟਿਆ। ਜਿਉਤ੍ਰਮਈ ਦੇਵੀ ਬਿਨਾ ਰੁਕਾਵਟ ਦੇ ਖੜ੍ਹੀ ਰਹੀ।

ਕੇਸ਼ਵ ਪਿੱਲੈ ਨੂੰ ਲੱਗਿਆ ਜਿਵੇਂ ਥੋੜ੍ਹੀ ਦੇਰ ਪਹਿਲਾਂ ਦੀਆਂ ਸੱਖਣੀਆਂ ਅੱਖਾਂ ਵਿਚ ਵਿਚਾਰ ਭਰ ਆਇਆ। ਰੋਣ ਕਾਰਨ ਅੱਖਾਂ ਅਤੇ ਚਿਹਰਾ ਲਾਲ ਹੋ ਗਿਆ ਹੈ, ਜਿਸ ਨਾਲ ਉਹ ਚਿਹਰਾ ਹੋਰ ਵੀ ਖਿੱਚ ਭਰਪੂਰ ਹੋ ਗਿਆ। ਉਹ ਕੁਝ ਨਾ ਕੁਝ ਮੰਗ ਰਹੀ ਹੈ। ਇਕ ਚੁੰਮਣ ਦੀ ਮੰਗ ਕਰਦੇ ਸਮੇਂ ਉਸ ਦਾ ਚਿਹਰਾ ਕਿੱਦਾਂ ਦਾ ਲੱਗੇਗਾ, ਇਹ ਕੇਸ਼ਵ ਪਿੱਲੈ ਨੂੰ ਪਤਾ ਹੈ।

ਉਸ ਨੇ ਪੁੱਛਿਆ, "ਉਹ ਹੋ, ਇਹ ਚੀਖ਼ ਪੁਕਾਰ ਕਿਸ ਲਈ ਸੀ ? ਕੀ ਕੋਈ ਇੰਨੀ ਮੁਸ਼ਕਿਲ ਗੱਲ ਹੈ ?"

ਕੇਸ਼ਵ ਪਿੱਲੈ ਨੇ ਆਪਣਾ ਚਿਹਰਾ ਅੱਗੇ ਵਧਾਇਆ। ਜਿਉਤ੍ਰਮਈ ਦੇਵੀ ਦਾ ਚਿਹਰਾ ਉਸ ਚਿਹਰੇ ਵੱਲ ਝੁੱਕਿਆ।

ਕੇਸ਼ਵ ਪਿੱਲੈ ਨੇ ਮਜ਼ਾਕ ਨਾਲ ਕਿਹਾ, "ਇਸ ਗੇਰੂਏ ਵਸਤਰ ਨੂੰ ਅਸ਼ੁੱਧ ਨਾ ਕਰਵਾਉ !"

"ਉਹ ਗੇਰੂਆ ਵਸਤਰ ! ਇਹ ਬਹੁਤ ਝੂਠਾ ਹੈ।"

ਇਹ ਜਵਾਬ ਕੇਸ਼ਵ ਪਿੱਲੈ ਨੂੰ ਹਸਾਣ ਵਾਲਾ ਸੀ।

ਕੇਸ਼ਵ ਪਿੱਲੈ ਲਈ ਅੱਜ ਤਕ ਮਿਲਣ ਵਿਚ ਕੁਝ ਵਿਸ਼ੇਸ਼ਤਾ ਸੀ। ਪਰ ਇਸ ਸਮੇਂ ਦੇ ਮਿਲਣ ਵਿਚ ਕੋਈ ਪ੍ਰਧਾਨਤਾ ਨਹੀਂ ਸੀ। ਤਕੰਮਾ ਇਕ ਸੰਨਿਆਸਣ ਬਣ ਗਈ। ਉਸ ਸਮੇਂ ਉਸ ਨੂੰ ਅਜਿਹਾ ਲੱਗਿਆ ਸੀ ਕਿ ਉਹ ਆਪਣੇ ਲਈ ਇਕ ਤਰ੍ਹਾਂ ਤੋਂ ਠੀਕ ਸੀ। ਉਹ ਰਸਤਾ ਬਦਲ ਕੇ ਚਲੀ ਗਈ। ਉਹ ਉਸ ਰਸਤੇ ਤੋਂ ਵਾਪਸ ਆ ਜਾਏਗੀ ਜਾਂ ਉਸੇ ਤਰ੍ਹਾਂ ਚਲੀ ਜਾਵੇਗੀ। ਅਜਿਹਾ ਕੁਝ ਨਹੀਂ ਸੀ ਸੋਚਿਆ। ਪਰ ਉਸ ਦੇ ਵਾਪਸ ਆਉਣ ਤੇ ਕੇਸ਼ਵ ਪਿੱਲੈ ਨੂੰ ਕੁਝ ਵੀ ਹੈਰਾਨੀ ਨਾ ਹੋਈ। ਇਹ ਹੋਣਾ ਹੀ ਸੀ। ਪਤਾ ਨਹੀਂ ਕਿਹੜੇ ਰਾਹਾਂ ਤੇ ਤਕੰਮਾ ਗਈ ਹੈ ਅਤੇ ਵਾਪਸ ਆਈ ਹੈ।

ਪਰ ਉਸ ਨੂੰ ਲੱਗਿਆ ਕਿ ਉਸ ਦਾ ਰੋਣਾ ਠੀਕ ਹੀ ਹੈ। ਦਿਖਾਵੇ ਦਾ ਰੋਣਾ ਨਹੀਂ। ਉਹ ਜ਼ਬਰਦਸਤੀ ਰੋ ਸਕਦੀ ਹੈ, ਅਜਿਹਾ ਨਹੀਂ ਲਗਦਾ। ਨਹੀਂ, ਉਹ ਅਜਿਹਾ ਕਰ ਹੀ ਨਹੀਂ ਸਕਦੀ। ਉਸ ਨੂੰ ਅਭਿਨੈ ਕਰਨਾ ਆਉਂਦਾ ਤਾਂ ਉਸ ਦਾ ਜੀਵਨ ਇਸ ਤਰ੍ਹਾਂ ਦਾ ਨਾ ਹੁੰਦਾ। ਰੋਣ ਦੇ, ਹੱਸਣ ਦੇ, ਉਲਟੇ ਮਨੋਭਾਵ ਦਿਖਾਣ ਦੇ, ਸ਼ੁਕਰਗੁਜ਼ਾਰ ਹੋਣ ਦੇ, ਮੁਕਾਬਲਾ ਕਰਨ ਦੇ ਕਿੰਨੇ ਮੌਕੇ ਆਏ ਹਨ ! ਰੋਣ ਤੋਂ ਫਾਇਦਾ ਹੋਣ ਤੇ ਵੀ ਉਹ ਕਦੇ ਨਹੀਂ ਰੋਈ। ਹਾਸਾ ਆਏ ਬਗ਼ੈਰ ਨਹੀਂ ਹੱਸੀ। ਮਨੋਭਾਵਾਂ ਨੂੰ ਛੁਪਾਇਆ ਨਹੀਂ। ਅਜਿਹਾ ਲੱਗਿਆ ਜਿਵੇਂ ਉਹ ਅਕ੍ਰਿਤਘਣ ਹੈ। ਭਵਿੱਖ ਬਾਰੇ ਸੋਚੇ ਬਗ਼ੈਰ ਕ੍ਰੋਧ, ਦੁੱਖ ਅਤੇ ਗੁੱਸਾ ਪ੍ਰਗਟ ਕੀਤਾ। ਅਜਿਹੀ ਹੈ ਤਕੰਮਾ ਦੀ ਜ਼ਿੰਦਗੀ। ਅੱਜ ਉਸ ਦਾ ਰੋਣਾ ਵਾਸਤਵ ਵਿਚ ਸੱਚਾ ਰੋਣਾ ਹੀ ਹੈ। ਉਸ ਦਾ ਪੈਰ ਫੜ ਨੇ ਅਭਿਨੈ ਕਰਨਾ ਨਹੀਂ ਹੈ। ਮੁਆਫ਼ੀ ਦਾ ਮੌਕਾ ਕਈ ਵੇਰ ਆਉਣ ਤੇ ਵੀ ਅੱਜ ਉਸ ਦਵਾਰਾ ਮੁਆਫ਼ੀ ਮੰਗਣ ਦਾ ਵਿਚਾਰ ਪਹਿਲਾਂ ਕੀਤਾ ਗਿਆ ਹੋਵੇਗਾ।

ਕੋਈ ਗੜਬੜੀ ਹੋਈ ਹੋਵੇਗੀ। ਉਸ ਨੇ ਕਿਹਾ ਕਿ 'ਮੇਰਾ ਕੋਈ ਨਹੀਂ—ਕੁਝ ਨਹੀਂ।' ਕੇਸ਼ਵ ਪਿੱਲੈ ਨੇ ਸੋਚਿਆ ਕਿ ਸ਼ਾਇਦ ਉਸ ਸੰਨਿਆਸਣ ਨੇ ਕੁਝ ਗਲਤੀ ਕੀਤੀ ਹੋਵੇਗੀ। ਉਸ ਨੇ ਪਹਿਲਾਂ ਵੀ ਇਕ ਵਾਰ ਚਿਤਾਵਨੀ ਦਿੱਤੀ ਸੀ। ਅੱਜ ਅਨਾਥ ਬਣ ਗਈ। ਸ਼ਾਇਦ ਆਸ਼ਰਮ ਵਿਚ ਗੇਰੂਏ ਵਸਤਰਾਂ ਨਾਲ ਅਨਉਚਿਤ ਵਿਵਹਾਰ ਕੀਤਾ ਹੋਵੇਗਾ। ਗੇਰੂਏ ਵਸਤਰ ਦੇ ਪ੍ਰਤੀ ਉਸ ਵਿਚ ਥੋੜ੍ਹੀ ਜਿਹੀ ਵੀ ਇੱਜ਼ਤ ਨਹੀਂ, ਇਹ ਤਾਂ ਹੁਣੇ ਹੀ ਸਪੱਸ਼ਟ ਹੋ ਗਿਆ ਹੈ ਨਾ? ਉਸ ਨੇ ਇਹ ਸਪੱਸ਼ਟ ਰੂਪ ਵਿਚ ਕਹਿ ਵੀ ਦਿੱਤਾ ਹੈ।

ਇਹ ਇਕ ਅਨੁਭਵ ਕੀਤੀ ਗਈ ਚੀਜ਼ ਹੈ। ਉਸ ਨੂੰ ਭੁੱਲ ਗਿਆ ਸੀ। ਅੱਜ ਉਹ ਹੱਥ ਵਿਚ ਆ ਗਈ ਹੈ। ਉਸ ਦੀ ਇੱਛਾ ਗਈ ਨਹੀਂ ਕਿਧਰੇ ਸੌਂ ਗਈ ਸੀ। ਉਹ ਦੁਬਾਰਾ ਹਰਕਤ ਵਿਚ ਆਈ। ਹੁਣ ਉਹ ਲਾਲਚ ਵਿਚ ਬਦਲ ਗਈ! ਕੇਸ਼ਵ ਪਿੱਲੈ ਨੇ ਜਿਉਤ੍ਰਮਈ ਦੇਵੀ ਨੂੰ ਪਕੜ ਕੇ ਆਪਣੀ ਛਾਤੀ ਨਾਲ ਲਾ ਲਿਆ। ਉਸ ਦੇ ਹੱਥ ਵੀ ਕਸ ਲਏ। ਇਕ ਮਿੱਠੇ ਜਿਹੇ ਹਾਸੇ ਨਾਲ ਕੇਸ਼ਵ ਪਿੱਲੈ ਨੇ ਉਸ ਦੇ ਕੰਨ ਵਿਚ ਕਿਹਾ:

"ਪੈਰ ਮਾਰ ਕੇ ਬਾਹਰ ਕੱਢਣ ਦਾ ਵਿਚਾਰ ਤਾਂ ਨਹੀਂ? ਹੁਣ ਅਜਿਹਾ ਨਾ ਸੋਚਣਾ।"

ਮਾਤਾ ਜਿਉਤ੍ਰਮਈ ਦੇਵੀ ਨੇ ਇਸ ਦਾ ਜਵਾਬ ਨਾ ਦਿੱਤਾ। ਉਹ ਪਾਗਲ ਵਾਂਗ ਉਸ ਦੇ ਸਾਰੇ ਜਿਸਮ ਨੂੰ ਚੁੰਮ ਰਹੀ ਸੀ।

ਮਾਤਾ ਜਿਉਤ੍ਰਮਈ ਦੇਵੀ ਲਈ ਮੁਆਫ਼ੀ ਮੰਗਣਾ, ਰੋਣਾ, ਅਤੇ ਹੰਝੂ ਵਹਾਣਾ ਇਕ ਉਪਾਅ ਸੀ, ਕੀ ਇਹ ਕਿਹਾ ਜਾ ਸਕਦਾ ਹੈ? ਨਹੀਂ ਹੈ, ਇਹ ਵੀ ਤਾਂ ਨਹੀਂ ਕਿਹਾ ਜਾ ਸਕਦਾ। ਜ਼ਿੰਦਗੀ ਨੂੰ ਇਕ ਹੋਰ ਦਿਸ਼ਾ ਵਿਚ ਮੋੜਨ ਲਈ ਨਿਸਚਾ ਕਰਨ ਦੀ ਸਥਿਤੀ ਵਿਚ ਇਹ ਉਪਾਅ ਨਹੀਂ ਹੈ। ਕੀ ਇਹ ਕਿਹਾ ਜਾ ਸਕਦਾ ਹੈ? ਇਸ ਉਲਟੇ ਰਸਤੇ ਵਧਣ ਲਈ ਕੋਸ਼ਿਸ਼ ਜ਼ਰੂਰੀ ਹੈ। ਕੀ ਇਸ ਨੂੰ ਇਕ ਕੋਸ਼ਿਸ਼ ਨਹੀਂ ਕਿਹਾ ਜਾ ਸਕਦਾ? ਬਗ਼ੈਰ ਰੋਏ ਅਤੇ ਮੁਆਫ਼ੀ ਮੰਗੇ ਇੱਥੇ ਆਉਂਦੀ ਤਾਂ? ਇਸ ਤੋਂ ਪਹਿਲਾਂ ਮਾਤਾ ਜਿਉਤ੍ਰਮਈ ਦੇਵੀ ਬਣ ਕੇ ਕੀ ਇੱਥੇ ਨਹੀਂ ਸੀ ਆਈ? ਇਕ ਮਨਭਾਉਂਦੇ ਵਿਅਕਤੀ ਦੇ ਨਾਂ ਤੇ ਸ਼ਾਇਦ ਸਾਰੀਆਂ ਗੱਲਾਂ ਸੁਣ ਲੈਣਗੇ। ਕੀਤੇ ਅਪਰਾਧਾਂ ਲਈ ਗਿਣ ਗਿਣ ਕੇ ਮੁਆਫ਼ੀ ਮੰਗਦੇ ਸਮੇਂ, ਸਭ ਕੁਝ ਸੁਣਨ ਮਗਰੋਂ, ਸ਼ਾਇਦ ਇਹ ਕਹਿਣਾ ਵੀ ਸੰਭਵ ਹੋਵੇਗਾ ਕਿ ਤੈਨੂੰ ਸਭ ਕੁਝ ਲਈ ਮੁਆਫ਼ ਕਰਦਾ ਹਾਂ। ਅਜਿਹਾ ਮੰਨ ਲਉ ਕਿ ਖੁੱਲ੍ਹੇ ਦਿਲ ਨਾਲ ਕਿਹਾ ਹੈ। ਫਿਰ ਹਮੇਸ਼ਾ ਜ਼ਰੂਰਤ ਪੈਣ ਤੇ ਮਦਦ ਕਰਨਗੇ। ਇਸ ਵਿਚ ਵੀ ਸ਼ੱਕ ਨਹੀਂ। ਇਹ ਬੋਧ ਜੀਵਨ ਦੀ ਰੱਖਿਆ ਕਰਦਾ ਰਹੇਗਾ। ਪਰ ਕੀ ਮਾਤਾ ਜਿਉਤ੍ਰਮਈ ਦੇਵੀ ਦਾ ਇਹੋ ਮਕਸਦ ਹੈ ਇਹ ਨਿਸ਼ਾਨਾ ਹੈ। ਉਸ ਨੂੰ ਹੱਥੋਂ ਛੁੱਟ ਜਾਣ ਵਾਲਾ ਦੁਬਾਰਾ ਮਿਲ ਜਾਣ ਬਾਰੇ ਵਿਚਾਰ ਆਇਆ। ਚੁੰਮਣ ਨਾਲ ਹੀ ਉਹ ਵਾਪਸ ਮਿਲੇਗਾ। ਅੱਗੋਂ ਵੀ ਆ ਕੇ ਚੁੰਮਣ ਦੇ ਸਕਦੀ ਹੈ? ਅਜਿਹਾ ਹੋ ਗਿਆ ਤਾਂ ਇਹ ਇਕ ਉਪਾਅ ਹੋ ਜਾਵੇਗਾ ਨਾ? ਅਭਿਨੈ ਨਾ ਹੋਣ ਤੇ ਵੀ ਜਾਣ ਬੁਝ ਕੇ ਅਪਣਾਇਆ ਗਿਆ ਰਸਤਾ ਹੈ ਨਾ?"

ਨਹੀਂ ਤਾਂ ਉਸ ਨੂੰ ਇਸੇ ਦੀ ਜ਼ਰੂਰਤ ਹੈ ? ਉਸ ਨੂੰ ਜ਼ਰੂਰ ਹੀ ਪਤਾ ਹੈ ਕਿ ਕੇਸ਼ਵ ਪਿੱਲੈ ਉਸ ਦੇ ਚੁੰਮਣ ਦਾ ਤ੍ਰਿਸਕਾਰ ਨਹੀਂ ਕਰੇਗਾ । ਉਸ ਨੂੰ ਪਤਾ ਹੋਵੇਗਾ ਕਿ ਇਕ ਚੁੰਮਣ ਅਨੇਕ ਰੂਪ ਵਿਚ ਵਧੇਗਾ । ਕੇਸ਼ਵ ਪਿੱਲੈ ਪਹਿਲਾਂ ਵਾਲੇ ਜਾਲ ਵਿਚ ਫਸ ਗਿਆ ।

ਚਿਹਰੇ ਤੇ ਜਿਹੜੀ ਦੁੱਖ ਅਤੇ ਵਿਸ਼ਾਦ ਦੀ ਛਾਂ ਸੀ ਉਹ ਮਿਟ ਗਈ । ਮਾਤਾ ਜਿਉਤ੍ਰਮਈ ਸੰਤੁਸ਼ਟ ਹੋ ਕੇ ਆਸ਼ਰਮ ਦੀਆਂ ਸਾਰੀਆਂ ਗੱਲਾਂ ਕੇਸ਼ਵ ਪਿੱਲੈ ਨੂੰ ਸਪੱਸ਼ਟ ਰੂਪ ਵਿਚ ਦੱਸ ਰਹੀ ਹੈ । ਕੇਸ਼ਵ ਪਿੱਲੈ ਜਾਣਦਾ ਸੀ ਕਿ ਇਸ ਤਰ੍ਹਾਂ ਨਾ ਸਹੀ ਤਾਂ ਕਿਸੇ ਹੋਰ ਤਰ੍ਹਾਂ ਗੱਲਾਂ ਦਾ ਅੰਤ ਹੋਵੇਗਾ । ਇਸ ਲਈ ਉਸ ਨੂੰ ਕਹਾਣੀ ਸੁਣਨ ਵਿਚ ਦਿਲਚਸਪੀ ਨਾ ਹੋਈ । ਉਸ ਨੇ ਕਿਹਾ :

"ਤੇਰੇ ਲਈ ਸਦਾ ਸੁੱਖ ਨਾਲ ਜਿਉਣ ਦਾ ਰਾਹ ਦੱਸ ਦਿਆਂਗਾ, ਇਹ ਕਾਫ਼ੀ ਹੈ ?"

ਮਾਤਾ ਜਿਉਤ੍ਰਮਈ ਦੇਵੀ ਨੇ ਨਜ਼ਾਕਤ ਨਾਲ ਇਸ ਦਾ ਜਵਾਬ ਦਿੱਤਾ, "ਮੈਨੂੰ ਅਜਿਹਾ ਕੁਝ ਨਹੀਂ ਚਾਹੀਦਾ, ਮੈਂ ਜ਼ਿੰਦਾ ਰਹਿ ਲਵਾਂਗੀ ।"

ਕੇਸ਼ਵ ਪਿੱਲੈ ਨੂੰ ਇਸ ਦਾ ਮਤਲਬ ਸਮਝ ਨਾ ਆਇਆ ।

"ਫਿਰ ਕੀ ਮੈਨੂੰ ਤੇਰੀਆਂ ਗਰੀਬ ਔਰਤਾਂ ਦਾ ਵੀ ਪਾਲਣ ਪੋਸ਼ਨ ਕਰਨਾ ਪਵੇਗਾ ?"

ਮਾਤਾ ਜਿਉਤ੍ਰਮਈ ਦੇਵੀ ਦੀ ਇੱਛਾ ਹੈ ਕਿ ਇਕ ਅਨਾਥ-ਮੰਦਰ ਬਣਿਆ ਚਾਹੀਦਾ ਹੈ । ਕੇਸ਼ਵ ਪਿੱਲੈ ਨੇ ਕਿਹਾ ਕਿ ਉਸ ਲਈ ਵੀ ਉਪਾਅ ਸੋਚਾਂਗਾ । ਫਿਰ ਕਿਹਾ, "ਬਸ, ਦੁੱਖ ਸਮਾਪਤ ਹੋ ਗਿਆ ?"

ਇਕ ਪ੍ਰੇਮਿਕਾ ਦੀ ਮੁਸਕਾਨ ਨਾਲ ਮਾਤਾ ਜਿਉਤ੍ਰਮਈ ਦੇਵੀ ਨੇ ਨਹੀਂ ਦੇ ਭਾਵ ਨਾਲ ਸਿਰ ਹਿਲਾਇਆ ।

"ਮੈਂ ਬਹੁਤ ਸਾਰੀਆਂ ਗੱਲਾਂ ਦੱਸਣੀਆਂ ਹਨ ।"

ਉਸ ਨੇ ਇਕ ਛੋਟੇ ਬੱਚੇ ਵਾਂਗ ਪੁੱਛਿਆ, "ਓਹੋ ਬਹੁਤ ਸਾਰੀਆਂ ਹਨ ? ਕਿੰਨੇ ਦਿਨ ਅਤੇ ਕਿੰਨੀਆਂ ਰਾਤਾਂ ਕਹਿਣੀਆਂ ਪੈਣਗੀਆਂ ?"

'ਇਕ ਜ਼ਿੰਦਗੀ ਭਰ'—ਜਿਉਤ੍ਰਮਈ ਦੇਵੀ ਦੀ ਜੀਭ ਤੇ ਇਹ ਸ਼ਬਦ ਆਏ । ਪਰ ਉਸ ਨੇ ਕਹੇ ਨਹੀਂ । ਉਸ ਨੂੰ ਸ਼ਾਇਦ ਲੱਗਿਆ ਹੋਵੇਗਾ ਕਿ ਇਸ ਤਰ੍ਹਾਂ ਗੱਲਾਂ ਕਰਨ ਦਾ ਅਜੇ ਸਮਾਂ ਨਹੀਂ ਆਇਆ । ਉਹ ਹੱਸੀ । ਤੁਰੰਤ ਉਹ ਇਕ ਗਹਿਰੀ ਚਿੰਤਾ ਵਿਚ ਡੁੱਬ ਗਈ । ਜਿਵੇਂ ਉਸ ਨੂੰ ਕਿਸੇ ਦੀ ਯਾਦ ਆਈ ਹੋਵੇ । ਸਭ ਕੁਝ ਕਹਿ ਦੇਣ ਦਾ ਸਮਾਂ ਅਜੇ ਨਹੀਂ ਆਇਆ । ਇਸ ਲਈ ਸਭ ਕੁਝ ਇਕੋ ਵਾਰ ਕਹਿ ਦੇਣਾ ਠੀਕ ਨਹੀਂ ਹੈ ।

ਕੇਸ਼ਵ ਪਿੱਲੈ ਦਾ ਚਿਹਰਾ ਪਲੋਸਦੀ ਹੋਈ ਨੇ ਕਿਹਾ, "ਇਸ ਤਰ੍ਹਾਂ ਦੀ ਮਿਲਣੀ ਵਾਂਗ ਅਸੀਂ ਪਹਿਲਾਂ ਕਦੇ ਕੀ ਥੋੜ੍ਹਾ ਸਮਾਂ ਗੁਜ਼ਾਰਿਆ ਹੈ ।"

ਇਹ ਇਕ ਸਚਾਈ ਸੀ । ਰਿਸ਼ਤੇ ਦੀ ਲੰਬੀ ਉਮਰ ਵਿਚ ਇਕ ਵਾਰ ਵੀ ਅਜਿਹਾ ਮਿਲਣ ਨਹੀਂ ਹੋਇਆ ਸੀ । ਉਸ ਨੇ ਕਿਹਾ :

"ਉਹ ਹੁੰਦਾ ਵੀ ਕਿਵੇਂ ? ਤੂੰ ਇਕ ਰਾਖਸ਼ਣੀ ਵਾਂਗ ਸੀ ਨਾ ? ਹਾਏ ਬਾਪ ! ਮੈਂ ਇਕ ਡਰਿਆ ਹੋਇਆ ਵਿਚਾਰਾ ਨੌਜਵਾਨ ਸੀ । ਅਜਿਹਾ ਸੀ ਨਾ ?"

ਫਿਰ ਉਸ ਨੇ ਕੁਝ ਉਤਸੁਕ ਹੋ ਕੇ ਪੁੱਛਿਆ, "ਤੂੰ ਅੱਜ ਵਾਂਗ ਕਿਸੇ ਹੋਰ ਨਾਲ ਕਦੇ ਕਿਧਰੇ ਮਿਲਣ ਕੀਤਾ ਹੈ ?"

ਕੇਸ਼ਵ ਪਿੱਲੈ ਆਪਣੇ ਇਸ ਸਵਾਲ ਦੇ ਜਵਾਬ ਲਈ ਬਹੁਤ ਉਮੰਗ ਨਾਲ ਜਿਉਤ੍ਰਮਈ ਦੇਵੀ ਨੂੰ ਦੇਖਣ ਲੱਗਿਆ । ਉਹ ਪੀਲੀ ਨਹੀਂ ਪਈ । ਸਗੋਂ ਉਸ ਦੇ ਚਿਹਰੇ ਤੇ ਇਕ ਮਧੁਰ-ਮੁਸਕਾਨ ਆ ਗਈ । 'ਨਹੀਂ' ਦੇ ਭਾਵ ਨਾਲ ਮਾਤਾ ਜਿਉਤ੍ਰਮਈ ਨੇ ਸਿਰ ਹਿਲਾਇਆ । ਕੇਸ਼ਵ ਪਿੱਲੈ ਨੇ ਪਿੱਛਾ ਨਹੀਂ ਛੱਡਿਆ :

"ਰਾਮਚੰਦਰਨ ਦੇ ਨਾਲ ਵੀ ?"

ਇਸ ਦਾ ਜਵਾਬ ਵੀ ਨਾਂਹ ਦੇ ਭਾਵ ਵਿਚ ਸਿਰ ਹਿਲਾ ਕੇ ਜਿਉਤ੍ਰਮਈ ਦੇਵੀ ਨੇ ਦਿੱਤਾ ।

"ਉਸ ਚਿੰਨ ਸਵਾਮੀ ਨਾਂ ਦੇ ਜਵਾਨ ਦੇ ਸਹਿਵਾਸ ਵਿਚ ਵੀ ?"

ਉਸ ਦੇ ਉੱਤਰ ਵਿਚ ਵੀ ਉਸ ਨੇ ਨਹੀਂ ਦੇ ਭਾਵ ਨਾਲ ਸਿਰ ਹਿਲਾਇਆ । ਕੇਸ਼ਵ ਪਿੱਲੈ ਨੇ ਖੁੱਲ੍ਹੇ ਰੂਪ ਵਿਚ ਕਿਹਾ, "ਤੂੰ ਇਸ ਸਵਾਲ ਦਾ ਝੂਠਾ ਜਵਾਬ ਦੇ ਰਹੀ ਏਂ ।"

ਮਾਤਾ ਜਿਉਤ੍ਰਮਈ ਦੇਵੀ ਨੇ ਕਸਮ ਖਾ ਕੇ ਕਿਹਾ, "ਨਹੀਂ, ਇਹ ਸੱਚ ਹੈ ।"

"ਫਿਰ ਤੂੰ ਰਾਮਚੰਦਰਨ ਨਾਲ ਮਾਂ ਬਾਪ ਨੂੰ ਛੱਡ ਕੇ ਬਹੁਤ ਦਿਨ ਕਿਉਂ ਗੁਜ਼ਾਰੇ ਸਨ ?"

ਕੇਸ਼ਵ ਪਿੱਲੈ ਇਹ ਸਭ ਜਾਣਨ ਦੀ ਇੱਛਾ ਨਾਲ, ਉਸਨੂੰ ਉਮੰਗ ਨਾਲ ਪੁੱਛ ਰਿਹਾ ਹੈ । ਇਹ ਇੱਛਾ ਅਤੇ ਉਮੰਗ ਕਿੰਨੇ ਸਾਲਾਂ ਤੋਂ ਚਿੰਤਨ ਦੇ ਕਿਸੇ ਅਗਿਆਤ ਕੋਨੇ ਵਿਚ ਛੁਪੀ ਰਹੀ ਹੋਵੇਗੀ । ਪੌੜੀਆਂ ਚੜ੍ਹਨ ਦੀ ਪ੍ਰਬਲ ਚਿੰਤਾ ਵਿਚ ਇਹ ਵਿਅਕਤੀਗਤ ਫ਼ਿਕਰ ਸਿਰ ਨਹੀਂ ਚੁੱਕ ਸਕੇ ਹੋਣਗੇ । ਹੁਣ ਉਹ ਸਿਰ ਚੁੱਕ ਰਹੇ ਹਨ । ਇਕ ਸਾਧਾਰਨ ਮਨੁੱਖ ਦੀ ਪਤਨੀ, ਨਹੀਂ ਪ੍ਰੇਮਿਕਾ, ਦੂਸਰੇ ਦੀ ਹੋ ਜਾਵੇ, ਤਾਂ ਇਹ ਕਿੰਜ ਹੋਇਆ, ਕਿੱਥੇ ਤਕ ਪਹੁੰਚਿਆ, ਇਸ ਤਰ੍ਹਾਂ ਦੀਆਂ ਗੱਲਾਂ ਜਾਣਨ ਦੀ ਉਤਸੁਕਤਾ ਹੋਣਾ ਸੁਭਾਵਿਕ ਹੈ ਨਾ ? ਇਸ ਨਾਲ ਸੰਬੰਧਿਤ ਕੋਈ ਵੀ ਖੋਜ ਅੱਜ ਤਕ ਕੇਸ਼ਵ ਪਿੱਲੈ ਨੇ ਨਹੀਂ ਕੀਤੀ ਹੈ । ਉਹ ਅੱਜ ਹੋ ਰਹੀ ਹੈ ।

ਮਾਤਾ ਜਿਉਤ੍ਰਮਈ ਦੇਵੀ ਨੇ ਇਕ ਹੋਰ ਸਵਾਲ ਪੁੱਛਿਆ । ਸਵਾਲ ਵਿਚ ਇਕ ਤਰ੍ਹਾਂ ਦਾ ਉਲਾਂਭਾ ਸੀ :

"ਇਹ ਸਭ ਮੈਨੂੰ ਅੱਜ ਹੀ ਪੁੱਛਣਾ ਹੈ ਨਾ ?"

"ਉਸ ਦਿਨ ਪੁੱਛਦਾ ਤਾਂ ਤੂੰ ਮੈਨੂੰ ਪੈਰ ਨਾਲ ਮਾਰਦੀ ।"

ਉਸ ਨੇ ਨਾਲ ਉਸ ਦੀ ਗਲ੍ਹ ਤੇ ਚੂਟਕੀ ਭਰ ਕੇ ਕਿਹਾ :

"ਤਦ ਉਸ ਤੋਂ ਵੀ ਵਧੇਰੇ ਜ਼ੋਰ ਨਾਲ ਮੇਰੀ ਗਲ੍ਹ ਤੇ ਮਾਰਨਾ ਚਾਹੀਦਾ ਸੀ ।"

"ਅੱਛਾ-ਅੱਛਾ, ਇਹ ਠੀਕ ਹੈ ।"

ਜਿਉਤ੍ਰਮਈ ਦੇਵੀ ਨੇ ਕਿਹਾ, "ਮੈਨੂੰ ਮਾਰ ਕੇ ਹੇਠਾਂ ਸੁੱਟ ਦੇਂਦੇ। ਪੈਰਾਂ ਨਾਲ ਮਾਰਦੇ ਤਾਂ ਮੈਂ ਚੰਗੀ ਬਣ ਜਾਂਦੀ।"

ਕੇਸ਼ਵ ਪਿੱਲੈ ਨੂੰ ਲੱਗਿਆ ਕਿ ਵਿਸ਼ੇਸ਼ ਤਾਲੇ ਦੀ ਚਾਬੀ ਮਿਲ ਗਈ ਹੈ। ਉਸ ਦਾ ਕਥਨ ਝੂਠ ਨਹੀਂ ਹੈ। ਉਸ ਵਿਚ ਸੱਚਾਈ ਦੀ ਇਕ ਹਲਕੀ ਜਿਹੀ ਕਿਰਨ ਹੈ। ਗਲਤ ਰਸਤੇ ਤੇ ਚੱਲਣ ਵਾਲੀ ਤਕੰਮਾ ਨੂੰ ਹਿੰਮਤ ਅਤੇ ਸ਼ਕਤੀ ਨਾਲ ਹੋੜਨ ਵਾਲਾ ਕੋਈ ਨਹੀਂ ਸੀ। ਉਸ ਨੇ ਵੀ ਇਸ ਲਈ ਕੋਈ ਯਤਨ ਨਹੀਂ ਕੀਤਾ। ਉਸ ਨੇ ਕਿਹਾ :

"ਮੈਨੂੰ ਕਿਸੇ ਨੇ ਰੋਕਿਆ ਨਹੀਂ। ਮੈਂ ਇਕ ਰਸਤੇ ਤੇ ਚਲੇ ਗਈ। ਉਸ ਰਸਤੇ ਤੇ ਮੈਨੂੰ ਹਰ ਇਕ ਨੇ ਮਾਰਿਆ।"

ਉਸ 'ਹਰਇਕ' ਤੋਂ ਉਸ ਦਾ ਮਤਲਬ ਕਿਸ ਵੱਲ ਸੰਕੇਤ ਕਰਦਾ ਹੈ। ਇਹ ਕੇਸ਼ਵ ਪਿੱਲੈ ਦੀ ਸਮਝ ਵਿਚ ਆ ਗਿਆ। ਮਾਤਾ ਜਿਉਤ੍ਰਮਈ ਦੇਵੀ ਨੇ ਫਿਰ ਕਿਹਾ, "ਮੈਨੂੰ ਥੋੜ੍ਹਾ ਜਿਹਾ ਵੀ ਪ੍ਰੇਮ ਨਹੀਂ ਕੀਤਾ। ਮੈਂ ਕਿਤੇ ਵੀ ਜਾਂਦੀ ਤੁਹਾਨੂੰ ਕੀ। ਅਜਿਹਾ ਵਿਚਾਰ ਕਰਕੇ, ਉਲਟੇ ਰਸਤੇ ਤੇ ਮੇਰਾ ਜਾਣਾ ਦੇਖਦੇ ਰਹੇ। ਇੱਥੇ ਹੀ ਰੁਕ ਜਾ, ਇੰਜ ਨਹੀਂ ਕਿਹਾ। ਮੈਨੂੰ ਪਰਤ ਕੇ ਰੋਕਿਆ ਵੀ ਨਹੀਂ। ਮੈਂ ਉਧਰ ਚਲੇ ਗਈ। ਮੈਂ ਬਰਬਾਦ ਹੋ ਗਈ।"

ਮਾਤ੍ਰਾ ਜਿਉਤ੍ਰਮਈ ਦੇਵੀ ਸਹਿ ਨਾ ਸਕੀ। ਉਹ ਜ਼ਾਰ ਜ਼ਾਰ ਰੋ ਪਈ। ਕੇਸ਼ਵ ਪਿੱਲੈ ਚਿੰਤਾ ਵਿਚ ਫਸ ਗਿਆ, ਮਾਨੋ ਇਹੋ ਸੱਚਾਈ ਉਸ ਦੀ ਸਮਝ ਵਿਚ ਆ ਰਹੀ ਹੈ। ਉਹ ਚੁੱਪਚਾਪ ਲੇਟਿਆ ਹੋਇਆ ਹੈ। ਭਰੇ ਗਲੇ ਵਿਚੋਂ ਮਾਤਾ ਜਿਉਤ੍ਰਮਈ ਦੇਵੀ ਨੇ ਕਿਹਾ :

"ਕਿਸੇ ਦੇ ਡਾਂਟਣ ਫਟਕਾਰਨ ਕਾਰਨ ਮੈਂ ਬੁਰੀ ਹੋ ਗਈ ਹਾਂ।"

ਕੇਸ਼ਵ ਪਿੱਲੈ ਨੂੰ ਇਕ ਅਪਰਾਧ ਦੇ ਗਿਆਨ ਨੇ ਗ੍ਰਸ ਲਿਆ। ਅਸਲ ਵਿਚ ਸਾਰੇ ਸੁੱਖਾਂ ਦੀ ਨੀਂਹ ਇੱਥੇ ਹੀ ਹੈ ਨਾ ? ਹਾਂ, ਜ਼ਰੂਰ ਇੱਥੇ ਹੀ ਹੈ। ਉਸ ਪ੍ਰਤੀ ਮੇਰਾ ਅਸੀਮ ਫ਼ਰਜ਼ ਹੈ। ਉਸ ਲਈ ਜੋ ਉਹ ਕਰ ਸਕਦੀ ਸੀ ਉਸ ਨੇ ਕੀਤਾ। ਉਹ ਸਫ਼ਲ ਵੀ ਹੋਇਆ। ਤਕੰਮਾ ਕੇਸ਼ਵ ਪਿੱਲੈ ਦੇ ਵਸ ਵਿਚ ਆ ਚੁੱਕੀ ਸੀ। ਇਸ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ। ਉਸ ਗਲਤ ਰਸਤੇ ਤੇ ਚਲਣ ਵਾਲੀ, ਉਸ ਅਧੀਨ, ਉਸ ਔਰਤ ਨੇ ਅਧਿਕਾਰ ਨਾਲ ਕੀਤਾ ਹੀ ਕੀ ਹੈ ? ਇਕ ਉਂਗਲ ਵੀ ਹਿਲਾਈ ? ਇਕ ਵਾਰ ਵੀ ਇਹ ਨਹੀਂ ਪੁੱਛਿਆ ਕਿ ਤੂੰ ਕਰ ਕੀ ਰਹੀ ਏਂ ? ਕੰਮ ਸਫਲ ਹੋ ਗਿਆ। ਫਿਰ ਉਸ ਦਾ ਗਲਤ ਰਸਤੇ ਤੇ ਚਲਣਾ, ਸੜਕ ਕੰਢੇ ਖੜ੍ਹਾ ਹੋ ਕੇ ਦੇਖਦਾ ਰਿਹਾ। ਕੀ ਇਹ ਠੀਕ ਸੀ ? ਕੀ ਇਹੋ ਧਰਮ ਸੀ ? ਉਸ ਦੇ ਅੰਦਰੋਂ ਕੋਈ ਇਹ ਸਵਾਲ ਪੁੱਛ ਰਿਹਾ ਸੀ। ਉਸ ਦਾ ਜਵਾਬ ਲੈਣ ਲਈ, ਦੋਸ਼ੀ-ਬੁੱਧ ਨਾਲ ਕੇਸ਼ਵ ਪਿੱਲੈ ਯਤਨ ਕਰ ਰਿਹਾ ਹੈ। ਖ਼ੁਦ ਨੂੰ ਪੁੱਛਿਆ ਕਿ ਡਾਂਟਿਆ ਕਿਉਂ ਨਹੀਂ, ਸਜ਼ਾ ਨਹੀਂ ਦਿੱਤੀ ਅਤੇ ਇਹ ਵੀ ਕਿਉ ਨਹੀਂ ਪੁੱਛਿਆ ਕਿ ਤੂੰ ਗਲਤ ਰਸਤੇ ਕਿਉਂ ਜਾ ਰਹੀ ਏਂ। ਕੀ ਇਹ ਧੋਖਾ ਨਹੀਂ ਸੀ ?

ਮਾਤਾ ਜਿਉਤ੍ਰਮਈ ਨੇ ਰੋ ਰੋ ਕੇ ਫਿਰ ਕਿਹਾ, "ਤੁਸੀਂ ਹੀ ਮੈਨੂੰ ਪਹਿਲੀ ਵੇਰ 'ਔਰਤ' ਕਹਿ ਕੇ ਬੁਲਾਇਆ।

"ਇਹ ਵੀ ਇਕ ਦੂਸਰੀ ਸੱਚਾਈ ਹੈ।" ਅਣਜਾਣੇ ਹੀ ਇਕ ਸ਼ਬਦ ਉਸ ਦੇ ਮੂੰਹੋਂ ਨਿਕਲਿਆ, "ਮੈਂ ਤੇਰਾ ਅਪਰਾਧੀ ਹਾਂ।"

ਫਿਰ ਉਸ ਦੀ ਚਿੰਤਾ ਦੂਸਰੀ ਤਰਫ਼ ਮੁੜੀ। ਉਸ ਪ੍ਰਤੀ ਇਕ ਵੱਡਾ ਅਪਰਾਧ ਕੀਤਾ ਗਿਆ ਹੈ ਨਾ? ਵਿਆਹ ਦੀ ਗੱਲ ਛੁਪਾ ਕੇ ਰੱਖੀ। ਫਿਰ ਵੀ ਲਾਭ ਉਠਾਣ ਲਈ ਅਜਿਹਾ ਭਾਵ ਦਿਖਾਇਆ ਕਿ ਉਸ ਨੂੰ ਪ੍ਰੇਮ ਕਰਦਾ ਹੈ। ਇਹ ਇਕ ਵੱਡਾ ਵਿਸ਼ਵਾਸਘਾਤ ਹੀ ਸੀ। ਕੇਸ਼ਵ ਪਿੱਲੈ ਉਸ ਦੀ ਵਿਸ਼ਾਲਤਾ ਦੇਖ ਰਿਹਾ ਹੈ। ਪਰ ਉਸ ਨੂੰ ਇਹ ਪਤਾ ਨਹੀਂ ਸੀ। ਵਰ੍ਹਿਆਂ ਮਗਰੋਂ ਕੇਸ਼ਵ ਪਿੱਲੈ ਇਹ ਸੋਚ ਰਿਹਾ ਹੈ ਕਿ ਵਿਆਹ ਦੀ ਗੱਲ ਜੇ ਉਹ ਨੂੰ ਪਤਾ ਹੁੰਦੀ ਤਾਂ ਉਸ ਦਾ ਜੀਵਨ ਕਿੱਦਾਂ ਦਾ ਹੁੰਦਾ। ਕਿਸਮਤ ਉਸ ਤੇ ਖੁਸ਼ ਸੀ। ਲਕਸ਼ ਦੀ ਪਹਿਲੀ ਪੌੜੀ ਪਾਰ ਕਰਕੇ ਫਿਰ ਉਸ ਦੀ ਮਦਦ ਦੀ ਜ਼ਰੂਰਤ ਨਾ ਪੈਣ ਦੀ ਸਥਿਤੀ ਆਉਣ ਤੇ ਆਸਾਨੀ ਨਾਲ ਉਹ ਗੱਲ ਭੁੱਲ ਗਿਆ। ਫਿਰ ਅੱਜ ਤਕ ਉਸ ਨੂੰ ਇਹ ਯਾਦ ਹੀ ਨਹੀਂ ਕੀਤਾ।

ਕੇਸ਼ਵ ਪਿੱਲੈ ਨੂੰ ਲੱਗਿਆ ਕਿ ਫਰਾਖ਼ਦਿਲੀ ਨਾਲ ਇਹ ਗੱਲ ਦੱਸ ਕੇ ਜੇ ਉਸ ਤੋਂ ਮੁਆਫ਼ੀ ਮੰਗ ਲਵੇ ਤਾਂ ਕਿੰਜ ਰਹੇ। ਇਸ ਦਾ ਆਵੇਸ਼ ਵੀ ਉਸ ਦੇ ਅੰਤਹਕਰਨ ਵਿਚ ਸੀ। ਨਹੀਂ ਅਜੇ ਕਹਿਣਾ ਠੀਕ ਨਹੀਂ।

ਸਿੱਧੇ ਅਹਿਲ ਲੇਟੇ ਹੋਏ ਦੀਆਂ ਗੱਲ੍ਹਾਂ ਨੂੰ ਆਪਣੀਆਂ ਹਥੇਲੀਆਂ ਨਾਲ ਦਬਾ ਕੇ ਉਸ ਦਾ ਚਿਹਰਾ ਨਿਹਾਰਦੀ ਹੋਈ ਨੇ ਕਿਹਾ, "ਮੈਂ ਇਕ ਗੱਲ ਪੁੱਛਾਂ? ਸੱਚ ਦੱਸੋਗੇ?"

ਕੇਸ਼ਵ ਪਿੱਲੈ ਕੁਝ ਨਾ ਬੋਲਿਆ। ਪਰ ਸੱਚ ਕਹਾਂਗਾ, ਅਜਿਹਾ ਸੀ ਉਸ ਦੇ ਚਿਹਰੇ ਦਾ ਹਾਵਭਾਵ।

"ਮੇਰੇ ਨਾਲ ਪ੍ਰੇਮ ਨਹੀਂ ਸੀ। ਹੈ ਨਾ? ਸੱਚ ਕਹੋ।"

ਕੇਸ਼ਵ ਪਿੱਲੈ ਨੇ ਕਿਹਾ, "ਤੂੰ ਇਹ ਕਿਉਂ ਪੁੱਛਿਆ?"

ਇਕ ਦ੍ਰਿੜ੍ਹ ਵਿਸ਼ਵਾਸੀ ਵਾਂਗ ਜਿਉਤ੍ਰਮਈ ਦੇਵੀ ਨੇ ਕਿਹਾ, "ਨਹੀਂ, ਤੁਹਾਨੂੰ ਮੇਰੇ ਨਾਲ ਪ੍ਰੇਮ ਨਹੀਂ ਸੀ। ਯਾਦ ਕਰੋ ਕੀ ਤੁਸੀਂ ਮੈਨੂੰ ਇਕ ਵੀ ਗਰਮ ਚੁੰਮਣ ਦਿੱਤਾ ਸੀ? ਮੇਰੇ ਨਾਲ ਪ੍ਰੇਮ ਨਹੀਂ ਸੀ। ਕੀ ਅੱਜ ਵਾਂਗ ਕਦੇ ਘੁੱਟ ਕੇ ਗਲਵਕੜੀ ਵਿਚ ਲਿਆ ਸੀ। ਝੂਠ ਨਾ ਬੋਲਣਾ।"

ਕੇਸ਼ਵ ਪਿੱਲੈ ਨੇ ਪੁੱਛਿਆ, "ਅੱਜ ਤੇਰੇ ਨਾਲ ਪ੍ਰੇਮ ਹੈ, ਕੀ ਅਜਿਹਾ ਲਗਦਾ ਹੈ?"

ਇਕ ਸ਼ਰਮੀਲੀ ਮੁਸਕਾਨ ਨਾਲ ਜਿਉਤ੍ਰਮਈ ਦੇਵੀ ਨੇ ਸਿਰ ਹਿਲਾਇਆ। "ਹੈ" ਇਹ ਸਪੱਸ਼ਟ ਨਹੀਂ ਕਿਹਾ।

ਉਸ ਨੇ ਚੁਚਿੱਤੀ ਵਾਲਾ ਦੂਸਰਾ ਸਵਾਲ ਪੁੱਛਿਆ, "ਮੇਰੇ ਨਾਲ ਵਿਆਹ ਕਰੇਂਗੀ, ਕਦੇ ਅਜਿਹਾ ਕਿਹਾ ਸੀ?"

ਕੇਸ਼ਵ ਪਿੱਲੈ ਨੂੰ ਲਾਜਵਾਬ ਕਰ ਦੇਣ ਵਾਲਾ ਸਵਾਲ ਸੀ ਇਹ । ਉਸ ਨੇ ਇਕ ਦੂਸਰਾ ਸਵਾਲ ਪੁੱਛ ਕੇ ਇਸ ਤੋਂ ਬਚਣ ਦੀ ਕੋਸ਼ਿਸ਼ ਕੀਤੀ ।

''ਕੀ ਅਜਿਹਾ ਮੈਂ ਨਹੀਂ ਕਿਹਾ ?''

''ਨਹੀਂ, ਕਦੇ ਨਹੀਂ ਕਿਹਾ ।''

''ਇਸ ਬਾਰੇ ਤੂੰ ਕਹਿ ਸਕਦੀ ਸੀ ।''

ਅਜਿਹੇ ਸਵਾਲਾਂ ਦਾ ਜਿਉਤ੍ਰਮਈ ਦੇਵੀ ਤੁਰੰਤ ਜਵਾਬ ਦੇ ਸਕਦੀ ਸੀ । ਉਸ ਲਈ ਇਹ ਮੁਸ਼ਕਿਲ ਨਹੀਂ ਸੀ ।

''ਮੈਂ ਇਕ ਭੋਲੀ ਔਰਤ ਸੀ । ਮੇਰੇ ਤੇ ਹੁਕਮ ਚਲਾਣ ਲਈ ਕੋਈ ਨਹੀਂ ਸੀ । ਤੁਸੀਂ ਮੈਨੂੰ ਛੁਹ ਕੇ ਮੈਨੂੰ ਪਾਗਲ ਬਣਾ ਦਿੱਤਾ ਸੀ । ਉਸ ਪਾਗਲਪਨ ਵਿਚ ਅਜਿਹੀਆਂ ਗੱਲਾਂ ਮੈਨੂੰ ਯਾਦ ਨਹੀਂ ਰਹੀਆਂ । ਮੈਂ ਪੁੱਛਿਆ ਵੀ ਨਹੀਂ ।''

ਇਸ ਵਿਖਿਆਨ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ । ਪਰ ਕੇਸ਼ਵ ਪਿੱਲੈ ਨੂੰ ਮਹਿਸੂਸ ਹੋਇਆ ਕਿ ਉਸ ਵਿਚ ਕੁਝ ਨਾ ਕੁਝ ਘਾਟ ਹੈ । ਮਾਤਾ ਜਿਉਤ੍ਰਮਈ ਦੇਵੀ ਆਪਣੀ ਕਹਾਣੀ ਅੱਗੇ ਕਹਿਣ ਲੱਗੀ :

''ਮੈਂ ਅਪਰਾਧਨ ਹਾਂ । ਨਾ ਮੁਆਫ਼ ਕਰਨ ਵਾਲਾ ਅਪਰਾਧ ਕੀਤਾ ਹੈ ਮੈਂ । ਮੇਰੀ ਮੂਰਖਤਾ ਕਾਰਨ ਤੁਹਾਡੇ ਵਲੋਂ ਜਗਾਇਆ ਗਿਆ ਪਾਗਲਪਨ ਹੀ ਹੈ । ਮੈਂ ਕਿਸੇ ਹੋਰ ਨਾਲ ਚਲੇ ਗਈ ।

ਨਫਰਤ ਪ੍ਰਗਟ ਕਰਦੇ ਹੋਏ ਕੇਸ਼ਵ ਪਿੱਲੈ ਨੇ ਪੁੱਛਿਆ, ''ਕੀ ਉਸ ਨੇ ਤੈਨੂੰ ਸੰਤੁਸ਼ਟ ਕੀਤਾ ?''

ਲੱਗਦਾ ਹੈ ਕਿ ਉਸ ਸਵਾਲ ਵਿਚ ਛੁਪੀ ਨਫਰਤ ਮਾਤਾ ਜਿਉਤ੍ਰਮਈ ਦੇਵੀ ਨੂੰ ਸਮਝ ਨਾ ਆਈ । ਰਾਮਚੰਦਰਨ ਨਾਇਰ ਨਾਲ ਸੰਬੰਧ ਹੋਣ ਕਾਰਨ ਕੇਸ਼ਵ ਪਿੱਲੈ ਨੂੰ ਜ਼ਿੰਦਗੀ ਵਿਚ ਪਹਿਲੀ ਵੇਰ ਨਫਰਤ ਹੋਈ । ਪਹਿਲਾਂ ਗੋਵਿੰਦਨ ਨਾਇਰ ਤੇ ਪਿਛੋਂ ਸ਼ੇਖਰ ਪਿੱਲੈ ਅਤੇ ਭਗੀਰਥੀ ਅੰਮਾਂ ਤੋਂ । ਉਸ ਸੰਬੰਧ ਬਾਰੇ ਸਭ ਕੁਝ ਜਾਣ ਲੈਣ ਤੇ ਵੀ ਕੇਸ਼ਵ ਪਿੱਲੈ ਨੂੰ ਨਫ਼ਰਤ ਜਾਂ ਇਨਕਾਰ ਕੁਝ ਵੀ ਨਹੀਂ ਹੋਇਆ ਸੀ । ਸਿਰਫ਼ ਇਕ ਉਪਯੋਗੀ ਵਾਰਤਾ ਸਮਝ ਕੇ ਉਸ ਨੂੰ ਸੁਣ ਲਿਆ ਸੀ । ਗੋਵਿੰਦਨ ਨਾਇਰ ਉੱਠ ਕੇ ਚਲੇ ਵੀ ਗਿਆ । ਅੱਜ ਇਸ ਨਫ਼ਰਤ ਦਾ ਕਾਰਨ ਕੀ ਹੈ ? ਜ਼ਰੂਰ ਹੀ ਅੱਜ ਕੇਸ਼ਵ ਪਿੱਲੈ ਉਸ ਸੰਬੰਧ ਨੂੰ ਪਸੰਦ ਨਹੀਂ ਕਰ ਰਿਹਾ । ਇਸ ਮਨੋਭਾਵ ਨੂੰ ਜਾਣੇ ਬਗ਼ੈਰ ਹੀ ਜਿਉਤ੍ਰਮਈ ਦੇਵੀ ਨੇ ਜਵਾਬ ਦਿੱਤਾ :

''ਸਭ ਠੀਕ ਸੀ । ਉਸ ਆਦਮੀ ਲਈ ਵੀ ਮੈਂ ਇਕ ਸੰਦ ਸੀ । ਉਸ ਨੇ ਵੀ ਮੈਨੂੰ ਪ੍ਰੇਮ ਨਹੀਂ ਕੀਤਾ । ਅਸਲ ਵਿਚ ਤੁਹਾਡੇ ਦਵਾਰਾ ਲਾਏ ਗਏ ਉਸ ਪਾਗਲਪਨ ਦੇ ਰੋਗ ਨੇ ਮੇਰੇ ਜੀਵਨ ਦਾ ਨਾਸ ਕਰ ਦਿੱਤਾ । ਕਿਸੇ ਨੇ ਮੈਨੂੰ ਪਿਆਰ ਨਾ ਕੀਤਾ ।''

ਕੇਸ਼ਵ ਪਿੱਲੈ ਦੀ ਨਫ਼ਰਤ ਤ੍ਰਿਪਤ ਨਾ ਹੋਈ । ਉਸ ਨੇ ਪੁੱਛਿਆ, ' ਉਸ ਨੇ ਵਿਆਹ ਕਰਨ ਲਈ ਨਹੀਂ ਕਿਹਾ ?''

ਜਿਉਤ੍ਰਮਈ ਦੇਵੀ ਨੇ ਤੁਰੰਤ ਜਵਾਬ ਦਿੱਤਾ, ''ਨਹੀਂ', ਅੱਜ ਤਕ ਕਿਸੇ ਨੇ ਇਹ ਨਹੀਂ ਕਿਹਾ ।''

"ਤੂੰ ਉਸ ਤੋਂ ਪੁੱਛਿਆ ਵੀ ਨਹੀਂ ?"

ਜਿਉਤ੍ਰਮਈ ਦੇਵੀ ਨੇ ਇਸ ਸੰਬੰਧੀ ਇਕ ਲੰਬੀ ਕਹਾਣੀ ਕਹਿਣੀ ਸੀ। ਤਦ ਤਕ ਉਹ ਜ਼ਿੰਦਗੀ ਬਾਰੇ ਕੁਝ ਵਧੇਰੇ ਹੀ ਪੜ੍ਹ ਚੁੱਕੀ ਸੀ। ਉਸ ਨੇ ਵਿਆਹ ਦੇ ਬਾਰੇ ਪੁੱਛਣਾ ਸ਼ੁਰੂ ਕੀਤਾ। ਇਹ ਸਵਾਲ ਰਾਮਚੰਦਰਨ ਨਾਇਰ ਨੂੰ ਪਸੰਦ ਨਹੀਂ ਸਨ। ਜਵਾਬ ਦਿੱਤੇ ਬਗ਼ੈਰ ਉਹ ਹੱਟ ਗਿਆ। ਜਿਉਤ੍ਰਮਈ ਦੇਵੀ ਨੇ ਇਸ ਤਰ੍ਹਾਂ ਕਹਾਣੀ ਦਾ ਅੰਤ ਕੀਤਾ, "ਮੇਰੇ ਵੱਲੋਂ ਜ਼ਬਰਦਸਤੀ ਕਰਨ ਕਾਰਨ ਉਹ ਸੰਬੰਧ ਹੀ ਖ਼ਤਮ ਹੋ ਗਿਆ। ਉਸ ਨੇ ਨ੍ਰਿਤ ਅਤੇ ਸੰਗੀਤ ਜਾਣਨ ਵਾਲੀ ਕਿਸੇ ਕੁੜੀ ਨਾਲ ਵਿਆਹ ਕਰ ਲਿਆ।"

ਵਾਸਤਵ ਵਿਚ ਕੇਸ਼ਵ ਪਿੱਲੈ ਸੰਤੁਸ਼ਟ ਹੋ ਗਿਆ। ਉਸ ਨੇ ਬਹੁਤ ਗੱਲਾਂ ਸੁਣੀਆਂ। ਉਸ ਦੀ ਚਿੰਤਾ ਵਧ ਗਈ। ਉਸ ਨੂੰ ਲੱਗਿਆ ਜਿਵੇਂ ਜੀਵਨ ਦੀ ਬੁਨਿਆਦ, ਮਾਨਸਿਕ ਭਾਵ ਵੀ ਚੰਗੀ ਤਰ੍ਹਾਂ ਹਿੱਲਜੁਲ ਰਿਹਾ ਹੈ। ਇਕ ਉਲਝਣ ਪੈਦਾ ਹੋ ਗਈ।

ਬਹੁਤ ਸਮਾਂ ਚੁੱਪਚਾਪ ਬੀਤ ਗਿਆ। ਜਿਉਤ੍ਰਮਈ ਦੇਵੀ ਦੀ ਇਕ ਬੇਨਤੀ ਹੈ, "ਇਸ ਬਾਂਹ ਉੱਤੇ, ਸੁਰੱਖਿਆ ਦਾ ਵਿਚਾਰ ਲੈ ਕੇ ਮੈਨੂੰ, ਇਕ ਰਾਤ ਸੌਂ ਲੈਣ ਦੇਉਗੇ ਨਾ ?"

ਉਸ ਨੂੰ ਘੁੱਟ ਕੇ ਨਾਲ ਲਾਉਂਦੇ ਹੋਏ ਕੇਸ਼ਵ ਪਿੱਲੈ ਨੇ ਚੁੰਮਣ ਲੈਂਦੇ ਹੋਏ ਕਿਹਾ, "ਸੌਣ ਨਹੀਂ ਦਿਆਂਗਾ।"

## 38

ਇਸ ਤਰ੍ਹਾਂ ਆਪਸ ਵਿਚ ਪਿਆਰ ਅਤੇ ਵਿਸ਼ਵਾਸ ਦਾ ਜੀਵਨ ਪਹਿਲਾਂ ਕਦੇ ਪਾਰਕਵਿਯੂ ਨਹੀਂ ਸੀ ਦੇਖਿਆ ਗਿਆ। ਇੱਥੇ ਜੀਵਨ ਵਿਚ ਕੋਈ ਕਲੇਸ਼ ਨਹੀਂ ਹੈ। ਪਰ ਇਕ ਸਮਝੌਤਾ ਹੈ। ਇੱਥੇ ਸਿਰਫ ਹਾਸਾ-ਮਜ਼ਾਕ ਹੀ ਹੈ। ਇਹ ਘੱਟ ਕੀਮਤ ਦੇ ਹਾਸੇ ਨਹੀਂ ਹਨ। ਆਪਸੀ ਪ੍ਰੇਮ ਅਤੇ ਜੋਸ਼ ਦਾ ਹਾਸਾ ਹੈ। ਅਸਲ ਵਿਚ ਇਹ ਇੱਥੇ ਰਹਿਣ ਵਾਲੇ ਪਤੀ ਪਤਨੀ ਦੀ ਸੁਹਾਗਰਾਤ ਦਾ ਸਮਾਂ ਸੀ।

ਇੰਨਾ ਸਮਾਂ ਗੁਜ਼ਰ ਜਾਣ ਤੇ ਵੀ ਪਤੀ-ਪਤਨੀ ਦੇ ਜੋਸ਼ ਵਿਚ ਘਾਟ ਨਹੀਂ ਆਈ। ਜਵਾਨਾਂ ਦੀ ਸੁਹਾਗਰਾਤ ਵਾਂਗ ਹਲਕਾਪਨ ਨਹੀਂ। ਇਹੋ ਇਕ ਵਿਸ਼ੇਸ਼ਤਾ ਹੈ। ਅੱਜ ਜਾਂ ਕੱਲ੍ਹ ਸੱਚਾਈ ਦਾ ਸਾਹਮਣਾ ਕਰਕੇ ਪਰਸਪਰ ਬੁਰਾਈ ਕਰਕੇ ਵੱਖ ਹੋ ਜਾਣ ਦਾ ਸੁਭਾਵ ਉਸ ਜੋਸ਼ ਵਿਚ ਨਹੀਂ ਹੈ। ਵਿਆਹ ਦੇ ਕਈ ਵਰ੍ਹਿਆਂ ਮਗਰੋਂ ਬੱਚਾ ਵੀ ਹੋ ਜਾਣ ਤੇ ਇਹ ਸੁਹਾਗਰਾਤ ਕੇਹੀ ? ਪੈਸਾ, ਸ਼ੁਹਰਤ। ਇਸ ਤਰ੍ਹਾਂ ਦੀ ਸੰਪੂਰਨ ਤ੍ਰਿਪਤੀ ਲਈ ਜੋ ਕੁਝ ਲੋੜੀਂਦਾ ਹੈ ਉਹ ਸਭ ਹੈ ? ਵਿਆਹ ਤੋਂ ਅਨੇਕਾਂ ਵਰ੍ਹੇ ਗੁਜ਼ਰ ਜਾਣ ਮਗਰੋਂ, ਬੱਚੇ ਪੈਦਾ ਹੋ ਜਾਣ ਤੇ ਜਦ ਜੀਵਨ ਦੀ ਸਮੱਸਿਆ ਅਤੇ ਬੋਝ ਵੱਧ ਜਾਂਦਾ ਹੈ ਤਦ ਪਤੀ ਪਤਨੀ ਇਕ ਦੂਜੇ ਤੇ ਦੋਸ਼ ਲਾਉਣ ਲੱਗਦੇ

ਹਨ। ਉਹ ਸੁੱਚਜੇ ਢੰਗ ਨਾਲ ਸੁਹਾਗਰਾਤ ਮਨਾਉਣ ਵਾਲੇ ਹਨ, ਆਪਸ ਵਿਚ ਵਚਨਬੱਧ ਹਨ। ਪਰ ਉਹ ਆਪਸ ਵਿਚ ਝਗੜਾ ਕਰਨ ਲਗਦੇ ਹਨ। ਇੱਥੇ ਅਜਿਹੀ ਕੋਈ ਗੱਲ ਨਹੀਂ। ਕਾਤਰਯਣੀ ਅੰਮਾਂ ਨੂੰ ਸਿਰਫ਼ ਇਹੋ ਚਾਹੀਦਾ ਹੈ। ਕੇਸ਼ਵ ਪਿੱਲੇ ਨੇ ਕਾਤਰਯਨੀ ਅੰਮਾਂ ਨੂੰ ਪਛਾਣ ਲਿਆ ਹੈ। ਉਸ ਘਰ ਵਿਚ ਖੁਸ਼ੀ ਦਾ ਹੀ ਵਾਸਾ ਹੈ।

ਪਰ ਅਚਾਨਕ ਉਸ ਘਰ ਦੀਆਂ ਖੁਸ਼ੀਆਂ ਤੇ ਇਕ ਹਲਕਾ ਜਿਹਾ ਪਰਦਾ ਪੈ ਗਿਆ। ਅਚਾਨਕ ਹੀ ਬਗ਼ੈਰ ਸੋਚੇ ਅਜਿਹਾ ਹੋਇਆ ਸੀ। ਕਿਸੇ ਨੂੰ ਵੀ ਇਸ ਦਾ ਵਿਚਾਰ ਨਹੀਂ ਸੀ ਆਇਆ। ਉਸ ਦੰਪਤੀ ਜੀਵਨ ਨੇ ਕਿੰਨੇ ਵਿਰੋਧੀ ਸੁਭਾਅ ਅਤੇ ਕਿੰਨੀਆਂ ਪ੍ਰੀਖਿਆਵਾਂ ਨੂੰ ਪਾਰ ਕੀਤਾ ਹੈ। ਕੋਈ ਵੀ ਪ੍ਰਸਥਿਤੀ ਉਨ੍ਹਾਂ ਲਈ ਨਵੀਂ ਨਹੀਂ ਹੈ। ਇਹ ਕਾਲੀ ਛਾਂ ਅਚਾਨਕ ਹੀ ਫੈਲ ਗਈ ਸੀ। ਸ਼ਾਇਦ ਕੇਸ਼ਵ ਪਿੱਲੈ ਦੇ ਹਿਰਦੇ ਦੇ ਕਿਸੇ ਅਨਜਾਣ ਕੋਨੇ ਵਿਚ ਇੰਨੇ ਸਮੇਂ ਤਕ ਕਿਸੇ ਦੂਸਰੇ ਦੇ ਜਾਣੇ ਬਗ਼ੈਰ ਉੱਠ ਕੇ ਖੜ੍ਹੇ ਹੋਣ ਲਈ, ਅਨੁਕੂਲ ਪ੍ਰਸਥਿਤੀ ਦੀ ਉਡੀਕ ਕਰਦਾ ਹੋਇਆ ਕੋਈ ਛੁਪ ਕੇ ਬੈਠਿਆ ਹੋਵੇਗਾ। ਜ਼ਿੰਦਗੀ ਵਿਚ ਪਹਿਲੀ ਵਾਰ ਜਦ ਕਾਤਰਯਨੀ ਅੰਮਾਂ ਨੇ ਇਕ ਚੁੰਮਣ ਮੰਗਿਆ ਅਤੇ ਉਹ ਦੇਣ ਲਈ ਜਦ ਕੇਸ਼ਵ ਪਿੱਲੇ ਨੇ ਆਪਣਾ ਮੂੰਹ ਅੱਗੇ ਵਧਾਇਆ ਤਦ ਉਸ ਨੂੰ ਇਕ ਦੂਸਰਾ ਚਿਹਰਾ ਦਿਖਾਈ ਦਿੱਤਾ। ਉਸ ਚਿਹਰੇ ਨੂੰ ਮਿਟਾਣ ਲਈ ਅਤੇ ਕਾਤਰਯਨੀ ਅੰਮਾਂ ਦਾ ਚਿਹਰਾ ਦੇਖਣ ਲਈ ਉਸ ਨੇ ਅੱਖਾਂ ਮੀਟ ਲਈਆਂ ਅਤੇ ਫਿਰ ਖੋਲ੍ਹੀਆਂ। ਤਦ ਅਜਿਹਾ ਕਿਉਂ ਹੋਇਆ ? ਤਕੰਮਾ ਨੂੰ ਭੁੱਲ ਚੁੱਕਿਆ ਸੀ ਨਾ ? ਸ਼ਾਇਦ ਕੇਸ਼ਵ ਪਿੱਲੈ ਦੁਆਰਾ ਆਪਣੀ ਪਤਨੀ ਨੂੰ ਪਛਾਣ ਲੈਣ ਤੇ, ਪਰਦੇ ਪਿੱਛੇ ਛੁਪੀ ਉਸ ਅਭਿਲਾਸ਼ਾ ਦੇ ਉਪਰ ਉੱਠਣ ਦਾ ਸਮਾਂ ਬੀਤ ਗਿਆ ਸੀ, ਫਿਰ ਉਸ ਨੇ ਪਤਨੀ ਨੂੰ ਚੁੰਮਿਆ। ਹੁਣ ਉਹ ਦਬੀ ਹੋਈ ਅਭਿਲਾਸ਼ਾ ਫਿਰ ਸਿਰ ਚੁੱਕਣ ਲੱਗੀ ਹੈ।

ਕੇਸ਼ਵ ਪਿੱਲੇ ਕੰਨਿਆਕੁਮਾਰੀ ਤੋਂ ਇਕ ਬਦਲੇ ਹੋਏ ਵਿਅਕਤੀ ਦੇ ਰੂਪ ਵਿਚ ਵਾਪਸ ਪਰੋਤਿਆ ਸੀ। ਹੱਸਦੀ ਅਤੇ ਭਿੱਜੇ ਵਾਲਾਂ ਨੂੰ ਫੈਲਾਉਂਦੀ ਕਾਤਰਯਨੀ ਅੰਮਾਂ ਗੇਟ ਤੇ ਆ ਕੇ ਖੜ੍ਹੀ ਹੋ ਗਈ। ਕਾਰ 'ਚੋਂ ਉਤਰਨ ਮਗਰੋਂ ਕੇਸ਼ਵ ਪਿੱਲੈ ਜ਼ਬਰਦਸਤੀ ਮੁਸਕਰਾਇਆ। ਹਾਂ, ਮੁਸਕਰਾਣ ਦੀ ਕੋਸ਼ਿਸ਼ ਕਰ ਰਿਹਾ ਸੀ। ਸਭ ਕੁਝ ਛੁਪਾ ਕੇ ਰੱਖਣ ਦਾ ਇਕ ਯਤਨ ਸੀ ਇਹ। ਪਰ ਇਹ ਯਤਨ ਕਮਜ਼ੋਰ ਸੀ। ਇਹ ਇਕ ਵਿਅਰਥ ਦਾ ਹਾਸਾ ਸੀ। ਪਤਾ ਨਹੀਂ ਕਿਉਂ ਕਾਤਰਯਨੀ ਅੰਮਾਂ ਸਿੱਥਲ ਪੈ ਗਈ। ਉਹ ਮੁਸਕਾਨ ਮਿਟ ਗਈ, ਥਕਾਵਟ ਜਿਹੀ ਹੋ ਗਈ। ਸ਼ਾਇਦ ਕਾਤਰਯਨੀ ਨੇ ਅਜਿਹਾ ਹਾਵ-ਭਾਵ ਕਦੇ ਨਹੀਂ ਸੀ ਦੇਖਿਆ ਹੋਣਾ।

"ਇਕ ਦਿਨ ਜ਼ਿਆਦਾ ਲੱਗ ਗਿਆ" ਉਸ ਨੇ ਇਹ ਕਹਿਣਾ ਚਾਹਿਆ। ਪਰ ਇਹ ਸ਼ਬਦ ਉਸ ਦੇ ਅੰਦਰ ਹੀ ਰਹਿ ਗਿਆ। ਕੇਸ਼ਵ ਪਿੱਲੈ ਨੇ ਅੰਤਾਂ ਦੀ ਥਕਾਵਟ ਹੋਣ ਦਾ ਭਾਵ ਪ੍ਰਗਟ ਕੀਤਾ। ਅਸਲ ਵਿਚ ਉਹ ਕੁਝ ਥੱਕਿਆ ਹੋਇਆ ਵੀ ਸੀ।

"ਇਕ ਦਿਨ ਹੋਰ ਰਹਿਣਾ ਪੈ ਗਿਆ।"

ਉਸ ਨੇ ਕਿਹਾ। ਇਹ ਵੀ ਗੱਲ ਛੁਪਾਣ ਦਾ ਯਤਨ ਸੀ।

ਕਾਤਰਯਨੀ ਨੇ ਸਿਥਲਤਾ ਨਾਲ ਪਤੀ ਦਾ ਸਵਾਗਤ ਕੀਤਾ।

ਅੰਦਰ ਜਾ ਕੇ ਉਸ ਨੇ ਕੱਪੜੇ ਬਦਲੇ। ਕਾਤਰਯਨੀ ਅੰਮਾਂ ਉੱਥੇ ਹੀ ਖੜ੍ਹੀ ਹੈ।

"ਮੇਰੇ ਲਈ ਕੌਫੀ ਨਹੀਂ ਹੈ ਕੀ?"

ਕਾਤਰਯਨੀ ਅੰਮਾਂ ਨੇ ਮਹਿਸੂਸ ਕੀਤਾ ਕਿ ਇਸ ਸਵਾਲ ਵਿਚ ਕੁਝ ਨਹੋਰਾ 'ਤੇ ਡਾਂਟ ਹੈ। ਉਸ ਨੂੰ ਅੰਦਰ ਜਾ ਕੇ ਕੁਝ ਜਲਨ ਮਹਿਸੂਸ ਹੋਈ। ਇਹ ਠੀਕ ਹੀ ਹੈ, ਕੱਪੜੇ ਬਦਲਦੇ ਹੀ ਕੌਫੀ ਲਿਆਉਣੀ ਚਾਹੀਦੀ ਸੀ। ਅੱਜ ਤਕ ਅਜਿਹਾ ਹੀ ਕਰਦੀ ਆਈ ਹੈ। ਜ਼ਿੰਦਗੀ ਵਿਚ ਹੋਣ ਵਾਲੀ ਪਹਿਲੀ ਭੁੱਲ ਹੈ ਇਹ। ਉਸ ਨੂੰ ਪਤਾ ਨਹੀਂ ਲੱਗਿਆ ਕਿ ਉਹ ਭੁੱਲ ਕਿਵੇਂ ਗਈ। ਉਸ ਨੇ ਖ਼ੁਦ ਤੇ ਹੀ ਦੋਸ਼ ਲਾਇਆ। ਇਹ ਭੁੱਲ ਹੋ ਹੀ ਗਈ।

ਕੇਸ਼ਵ ਪਿੱਲੈ ਨੇ ਤਦ ਵੀ ਮਿੱਠੀ ਮੁਸਕਾਨ ਨਾਲ ਅਭਿਨੈ ਕਰਦੇ ਹੋਏ ਕਿਹਾ, "ਜਾ ਕੇ ਇਕ ਕੱਪ ਕੌਫੀ ਲੈ ਆਓ।"

ਉਹ ਮੁਸਕਾਨ ਅਤੇ ਸਨੇਹ ਸਭ ਅਭਿਨੈ ਸੀ। ਮਨ ਵਿਚ ਕੁਝ ਅਤੇ ਬਾਹਰ ਕੁਝ ਭਾਵ ਦਿਖਾਉਣਾ ਕਾਤਰਯਨੀ ਨੇ ਪਹਿਲਾ ਕਦੇ ਨਹੀਂ ਸੀ ਦੇਖਿਆ।

ਕਾਤਰਯਨੀ ਅੰਮਾਂ ਇਕ ਗੁੱਡੀ ਵਾਂਗ ਕੌਫੀ ਲੈਣ ਚਲੇ ਗਈ। ਕੇਸ਼ਵ ਪਿੱਲੈ ਨੂੰ ਸ਼ੱਕ ਹੋਇਆ ਕਿ ਉਸ ਨੂੰ ਧੋਖਾ ਦਿੱਤਾ ਹੈ। ਉਸ ਨੂੰ ਅਜਿਹਾ ਲੱਗਿਆ ਕਿ ਥਕਾਵਟ ਦਿਖਾਣਾ, ਥੋੜ੍ਹਾ ਡਾਂਟਣਾ, ਪਿੱਛੋਂ ਪਿਆਰ ਤੇ ਸਹਿਜ ਦੇ ਨਾਂ ਤੇ ਅਭਿਨੈ ਕਰਨਾ ਆਦਿ ਸਭ ਕੁਝ ਪ੍ਰਗਟ ਕਰਨ ਵਾਲੇ ਸਨ। ਤਿੰਨ ਦਿਨ ਪਹਿਲਾਂ ਜਿਵੇਂ ਰਿਹਾ ਸੀ, ਉਸੇ ਤਰ੍ਹਾਂ ਉਤਸੁਕ ਹੋ ਕੇ ਹਾਸਾ-ਮਜ਼ਾਕ ਕਰਕੇ ਉਹ ਖ਼ੁਸ਼ੀ ਨਾਲ ਰਹਿੰਦਾ ਸੀ। ਅਜਿਹਾ ਕਿਉਂ ਨਹੀਂ ਕਰ ਸਕਿਆ? ਦੁਬਾਰਾ ਕਾਤਰਯਨੀ ਦੇ ਆਉਣ ਤੋਂ ਪਹਿਲਾਂ ਅਜਿਹਾ ਹੋ ਜਾਣਾ ਚਾਹੀਦਾ ਹੈ। ਉਹ ਵੀ ਪੀਲੀ ਪੈ ਗਈ। ਨਾਖ਼ੁਸ਼ ਹੋ ਗਈ। ਗੁਦਗੁਦੀ ਕਰਕੇ ਚੁੰਮ ਕੇ ਗੋਦ ਵਿਚ ਬਿਠਾ ਕੇ ਉਸ ਨੂੰ ਹੱਸਾਵਾਂਗਾ।

ਕਾਤਰਯਨੀ ਅੰਮਾਂ ਕੌਫੀ ਲੈ ਕੇ ਆ ਪਹੁੰਚੀ। ਕੌਫੀ ਪੀਂਦੇ ਸਮੇਂ ਕੇਸ਼ਵ ਪਿੱਲੈ ਨੇ ਇਕ ਗੰਭੀਰ ਗੱਲ ਕਹੀ।

"ਲੱਗਦਾ ਹੈ ਕਿ ਸੂਬਾਈ ਪੁਨਰ-ਗਠਨ ਹੁੰਦੇ ਸਮੇਂ ਸਾਡੇ ਕੰਮ ਵਿਚ ਕੁਝ ਤਦਦੀਲੀ ਆਏਗੀ। ਹੁਣੇ ਹੀ ਉਹ ਫਾਈਲ ਦੇਖਦੇ ਸਮੇਂ ਮੈਂ ਜਾਣ ਸਕਿਆ ਹਾਂ।"

ਕੋਈ ਖ਼ਾਸ ਦਿਲਚਸਪੀ ਨਾ ਲੈ ਕੇ ਕਾਤਰਯਨੀ ਅੰਮਾਂ ਨੇ ਪੁੱਛਿਆ, "ਹੂੰ? ਕੀ?"

ਕੇਸ਼ਵ ਪਿੱਲੈ ਉਹ ਗੱਲ ਦੱਸਣ ਲੱਗਿਆ:

ਮਾਲਾਬਾਰ ਵੀ ਤ੍ਰਿਵੇਂਤਾਕੂਰ—ਕੋਚੀਨ ਮਿਲ ਕੇ ਕੇਰਲਾ ਬਣ ਰਿਹਾ ਹੈ। ਮਾਲਾਬਾਰ ਦੇ ਬਹੁਤ ਕਰਮਕਾਰੀ ਮਦਰਾਸ ਪ੍ਰਾਂਤ ਵਿਚ ਨੌਕਰੀ ਕਰਦੇ ਹਨ। ਉਹ ਇੱਥੇ ਆ ਜਾਣਗੇ। ਉਨ੍ਹਾਂ ਵਿਚੋਂ ਦੋ ਵਿਅਕਤੀ ਖ਼ਾਸ ਤੌਰ ਤੇ ਇਕ ਵਿਅਕਤੀ ਮੇਰੇ ਤੋਂ ਵੱਧ ਤਨਖ਼ਾਹ ਲੈ ਰਿਹਾ ਹੈ। ਪਰ ਸੈਕਰਟਰੀ ਦੇ ਪਦ ਤੇ ਹੈ। ਨੌਕਰੀ ਦੀ ਨਜ਼ਰ ਤੋਂ ਉਹ ਮੇਰੇ ਬਰਾਬਰ ਨਹੀਂ ਹੈ। ਉਨ੍ਹਾਂ ਨੇ ਇਧਰ ਆਉਣ ਦਾ ਫੈਸਲਾ ਕਰ

ਲਿਆ ਹੈ। ਉਸ ਦੇ ਆਉਣ ਤੇ ਸ਼ਾਇਦ ਉਹ ਚੀਫ ਸੈਕਟਰੀ ਬਣਨ ਲਈ ਕਹੇ। ਉਸ ਨੂੰ ਅਜਿਹਾ ਕਹਿਣ ਦਾ ਅਧਿਕਾਰ ਵੀ ਹੈ। ਫਾਈਲ ਨੂੰ ਗਹੁ ਨਾਲ ਪੜ੍ਹਨ ਤੇ ਮੈਨੂੰ ਇਹ ਪਤਾ ਲੱਗਿਆ।"

ਕਾਤਰਯਨੀ ਅੰਮਾਂ ਲਈ ਇਹ ਕੋਈ ਨਵੀਂ ਗੱਲ ਨਹੀਂ ਸੀ। ਉਸ ਨੇ ਕਿਹਾ, "ਇਹ ਤਾਂ ਤੁਸੀਂ ਇਕ ਦਿਨ ਦੱਸਿਆ ਵੀ ਸੀ ?"

ਕੇਸ਼ਵ ਪਿੱਲੈ ਇਕ ਨਵੀਂ ਗੱਲ ਕਹਿਣ ਦੇ ਭਾਵ ਨਾਲ ਕਹਿ ਰਿਹਾ ਸੀ। ਕਾਤਰਯਨੀ ਅੰਮਾਂ ਦੇ ਜਵਾਬ ਨੇ ਉਸ ਦੇ ਇਰਾਦਿਆਂ ਦਾ ਖੰਡਨ ਕਰ ਦਿੱਤਾ। ਕਾਤਰਯਨੀ ਅੰਮਾਂ ਦੇ ਲਹਿਜੇ ਨੇ ਇਹ ਪ੍ਰਗਟ ਕਰ ਦਿੱਤਾ ਕਿ ਇਹ ਗੱਲ ਉਸ ਦੇ ਵਿਚਾਰ ਕਰਨ ਵਾਂਗ ਇੰਨੀ ਗੰਭੀਰ ਨਹੀਂ ਹੈ। ਪਰ ਕੀ ਕਿਸ ਨੂੰ ਇੰਜ ਹੀ ਛੱਡਿਆ ਜਾ ਸਕਦਾ ਹੈ ?

"ਫਾਈਲ ਦੇਖਣ ਤੇ ਪਤਾ ਲੱਗਿਆ ਕੁਝ ਗੜਬੜ ਜ਼ਰੂਰ ਹੈ। ਚੀਫ ਸੈਕਟਰੀ ਦੇ ਪਦ ਤੋਂ ਹੱਟਣਾ ਪਵੇਗਾ। ਇਹ ਗੱਲ ਮੈਨੂੰ ਬਹੁਤ ਪਰੇਸ਼ਾਨ ਕਰ ਰਹੀ ਹੈ। ਮਨ ਅਤੇ ਸਰੀਰ ਸਿੱਥਲ ਹੋ ਗਏ ਹਨ।"

ਕਾਤਰਯਤਨੀ ਅੰਮਾਂ ਨੇ ਕਾਹਲ ਨਾਲ ਜਵਾਬ ਦਿੱਤਾ :

"ਅਜਿਹਾ ਮੌਕਾ ਆਉਣ ਤੇ ਪੈਨਸ਼ਨ ਲੈ ਕੇ ਚਲੇ ਜਾਵਾਂਗੇ, ਇਹ ਤੁਸੀਂ ਇਕ ਦਿਨ ਕਿਹਾ ਵੀ ਸੀ ਨਾ ? ਇਹੋ ਕਰਨਾ ਚਾਹੀਦਾ ਹੈ। ਇਸ ਵਿਚ ਇੰਨਾ ਪਰੇਸ਼ਾਨ ਹੋਣ ਦੀ ਕਿਹੜੀ ਗੱਲ ਹੈ ? ਉਸ ਦਿਨ ਤੁਹਾਡੇ ਮਨ ਵਿਚ ਕੋਈ ਪਰੇਸ਼ਾਨੀ ਨਹੀਂ ਸੀ ਨਾ ?"

ਕੇਸ਼ਵ ਪਿੱਲੈ ਲਾਜਵਾਬ ਹੋ ਗਿਆ। ਇਹ ਸਪੱਸ਼ਟ ਸੀ ਕਿ ਉਸ ਦੀ ਮਾਨਸਿਕ ਪਰੇਸ਼ਾਨੀ ਦਾ ਇਹ ਕਾਰਨ ਗ਼ੈਰਜ਼ਰੂਰੀ ਹੈ।"

"ਕੀ ਤਦ ਵੀ ਦੁੱਖ ਨਹੀਂ ਹੋਵੇਗਾ ?"

ਕਾਤਰਯਨੀ ਅੰਮਾਂ ਕੁਝ ਨਾ ਬੋਲੀ। ਉਸ ਦੀ ਚੁੱਪ ਦਾ ਭਾਵ ਇਹੋ ਹੈ ਕਿ ਪਤੀ ਦਵਾਰਾ ਬਣਾਏ ਗਏ ਕਾਰਨ ਤੇ ਉਸ ਨੂੰ ਵਿਸ਼ਵਾਸ ਨਹੀਂ ਹੈ। ਕੁਝ ਦੇਰ ਮਗਰੋਂ ਉਸ ਨੇ ਕਿਹਾ, "ਉਸ ਦਿਨ ਕਹਿੰਦੇ ਸਮੇਂ ਕੋਈ ਪਰੇਸ਼ਾਨੀ ਨਹੀਂ ਸੀ। ਹੁਣ ਇਸ ਤਰ੍ਹਾਂ ਪਰੇਸ਼ਾਨ ਹੋਣ ਦੀ ਕਿਹੜੀ ਗੱਲ ਹੈ ?"

ਕੇਸ਼ਵ ਪਿੱਲੈ ਕੋਲ ਕਹਿਣ ਲਈ ਕੁਝ ਨਹੀਂ ਸੀ। ਥੋੜ੍ਹੀ ਦੇਰ ਮਗਰੋਂ ਉਸ ਨੇ ਇਕ ਜਵਾਬ ਲੱਭ ਲਿਆ।

"ਫਿਰ ਵੀ ਇਕ ਪਰੇਸ਼ਾਨੀ ਹੈ।"

ਕਾਤਰਯਨੀ ਅੰਮਾਂ ਨੇ ਫਰਾਖ਼ਦਿਲੀ ਨਾਲ ਕਿਹਾ, "ਮੈਂ ਸਾਫ਼ ਸਾਫ਼ ਕਹਿ ਦੇਂਦੀ ਹਾਂ, ਕਾਰਨ ਇਹ ਨਹੀਂ, ਕੋਈ ਹੋਰ ਹੋਵੇਗਾ !"

ਕੁਝ ਰੁਕ ਕੇ ਫਿਰ ਕਿਹਾ, "ਨਾਲੇ ਇਹ ਮੈਨੂੰ ਕਿਉਂ ਕਹਿ ਰਹੇ ਹੋ। ਕੀ ਮੈਨੂੰ ਕੁਝ ਪਤਾ ਹੈ ?"

ਫਰਾਖ਼ਦਿਲੀ ਦੇ ਇਹ ਬੋਲ ਕੇਸ਼ਵ ਪਿੱਲੈ ਨੂੰ ਪਸੰਦ ਨਾ ਆਏ।

ਉਸ ਪਰਿਵਾਰ ਤੇ ਮਲੀਨਤਾ ਦਾ ਇਕ ਹਲਕਾ ਜਿਹਾ ਪਰਛਾਵਾਂ ਪੈ ਗਿਆ।

ਪਤਨੀ ਕੋਲ ਪਈ ਮੇਜ਼ ਤੇ ਲਕੀਰਾਂ ਵਾਉਂਦੀ ਰਹੀ। ਪਤੀ ਗ਼ਮਗੀਨ ਬੈਠਾ ਹੈ। ਇਸ ਤਰ੍ਹਾਂ ਕਿਸੇ ਨਾਲ ਬਹੁਤ ਸਮਾਂ ਗੁਜ਼ਾਰਨਾ, ਇਸ ਘਰ ਵਿਚ ਕਦੇ ਇੰਜ ਨਹੀਂ ਹੋਇਆ। ਦੋਵਾਂ ਦੇ ਫਿਕਰ ਗਹਿਰਾ ਹੋ ਗਿਆ।

ਕੇਸ਼ਵ ਪਿੱਲੈ ਦੇ ਸੰਬੰਧ ਵਿਚ ਉਸ ਦੀ ਮਲੀਨਤਾ ਦਾ ਕਾਰਨ ਕੀ ਉਸ ਦਾ ਦੋਸ਼ੀ ਹੋਣਾ ਹੈ? ਪਿਛਲੇ ਤਿੰਨਾਂ ਦਿਨਾਂ ਵਿਚ ਜਿਹੜੀਆਂ ਘਟਨਾਵਾਂ ਘਟੀਆਂ ਉਸ ਬਾਰੇ ਕਾਤਰਯਨੀ ਨੂੰ ਸ਼ੱਕ ਹੋ ਜਾਣ ਦਾ ਡਰ ਹੈ? ਕਾਤਰਯਨੀ ਅੰਮਾਂ ਕੋਲ ਉਹ ਗੱਲਾਂ ਜਾਣ ਸਕਣ ਦਾ ਕੋਈ ਰਸਤਾ ਨਹੀਂ। ਉਸ ਨੂੰ ਇਹ ਵੀ ਡਰ ਲੱਗਿਆ ਕਿ ਕਿਸੇ ਨੇ ਦੱਸ ਦਿੱਤਾ ਹੋਵੇਗਾ। ਇਸ ਤੋਂ ਇਲਾਵਾ ਇਕ ਗੱਲ ਹੋਰ ਸੀ। ਪਿਛਲੇ ਦਿਨਾਂ ਵਿਚ ਉਸ ਨੂੰ ਇਕ ਖ਼ਾਸ ਅਨੁਭਵ ਹੋਇਆ ਸੀ। ਕੀ ਅਜਿਹਾ ਵੀ ਕੋਈ ਸੰਸਾਰ ਹੈ? ਇਕ ਅਨੁਭਵ ਹੈ? ਦਿਮਾਗ ਵਿਚ ਸਥਾਈ ਰੂਪ ਨਾਲ ਇਕ ਰੁਮਾਂਸ ਵਸ ਗਿਆ ਹੈ। ਖ਼ੂਨ ਦੀ ਗਰਦਸ਼ ਸੁਭਾਵਿਕ ਹੀ ਅਜਿਹੀ ਹੋ ਗਈ ਹੈ। ਇਹ ਅਨੁਭਵ ਕਿੱਥੇ ਛੁਪਿਆ ਹੋਇਆ ਸੀ? ਉਸ ਨੂੰ ਮਹਿਸੂਸ ਹੋਇਆ ਜਿਵੇਂ ਕਿਸੇ ਨਵੇਂ ਸਵਰਗ ਦਾ ਦਰਵਾਜ਼ਾ ਖੁੱਲ੍ਹ ਗਿਆ ਹੈ। ਜ਼ਿੰਦਗੀ ਵਿਚ ਕੁਝ ਇਸ ਤਰ੍ਹਾਂ ਦੇ ਅਨੁਭਵ ਹਨ। ਸਿਰਫ਼ ਪਤਨੀ ਹੀ ਉਸ ਵਿਸ਼ੇਸ਼ ਅਨੁਭਵ ਲਈ ਲੋੜੀਂਦੀ ਹੈ। ਸਾਹਮਣੇ ਖੜ੍ਹੀ, ਇਹੋ ਹੈ ਨਾ, ਉਸ ਪ੍ਰਤੀਬੰਧ ਦੇ ਰੂਪ ਵਿਚ? ਉਸ ਨੂੰ ਸਾਹਮਣੇ ਦੇਖ ਕੇ ਹੋਣ ਵਾਲੀ ਨਫ਼ਰਤ ਹੀ, ਕੀ ਇਹ ਮਲੀਨਤਾ ਹੈ?"

ਇਸ ਤਰ੍ਹਾਂ ਇੰਨੀ ਦੇਰ ਫਿਕਰਾਂ ਵਿਚ ਡੁੱਬਿਆ ਚੁੱਪ ਹੋ ਕੇ ਕੇਸ਼ਵ ਪਿੱਲੈ ਪਹਿਲਾਂ ਕਦੇ ਨਹੀਂ ਸੀ ਬੈਠਿਆ! ਫਾਈਲ ਲਿਖਦੇ ਸਮੇਂ ਜਾਂ ਦੇਖ ਦੇ ਸਮੇਂ ਕਾਤਰਯਨੀ ਅੰਮਾਂ ਨੂੰ ਕੋਲ ਰਹਿਣਾ ਪੈਂਦਾ ਸੀ। ਉਹ ਵਿਚੋਂ ਵਿਚੋਂ ਉੱਠ ਕੇ ਉਸ ਨੂੰ ਇਕ ਚੁੰਮਣ ਦੇ ਦੇਂਦਾ। ਨਹੀਂ ਤਾਂ ਉਸ ਦੀ ਗਲ੍ਹ ਤੇ ਚੁਟਕੀ ਭਰਦਾ ਸੀ। ਅਜਿਹਾ ਵੀ ਨਹੀਂ ਤਾਂ ਗੋਦ ਵਿਚ ਚੁੱਕ ਘੁੰਮਦਾ ਤੇ ਮੂੰਹ ਚਿੜ੍ਹਾਂਦਾ ਸੀ। ਇਹ ਵੀ ਨਹੀਂ ਤਾ ਕੋਈ ਗੱਲ ਕਹਿੰਦਾ। ਪਰ ਇੰਜ ਬਿਨਾ ਕੁਝ ਕੀਤਿਆਂ ਚੁੱਪਚਾਪ ਕਦੇ ਨਹੀਂ ਸੀ ਬੈਠਿਆ।

ਫੁੱਟ ਫੁੱਟ ਕੇ ਰੋਂਦੀ ਹੋਈ ਕਾਤਰਯਨੀ ਅੰਮਾਂ ਪਿਛਵਾੜੇ ਚਲੀ ਗਈ। ਇਸ ਤਰ੍ਹਾਂ ਰੋਣ ਦਾ ਕੋਈ ਕਾਰਨ ਹੈ? ਪਤੀ ਬਹੁਤ ਦੇਰ ਤਕ ਸੋਚਦਾ ਹੋਇਆ ਚੁੱਪਚਾਪ ਬੈਠਾ ਰਿਹਾ, ਇਹੋ ਨਾ? ਉਸ ਨੂੰ ਇੰਜ ਰੋਣ ਦੀ ਕੀ ਜ਼ਰੂਰਤ ਸੀ। ਕੀ ਹੋਇਐ? ਕੇਸ਼ਵ ਪਿੱਲੈ ਨੂੰ ਡਰ ਹੋਇਆ ਕਿ ਪਤਨੀ ਨੂੰ ਜ਼ਰੂਰ ਹੀ ਕੁਝ ਪਤਾ ਲੱਗ ਗਿਆ ਹੈ। ਉਸ ਦਾ ਸ਼ੱਕ ਡਰ ਵਿਚ ਬਦਲ ਗਿਆ। ਉਸ ਨੇ ਪਿੱਛੇ ਜਾ ਕੇ ਕਾਤਰਯਨੀ ਅੰਮਾਂ ਨੂੰ ਗਲ ਨਾਲ ਲਾ ਲਿਆ।

"ਹੂੰ? ਇਹ ਕੀ ਪਾਗਲਪਨ ਹੈ?"

ਕਾਤਰਯਨੀ ਅੰਮਾਂ ਕੁਝ ਨਾ ਕਹਿ ਸਕੀ। ਉਸ ਨੇ ਫਿਰ ਪੁੱਛਿਆ, "ਪਹਿਲਾਂ ਕਦੇ ਨਾ ਦੇਖੀ ਘਟਨਾ ਹੈ ਇਹ? ਅਜਿਹਾ ਕਿਉਂ? ਜਦ ਮੈਂ ਘਰ ਨਹੀਂ ਸੀ ਆਉਂਦਾ ਤਦ ਵੀ ਤੂੰ ਇੰਜ ਹੀ ਰੋਂਦੀ ਸੀ। ਹੁਣ ਰੋਣ ਦੀ ਕਿਹੜੀ ਗੱਲ ਹੈ?"

ਕੇਸ਼ਵ ਪਿੱਲੈ ਨੇ ਕਾਤਰਯਨੀ ਅੰਮਾਂ ਦੇ ਹੱਥ ਹਟਾ ਕੇ ਹੰਝੂ ਪੂੰਝੇ। ਇਕ ਚੁੰਮਣ

ਦਿੱਤਾ ; ਉਸ ਦੇ ਚਿਹਰੇ ਅਤੇ ਹੋਠਾਂ ਤੇ ਹੰਝੂ ਲੱਗ ਗਏ । ਉਸ ਨੇ ਅਣਜਾਣੇ ਹੀ ਆਪਣਾ ਮੂੰਹ ਸਾਫ਼ ਕੀਤਾ । ਉਸ ਨੂੰ ਲੱਗਿਆ ਕਿ ਇਹ ਗਲਤ ਹੈ । ਉਸ ਨੇ ਪਤਨ ਨੂੰ ਵੀ ਉਨਤੀ ਸਮਝਿਆ । ਬਨਾਵਟੀ ਹਾਸੇ ਨਾਲ ਉਸ ਨੇ ਕਿਹਾ :

"ਆਹਾ ! ਨਮਕੀਨ ਸਵਾਦ ਹੈ ।"

ਫਿਰ ਪਤਨੀ ਨੂੰ ਫੜ ਕੇ ਬਿਠਾਇਆ । ਉਹ ਕੋਲ ਹੀ ਬੈਠ ਗਿਆ । ਪਿੱਠ ਤੇ ਹੱਥ ਫੇਰਦੇ ਹੋਏ ਉਸ ਨੇ ਪੁੱਛਿਆ, "ਇਹ ਕੀ ਪਾਗਲਪਨ ਹੈ ? ਤੂੰ ਰੋਈ ਕਿਉਂ ?

ਕਾਤਰਯਨੀ ਅੰਮਾਂ ਵੀ ਇਹ ਨਹੀਂ ਸੀ ਜਾਣਦੀ । ਉਸ ਨੇ ਕਿਹਾ, "ਰੋਣਾ ਆ ਗਿਆ ।"

"ਰੋਣਾ ਕਿਉਂ ਆਇਆ ? ਇਹੋ ਤਾਂ ਪੁੱਛ ਰਿਹਾ ਹਾਂ ।"

ਕਾਤਰਯਨੀ ਅੰਮਾਂ ਨੇ ਕਿਹਾ, "ਮੈਨੂੰ ਇਕ ਡਰ ਹੈ ।"

"ਡਰ ਕਿਉਂ ?"

"ਪਤਾ ਨਹੀਂ ।"

"ਉਸ ਨੇ ਪਤਨੀ ਨੂੰ ਬਾਹਾਂ 'ਚ ਲੈ ਲਿਆ । ਬਾਹਾਂ ਵਿਚ ਕਸਾ ਨਹੀਂ ਸੀ । ਕਾਤਰਯਨੀ ਅੰਮਾਂ ਨੂੰ ਕਸਾ ਮਹਿਸੂਸ ਨਾ ਹੋਇਆ ।

ਉਸ ਦਿਨ ਰਾਤੀਂ ਖਾਰਕਵਿਯੂ ਦੇ ਵਿਹੜ ਵਿਚ, ਉਸ ਪਰਿਵਾਰ ਤੇ ਜਿਹੜਾ ਨਾਖੁਸ਼ਗਵਾਰ ਬੱਦਲ ਛਾ ਗਿਆ ਸੀ, ਉਸ ਨੂੰ ਹਟਾਣ ਦਾ ਯਤਨ ਹੋ ਰਿਹਾ ਸੀ । ਕਾਤਰਯਨੀ ਅੰਮਾਂ ਆਪਣੇ ਅੰਦਰ ਦੇ ਉਸ ਅਕਾਰਨ ਭੈ ਨੂੰ ਖ਼ਤਮ ਕਰਨ ਦਾ ਯਤਨ ਕਰ ਰਹੀ ਹੈ । ਪਰ ਉਹ ਖਤਮ ਨਹੀਂ ਹੋ ਰਿਹਾ । ਹੁਣ ਇਹ ਸਪੱਸ਼ਟ ਹੈ ਕਿ ਕਾਤਰਯਨੀ ਅੰਮਾਂ ਨੂੰ ਕੰਨਿਆਕੁਮਾਰੀ ਦੀ ਉਹ ਘਟਨਾ ਦਾ ਪਤਾ ਨਹੀਂ ਹੈ । ਜੇ ਜਾਣਦੀ ਹੁੰਦੀ ਤਾਂ ਹੁਣ ਤਕ ਕਹਿ ਦੇਂਦੀ । ਫਿਰ ਤ੍ਰੀਮਤ ਸਿੱਥਲ ਕਿਉਂ ਪੈ ਰਹੀ ਹੈ, ਕੇਸ਼ਵ ਪਿੱਲੈ ਖੁਦ ਤੋਂ ਇਹ ਪੁੱਛ ਰਿਹਾ ਹੈ । ਉਸ ਸਵਾਲ ਦਾ ਜਿਹੜਾ ਜੁਆਬ ਮਿਲਦਾ ਹੈ ਉਹ ਇਹ ਸੀ :

"ਜਰੂਰ ਕੋਈ ਨਾ ਕੋਈ ਤਬਦੀਲੀ ਆਈ ਹੈ ।"

ਕੇਸ਼ਵ ਪਿੱਲੈ ਵਿਚ ਜਿਹੜੀ ਤਬਦੀਲੀ ਆਈ ਹੈ ਉਸ ਦਾ ਉਸ ਨੂੰ ਵੀ ਪਤਾ ਨਹੀਂ । ਉਹ ਪਹਿਲਾਂ ਵਾਲਾ ਪਤੀ ਬਣਨ ਦੀ ਪੁਰਜ਼ੋਰ ਕੋਸ਼ਿਸ਼ ਕਰਦਾ ਹੈ । ਉਸ ਨੂੰ ਪਤਾ ਹੈ ਕਿ ਅਜਿਹਾ ਹੋ ਨਹੀਂ ਰਿਹਾ । ਅਜਿਹਾ ਕਿਵੇਂ ਹੋ ਸਕੇਗਾ ? ਕਾਤਰਯਨੀ ਅੰਮਾਂ ਨੂੰ ਹਸਾਣ ਅਤੇ ਉਤਸ਼ਾਹਤ ਕਰਨ ਦੇ ਸਾਰੇ ਯਤਨ ਅਸਫਲ ਹੋ ਚੁੱਕੇ ਹਨ ।

"ਕਾਰਨ ਲੱਭਣਾ ਹੀ ਪਵੇਗਾ । ਕੇਸ਼ਵ ਪਿੱਲੈ ਨੇ ਫੈਸਲਾ ਕੀਤਾ ਕਿ ਸੂਬਾਈ ਪੁਨਰ-ਵੰਡ ਕਾਰਨ ਆਪਣੇ ਪਦ ਵਿਚ ਜਿਹੜੀ ਤਬਦੀਲੀ ਆਉਣ ਵਾਲੀ ਹੈ, ਉਸ ਨੂੰ ਹੀ ਕਾਰਨ ਦੱਸ ਕੇ ਸਮਝਾ ਦਿੱਤਾ ਜਾਵੇ ।"

ਇਹੋ ਇਕ ਕਾਰਨ ਦਿਖਾਈ ਦੇ ਰਿਹਾ ਹੈ । ਇਹ ਹੋ ਸਕਦਾ ਹੈ ਕਿ ਚੀਫ ਸੈਕਟਰੀ ਦੇ ਪਦ ਲਈ ਸਾਰੇ ਮਾਲਬਾਰ ਦੇ ਲੋਕਾਂ ਦੀ ਸੰਮਤੀ ਲੈ ਕੇ ਇਕ ਇੱਥੇ ਆ ਜਾਵੇ । ਮਾਲਾਬਾਰ ਦੇ ਕਰਮਚਾਰੀ ਲੋਕ ਮਦਰਾਸ ਤੋਂ ਆਉਣ ਵਾਲੇ ਹਨ ।

ਅੰਗਰੇਜ਼ਾਂ ਨਾਲ ਕੰਮ ਕਰਨ ਦਾ ਉਨ੍ਹਾਂ ਨੂੰ ਘੁਮੰਡ ਹੈ। ਉਹ ਲੜੇ ਬਗ਼ੈਰ ਨਹੀਂ ਰਹਿਣਗੇ। ਕੇਸ਼ਵ ਪਿੱਲੈ ਨੇ ਅੱਜ ਤਕ ਦੀ ਬਿਨਾ ਸਮੱਸਿਆ ਦੇ ਉਲਟੀ ਸਿੱਧੀ ਕਹਾਣੀ ਘੜ ਕੇ ਵਿਸਤਾਰ ਸਹਿਤ ਸੁਣਾ ਦਿੱਤੀ। ਉਸ ਨੇ ਕਿਹਾ, "ਆਜ਼ਾਦੀ ਦੇ ਸਮੇਂ ਜਿਹੜੀ ਸਮੱਸਿਆ ਸੀ ਇਹ ਉਸ ਤੋਂ ਅਧਿਕ ਪਰੇਸ਼ਾਨ ਕਰਨ ਵਾਲੀ ਹੈ। ਮਾਲਾਬਾਰ ਵਾਲੇ ਮਿਲ ਕੇ ਖੜ੍ਹੇ ਹੋਣਗੇ। ਉਥੋਂ ਦੇ ਕਾਂਗਰਸੀ ਨੇਤਾ, ਕਮਿਉਨਿਸਟ ਅਤੇ ਪੀ. ਐਸ. ਪੀ. ਵਾਲੇ ਆਪਣੇ ਵਿਭਾਗ ਦੇ ਇਕ ਕਰਮਚਾਰੀ ਦੀ ਗੱਲ ਤੇ ਇਕੱਠੇ ਹੋ ਜਾਣਗੇ। ਤ੍ਰਿਕੋਚੀਨ ਵਾਂਗ ਨਹੀਂ।"

ਕਾਤਰਯਨੀ ਅੰਮਾਂ ਨੇ ਕਿਹਾ, "ਉਸ ਦਿਨ ਜੋ ਹੋਣਾ ਹੈ ਪਿਆ ਹੋਵੇ ਇਹੋ ਵਿਚਾਰ ਸੀ ਤੁਹਾਡਾ। ਇਹ ਤਾਂ ਡਰ ਨਹੀਂ ਸੀ।"

"ਹੁਣ ਤਾਂ ਉਸ ਤੋਂ ਵੀ ਗੰਭੀਰ ਗੱਲ ਹੈ। ਵਿਸ਼ਾਲ ਮਦਰਾਸ ਤੋਂ ਆਉਣ ਵਾਲਾ ਹੋਣ ਕਾਰਨ ਉਨ੍ਹਾਂ ਨੂੰ ਸਾਡੇ ਨਾਲ ਨਫ਼ਰਤ ਹੈ।"

ਕਾਤਰਯਨੀ ਅੰਮਾਂ ਨੇ ਦ੍ਰਿੜ੍ਹਤਾ ਨਾਲ ਕਿਹਾ, "ਕੁਝ ਵੀ ਕਹੋ, ਅਜਿਹੀ ਕੋਈ ਗੱਲ ਨਹੀਂ ਹੈ। ਗੱਲ ਕੋਈ ਹੋਰ ਹੈ। ਇਸ ਤਰ੍ਹਾਂ ਇਸ ਨੌਕਰੀ ਤੋਂ ਹਟਾਣ ਤਾਂ ਕੋਈ ਗੱਲ ਨਹੀਂ। ਸਾਡੇ ਕੋਲ ਜੋ ਕੁਝ ਹੈ ਉਸ ਨਾਲ ਅਸੀਂ ਗੁਜ਼ਾਰਾ ਕਰ ਲਵਾਂਗੇ।"

ਕੇਸ਼ਵ ਪਿੱਲੈ ਨੇ ਪੁੱਛਿਆ, "ਤਦ ਧੀ ਦੇ ਵਿਆਹ ਦੀ ਗੱਲ? ਨੌਕਰੀ ਤੇ ਰਹਿੰਦੇ ਸਮੇਂ ਕੋਈ ਚੰਗਾ ਲੜਕਾ ਮਿਲੇਗਾ। ਛੁੱਟ ਜਾਣ ਤੇ ਅਜਿਹਾ ਨਹੀਂ ਹੋ ਸਕੇਗਾ।"

ਕਾਤਰਯਨੀ ਅੰਮਾਂ ਨੂੰ ਇਕ ਵਿਸ਼ਵਾਸ ਹੈ:

"ਜੋ ਭਾਗਾਂ ਵਿਚ ਲਿਖਿਆ ਹੈ, ਉਹੋ ਮਿਲੇਗਾ। ਨਹੀਂ ਤਾਂ ਹੋਰ ਕੀ।" ਉਹ ਪਹਿਲਾਂ ਵਾਂਗ ਫਾਈਲਾਂ ਦੇਖ ਰਹੇ ਕੇਸ਼ਵ ਪਿੱਲੈ ਕੋਲ ਬੈਠਦੀ ਹੈ, ਪਰ ਚੁੱਪ ਹੈ। ਉੱਥੇ ਪਰਸਪਰ ਝਗੜਾ, ਦੋਸ਼ ਜਾਂ ਉਲਾਂਭਾ ਕੁਝ ਵੀ ਨਹੀਂ। ਪਰ ਵਾਸਤਵ ਵਿਚ ਕੁਝ ਨੁਕਸਾਨ ਹੋ ਗਿਆ ਹੈ। ਕੇਸ਼ਵ ਪਿੱਲੈ ਦਾ ਵਿਚਾਰ ਹੈ ਕਿ ਅਜਿਹੀ ਪ੍ਰਸਥਿਤੀ ਅੱਗੋਂ ਵੀ ਬਣੀ ਰਹਿਣੀ ਚਾਹੀਦੀ ਹੈ। ਬਹੁਤ ਦਿਨਾਂ ਮਗਰੋਂ ਕਾਤਰਯਨੀ ਨੂੰ ਇਸ ਦੀ ਆਦਤ ਪੈ ਜਾਵੇਗੀ। ਇਸ ਤਰ੍ਹਾਂ ਸੰਤੁਸ਼ਟ ਹੋ ਜਾਵੇਗੀ। ਉਤਸ਼ਾਹ ਭਰਿਆ ਹਾਸਾ-ਮਜ਼ਾਕ ਨਹੀਂ ਹੈ—ਬਸ। ਚਾਰ ਪੰਜ ਦਿਨ ਇੰਜ ਹੀ ਗੁਜ਼ਰ ਗਏ। ਕੇਸ਼ਵ ਪਿੱਲੈ ਪਾਰਕਵਿਯੂ ਦੇ ਪਾਰਕ ਵਿਚ ਟਹਿਲ ਰਿਹਾ ਸੀ। ਪਿੱਛੇ ਕਾਤਰਯਨੀ ਅੰਮਾਂ ਵੀ ਪਰਛਾਂਵੇ ਵਾਂਗ ਘੁੰਮ ਰਹੀ ਸੀ। ਇਹ ਅਜੀਬ ਦ੍ਰਿਸ਼ ਸੀ।

ਕਾਤਰਯਨੀ ਅੰਮਾਂ ਨੇ ਦੁੱਖੀ ਦਿਲ ਨਾਲ ਕਿਹਾ, "ਅੱਜ ਤਕ ਅਸੀਂ ਇਸ ਤਰ੍ਹਾਂ ਨਹੀਂ ਰਹੇ।"

ਕੇਸ਼ਵ ਪਿੱਲੈ ਦੇ ਦਿਲ ਵਿਚ ਕੁਝ ਦਰਦ ਹੋਇਆ। ਉਨ੍ਹਾਂ ਦਿਨਾਂ ਵਿਚ ਚਾਹੇ ਕਿੰਨੀਆਂ ਵੀ ਗੱਲਾਂ ਕੀਤੀਆਂ ਜਾਣ, ਪੂਰੀਆਂ ਨਹੀਂ ਸਨ ਹੁੰਦੀਆਂ। ਪਰ ਪਈ ਇਸ ਆਦਤ ਨੂੰ ਦ੍ਰਿੜ੍ਹ ਕਰਾਣ ਲਈ ਉਸ ਨੇ ਕਿਹਾ, "ਅਸੀਂ ਬੁੱਢੇ ਹੋ ਗਏ ਹਾਂ ਨਾ? ਕੀ ਹੁਣ ਅਸੀਂ ਬੱਚੇ ਹਾਂ?"

ਤੁਰੰਤ ਹੰਝੂਆਂ ਨਾਲ ਭਰਿਆ ਜਵਾਬ ਮਿਲਿਆ:

"ਮੇਰੀ ਜਵਾਨੀ ਵਿਚ ਇਸ ਤਰ੍ਹਾਂ ਦਾ ਕੁਝ ਵੀ ਨਹੀਂ ਸੀ ਹੋਇਆਂ।"

ਇਕ ਦਿਖਾਵੇ ਦੀ ਮੁਸਕਾਨ ਨਾਲ ਕੇਸ਼ਵ ਪਿੱਲੈ ਨੇ ਕਿਹਾ, "ਉਸ ਨੂੰ ਤਾਂ ਤੂੰ ਬਹੁਤ ਭੋਗ ਲਿਆ ਹੈ, ਬਹੁਤ ਨਹੀਂ ਹੋਇਆ ਅਜੇ ?"

ਉਸ ਨੇ ਉਸ ਦੇ ਮੋਢੇ ਤੇ ਹੱਥ ਰੱਖ ਕੇ ਕੁਝ ਝੰਜੋੜਿਆ। ਫਿਰ ਕਿਹਾ :

"ਸੁਣ ਕਾਤਰਯਨੀ, ਕੇਰਲਾ ਨਾਂ ਦਾ ਇਕ ਪ੍ਰਾਂਤ ਹੋਂਦ ਵਿਚ ਆਵੇਗਾ। ਬਹੁਤ ਕੰਮ ਹੈ। ਤ੍ਰਿਵੇਂਤਾਕੂਰ ਅਤੇ ਤ੍ਰਿਕੋਚੀਨ ਦੀ ਕੋਈ ਗੱਲ ਨਹੀਂ ਸੀ। ਮੈਨੂੰ ਪਰੇਸ਼ਾਨ ਕਰਨ ਵਾਲਾ ਸਮਾਂ ਹੈ। ਦਿਮਾਗ਼ ਵਿਚ ਫਾਈਲਾਂ ਦੀ ਚਿਤਾ ਜਲ ਰਹੀ ਹੈ। ਤੂੰ ਗੱਲ ਸਮਝਣ ਬਗ਼ੈਰ ਬੱਚੀ ਵਾਂਗ ਨਾ ਖੇਡ।"

ਫਿਰ ਪੂਰੀ ਸੱਚਾਈ ਅਤੇ ਅਪਣਤ ਦਾ ਢੌਂਗ ਕਰਕੇ ਉਸੇ ਅੰਦਾਜ਼ ਵਿਚ ਕੇਸ਼ਵ ਪਿੱਲੈ ਨੇ ਕਿਹਾ, "ਕੰਨਿਆਕੁਮਾਰੀ ਵਿਚ ਰਹਿੰਦੇ ਸਮੇਂ ਮੈਂ ਇਸ ਦੀ ਗੰਭੀਰਤਾ ਚੰਗੀ ਤਰ੍ਹਾਂ ਸਮਝ ਲਈ ਹੈ। ਉਸ ਤੋਂ ਪਿੱਛੋਂ ਕੁਝ ਵੀ ਚੰਗਾ ਨਹੀਂ ਲਗਦਾ। ਇਸ ਸਮੇਂ ਵੀ ਉਸ ਫਾਈਲ ਦੇ ਬਾਰੇ ਹੀ ਸੋਚ ਰਿਹਾ ਸੀ। ਇਨ੍ਹਾਂ ਮਾਲਾਬਾਰ ਦੇ ਮੇਨਨ ਲੋਕਾਂ ਦਾ ਬੜਾ ਭਾਵਪੂਰਕ ਢੌਂਗ ਰੱਚ ਕੇ ਇੱਥੇ ਆ ਕੇ ਵਸ ਜਾਣਾ ਬਹੁਤ ਗੜਬੜੀ ਵਾਲੀ ਗੱਲ ਹੈ। ਉਨ੍ਹਾਂ ਦੀਆਂ ਗੱਲਾਂ ਵੀ ਸਮਝ ਵਿਚ ਨਹੀਂ ਆਉਣਗੀਆਂ ਸੱਤਿਆਨਾਸ! ਹਰ ਚੀਜ਼ ਦੀ ਕਿੱਲਤ ਵਾਲਾ ਪ੍ਰਦੇਸ ਹੈ। ਕੋਈ ਮਕੂਲ ਵੀ ਬਹੁਤੇ ਨਹੀਂ। ਖ਼ੈਰ ਇਹ ਗੱਲ ਰਹਿਣ ਹੀ ਦਿਉ। ਲਗਦਾ ਹੈ ਕਿ ਮਦਰਾਸ ਤੋਂ ਆਉਣ ਵਾਲੇ ਇਹ ਕਰਮਚਾਰੀ, ਸਾਡੇ ਤ੍ਰਿਵੇਂਤਾਕੂਰ ਦੇ ਕਰਮਚਾਰੀਆਂ ਦੇ ਸਿਰ ਤੇ ਆ ਚੜ੍ਹਨਗੇ। ਇਹ ਦੁੱਖ ਦੀ ਗੱਲ ਹੈ ਨਾ ? ਅਜੇ ਅਗਲੇ ਸਨਿਚਰਵਾਰ ਨੂੰ ਚਾਰ ਪੰਜ ਦਿਨਾਂ ਲਈ, ਇਸ ਨਾਲ ਸੰਬੰਧਿਤ ਫਾਈਲ ਲੈ ਕੇ ਜਾਣਾ ਹੈ।"

ਕਾਤਰਯਨੀ ਅੰਮਾਂ ਨੇ ਪੁੱਛਿਆ, "ਕਿੱਥੇ ?"

ਇਹ ਤਾਂ ਸਪੱਸ਼ਟ ਪਤਾ ਲਗਦਾ ਹੈ ਕਿ ਕੇਸ਼ਵ ਪਿੱਲੈ ਦਾ ਜਵਾਬ ਮੁਨਾਸਿਬ ਨਹੀਂ ਹੈ।

"ਉਹ—ਫਿਰ ਪੀਰਮੇਡ ਜਾਂ ਤੇਕੜੀ ਵਿਚ।"

"ਇੱਥੇ ਤ੍ਰਿਵੇਂਦਰਮ ਵਿਚ ਬੈਠ ਨਹੀਂ ਹੁੰਦਾ ? ਕੀ ਆਗਿਆ ਨਹੀਂ ਮਿਲੇਗੀ ?"

ਕੇਸ਼ਵ ਪਿੱਲੈ ਨੂੰ ਜ਼ਰਾ ਗੁੱਸਾ ਆ ਗਿਆ, "ਇਹ ਕਿਵੇਂ ਹੋ ਸਕਦਾ ਹੈ ? ਸਰਕਾਰੀ ਕੰਮ ਹੈ ਨਾ ?"

ਕਾਤਰਯਨੀ ਅੰਮਾਂ ਜ਼ਰਾ ਸਹਿਮ ਗਈ। ਕੇਸ਼ਵ ਪਿੱਲੈ ਨੇ ਪੁੱਛਿਆ, "ਤੂੰ ਅਜਿਹੀ ਕਿਉਂ ਬਣ ਗਈ ?"

"ਕਿਹੋ ਜੇਹੀ ?"

"ਨੌਕਰੀ ਵਿਚ ਕਦੇ ਰੁਕਾਵਟ ਨਹੀਂ ਸੀ ਨਾ ?"

ਭਰੀਆਂ ਅੱਖਾਂ ਨਾਲ ਕਾਤਰਯਨੀ ਨੇ ਕਿਹਾ, "ਮੈਂ ਕਿਸੇ ਵਿਚ ਰੁਕਾਵਟ ਨਹੀਂ ਬਣਾਂਗੀ। ਮੈਂ ਕਿਸੇ ਵਿਚ ਕਦੇ ਰੁਕਾਵਟ ਨਹੀਂ ਸੀ ਬਣੀ। ਮੈਂ ਇੱਥੇ ਨਹੀਂ ਰਹਾਂਗੀ। ਮੈਂ ਜਾ ਰਹੀ ਹਾਂ।"

ਰੋਂਦੀ ਹੋਈ ਕਾਤਰਯਨੀ ਅੰਮਾਂ ਚਲੀ ਗਈ।

ਤਿੰਨ ਸਮੁੰਦਰਾਂ ਦੇ ਸੰਗਮ ਤੇ ਜਿਸ ਨੂੰ ਸੰਸਾਰ ਦੀ ਬੇਹਤਰੀਨ ਥਾਂ ਮੰਨਿਆ ਜਾਂਦਾ ਹੈ, ਉੱਥੇ ਉਨ੍ਹਾਂ ਪ੍ਰੇਮੀ-ਪ੍ਰੇਮਿਕਾ ਦੇ ਮਿਲਣ ਤੇ ਵੀ ਸਹਾਦਰ ਪਹਾੜ ਦੀ ਚੋਟੀ ਦੇ ਰੂਪ ਵਿਚ ਚੁਣਿਆ ਗਿਆ। ਕੇਸ਼ਵ ਪਿੱਲੈ, ਕਾਤਰਯਨੀ ਅੰਮਾਂ ਨੂੰ ਦੇਖਣ ਦੀ ਹਿੰਮਤ ਨਾ ਹੋਣ ਕਾਰਨ ਚਾਰ-ਪੰਜ ਦਿਨ ਨਹੀਂ ਆਵਾਂਗਾ। ਅਜਿਹਾ ਸੋਚ ਕੇ ਮੋਟਰ ਵਿਚ ਬੈਠ ਗਏ। ਗੇਟ ਉਤੇ ਉਤਰੇ ਹੋਏ ਚਿਹਰੇ ਨਾਲ ਕਾਤਰਯਨੀ ਜਾਂਦਿਆਂ ਨੂੰ ਦੇਖਦੀ ਰਹੀ। ਉਸ ਨੂੰ ਲੱਗਿਆ ਜਿਵੇਂ ਵਿਛੜ ਕੇ ਕਿਧਰੇ ਜਾ ਰਹੇ ਹਨ। ਬਗ਼ੈਰ ਕਿਸੇ ਹਿਚਕਿਚਾਹਟ ਤੋਂ ਕਾਰ ਦੌੜੀ ਜਾ ਰਹੀ ਸੀ। ਖੜ੍ਹੀ ਪਤਨੀ ਨੂੰ ਕੇਸ਼ਵ ਪਿੱਲੈ ਨੇ ਦੇਖਿਆ। ਉਸ ਨੂੰ ਮੁੜ ਕੇ ਦੇਖਣ ਦੀ ਕਈ ਵਾਰ ਇੱਛਾ ਜਾਗੀ ਪਰ ਚਿਹਰਾ ਮੁੜਿਆ ਹੀ ਨਹੀਂ। ਇਕ ਦੂਰ ਦਾ ਸਫਰ ਕਰਨ ਦਾ ਮੌਕਾ ਕਦੇ ਨਹੀਂ ਆਇਆ। ਕਾਰ ਮੋੜਾਂ ਤੋਂ ਲੰਘਦੀ ਹੋਈ ਅੱਖੋਂ ਉਹਲੇ ਹੋ ਗਈ। ਜ਼ਿੰਦਗੀ ਵਿਚ ਪਹਿਲੀ ਵਾਰ ਕਾਤਰਯਨੀ ਨੂੰ ਲੱਗਿਆ ਜਿਵੇਂ ਇਹ ਜੁਦਾਈ ਸਥਾਈ ਰੂਪ ਵਿਚ ਹੋ ਗਈ ਹੋਵੇ।

ਕੇਸ਼ਵ ਪਿੱਲੈ ਦਾ ਹਿਰਦਾ ਅਰੋਗ ਨਹੀਂ ਸੀ। ਪਰ ਬਹੁਤ ਦੂਰ ਹਰਾ ਜੰਗਲ ਉਸ ਨੂੰ ਬੁਲਾ ਰਿਹਾ ਸੀ। ਕਾਰ ਪੂਰੀ ਤੇਜ਼ੀ ਨਾਲ ਦੌੜੀ ਜਾ ਰਹੀ ਸੀ। ਉਹ ਉੱਥੇ ਪਹੁੰਚਣ ਲਈ ਬੇਚੈਨ ਹੋ ਚੁੱਕਿਆ ਸੀ।

ਲੁਕੋਸ ਦੇ ਚਾਹ-ਬਾਗ਼ ਵਿਚੋਂ ਦੀ ਚਟਾਨਾਂ ਨਾਲ ਟਕਰਾਉਂਦੀ ਹੋਈ ਦਰਾੜਾਂ ਦੇ ਵਿਚੋਂ ਦੀ ਗੀਤ ਗਾਉਂਦੀ ਹੋਈ ਵਹਿ ਰਹੀ, ਜੰਗਲ ਵਿਚ ਕਿਧਰੇ ਗੁੰਮ ਹੋਣ ਵਾਲੀ ਨਦੀ ਉਸ ਜੰਗਲ ਵਿਚ ਹੈ। ਉਸ ਦਿਨ ਤ੍ਰਿਕਾਲੀਂ ਉਸ ਜੰਗਲੀ ਨਦੀ ਦੀ ਚਟਾਨ ਤੇ ਤਕੰਮਾ ਅਤੇ ਕੇਸ਼ਵ ਪਿੱਲੈ ਬੈਠੇ ਗੱਲਾਂ ਕਰ ਰਹੇ ਹਨ। ਤਕੰਮਾ ਨੇ ਗੇਰੂਏ ਬਸਤਰ ਤਿਆਗ ਦਿੱਤੇ ਹਨ। ਉਸ ਦੇ ਵਾਲਾਂ ਵਿਚ ਗੁੰਦੀ ਚੰਮੇਲੀ ਦੇ ਫੁੱਲਾਂ ਦੀ ਮਾਲਾ ਉਸ ਦੇ ਵਾਲਾਂ ਤੋਂ ਕਿਸੇ ਅਧਿਕ ਭਾਰੀ ਹੈ। ਉਸ ਨੇ ਬੜੇ ਸਲੀਕੇ ਨਾਲ ਬਿੰਦੀ ਲਾਈ ਹੋਈ ਹੈ। ਚੰਗੇ ਪਹਿਰਾਵੇ ਵਿਚ ਸੱਜ-ਧੱਜ ਕੇ ਇਕ ਪ੍ਰੇਮਿਕਾ ਦੇ ਰੂਪ ਵਿਚ ਆਈ ਹੈ।

ਝਰਨੇ ਦੇ ਪਾਰਲੇ ਕਿਨਾਰੇ ਤੇ ਬੈਠੇ ਜਵਾਲਾ ਵਾਂਗ ਮਘਦੇ ਦੋ ਪੰਛੀ ਫੁੱਲਾਂ ਨਾਲ ਭਰੀ ਰੁੱਖ ਦੀ ਟਾਹਣੀ ਤੇ ਬੈਠੇ ਚਲੋਲ ਕਰ ਰਹੇ ਹਨ। ਉਹ ਆਪਸ ਵਿਚ ਚੁੰਝਾਂ ਰਗੜ ਰਹੇ ਹਨ। ਸਿਰ ਅਤੇ ਗਲ੍ਹਾਂ ਰਗੜ ਰਹੇ ਹਨ। ਇਹ ਕਿਹੋ ਜਿਹਾ ਜੋਸ਼ ਹੈ ਜੁੜ ਕੇ ਬੈਠੀ ਤਕੰਮਾ ਨੇ ਉਂਗਲੀ ਨਾਲ ਇਸ਼ਾਰਾ ਕਰਕੇ ਉਹ ਦ੍ਰਿਸ਼ ਦਿਖਾਇਆ। ਫਿਰ ਉਹ ਸ਼ਰਮਾ ਗਈ। ਉਹ ਨੀਵੀਂ ਪਾ ਕੇ ਖਿੜਖਿੜਾ ਕੇ ਹੱਸ ਪਈ। ਇੰਨਾ ਹੋਣ ਮਗਰੋਂ ਹੇਠਾਂ ਵੀ ਦੋਵੇਂ ਹੋਂਠ ਆਪਸ ਵਿਚ ਮਿਲ ਗਏ।

''ਉਹ ਹੋ—ਕੋਈ ਦੇਖ ਲਵੇਗਾ'', ਉਹ ਕਹਿ ਰਹੀ ਹੈ।

ਕੇਸ਼ਵ ਪਿੱਲੈ ਕਿੰਨੀਆਂ ਹੀ ਫਾਈਲਾਂ ਲਿਆਇਆ ਸੀ। ਪਰ ਉਨ੍ਹਾਂ ਨੂੰ ਖੋਲ੍ਹ ਕੇ ਦੇਖਿਆ ਵੀ ਨਹੀਂ। ਉਹ ਬਾਗ਼ ਵਿਚਲੇ ਬੰਗਲੇ ਵਿਚ ਆਰਾਮ ਕੁਰਸੀਆ ਤੇ ਬੈਠੇ ਹਨ। ਕੁਰਸੀ ਦੀ ਇਕ ਬਾਂਹ ਤੇ ਤਕੰਮਾ ਬੈਠੀ ਹੈ। ਉਸਨੇ ਤਕੰਮਾ ਨੂੰ ਆਪਣੀਆਂ ਬਾਹਾਂ ਵਿਚ ਲੈ ਲਿਆ। ਉਦੋਂ ਉਹ ਗੰਭੀਰ ਗੱਲਾਂ ਕਰ ਰਹੇ ਹਨ। ਉਹ ਆਸ਼ਰਮ ਦੀਆਂ ਗੱਲਾਂ

ਕਰ ਰਹੀ ਹੈ। ਉਸ ਨੇ ਪੁੱਛਿਆ, "ਤਾਂ ਇਸ ਸਮੇਂ ਤੂੰ ਆਸ਼ਰਮ ਦੀ ਮਾਤਾ ਨਹੀਂ ਏਂ ?"

ਉਸ ਨੇ ਆਪਣੇ ਹੋਠ ਸੁਕੇੜ ਕੇ ਕਿਹਾ, "ਨਹੀਂ।"

ਮੈਂ ਉਸ ਨੂੰ ਤਿਆਗ ਦਿੱਤਾ। ਪ੍ਰਭਾਵਤੀ ਦੇਵੀ ਨੂੰ ਉਸ ਪਦ ਦੀ ਇੱਛਾ ਸੀ। ਇਹ ਹੋਣ ਦਿਓ, ਉਸ ਨੇ ਅਜਿਹਾ ਸੋਚਿਆ। ਪਰ ਅਨਾਥ ਮੰਦਰ ਬਣਨ ਤਕ ਉਨ੍ਹਾਂ ਅਨਾਥ ਔਰਤਾਂ ਨੂੰ ਉੱਥੇ ਰਹਿਣ ਦੇਣਾ ਚਾਹੀਦਾ ਹੈ।

ਕੇਸ਼ਵ ਪਿੱਲੈ ਤਰੰਮਾ ਦੀਆਂ ਹਲਕੀਆਂ ਗੱਲਾਂ ਸੁਣਕੇ ਹੱਸ ਪਿਆ। ਇਕ ਮੂਰਖ ਔਰਤ ਵਾਂਗ ਉਸ ਨੇ ਕਿਹਾ :

"ਮੈਂ ਇੰਜ ਆਸ਼ਰਮ-ਮਾਤਾ ਰਹਿ ਸਕਦੀ ਹਾਂ ? ਇਹ ਵੀ ਠੀਕ ਹੀ ਰਹੀ। ਇਸੇ ਤਰ੍ਹਾਂ ਵਿਚੋਂ ਵਿਚੋਂ ਆਉਣਾ ਹੈ ਨਾ ? ਭਵਿੱਖ ਵਿਚ ਮਦਰਾਸ ਜਾਣਾ ਹੈ, ਪੀਚੀ ਜਾਣਾ ਹੈ। ਫਿਰ ਕਿਵੇਂ ਆਸ਼ਰਮ-ਮਾਤਾ ਰਹਿ ਸਕਦੀ ਹਾਂ ? ਭਜਨ ਲਈ ਬੈਠਦੇ ਸਮੇਂ ਕੰਨਿਆਕੁਮਾਰੀ ਯਾਦ ਆ ਜਾਂਦੀ ਹੈ।"

ਤਰੰਮਾ ਇਸੇ ਤਰ੍ਹਾਂ ਤਰਤੀਬ ਅਨੁਸਾਰ ਸਾਰੀਆਂ ਗੱਲਾਂ ਕਰਦੀ ਰਹੀ। ਉਸ ਦੀ ਅਬੋਧ-ਅਵਸਥਾ ਨੇ ਕੇਸ਼ਵ ਪਿੱਲੈ ਨੂੰ ਚਿੰਤਾਮਗਨ ਕਰ ਦਿੱਤਾ। ਇੰਨੀ ਉਮਰ ਦੀ ਹੋ ਗਈ ਹੈ—ਜ਼ਿੰਦਗੀ ਵਿਚ ਕਿੰਨਾ ਕੁਝ ਕਰ ਚੁੱਕੀ ਹੈ। ਫਿਰ ਵੀ ਉਸ ਵਿਚ ਕਬਜ਼ੇ ਦੀ ਭਾਵਨਾ ਨਹੀਂ ਆਈ। ਅੱਗੋਂ ਵੀ ਨਹੀਂ ਆਏਗੀ ?

ਤਰੰਮਾ ਨੇ ਇਕ ਵੱਡੀ ਗੱਲ ਕਹੀ, "ਆਸ਼ਰਮ ਵਿਚ ਹੁਣ ਕਿਹੋ ਜਿਹਾ ਵਾਤਾਵਰਨ ਹੈ, ਕੀ ਇਹ ਪਤਾ ਹੈ ? ਚੰਗਾ ਤਮਾਸ਼ਾ ਹੈ। ਪ੍ਰਭਾਵਤੀ ਦੇਵੀ ਦੇ ਕਮਰੇ ਵਿਚ ਸਵਾਮੀ ਦੀ ਇਕ ਫੋਟੋ ਹੈ ਉਸ ਦੇ ਨਾਲ ਪ੍ਰਭਾਵਤੀ ਦੇਵੀ ਦੀ ਫੋਟੋ ਵੀ ਹੈ। ਕ੍ਰਿਸ਼ਨ ਅਤੇ ਲਕਸ਼ਮੀ ਦੇਵੀ ਦੀਆਂ ਫੋਟੋਆਂ ਉਸ ਦੇ ਸੱਜੇ-ਖੱਬੇ ਪਈਆਂ ਹਨ। ਫਿਰ ਖੁਦ ਪੂਜਾ ਕਰਦੀ ਹੈ। ਆਪਣੀ ਫੋਟੋ ਅੱਗੇ ਆਰਤੀ ਉਤਾਰਨਾ ਦੇਖਿਆ ਜਾ ਸਕਦਾ ਹੈ। ਕਿੰਨੀ ਭਗਤ ਹੈ—ਹਾਸਾ ਆ ਜਾਵੇਗਾ।"

ਕੇਸ਼ਵ ਪਿੱਲੈ ਨੂੰ ਆਸ਼ਰਮ ਦੀਆਂ ਹੋਰ ਗੱਲਾਂ ਜਾਣਨ ਦੀ ਦਿਲਚਸਪੀ ਜਾਗੀ। ਉਸ ਨੇ ਪੁੱਛਿਆ, "ਇਹ ਪ੍ਰਭਾਵਤੀ ਅਤੇ ਸਵਾਮੀ ਦਾ ਆਪਸੀ ਰਿਸ਼ਤਾ ਕੀ ਹੈ ?"

ਤਰੰਮਾ ਨੇ ਕਿਹਾ, "ਸਵਾਮੀ ਦੇ ਸਾਹਮਣੇ ਜਾ ਕੇ ਨਜ਼ਾਕਤ ਦਿਖਾਣਾ ਕਾਫ਼ੀ ਹੈ। ਇਸ ਵਿਚ ਪ੍ਰਭਾਵਤੀ ਬਹੁਤ ਹੁਸ਼ਿਆਰ ਹੈ। ਕਿਹੋ ਜਿਹੀ ਨਜ਼ਾਕਤ ਹੈ, ਜਾਣਦੇ ਹੋ ? ਮੈਨੂੰ ਅਜਿਹੀ ਨਜ਼ਾਕਤ ਦਿਖਾਉਣੀ ਨਹੀਂ ਆਉਂਦੀ।"

ਕੇਸ਼ਵ ਪਿੱਲੈ ਨੇ ਭਾਵਪੂਰਤ ਢੰਗ ਨਾਲ ਕਿਹਾ, "ਨਹੀਂ, ਨਹੀਂ, ਤੇਰੀ ਆਦਤ ਅਜਿਹੀ ਨਹੀਂ ਹੈ।"

ਇਸ ਨਾਲ ਉਹ ਰੁਸ ਗਈ।

ਇਸੇ ਤਰ੍ਹਾਂ ਦੋ ਦਿਨ ਗੁਜ਼ਰ ਗਏ। ਹਰ ਰੋਜ਼ ਨਵੇਂ ਨਵੇਂ ਅਨੁਭਵ ਕੇਸ਼ਵ ਪਿੱਲੈ ਨੂੰ ਹੋਏ। ਹੋਰ ਅਨੁਭਵਾਂ ਲਈ ਮਦਰਾਸ ਵਿਚ ਠਹਿਰਨ ਦੀ ਤਰੀਕ ਵੀ ਉਸ ਨੇ ਤੈਅ ਕਰ ਲਈ। ਮਦਰਾਸ ਤੱਟ ਅਤੇ ਜੰਗਲ ਵਿਚ ਮਿਲਨ ਹੋ ਚੁੱਕਿਆ ਹੈ। ਹੁਣ ਕਿਸੇ ਵੱਡੇ ਸ਼ਹਿਰ ਵਿਚ ਠਹਿਰਨਾ ਹੈ।

ਬੰਨ੍ਹ ਟੁੱਟਣ ਵਾਂਗ ਆਏ ਹੜ੍ਹ ਦੀ ਤਰ੍ਹਾਂ ਕੇਸ਼ਵ ਪਿੱਲੈ ਰੁੜ੍ਹਿਆ ਜਾ ਰਿਹਾ ਹੈ। ਪਰ ਖ਼ੁਦ ਨੂੰ ਜਾਣੇ ਬਗ਼ੈਰ ਉਹ ਜਾ ਰਿਹਾ ਹੈ। ਕਦੇ ਕਦੇ ਉਹ ਉਸ ਵੇਗ ਤੋਂ ਡਰ ਜਾਂਦਾ ਹੈ।

ਇਕ ਦਿਨ ਆਪਣੀ ਗੋਦ ਵਿਚ ਲੇਟੀ ਤਕੰਮਾ ਤੋਂ ਉਸ ਨੇ ਸਿੱਧਾ ਸਵਾਲ ਪੁੱਛਿਆ, "ਤੇਰਾ ਉਦੇਸ਼ ਕੀ ਹੈ ?"

ਇਹ ਪਹਿਲਾਂ ਤੋਂ ਸੋਚ ਵਿਚਾਰ ਕੇ ਪੁੱਛਿਆ ਸਵਾਲ ਨਹੀਂ ਸੀ।

ਬਗ਼ੈਰ ਕਿਸੇ ਕਠਨਾਈ ਤੋਂ ਲੇਟੀ ਹੋਈ ਦਾ ਚਿਹਰਾ ਦੇਖ ਕੇ ਸੁਭਾਵਕ ਹੀ ਇਹ ਸਵਾਲ ਉਸ ਦੇ ਮੂੰਹੋਂ ਨਿਕਲ ਗਿਆ ਸੀ।

ਪੁੱਛਣ ਮਗਰੋਂ ਲੱਗਿਆ ਕਿ ਅਜਿਹਾ ਨਹੀਂ ਸੀ ਪੁੱਛਣਾ ਚਾਹੀਦਾ। ਪਰ ਫਿਰ ਅਚਾਨਕ ਉਸ ਨੂੰ ਲੱਗਿਆ ਕਿ ਪੁੱਛਣ ਯੋਗ ਹੀ ਸੀ। ਕੇਸ਼ਵ ਪਿੱਲੈ ਜਵਾਬ ਦਾ ਇੰਤਜ਼ਾਰ ਕਰ ਰਿਹਾ ਹੈ।

ਇਕ ਸਵਾਲ ਬਣ ਕੇ ਉਸ ਦਾ ਜਵਾਬ ਮਿਲਿਆ। ਲਗਦਾ ਹੈ ਜਿਵੇਂ ਉਸ ਦਾ ਸਵਾਲ ਉਸ ਨੇ ਸੁਣਿਆ ਹੀ ਨਹੀਂ :

"ਹੂੰ—ਕੀ ਕਿਹਾ ?"

ਅੱਗੋਂ ਆਪਣਾ ਇਰਾਦਾ ਪ੍ਰਗਟ ਕਰਨ ਲਈ ਉਹ ਤਿਆਰ ਨਾ ਹੋਇਆ। ਉਹ ਸਵਾਲ ਉਸ ਨੇ ਟਾਲ ਹੀ ਦਿੱਤਾ। ਉਨ੍ਹਾਂ ਨਵੇਂ ਅਨੁਭਵਾਂ ਨੇ ਕੇਸ਼ਵ ਪਿੱਲੈ ਨੂੰ ਬੇਚੈਨ ਨਹੀਂ ਕੀਤਾ। ਉਸ ਨੇ ਕਿਹਾ, "ਉਂਜ ਹੀ ਪੁੱਛ ਰਿਹਾ ਸੀ।"

"ਕੀ ਪੁੱਛ ਰਿਹਾ ਸੀ ?"

"ਕੁਝ ਨਹੀਂ, ਕੁਝ ਨਹੀਂ।"

ਇਸ ਤਰ੍ਹਾਂ ਉਸ ਸੰਬੰਧ ਨੂੰ ਪ੍ਰਗਟ ਕਰਨ ਦਾ ਵਿਚਾਰ ਟਾਲ ਦਿੱਤਾ ਗਿਆ। ਫਿਰ ਇਕ ਦਿਨ ਇਕ ਬਰਫ਼ੀਲੀ ਸ਼ਾਮ ਉਹ ਬਾਗ਼ ਦੀਆਂ ਪਗਡੰਡੀਆਂ ਤੇ ਤੁਰ ਰਹੇ ਸਨ। ਕੇਸ਼ਵ ਪਿੱਲੈ ਨੇ ਪੁੱਛਿਆ, "ਇਹ ਸਭ ਕੁਝ ਕਿਸੇ ਨੇ ਜਾਣ ਲਿਆ ਤਾਂ ?"

"ਜਾਣ ਲਿਆ ਤਾਂ, ਮੈਂ ਆਸ਼ਰਮ ਦੀ ਮਾਤਾ ਜੀ ਹਾਂ, ਇਸ ਲਈ ?"

ਉਸ ਨੇ ਪੁੱਛਿਆ, "ਕੀ ਸਿਰਫ਼ ਇਹੋ ਹੈ ? ਮੇਰੀ ਗੱਲ ਵੀ ਸੋਚ, ਮੈਂ ਇਕ ਪਤੀ ਹਾਂ—ਇਕ ਬਾਪ ਹਾਂ।"

ਇੰਜ ਲੱਗਿਆ ਜਿਵੇਂ ਤਕੰਮਾ ਕੁਝ ਠੰਢੀ ਪੈ ਗਈ। ਉਸ ਨੇ ਉਸ ਦੇ ਬਾਰੇ ਸੋਚਿਆ ਹੀ ਨਹੀਂ ਸੀ। ਇਸ ਤਰ੍ਹਾਂ ਇਹ ਬੜਬੋਲੀ ਚੁੱਪ ਹੋਣ ਵਾਲੀ ਨਹੀਂ ਸੀ। ਉਸ ਹਾਲਤ ਵਿਚ ਉਸ ਦੀ ਜੀਭ ਸੁੰਨ ਹੋ ਗਈ। ਉਸ ਨੇ ਫਿਰ ਅੱਗੋਂ ਕਿਹਾ :

"ਤੂੰ ਕਦੇ ਇਸ ਗੱਲ ਤੇ ਧਿਆਨ ਹੀ ਨਹੀਂ ਦਿੱਤਾ।"

ਤਕੰਮਾ ਦੀ ਉਮਡੀ ਹੋਈ ਉਮੰਗ ਅਤੇ ਰੁਚੀ ਮਨਫ਼ੀ ਹੋ ਗਈ। ਫਿਰ ਔਰਤ ਇਕ ਯਥਾਰਥ ਦਾ ਸਾਹਮਣਾ ਕਰ ਰਹੀ ਹੈ। ਕੇਸ਼ਵ ਪਿੱਲੈ ਨੇ ਇਹ ਵਾਰਤਾਲਾਪ ਇੱਥੇ ਹੀ ਬੰਦ ਨਹੀਂ ਕੀਤਾ।

"ਜ਼ਰਾ ਸੋਚ, ਕਿ ਜੇ ਮੇਰੀ ਪਤਨੀ ਨੂੰ ਇਸ ਦਾ ਪਤਾ ਲੱਗ ਜਾਂਦਾ ਹੈ ਤਾਂ ਕੀ ਹਾਲਤ ਹੋਵੇਗੀ। ਨਹੀਂ, ਤੇਰੀ ਸਮਝ ਵਿਚ ਇਹ ਗੱਲ ਆਵੇਗੀ ਵੀ ਨਹੀਂ।"

ਕੇਸ਼ਵ ਪਿੱਲੇ ਨੇ ਫੈਸਲਾ ਕੀਤਾ ਕਿ ਇਹ ਸਮੱਸਿਆ ਤਕੰਮਾ ਨੂੰ ਸਮਝਾਉਣੀ ਚਾਹੀਦੀ ਹੈ।

"ਤੂੰ ਇਕ ਪਤਨੀ ਹੁੰਦੀ ਤਾਂ ਤੇਰੀ ਸਮਝ ਵਿਚ ਆ ਜਾਂਦਾ। ਕਿਵੇਂ ਕਿਸੇ ਹੋਰ ਨਾਲ ਸੰਤੁਸ਼ਟ ਹੋ ਕੇ ਸਮਾਂ ਗੁਜ਼ਾਰਿਆ ਜਾਂਦਾ ਹੈ।"

ਤਕੰਮਾ ਉਤਸ਼ਾਹਹੀਨ ਹੋ ਗਈ, ਸਿੱਥਲ ਪੈ ਗਈ। ਉਸ ਨੇ ਕਮਜ਼ੋਰ ਪੈ ਕੇ ਪੁੱਛਿਆ, "ਕੀ ਮੇਰੇ ਨਾਲ ਪਿਆਰ ਨਹੀਂ ?"

ਕੇਸ਼ਵ ਪਿੱਲੇ ਨੂੰ ਸ਼ਸੋਪੰਜ ਵਿਚ ਪਾ ਦੇਣ ਵਾਲਾ ਸਵਾਲ ਹੈ ਇਹ। ਅਜਿਹੇ ਸਵਾਲ ਦਾ ਉਸ ਨੂੰ ਇੰਤਜ਼ਾਰ ਨਹੀਂ ਸੀ। ਪਤਾ ਲਗਦਾ ਹੈ ਕਿ ਤਕੰਮਾ ਨੇ ਸਿੱਧੇ ਜਵਾਬ ਦੀ ਵੀ ਉਡੀਕ ਨਹੀਂ ਸੀ ਕੀਤੀ। ਕਿਉਂਕਿ ਉਹ ਅੱਗੋਂ ਕਹਿਣ ਲੱਗੀ :

"ਮੈਂ ਪਹਿਲਾਂ ਪਿਆਰ ਕੀਤੈ। ਮੇਰੇ ਨਾਲ ਤੁਸੀਂ ਪਹਿਲਾਂ ਪ੍ਰੇਮ ਕੀਤਾ ਹੈ।"

"ਇਹ ਤਾਂ ਠੀਕ ਹੈ ਤਕੰਮਾ। ਪਰ ਉਸ ਪ੍ਰੇਮ ਦੀ ਕੋਈ ਵੀ ਕੀਮਤ ਪਾਏ ਬਗ਼ੈਰ ਤੂੰ ਬਹੁਤ ਸਮਾਂ ਗੁਜ਼ਾਰ ਦਿੱਤਾ। ਅੱਜ ਦੀ ਅਵਸਥਾ......"

ਕੇਸ਼ਵ ਪਿੱਲੇ ਗੱਲ ਪੂਰੀ ਕਰੇ ਬਗ਼ੈਰ ਰੁਕ ਗਿਆ। ਤਕੰਮਾ ਨੇ ਪੁੱਛਿਆ, "ਅੱਜ ਦੀ ਅਵਸਥਾ ?"

"ਬਦਲੀ ਹੋਈ ਹੈ। ਤੂੰ ਇਕ ਬਦਲੇ ਹੋਈ ਜੀਵਨ-ਅਚਾਰ ਨੂੰ ਸਵੀਕਾਰ ਕੀਤਾ ਹੈ। ਤੂੰ ਸੰਨਿਆਸਣ ਬਣ ਗਈ। ਮੈਂ ਕਿਸੇ ਨਾਲ ਵਿਆਹ ਕਰ ਲਿਆ। ਉਸ ਨੇ ਮੈਨੂੰ ਪਿਆਤ ਕੀਤੈ। ਮੈਂ ਉਸ ਦਾ ਹਾਂ। ਸਿਰਫ ਉਸਦਾ। ਇਸ ਲਈ ਇਸ ਢੰਗ ਨਾਲ ਗੱਲ ਸੋਚਣੀ ਚਾਹੀਦੀ ਹੈ।"

ਨਿਮਾਣੀ ਬਣ ਕੇ ਤਕੰਮਾ ਨੇ ਪੁੱਛਿਆ, "ਤਦ ਕੀ ਮੇਰੇ ਨਾਲ ਪ੍ਰੇਮ ਨਹੀਂ ਹੈ ?"

ਹਮਦਰਦੀ ਨਾਲ ਕੇਸ਼ਵ ਪਿੱਲੇ ਨੇ ਜਵਾਬ ਦਿੱਤਾ, "ਹੈ। ਤੇਰੇ ਨਾਲ ਪਿਆਰ ਹੈ। ਤੈਨੂੰ ਭੁਲਾ ਵੀ ਨਹੀਂ ਸਕਦਾ। ਇਸ ਦੀ ਕੋਸ਼ਿਸ਼ ਵੀ ਨਹੀਂ ਕਰਾਂਗਾ। ਬਸ ਇਹ ਸਮਝ ਲੈ ਕਿ ਸਾਡਾ ਸੰਬੰਧ ਬਹੁਤ ਗੜਬੜ ਪੈਦਾ ਕਰਨ ਵਾਲਾ ਹੈ।"

ਉਸ ਦਿਨ, ਸਾਰੀ ਰਾਤ, ਬੰਗਲੇ ਵਿਚ ਇਸੇ ਵਿਸ਼ੇ ਤੇ ਗੱਲ ਹੁੰਦੀ ਰਹੀ। ਪਰ ਉਸ ਦਾ ਭਾਵ ਵੱਖਰਾ ਸੀ। ਤਕੰਮਾ ਅੰਦਰ ਉਹ ਕਬਜ਼ੇ ਦੀ ਭਾਵਨਾ ਸਿਰ ਚੁੱਕੀ ਖੜ੍ਹੀ ਸੀ। ਇਸ ਸੰਬੰਧੀ ਬਹਿਸ ਕਰਨ ਦੀ ਇੱਛਾ ਵੀ ਨਹੀਂ ਸੀ।

ਉਸ ਨੇ ਪੁੱਛਿਆ, "ਮੇਰੇ ਨਾਲ ਪਿਆਰ ਕਰਦੇ ਸੀ। ਮੈਂ ਵੀ ਕਰਦੀ ਸੀ ਨਾ ?"

ਕੇਸ਼ਵ ਪਿੱਲੇ ਨੇ ਕੁਝ ਹੱਸ ਕੇ ਕਿਹਾ, "ਤੂੰ ਹਮੇਸ਼ਾ ਇਹੋ ਸਵਾਲ ਕਰਦੀ ਏਂ ?"

ਤਕੰਮਾ ਨੇ ਕਿਹਾ, "ਹਾਂ, ਮੇਰੇ ਕੋਲ ਪੁੱਛਣ ਗੋਚਰਾ ਸਿਰਫ ਇਹੋ ਸਵਾਲ ਹੈ।"

ਮੇਰਾ ਜਵਾਬ ਵੀ ਇਹੋ ਹੈ, "ਤੂੰ ਸਭ ਕੁਝ ਤੇ ਪਾਣੀ ਫੇਰ ਦੇਣ ਵਾਲੀ ਏਂ।"

ਇਹ ਕਹਿੰਦੇ ਸਮੇਂ ਵਿਆਹ ਨਾਂ ਦੀ ਗੱਲ ਉਸ ਦੇ ਮਨ ਵਿਚ ਹੈ।

ਤਕੰਮਾ ਨੇ ਇਕ ਅਸਾਧਾਰਨ ਗੰਭੀਰਤਾ ਨਾਲ ਕਿਹਾ, "ਮੈਂ ਕੁਝ ਗੱਲਾਂ ਖੁੱਲ੍ਹੇ ਰੂਪ ਨਾਲ ਕਹਿਣ ਲੱਗੀ ਹਾਂ। ਬੁਰਾ ਨਾ ਮਨਾਣਾ।"

''ਨਹੀਂ।'' ਕੇਸ਼ਵ ਪਿੱਲੈ ਨੇ ਕਿਹਾ, ''ਉਹ ਸਭ ਕੁਝ ਖੁੱਲੇ ਰੂਪ ਨਾਲ ਕਹਿ ਸਕਦੀ ਹੈ।''

''ਤਾਂ, ਮੈਂ ਇਕ ਗੱਲ ਪੁੱਛਾਂ। ਜੇ ਮੈਂ ਉਸ ਸਮੇਂ ਚਾਹੁੰਦੀ ਤਾਂ ਕੀ ਤੁਹਾਡੀ ਪਤਨੀ ਪਾਰਕਵਿਯੂ ਵਿਚ ਰਹਿ ਸਕਦੀ ਸੀ ?''

ਇਹ ਇਕ ਤਲਖ਼ ਸਵਾਲ ਸੀ। ਉਸ ਨੇ ਇਸ ਬਾਰੇ ਵਿਚਾਰ ਪ੍ਰਗਟ ਕੀਤਾ :

ਤੈਨੂੰ ਮੇਰੀ ਪਤਨੀ ਨਾਲ ਨਫ਼ਰਤ ਹੈ। ਤੈਨੂੰ ਇੰਜ ਪੁੱਛਣਾ ਚਾਹੀਦਾ ਸੀ ਕਿ ਮੇਰਾ ਪਾਰਕਵਿਯੂ ਵਿਚ ਰਹਿਣਾ ਸੰਭਵ ਸੀ। ਖ਼ੈਰ ਮੈਂ ਸਹਿਮਤ ਹਾਂ। ਮੈਂ ਜਵਾਬ ਦਿਆਂਗਾਂ।''

ਤਕੰਮਾ ਨੇ ਮਹਿਸੂਸ ਕੀਤਾ ਕਿ ਅੱਗੇ ਪੁੱਛਣ ਲਈ ਉਸ ਕੋਲ ਕੁਝ ਨਹੀਂ ਹੈ।

ਕੇਸ਼ਵ ਪਿੱਲੈ ਕਹਿਣ ਲੱਗਿਆ, ''ਮੇਰੀ ਪਤਨੀ ਪਾਰਕਵਿਯੂ ਵਿਚ ਰਹਿਣਾ ਪਸੰਦ ਹੀ ਨਹੀਂ ਕਰਦੀ। ਉੱਥੇ ਰਹਿਣ ਦੀ ਤਮੰਨਾ ਵੀ ਨਹੀਂ ਰੱਖਦੀ।''

ਲਾਜਵਾਬ ਹੋਣ ਨਾਲ ਪਰੇਸ਼ਾਨ ਹੋ ਕੇ ਤਕੰਮਾ ਨੇ ਕਿਹਾ, ''ਤੁਸੀਂ ਮੈਨੂੰ ਬਰਬਾਦ ਕਰ ਦਿੱਤਾ।''

ਸ਼ਾਂਤ ਚਿੱਤ ਹੋ ਕੇ ਕੇਸ਼ਵ ਪਿੱਲੈ ਨੇ ਕਿਹਾ, ''ਨਹੀਂ, ਤਕੰਮਾ ਨਹੀਂ ਮੈਂ ਨਹੀਂ ਕੀਤਾ।''

ਆਪਣੇ ਉਸ ਪਹਿਲਾਂ ਵਾਲੇ ਸਮੇਂ ਬਾਰੇ ਤਕੰਮਾ ਨੇ ਫਿਰ ਕਿਹਾ, ''ਮੈਨੂੰ ਡਾਂਟਿਆ ਨਹੀਂ, ਸਿੱਧੇ ਰਾਹ ਤੋਰਿਆ ਨਹੀਂ, ਵਿਰੋਧ ਵੀ ਨਹੀਂ ਕੀਤਾ।'' ਇਸ ਤਰ੍ਹਾਂ ਦੀ ਸੀ ਉਹ ਸ਼ਿਕਾਇਤ।

''ਕਿਸੇ ਵੀ ਤਰ੍ਹਾਂ ਇਸ ਨੂੰ ਬਰਬਾਦ ਹੋਣ ਦਿਉ—ਅਜਿਹਾ ਤੁਸੀਂ ਸੋਚਿਆ।''

ਕੇਸ਼ਵ ਪਿੱਲੈ ਨੇ ਸੋਚਿਆ ਕਿ ਇਸ ਬਹਿਸ ਦਾ ਅੰਤ ਕਿਧਰੇ ਨਹੀਂ ਹੋਵੇਗਾ। ਇਸ ਸੰਬੰਧ ਬਾਰੇ ਤਕੰਮਾ ਦੀ ਕੋਈ ਸਪੱਸ਼ਟ ਧਾਰਨਾ ਹੋਣੀ ਚਾਹੀਦੀ ਹੈ। ਉਸ ਨੇ ਇਹੋ ਸੋਚ ਕੇ ਪੁੱਛਿਆ, ''ਸਭ ਕੁਝ ਠੀਕ ਹੈ—ਤੇਰਾ ਉਦੇਸ਼ ਕੀ ਹੈ ?''

''ਤੁਸੀਂ ਮੇਰੇ ਹੋ।''

ਕੁਝ ਦੇਰ ਚੁੱਪ ਰਹਿ ਕੇ ਕੇਸ਼ਵ ਪਿੱਲੈ ਨੇ ਕਿਹਾ, ''ਨਹੀਂ, ਮੈਂ ਕਾਤਰਯਨੀ ਦਾ ਹਾਂ।''

ਫਿਰ ਉਸ ਨੇ ਪੁੱਛਿਆ, ''ਤੂੰ ਇਸ ਗੱਲ ਤੋਂ ਇਨਕਾਰੀ ਹੋ ਸਕਦੀ ਏਂ ?''

ਬੇਸਹਾਰਾ ਹੋ ਕੇ ਤਕੰਮਾ ਨੇ ਪੁੱਛਿਆ, ''ਫਿਰ ਮੈਂ—''

ਕੇਸ਼ਵ ਪਿੱਲੈ ਨੇ ਹਮਦਰਦੀ ਭਾਵ ਨਾਲ ਕਿਹਾ, ''ਦੱਸਦਾਂ ਹਾਂ, ਦੱਸਦਾਂ ਹਾਂ। ਤੇਰਾ ਕੋਈ ਨਹੀਂ। ਕੁਝ ਵੀ ਨਹੀਂ। ਅਜਿਹਾ ਸੋਚ ਕੇ ਤੂੰ ਪਰੇਸ਼ਾਨ ਨਾ ਹੋ। ਤੇਰੇ ਲਈ ਮੈਂ ਹਾਂ। ਤੇਰੇ ਪ੍ਰਤੀ ਮੇਰਾ ਜੋ ਫ਼ਰਜ਼ ਹੈ, ਉਸ ਦੇ ਨਾਂ ਤੇ ਤੇਰਾ ਕੁਝ ਨਹੀਂ—ਇਹ ਕਦੇ ਨਹੀਂ ਹੋਵੇਗਾ।''

ਤਕੰਮਾ ਨੂੰ ਇਸ ਨੂੰ ਸਪੱਸ਼ਟ ਸਮਝਣ ਦੀ ਇੱਛਾ ਹੋਈ। ਕੇਸ਼ਵ ਪਿੱਲੈ ਨੇ ਫਿਰ ਕਿਹਾ, ''ਮੈਂ ਇਸ ਦਾ ਫੈਸਲਾ ਕਰ ਲਿਆ ਹੈ। ਇਟਕਾਟ ਦੇ ਚਾਹ-ਬਾਗ਼ਾਂ ਵਿਚ ਮੇਰਾ ਤਿੰਨ ਸੌ ਏਕੜ ਦਾ ਹਿੱਸਾ ਹੈ। ਉਹ ਤੇਰੇ ਲਈ ਹੈ। ਪਰ ਇਕ ਗੱਲ ਸਮਝ

ਲੈ। ਉਸ ਨੂੰ ਤੂੰ ਆਪਣੀ ਮਰਜ਼ੀ ਨਾਲ ਲਿਖ ਜਾਂ ਵੇਚ ਨਹੀਂ ਸਕੇਂਗੀ। ਉਸ ਦੀ ਆਮਦਨ ਨਾਲ ਤੂੰ ਅਤੇ ਤੇਰੀਆਂ ਅਨਾਥ-ਔਰਤਾਂ ਅਸਾਨੀ ਨਾਲ ਰਹਿ ਸਕਣਗੀਆ।

ਤਕੰਮਾ ਨੇ ਗੱਲ ਚੰਗੀ ਤਰ੍ਹਾਂ ਸਮਝ ਕੇ ਪੁੱਛਿਆ, "ਤਦ ਮੈਨੂੰ ਪੈਨਸ਼ਨ ਨਾਲ ਜਿਊਣਾ ਪਵੇਗਾ।"

"ਅਜਿਹਾ ਹੀ ਸਮਝ, ਪਰ ਉਸ ਵਿਚਾਰ ਨਾਲ ਨਹੀਂ ਜਦ ਤੈਨੂੰ ਮੁਸ਼ਕਿਲ ਬਣੇਗੀ, ਮਦਦ ਲਈ ਮੈਂ ਹਾਜ਼ਰ ਹੋਵਾਂਗਾ।"

"ਤਦ—" ਇਹ ਪੁੱਛ ਕੇ ਤਕੰਮਾ ਰੁਕ ਗਈ। ਕੇਸ਼ਵ ਪਿੱਲੈ ਨੇ ਕਿਹਾ, "ਜਿਵੇਂ ਉਸ ਨੇ ਉਸ ਦੇ ਮਨ ਦੀ ਗੱਲ ਸਮਝ ਲਈ ਹੋਵੇ"—"ਹਾਂ, ਅਜਿਹਾ ਸੰਬੰਧ ਹੈ—ਕੰਨਿਆਕੁਮਾਰੀ ਵਿਚ ਤੂੰ ਸਹਾਇਤਾ ਮੰਗਣ ਆਈ ਸੀ।"

ਇਕ ਮੁਸਕਾਨ ਨਾਲ ਉਸ ਨੇ ਫਿਰ ਕਿਹਾ, "ਹੁਣ ਵੀ ਤੂੰ ਮੈਨੂੰ ਪਹਿਲਾਂ ਵਾਂਗ ਲੱਤ ਮਾਰ ਕੇ ਬਾਹਰ ਕੱਢੇਗੀ। ਮੈਂ ਆਪਣੀ ਖਤਨੀ ਨੂੰ ਯਾਦ ਕਰਦੇ ਸਮੇਂ ਤੇਰੇ ਸਾਹਮਣੇ ਅਯੋਗ ਸਾਬਤ ਹੋਵਾਂਗਾ। ਫਿਰ ਮੇਰੀ ਨਿੰਦਾ ਕਰੇਂਗੀ।"

ਇਕ ਅਸਲੀ ਸ਼ੱਕ ਨਾਲ ਤਕੰਮਾ ਨੇ ਪੁੱਛਿਆ, "ਤਦ ਕੰਨਿਆਕੁਮਾਰੀ ਵਿਚ ਅਤੇ ਇੱਥੇ......"

ਕੇਸ਼ਵ ਪਿੱਲੈ ਨੇ ਕਿਹਾ, "ਇਹ ਸਿਰਫ ਇਕ ਕਮਜ਼ੋਰੀ ਹੈ।"

"ਤੁਸੀਂ ਮੈਨੂੰ ਫਿਰ ਪਾਗਲ ਕਰ ਦਿੱਤਾ ਹੈ।"

"ਤੂੰ ਮੈਨੂੰ ਵੀ! ਖ਼ੈਰ ਜਾਣ ਜਿਉ। ਉਮਰ ਦੇ ਪੱਕਣ ਨਾਲ ਵਰਜਿਤ ਫਲ ਦੀ ਉਮਰ ਘੱਟ ਜਾਂਦੀ ਹੈ।"

ਅੰਤਾਂ ਦੇ ਆਵੇਸ਼ ਨਾਲ ਤਕੰਮਾ ਨੇ ਕਿਹਾ, "ਆਹ! ਹੇ ਮੇਰੇ ਈਸ਼ਵਰ! ਤੁਹਾਨੂੰ ਮੇਰੇ ਨਾਲ ਖਿੱਚ ਕੇ ਬੰਨਣ ਲਈ ਕੋਈ ਰੱਸੀ ਹੁੰਦੀ ਤਾਂ!"

ਕੇਸ਼ਵ ਪਿੱਲੈ ਨੇ ਪੁੱਛਿਆ, "ਰੱਸੀ?"

ਦੁਖੀ ਹੋ ਕੇ ਤਕੰਮਾ ਨੇ ਕਿਹਾ, "ਹਾਂ ਰੱਸੀ। ਜੇ ਮੇਰਾ ਵੀ ਇਕ ਬੱਚਾ ਹੁੰਦਾ!"

## 39

ਇਟਕਾਟ ਪਹਾੜ ਦਾ ਇਕ ਹਿੱਸਾ ਕੌਮੀ-ਅੰਦੋਲਨ ਵਿਚ ਪੀੜਤ ਲੋਕਾਂ ਦੇ ਨਾਂ ਰਜਿਸਟਰੀ ਕਰਕੇ ਵੰਡਿਆ ਗਿਆ। ਰਾਮਨ ਇਲਅਤ ਦੇ ਨਾਂ ਵੀ ਪੰਜ ਏਕੜ ਜ਼ਮੀਨ ਨਾ ਮਿਲੀ। ਚਾਰ ਸੌ ਰੁਪਿਆ ਮਿਲਿਆ। ਉਹ ਵੀ ਨਾਰਾਇਣ ਨਾਇਰ ਦਵਾਰਾ ਹੀ ਮਿਲਿਆ ਸੀ। ਕਈ ਹੋਰ ਲੋਕਾਂ ਨੂੰ ਵੀ ਇਸ ਤਰ੍ਹਾਂ ਰੁਪਿਆ ਦਿੱਤਾ ਗਿਆ ਸੀ।

ਇਟਕਾਟ ਪਹਾੜ ਦੇ, ਜੰਗਲ ਨੂੰ ਕਟੱਣ ਤੱਕ ਪਣ-ਬਿਜਲੀ ਯੋਜਨਾ ਦਾ ਕੋਈ ਕੰਮ ਨਹੀਂ ਹੋਇਆ। ਇਸ ਤੋਂ ਦੇਸ਼ ਨੂੰ ਕਾਫੀ ਵੱਡੀ ਆਮਦਨ ਹੋਣ ਦੀ ਸੰਭਾਵਨਾ ਸੀ। ਸਾਰੀ ਘਾਟੀ, ਇਕ ਵੱਡਾ ਚਾਹ ਦਾ ਬਾਗ਼ ਬਣ ਗਈ। ਉਸ ਦੇ ਮਾਲਕ ਕਾਂਗਰਸ

ਪ੍ਰਧਾਨ ਲੂਕੋਸ, ਮੰਤਰੀ ਮਿਸਟਰ ਮਾਤਯੂ, ਕੇਸ਼ਵ ਪਿੱਲੈ ਅਤੇ ਕਈ ਇਕ ਹੋਰ ਅਮੀਰ ਆਦਮੀ ਸਨ ।

ਸ਼ੰਕਰ ਪਿੱਲੈ ਨੂੰ ਕੁਝ ਨਾ ਮਿਲਿਆ । ਇਸੇ ਤਰ੍ਹਾਂ ਅਨੇਕਾਂ ਹੋਰ ਲੋਕਾਂ ਨੂੰ ਵੀ ਕੁਝ ਨਾ ਮਿਲਿਆ । ਉਹ ਵੀ ਜੇਲ੍ਹ ਅਤੇ ਮਾਰ ਕੁਟਾਈ ਸਹਿਨ ਕਰਨ ਵਾਲੇ ਲੋਕ ਹਨ । ਪਤਾ ਲਾਉਣ ਤੇ ਪਤਾ ਲੱਗਿਆ ਕਿ ਆਜ਼ਾਦੀ ਦੇ ਅੰਦੋਲਨ ਨਾਲ ਸੰਬੰਧ ਨਾ ਰੱਖਣ ਵਾਲੇ ਲੋਕਾਂ ਦੇ ਨਾਂ ਜ਼ਮੀਨ ਲਿਖੀ ਜਾ ਰਹੀ ਹੈ ।

ਸ਼ੰਕਰ ਪਿੱਲੈ ਇਹ ਸਹਿਨ ਨਾ ਕਰ ਸਕਿਆ । ਉਹ ਪਾਗਲਾਂ ਵਾਂਗ ਹੋ ਗਿਆ । ਉਸ ਨੂੰ ਪਤਾ ਨਹੀਂ ਕਿ ਕੀ ਕਰਨਾ ਚਾਹੀਦਾ ਹੈ । ਰੋਜ਼ ਇਕ ਦਰਖ਼ਾਸਤ ਸਰਕਾਰ ਨੂੰ ਭੇਜਦਾ ਹੈ । ਇੰਜ ਕੀਤਿਆਂ ਉਸ ਨੂੰ ਸੰਤੁਸ਼ਟੀ ਮਿਲਦੀ ਹੈ । ਅੱਜ ਵਾਲੀ ਦਰਖ਼ਾਸਤ ਵਿਚ ਸਾਰੀਆਂ ਸਹਿਨ ਕੀਤੀਆਂ ਤਕਲੀਫਾਂ ਦਾ ਵਰਨਣ ਕੀਤਾ ਗਿਆ ਹੈ । ਕੱਲ੍ਹ ਵਾਲੀ ਦਰਖ਼ਾਸਤ ਵਿਚ ਉਹ ਸਾਰੀਆਂ ਝੂਠੀਆਂ ਗੱਲਾਂ ਦਾ ਵਰਨਣ ਕਰਕੇ ਵਿਰੋਧਤਾ ਕਰੇਗਾ । ਫਿਰ ਪਰਸੋਂ ਜਿਹੜੀਆਂ ਮੁਸੀਬਤਾਂ ਸਹਿਨ ਕਰ ਚੁੱਕਿਆ ਹੈ, ਉਸਦਾ ਵਰਨਣ ਕਰੇਗਾ । ਕਿਸੇ ਦਾ ਕੋਈ ਜਵਾਬ ਨਹੀਂ ਮਿਲਿਆ ।

ਇਸ ਹਾਲਤ ਨੂੰ ਸ਼ੰਕਰ ਪਿੱਲੈ ਬਹੁਤਾ ਸਮਾਂ ਸਹਿ ਨਾ ਸਕਿਆ । ਉਸ ਦਾ ਕ੍ਰੋਧ ਵਧਦਾ ਜਾ ਰਿਹਾ ਹੈ । ਹਰ ਮਿਲਣ ਵਾਲੇ ਨਾਲ ਇਸ ਕੁਕਰਮ ਦੀ ਚਰਚਾ ਕਰਦਾ ਹੈ । ਕੋਈ ਕੀ ਕਹਿ ਸਕਦਾ ਹੈ ? ਕੀ ਉਪਦੇਸ਼ ਦੇ ਸਕਦਾ ਹੈ ਕਈਆਂ ਲੋਕਾਂ ਨੇ ਤ੍ਰਿਵੇਂਦਰਮ ਜਾ ਕੇ ਆਪਣੀਆਂ ਮੁਸ਼ਕਲਾਂ ਦੱਸਣ ਲਈ ਕਿਹਾ । ਕਈਆਂ ਸਕੱਤਰੇਤ ਅੱਗੇ ਭੁਖ ਹੜਤਾਲ ਕਰਨ ਲਈ ਕਿਹਾ । ਉਸ ਧੀਰਜਵਾਨ ਘੁਲਾਟੀਏ ਲਈ ਕੁਝ ਨਾ ਕੁਝ ਕਰਨਾ ਜ਼ਰੂਰੀ ਹੈ ਨਹੀਂ ਤਾਂ ਉਸ ਵਿਚਾਰੇ ਦਾ ਗਲਾ ਫਟ ਜਾਵੇਗਾ ।

ਉਸ ਨੇ ਬਹੁਤ ਮੁਸ਼ਕਿਲ ਨਾਲ ਤਿੰਨ ਚਾਰ ਰੁਪਏ ਇਕੱਠੇ ਕੀਤੇ । ਤ੍ਰਿਵੇਂਦਰਮ ਤਕ ਜਾਣ ਦਾ ਫੈਸਲਾ ਕੀਤਾ । ਸਾਰੇ ਲੋਕਾਂ ਨੂੰ ਸ਼ੰਕਰ ਪਿੱਲੈ ਇਹੋ ਕਹਿ ਰਿਹਾ ਹੈ ਕਿ ਅਨਿਆਂ ਦਾ ਕੋਈ ਮੁਕਾਬਲਾ ਕੀਤੇ ਬਗ਼ੈਰ ਉਹ ਵਾਪਸ ਨਹੀਂ ਆਵੇਗਾ । ਸਿਰਫ ਰਾਮਨ ਇਲਅਤ ਨੇ ਹੀ ਉਪਦੇਸ਼ ਦਿੱਤਾ ।

"ਮੇਰੇ ਸ਼ੰਕਰ ਪਿੱਲੈ, ਕਿੰਜ ਮੁਕਾਬਲਾ ਕਰੋਗੇ ?"

ਸ਼ੰਕਰ ਪਿੱਲੈ ਨੂੰ ਗੁੱਸਾ ਆ ਗਿਆ । "ਤੂੰ ਭੀਖ਼ ਦਾ ਰੁਪਿਆ ਲੈ ਕੇ ਬੈਠ ਗਿਆ ਏਂ, ਇਸੇ ਲਈ ਇੰਜ ਕਹਿੰਦਾ ਏਂ ।"

ਰਾਮਨ ਇਲਅਤ ਨੂੰ ਗੁੱਸਾ ਨਹੀਂ ਆਇਆ, "ਤਾਂ, ਤੂੰ ਜਾ ਕੇ ਕੋਸ਼ਿਸ਼ ਕਰ । ਵਿਜਈ ਹੋਏਂਗਾ ਤਾਂ ਮੈਨੂੰ ਖੁਸ਼ੀ ਹੋਵੇਗੀ ।"

ਮੂੰਹ ਚਿੜ੍ਹਾ ਕੇ ਸ਼ੰਕਰ ਪਿੱਲੈ ਨੇ ਜਵਾਬ ਦਿੱਤਾ, "ਬੜੀ ਖੁਸ਼ੀ ਹੋਵੇਗੀ ।"

ਇੰਜ ਸ਼ੰਕਰ ਪਿੱਲੈ ਤ੍ਰਿਵੇਂਦਰਮ ਜਾਣ ਲਈ ਕੋਟਯਮ ਗਿਆ । ਜਿਹੜੇ ਕੱਪੜੇ ਪਹਿਨੇ ਹੋਏ ਹਨ, ਉਨ੍ਹਾਂ ਤੋਂ ਇਲਾਵਾ ਦੋ ਧੋਤੀਆਂ, ਦੋ ਕਮੀਜ਼ਾਂ, ਇਕ ਚਾਦਰ ਅਤੇ ਦੋ ਪਰਨੇ ਰੱਖ ਕੇ ਬੰਨ੍ਹੀ ਗੰਠੜੀ ਤੋਂ ਇਲਾਵਾ ਇਕ ਦਵਾਈ ਦੀ ਬੋਤਲ ਵੀ ਹੈ । ਇਕ ਬਹੁਤ ਵੱਡੇ ਜ਼ੁਲਮ ਨੂੰ ਮਹਾ-ਸੰਗਰਾਮ ਨਾਲ ਸਮਾਪਤ ਕਰਨ ਲਈ ਉਹ ਆਦਮੀ ਇਕੱਲਾ ਹੀ ਜਾ ਰਿਹਾ ਹੈ । ਉਸ ਨੂੰ ਵਿਦਾ ਕਰਨ ਵਾਲਾ ਇਕ ਵੀ ਵਿਅਕਤੀ ਨਹੀਂ

ਹੈ। ਆਪਣਾ ਉਦੇਸ਼ ਪ੍ਰਗਟ ਕਰਨ ਵਾਲਾ ਕੋਈ ਭਾਸ਼ਨ ਵੀ ਨਹੀਂ ਦਿੱਤਾ। ਉਸ ਧਰਮ-ਯੋਧੇ ਦੇ ਗਲ ਵਿਚ ਉਸੇ ਜਿਹੇ ਇਕ ਧਰਮ-ਯੋਧੇ ਨੇ ਹਾਰ ਪਾਇਆ। ਇਹ ਮਤਾਈ ਨਾਂ ਦਾ ਇਕ ਵਿਅਕਤੀ ਸੀ ਜਿਸ ਦਾ ਸਿਰਫ ਇਕ ਹੀ ਪੈਰ ਸੀ। ਸਭ ਦੇ ਕਹਿਣ ਤੇ ਵੀ ਸਫਰ ਸ਼ੁਰੂ ਕਰਨ ਸਮੇਂ ਇਕ ਵੀ ਵਿਅਕਤੀ ਉੱਥੇ ਨਹੀਂ ਸੀ। ਮਤਾਈ ਚੱਲ ਨਹੀਂ ਸੀ ਸਕਦਾ। ਉਸ ਦੇ ਘਰ ਦਾ ਇਕ ਮਾੜਕੂ ਜਿਹਾ ਕੁੱਤਾ, ਜਿਸ ਵਿਚ ਸਿਰਫ ਪਿੰਜਰ ਅਤੇ ਖਲੜੀ ਹੀ ਬਾਕੀ ਬਚੀ ਸੀ, ਬਹੁਤ ਦੂਰ ਆ ਕੇ ਇਕ ਖੁੰਢ ਤੇ ਟੰਗ ਚੁੱਕ ਕੇ ਪਿਸ਼ਾਬ ਕਰਕੇ ਨਜ਼ਦੀਕ ਵਾਲੇ ਇਕ ਅਹਾਤੇ ਵਿਚ ਦੌੜ ਗਿਆ। ਇਸ ਤਰ੍ਹਾਂ ਇਸ ਧਰਮ-ਯੋਧੇ ਨੇ ਆਪਣਾ ਦ੍ਰਿੜ੍ਹ ਫੈਸਲਾ ਕਰਕੇ ਅਤੇ ਇਹੋ ਇਕੋ ਇਕ ਹਥਿਆਰ ਲੈ ਕੇ ਧਰਮ-ਸੰਗਰਾਮ ਲਈ ਪ੍ਰਾਰਥਨਾ ਕੀਤੀ।

ਸ਼ੰਕਰ ਪਿੱਲੇ ਕੋਟਾਇਮ ਤੋਂ ਕੋਲਮ ਜਾਣ ਵਾਲੀ ਇਕ ਬੇੜੀ ਤੇ ਚੜ੍ਹ ਗਿਆ। ਕੁਰਮਾਟੀ ਤੋਂ ਇਕ ਵਿਅਕਤੀ ਉਸ ਬੇੜੀ ਵਿਚ ਚੜ੍ਹਿਆ। ਉਸ ਦੇ ਹੱਥ ਵਿਚ ਵੀ ਇਕ ਛੋਟੀ ਜਿਹੀ ਗੰਠੜੀ ਹੈ। ਉਹ ਸ਼ੰਕਰ ਪਿੱਲੈ ਕੋਲ ਆ ਕੇ ਬੈਠ ਗਿਆ। ਦੋਵਾਂ ਵਿਚਕਾਰ ਗੱਲਬਾਤ ਹੋਣ ਲਈ ਕੋਈ ਬਹੁਤਾ ਸਮਾਂ ਨਾ ਲੱਗਿਆ।

ਸ਼ੰਕਰ ਪਿੱਲੇ ਨੇ ਗੱਲ ਸ਼ੁਰੂ ਕੀਤੀ :

"ਕਿੱਥੇ ?"

"ਤ੍ਰਿਵੇਂਦਰਮ। ਅਤੇ ਤੁਸੀਂ ?"

"ਮੈਂ ਵੀ ਤ੍ਰਿਵੇਂਦਰਮ ਜਾ ਰਿਹਾ ਹਾਂ।"

"ਤਦ ਅਸੀਂ ਦੋਵੇਂ ਇਕ ਹੀ ਥਾਂ ਜਾ ਰਹੇ ਹਾਂ। ਰਾਹ ਲਈ ਸਾਥ ਮਿਲ ਗਿਆ।"

ਸ਼ੰਕਰ ਪਿੱਲੈ ਨੂੰ ਵੀ ਇਸ ਨਾਲ ਕੁਝ ਸੰਤੁਸ਼ਟੀ ਮਿਲੀ। ਕ੍ਰਿਸ਼ਨਨ—ਇਹ ਹੈ ਉਸ ਪਚਵੰਜਾ ਸਾਲ ਦੀ ਉਮਰ ਵਾਲੇ ਆਦਮੀ ਦਾ ਨਾਂ—ਬੋਝੇ ਵਿਚੋਂ ਪਾਨ ਦੀ ਪੁੜੀ ਕੱਢੀ—ਫਿਰ ਪੁੱਛਿਆ, "ਪਾਨ ਖਾਉਗੇ ?"

ਸ਼ੰਕਰ ਪਿੱਲੇ ਨੇ ਕਿਹਾ, "ਨਹੀਂ, ਮੈਂ ਪਾਨ ਨਹੀਂ ਖਾਂਦਾ। ਕੋਈ ਚੂਰਨ ਜਾਂ ਬੀੜੀ ਕਿਸੇ ਦਾ ਵੀ ਇਸਤੇਮਾਲ ਨਹੀਂ ਕਰਦਾ।"

"ਇਕ ਤਰ੍ਹਾਂ ਸੋਚਿਆ ਜਾਵੇ ਤਾਂ ਇਹ ਚੰਗਾ ਹੀ ਹੈ।"

ਪਾਨ ਖਾਂਦੇ ਹੋਏ ਕ੍ਰਿਸ਼ਨਨ ਨੇ ਪੁੱਛਿਆ, "ਤ੍ਰਿਵੇਂਦਰਮ ਵਿਚ ਕੀ ਕੰਮ ਹੈ ? ਕੀ ਉੱਥੇ ਕੋਈ ਰਿਸ਼ਤੇਦਾਰ ਰਹਿੰਦਾ ਹੈ ?"

ਆਪਣੇ ਸਫਰ ਦਾ ਉਦੇਸ਼ ਦੱਸਣ ਲਈ ਸ਼ੰਕਰ ਪਿੱਲੈ ਪਹਿਲਾਂ ਹੀ ਤਿਆਰ ਬੈਠਾ ਸੀ। ਉਸੇ ਸਮੇਂ, ਇਸੇ ਤਰ੍ਹਾਂ ਦਾ ਇਕ ਸਵਾਲ ਹੋਇਆ। ਉਸ ਨੇ ਕਿਹਾ, "ਕੋਈ ਨਹੀਂ ਹੈ। ਕੋਈ ਵੀ ਆਦਮੀ ਨਹੀਂ ਹੈ। ਸ਼ਾਇਦ ਤ੍ਰਿਵੇਂਦਰਮ ਦੀ ਸੈਂਟਰਲ ਜੇਲ੍ਹ ਵਿਚ ਕੋਈ ਵਾਕਿਫ ਜੇਲ੍ਹਰ ਹੋਵੇਗਾ। ਇਸ ਤੋਂ ਇਲਾਵਾ ਕੋਈ ਨਹੀਂ। ਮੈਂ ਇਕ ਧਰਮ-ਯੁੱਧ ਲਈ ਜਾ ਰਿਹਾ ਹਾਂ।"

ਕ੍ਰਿਸ਼ਨਨ ਦੀ ਦਿਲਚਸਪੀ ਵਧ ਗਈ। ਯੁੱਧ ਲਈ ਜਾ ਰਹੇ ਹੋ ! ਇਸ ਦਾ ਕੀ ਕਾਰਨ ਹੈ ? ਕ੍ਰਿਸ਼ਨਨ ਨੂੰ ਇਹ ਪੁੱਛਣ ਦੀ ਜ਼ਰੂਰਤ ਨਾ ਪਈ। ਸ਼ੰਕਰ ਪਿੱਲੈ ਨੇ ਸਾਰੀਆਂ ਗੱਲਾਂ ਪਾਣੀ ਦੇ ਵਹਾ ਵਾਂਗ ਕਹਿ ਦਿੱਤੀਆਂ। ਕਿੰਨੇ ਹੀ ਲੋਕਾਂ ਨੂੰ ਪਤਾ

ਨਹੀਂ ਉਹ ਕਿੰਨੀ ਵਾਰ ਕਹਿ ਚੁੱਕਿਆ ਹੈ। ਇੰਨੀਆਂ ਗੱਲਾਂ ਸੁਣਨ ਤੇ ਵੀ, ਤ੍ਰਿਵੇਂਦਰਮ ਕਿਉਂ ਜਾ ਰਹੇ ਹੋ, ਕ੍ਰਿਸ਼ਨਨ ਦਵਾਰਾ ਇਹ ਪ੍ਰਸ਼ਨ ਨਾ ਪੁੱਛਣ ਤੇ ਵੀ, ਆਪਣੀ ਯਾਤਰਾ ਦਾ ਉਦੇਸ਼ ਕਹੇ ਬਿਨਾ ਨਾ ਰਹਿ ਸਕਿਆ।

"ਮੇਰਾ ਬੇਟਾ ਵੀ ਇਕ ਕਾਂਗਰਸੀ ਸੀ। ਮਤਲਬ ਕਿ ਸਾਡੇ ਪਿੰਡ ਦੇ ਕਾਂਗਰਸੀ ਸੰਚਾਲਕਾਂ ਦਾ ਨੇਤਾ। ਉਸ ਦਵਾਰਾ ਸੀਟੀ ਵਜਾਉਂਦੇ ਹੀ ਸਾਰੇ ਉੱਥੇ ਇਕੱਠੇ ਹੋ ਜਾਂਦੇ। ਘਰ ਆਲਪੀ ਦੇ ਜ਼ਰਾ ਦੱਖਣੀ ਪਾਸੇ ਹੈ। ਇਸ ਨੂੰ ਪਰੂਰ ਕਿਹਾ ਜਾਂਦਾ ਹੈ। ਨਿਰਯਾਤ ਦਫਤਰ ਵਿਚ ਕੰਮ ਕਰਦਾ ਸੀ। ਉਸ ਸਮੇਂ 1922 ਵਿਚ ਉਸ ਦਫਤਰ ਦੇ ਸਾਰੇ ਕਰਮਚਾਰੀਆਂ ਨੇ ਭਾਲੇ ਫੜ ਕੇ ਇਕ ਵਿਸ਼ਾਲ ਜਲੂਸ ਕੱਢਣ ਦਾ ਫੈਸਲਾ ਕੀਤਾ। ਪੁਲਿਸ ਆਉਣ ਤੇ ਭਾਲਿਆਂ ਨਾਲ ਮਾਰਨ ਦਾ ਵੀ ਫੈਸਲਾ ਕੀਤਾ ਗਿਆ। ਅਜਿਹਾ ਕਰਨ ਲਈ ਕਾਂਗਰਸੀਆਂ ਨੇ ਹੀ ਗੁਪਤ ਰੂਪ ਵਿਚ ਕਿਹਾ ਸੀ। ਅਖ਼ਬਾਰਾਂ ਵਿਚ ਤੁਸੀਂ ਪੜ੍ਹਿਆ ਹੋਵੇਗਾ। ਉਸ ਦਾ ਨਾਂ ਹੈ ਪੁਨਪਰਾ ਵਯਲਾਰ!"

ਸ਼ੰਕਰ ਪਿੱਲੈ ਸਮਝ ਗਿਆ। ਉਸ ਬਾਰੇ ਕੁਝ ਕਹੇ ਬਗ਼ੈਰ ਉਹ ਬੈਠ ਨਹੀਂ ਸਕਦਾ ਸੀ—"ਮਹਾਤਮਾ ਜੀ ਦੇ ਅਹਿੰਸਾ ਸਿਧਾਂਤ ਨੂੰ ਤਿਲਾਂਜਲੀ ਦੇਣ ਵਾਲਾ ਹੈ ਨਾ ਇਹ ਅੰਦੋਲਨ। ਉਹ ਗਲਤ ਹੋ ਗਿਆ।"

ਕ੍ਰਿਸ਼ਨਨ ਨੂੰ ਵੀ ਇਸ ਸੰਬੰਧੀ ਕੋਈ ਮੱਤਭੇਦ ਨਹੀਂ ਸੀ। ਉਹ ਕਹਿਣ ਲੱਗਿਆ, "ਭੁੱਲ ਹੈ-ਭੁੱਲ। ਪਰ ਕਾਂਗਰਸੀ ਵੀ ਚੁੱਪ ਰਹੇ। ਫਿਰ ਮੇਰਾ ਪੁੱਤਰ ਗੋਲੀ ਲੱਗਣ ਕਾਰਨ ਮਰ ਗਿਆ।"

ਉਹ ਕਿਉਂ ਤ੍ਰਿਵੇਂਦਰਮ ਜਾ ਰਿਹਾ ਹੈ, ਇਹ ਕਹਾਣੀ ਅੱਗੋਂ ਕਹੀ ਗਈ, "ਮੇਰੇ ਦੋ ਬੱਚੇ ਹਨ। ਇਕ ਉਹ ਅਤੇ ਇਕ ਲੜਕੀ। ਉਸ ਦੀ ਮਾਂ ਬਹੁਤ ਪਹਿਲਾਂ ਮਰ ਚੁੱਕੀ ਸੀ। 1918 ਵਿਚ ਹੈਜ਼ਾ ਫੈਲਿਆ ਸੀ ਨਾ ਉਦੋਂ। ਉਦੋਂ ਲੜਕੇ ਨੇ ਪੰਜ ਸੌ ਰੁਪਏ ਬੈਂਕ ਵਿਚ ਜਮ੍ਹਾ ਕਰਵਾਏ ਸਨ। ਜਦ ਉਹ ਕਾਂਗਰਸੀ ਬਣ ਗਿਆ ਤਦ ਉਸ ਦਾ ਉਹ ਰੁਪਿਆ ਜਬਤ ਕਰ ਲਿਆ ਗਿਆ। ਇਸੇ ਤਰ੍ਹਾਂ ਅਨੇਕਾਂ ਕਾਂਗਰਸੀਆਂ ਦੇ ਘਰੋਂ ਸਾਮਾਨ ਚੁੱਕਿਆ ਗਿਆ ਅਤੇ ਜ਼ਮੀਨਾਂ ਜਬਤ ਕੀਤੀਆਂ ਗਈਆਂ। ਫਿਰ ਆਜ਼ਾਦੀ ਮਗਰੋਂ, ਸਾਰੀਆਂ ਜਬਤ ਕੀਤੀਆਂ ਗਈਆਂ ਚੀਜ਼ਾਂ ਵਾਪਸ ਕਰਨ ਦਾ ਐਲਾਨ ਕੀਤਾ ਗਿਆ। ਉਦੋਂ ਮੇਰਾ ਪੁੱਤਰ ਨਹੀਂ ਸੀ ਰਿਹਾ। ਮਰ ਚੁੱਕਿਆ ਸੀ। ਮੈਂ ਇਕ ਦਰਖ਼ਾਸਤ ਭੇਜੀ। ਸਾਡਾ ਹੱਕ ਹੈ—ਰੁਪਿਆ ਵਾਪਸ ਦੇਣਾ ਚਾਹੀਦਾ ਹੈ। ਇੰਜ ਲਿਖਿਆ ਸੀ। ਪੰਜਵੇ ਵਰ੍ਹੇ ਵਿਚ ਇਕ ਪ੍ਰਮਾਣ-ਪੱਤਰ ਚਾਹੀਦਾ ਹੈ, "ਅਜਿਹਾ ਜਵਾਬ ਮਿਲਿਆ। ਇਸ ਦਾ ਨਾਂ ਹੈ ਉੱਤਰਾ ਅਧਿਕਾਰ—ਪੱਤਰ। ਉਹ ਅਦਾਲਤ ਤੋਂ ਲੈ ਲਿਆ ਗਿਆ। ਉਹ ਮਿਲਣ ਵਿਚ ਇਕ ਸਾਲ ਲੱਗ ਗਿਆ। ਉਸਦੇ ਆਧਾਰ ਤੇ ਫਿਰ ਇਕ ਦਰਖ਼ਾਸਤ ਭੇਜੀ। ਹੁਣ ਤਿੰਨ ਸਾਲਾਂ ਤੋਂ ਉਸ ਲਈ ਯਤਨ ਕਰ ਰਿਹਾ ਹਾਂ। ਉਸ ਦਿਨ ਮੇਰੇ ਦਵਾਰਾ ਭੇਜਿਆ ਗਿਆ ਉਹ ਉੱਤਰਾ ਅਧਿਕਾਰ—ਪ੍ਰਮਾਣ-ਪੱਤਰ ਅਤੇ ਦਰਖ਼ਾਸਤ ਦਫਤਰ ਵਿਚ ਦਿਖਾਈ ਨਹੀਂ ਪਈ। ਕਿਸੇ ਵੀ ਦਫਤਰ ਵਿਚ ਨਹੀਂ। ਤਦ ਇਕ ਆਦਮੀ ਨੇ ਦੁਬਾਰਾ ਦਰਖਾਸਤ ਦੇਣ ਲਈ ਕਿਹਾ। ਉਹ ਵੀ ਦੇ ਦਿੱਤੀ। ਹੁਣ ਕਹਿੰਦੇ ਹਨ ਕਿ ਉਸ ਨੂੰ ਆਡਿਟ ਲਈ ਭੇਜਿਆ ਜਾ ਚੁੱਕਿਆ

ਹੈ । ਹੁਣ ਵਾਪਸ ਆਈ ਹੈ । ਕਈ ਲੋਕ ਕਹਿ ਰਹੇ ਹਨ ਕਿ ਇਹ ਗਲਤ ਹੋ ਗਿਆ ਹੈ । ਕਿਉਂਕਿ ਇਸ 'ਆਡਿਟ' ਲਈ ਜਾਣ ਤੇ ਉਥੇ ਦਫਤਰਾਂ ਵਿਚ ਬੈਠਣ ਵਾਲੇ ਇਸ ਰੁਪਏ ਨੂੰ ਜ਼ਿੰਦਗੀ ਭਰ ਵਾਪਸ ਨਹੀਂ ਕਰਦੇ । ਫਿਰ ਹੋਰ ਲੋਕੀਂ ਕਹਿੰਦੇ ਹਨ ਕਿ ਇਸ 'ਆਡਿਟ' ਦਾ ਮਤਲਬ ਹੈ ਕਿ ਜਿਨ੍ਹਾਂ ਨੂੰ ਜੋ ਕੁਝ ਵਾਪਸ ਕਰਨਾ ਹੈ, ਉਹ ਵਾਪਸ ਨਾ ਦੇਣ ਲਈ ਕੀਤਾ ਗਿਆ ਇਕ ਉਪਾਯ ਹੈ ਇਹ ।"

ਕ੍ਰਿਸ਼ਨਨ ਫਿਰ ਕਹਿਣ ਲੱਗਿਆ, "ਧੀ ਸਿਆਣੀ ਹੋ ਗਈ । ਤਿੰਨ ਚਾਰ ਪ੍ਰਸਤਾਵ ਆ ਚੁੱਕੇ ਹਨ । ਦੇਣ ਲਈ ਹੱਥ ਵਿਚ ਕੁਝ ਚਾਹੀਦਾ ਹੈ ਨਾ ? ਜਿਹੜੇ ਆਉਂਦੇ ਹਨ, ਉਨ੍ਹਾਂ ਨੂੰ ਸੋਨਾ ਵੀ ਚਾਹੀਦਾ ਹੈ ਅਤੇ ਰੁਪਿਆ ਵੀ । ਉਸ ਦੀ ਮਾਂ ਹੈ ਕੀ ? ਲੜਕੀ ਸਿਆਣੀ ਹੈ, "ਕੀ ਮੈਂ ਉਸ ਦੀ ਦੇਖ ਭਾਲ ਕਰ ਸਕਦਾ ਹਾਂ ? ਨਿਗਰਾਨੀ ਰੱਖਣ ਦਾ ਵੀ ਕੀ ਕੋਈ ਲਾਭ ਹੈ ? ਲੜਕੀ ਜਵਾਨ ਹੋਣ ਤੇ ਭੁੱਲ ਵੀ ਕਰ ਸਕਦੀ ਹੈ । ਉਸ ਵਿਚ ਕਦੋਂ ਵਿਕਾਰ ਆ ਜਾਵੇ ਇਹ ਕਿਸ ਨੂੰ ਪਤਾ ਹੈ ? ਮੈਂ ਅੱਗ ਖਾ ਰਿਹਾ ਹਾਂ । ਉਹ ਰੁਪਿਆ ਮਿਲ ਜਾਣ ਤੇ ਵਿਆਹ ਕਰਨਾ ਹੈ । ਹੁਣੇ ਹੁਣੇ ਵਿਆਹ ਲਈ ਇਕ ਪ੍ਰਸਤਾਵ ਆਇਆ ਹੈ । ਮੈਂ ਉਸ ਲਈ ਹੀ ਜਾ ਰਿਹਾ ਹਾਂ । ਉਸ ਨੂੰ ਉਸ ਦੀ ਚਾਚੀ ਦੇ ਘਰ ਛੱਡ ਕੇ ਘਰੋਂ ਨਿਕਲਿਆ ਹਾਂ । ਕਾਰਜ ਦੀ ਸਫਲਤਾ ਮਗਰੋਂ ਹੀ ਮੈਂ ਵਾਪਸ ਆਵਾਂਗਾ ।"

ਸ਼ੰਕਰ ਪਿੱਲੇ ਨੂੰ ਸਫਰ ਦੇ ਆਰੰਭ ਵਿਚ ਹੀ ਇਕ ਅਜਿਹਾ ਵਿਅਕਤੀ ਮਿਲਿਆ ਜਿਹੜਾ ਕਾਰਜ ਵਿਚ ਸਫਲ ਹੋ ਕੇ ਵਾਪਸ ਪਰਤਨ ਦੀ ਕਸਮ ਖਾ ਕੇ ਤੁਰਿਆ ਹੈ । ਇਸ ਤਰ੍ਹਾਂ ਚਾਰੋਂ ਪਾਸਿਆਂ ਤੋਂ ਲੋਕ ਇਕ ਦ੍ਰਿੜ੍ਹ ਫੈਸਲਾ ਕਰਕੇ ਤ੍ਰਿਵੇਂਦਰਮ ਜਾਂਦੇ ਹੋਣਗੇ । ਕੋਈ ਨਹੀਂ ਜਾਣਦਾ ।

ਕ੍ਰਿਸ਼ਨਨ ਫਿਰ ਕਹਿਣ ਲੱਗਿਆ, "ਕੀ ਤੁਸੀਂ ਕਿਸੇ ਕੰਮ ਲਈ ਕਿਸੇ ਦਫਤਰ ਜਾ ਅਦਾਲਤ ਵਿਚ ਗਏ ਹੋ ?"

ਸ਼ੰਕਰ ਪਿੱਲੇ ਨੂੰ ਅਜਿਹਾ ਅਨੁਭਵ ਨਹੀਂ ਹੋਇਆ ਹੈ । ਇਕ ਮਹਾਂ-ਸੰਗਰਾਮ ਵਿਚ ਸਿਰਫ ਇਕ ਅਣਥੱਕ ਯੋਧਾ ਬਣ ਕੇ ਜੀਣ ਵਾਲਾ ਵਿਅਕਤੀ ਹੈ । ਉਹੀ ਕ੍ਰਿਸ਼ਨਨ ਕਹਿਣ ਲੱਗਿਆ, "ਤਾਂ ਉੱਥੇ ਜਾ ਕੇ ਜ਼ਰਾ ਦੇਖਣਾ ਚਾਹੀਦਾ ਹੈ । ਉਂਜ ਕੋਈ ਗੱਲ ਜਾਣਨ ਜਾਂ ਕਿਸੇ ਨੂੰ ਦੇਖਣ ਲਈ ਜਾਣਾ ਚਾਹੋ ਤਾਂ ਕੋਈ ਸਾਧਾਰਨ ਜਿਹਾ ਵਿਅਕਤੀ ਉੱਥੇ ਤੱਕ ਪਹੁੰਚ ਹੀ ਨਹੀਂ ਸਕਦਾ । ਪੈਸਾ ਹੈ ਤਾਂ ਸਭ ਕੁਝ ਹੋ ਸਕਦਾ ਹੈ । ਚਪੜਾਸੀਆਂ ਆਦਿ ਨੂੰ ਵੀ ਪਾਣੀ ਪੀਣ ਲਈ ਕੁਝ ਨਾ ਕੁਝ ਦੇਣਾ ਪੈਂਦਾ ਹੈ । ਫਿਰ ਜਾ ਸਕਦੇ ਹੋ । ਉਹ ਕਰਮਚਾਰੀ ਔਰਤਾਂ ਅਤੇ ਮਰਦ ਮਿਲ ਕੇ ਮੇਜ਼ ਦੇ ਆਹਮਣੇ ਸਾਹਮਣੇ ਬੈਠਦੇ ਹਨ । ਉਨ੍ਹਾਂ ਉਪਰ ਚਲਦਾ ਹੋਇਆ ਪੱਖਾ ਬੰਦ ਨਹੀਂ ਕੀਤਾ ਜਾ ਸਕਦਾ । ਰੁਕਦਾ ਵੀ ਨਹੀਂ । ਕਾਗ਼ਜ਼ ਉਡਦੇ ਰਹਿੰਦੇ ਹਨ । ਅਜਿਹਾ ਸੋਚੋ ਕਿ ਜੇ ਜਿਵੇਂ ਨਾ ਕਿਵੇਂ ਅਸੀਂ ਉੱਥੇ ਪਹੁੰਚ ਵੀ ਗਏ ਤਾਂ ਉਨ੍ਹਾਂ ਲੋਕਾਂ ਦੀਆਂ ਨਜ਼ਰਾਂ ਅਤੇ ਭਾਵ ਦੇਖਣ ਯੋਗ ਹੁੰਦੇ ਹਨ । ਕੁਝ ਇਕ ਮਜ਼ਾਕ ਉਡਾਣਗੇ, ਕੁਝ ਗੁੱਸੇ ਹੋਣਗੇ, ਕੁਝ ਧਮਕਾਣਗੇ । ਫਿਰ ਕੁਝ ਲੋਕਾਂ ਵਿਚ ਘੁਮੰਡ ਹੈ । ਮੇਰਾ ਵਿਚਾਰ ਇਹ ਨਹੀਂ । ਸਭ ਆਪਣੇ ਪਿੰਡਾਂ ਦੇ ਹਨ । ਸਾਡੇ ਬੱਚੇ ਜਾਂ ਛੋਟੇ ਭਰਾ ਜਾਂ ਰਿਸ਼ਤੇਦਾਰ ਆਦਿ ਹਨ ।

ਪਰ ਨੌਕਰੀ ਮਿਲਣ ਤੇ ਅਜਿਹਾ ਨਹੀਂ। ਇਕ ਕਹਾਣੀ ਸੁਣੋ।" ਇਹ ਕਹਿ ਕੇ ਕ੍ਰਿਸ਼ਨਨ ਨੇ ਇਕ ਕਹਾਣੀ ਸੁਣਾਈ। ਇਹ ਕਹਾਣੀ ਪਰੂਰ ਵਿਚ ਉਸ ਦੇ ਇਕ ਗਵਾਂਢੀ ਬਾਰੇ ਸੀ। ਉਹ ਕਿਸੇ ਦਫਤਰ ਵਿਚ ਇਕ ਕਲਰਕ ਹੈ।

"ਮੈਂ ਉਸ ਨੂੰ ਨਿੱਕੇ ਹੁੰਦੇ ਨੂੰ ਗੋਦ ਵਿਚ ਖਿਡਾਇਆ ਹੈ। ਮੇਰੇ ਨਾਲ ਉਸ ਨੂੰ ਬਹੁਤ ਮੋਹ ਸੀ। ਮੇਰੇ ਉੱਥੇ ਜਾਣ ਤੇ ਉਸ ਦੇ ਦੋਸਤਾਂ ਨੇ ਮੇਰਾ ਮਜ਼ਾਕ ਉਡਾ ਕੇ ਮੈਨੂੰ ਉਥੋਂ ਦੌੜਾ ਦਿੱਤਾ।

ਕਹਾਣੀ ਤਾਂ ਹੋਰ ਵੀ ਹੈ। ਦੂਸਰੇ ਇਕ ਵਿਅਕਤੀ ਲਈ ਦੋ ਰੁਪਏ ਰਿਸ਼ਵਤ ਦੇਣੀ ਪਈ। ਫਿਰ ਇਕ ਆਦਮੀ ਨੇ ਮੈਨੂੰ ਬਾਹਰ ਜਾਣ ਲਈ ਕਿਹਾ।

ਅਸਾਂ ਲੋਕਾਂ ਲਈ ਤਾਂ ਕਾਲਾ-ਅੱਖਰ ਮੱਝ ਬਰਾਬਰ ਹੈ। ਵਾਕਫ਼ ਦਾ ਵਿਚਾਰ ਕਰਕੇ ਜਾਂਦੇ ਹਾਂ। ਸੋਚਦੇ ਹਾਂ ਕੋਈ ਮਦਦ ਮਿਲੇਗੀ। ਉੱਥੇ ਪਹੁੰਚਣ ਤੇ ਇਸ ਦਾ ਅਨੁਭਵ ਹੁੰਦਾ ਹੈ।"

ਇਕ ਬਹੁਤ ਅਨੁਭਵੀ ਵਿਅਕਤੀ ਵਜੋਂ ਕ੍ਰਿਸ਼ਨਨ ਨੇ ਕਿਹਾ, "ਇਕ ਤਰ੍ਹਾਂ ਸੋਚਿਆ ਜਾਵੇ ਤਾਂ ਉਨ੍ਹਾਂ ਲੋਕਾਂ ਦਾ ਕੋਈ ਦੋਸ਼ ਨਹੀਂ, ਕਿਉਂਕਿ ਮੈਂ ਅਤੇ ਮੇਰਾ ਗੋਵਿੰਦਨ ਉੱਥੇ ਸੀ। ਮੈਂ ਵੀ ਉਸ ਨਾਲ ਮਿਲ ਕੇ ਰੱਸੀ ਦਾ ਵਪਾਰ ਕੀਤਾ ਸੀ। ਮੇਰੀ ਪਤਨੀ ਨਾਲ ਪਹਿਲਾਂ ਉਸ ਨੇ ਵਿਆਹ ਕਰਨ ਲਈ ਸੋਚਿਆ ਸੀ। ਉਸ ਦੀ ਕਿਸਮਤ ਜਾਗੀ ਅਤੇ ਭਲੇ ਦਿਨ ਆ ਗਏ। ਹੁਣ ਤਿੰਨ ਦਫਤਰ ਹਨ। ਇਕ ਕੋਟੇ ਵਿਚ ਉਸ ਨੂੰ ਪੰਜਾਹ ਹਜ਼ਾਰ ਨਾਰੀਅਲ ਮਿਲਦੇ ਹਨ। ਖੇਤੀ ਵੀ ਹੈ। ਕਾਰ ਵਿਚ ਘੁੰਮਦਾ ਹੈ। ਉਸ ਨੂੰ ਮਿਲਣਾ ਹੋਵੇ ਤਾਂ ਸਮੇਂ ਦਾ ਇੰਤਜ਼ਾਰ ਕਰਕੇ ਬੈਠਣਾ ਪਵੇਗਾ। ਮਿਲਣ ਤੇ ਬੋਲਦਾ ਵੀ ਨਹੀਂ। ਰੁਝੇਵੇਂ ਬਹੁਤ ਹਨ, ਇੰਜ ਕਹੇਗਾ। ਇਕ ਵੱਡਾ ਆਦਮੀ ਹੋਵੇ, ਫਿਰ ਉੱਚੇ ਅਧਿਕਾਰ ਵਾਲੀ ਕੋਈ ਸਰਕਾਰੀ ਨੌਕਰੀ ਮਿਲ ਜਾਵੇ, ਤਾਂ ਕਿਹੋ ਜਿਹਾ ਹੋ ਜਾਵੇਗਾ? ਗੱਲ ਬਸ ਇੰਨੀ ਹੀ ਹੈ। ਸਾਡੇ ਬੱਚੇ ਵੀ ਅਜਿਹੇ ਹੀ ਹੋ ਜਾਣਗੇ।"

ਕ੍ਰਿਸ਼ਨਨ ਨੂੰ ਇਕ ਹੀ ਦੁੱਖ ਹੈ। ਉਸ ਦਾ ਕਹਿਣਾ ਹੈ ਕਿ ਇਸ ਲਈ ਇੰਨੀਆਂ ਮੁਸ਼ਕਲਾਂ ਦਾ ਹੋਣਾ ਅਤੇ ਫਿਰ 'ਆਡਿਟ' ਦੇ ਨਾਤੇ ਇਸ ਸਭ ਕੁਝ ਦਾ ਨਾ ਮਿਲਣਾ, ਇਸ ਦੀ ਇਕੋ ਇਕ ਜੜ੍ਹ ਇਹ ਘੱਟ ਤਨਖ਼ਾਹ ਵਾਲਾ ਕਲਰਕ ਹੈ। ਉਹ ਵਾਕਫ਼ ਵੀ ਹੈ। ਉਸ ਨੇ ਮੇਰੇ ਕੋਲੋਂ ਰੇਸ਼ੇ ਦੀ ਇਕ ਚਿਟਾਈ ਮੰਗੀ। ਮੈਂ ਉਸ ਨੂੰ ਦੇ ਨਹੀਂ ਸਕਿਆ, ਮੰਦੀ ਕਿਸਮਤ ਨੂੰ ਉਸੇ ਦਿਨ ਨਹੀਂ ਦੇ ਸਕਿਆ।

ਕ੍ਰਿਸ਼ਨਨ ਕਹਿਣ ਲੱਗਿਆ, "ਇਹ ਸੋਚੋ ਕਿ ਸ਼ਾਇਦ ਅਸੀਂ ਹੋਰ ਵੀ ਦਰਖ਼ਾਸਤਾਂ ਭੇਜੀਏ ਤਾਂ ਉਸ ਦੀ ਕੋਈ ਸੁਣਵਾਈ ਨਾ ਹੋਣ ਦਾ ਕਾਰਨ ਕੀ ਹੈ? ਇਸ ਦਾ ਵੀ ਇਕ ਕਾਰਨ ਹੈ। ਉੱਥੇ ਦਫਤਰਾਂ ਵਿਚ ਉਹ ਉਂਜ ਹੀ ਬੈਠੇ ਰਹਿੰਦੇ ਹਨ। ਕੁਝ ਲੋਕ ਨਾਲ ਬੈਠੀਆਂ ਔਰਤਾਂ ਨਾਲ ਪ੍ਰੇਮ ਦੀਆਂ ਗੱਲਾਂ ਕਰਨਗੇ, "ਕਈ ਔਰਤਾਂ ਖ਼ੁਦ ਨੂੰ ਭੁਲਾਈ ਬੈਠੀਆਂ ਹੋਣਗੀਆਂ। ਫਿਰ ਕਈ ਹੋਰ ਲੋਕ ਮੇਜ਼ਾਂ ਦੇ ਚੁਫੇਰੇ ਖੜ੍ਹੇ ਕੇ ਗੱਲਾਂ ਕਰਦੇ ਰਹਿਣਗੇ। ਕਈ ਲੋਕ ਕੌਫੀ ਪੀਣ ਜਾਣਗੇ। ਇਸੇ ਤਰ੍ਹਾਂ ਪੰਜ ਵੱਜ ਜਾਣਗੇ। ਉੱਥੇ ਸਭੋ ਕੁਝ ਮਿਲਾ ਕੇ ਹਾਸੇ—ਤੇ ਮਜ਼ਾਕ ਹੀ ਹਨ। ਸਾਡੀ ਦਰਖ਼ਾਸਤ ਉੱਥੇ

ਕਿਧਰੇ ਰੁਲਦੀ ਰਹੇਗੀ। ਬਹੁਤੀਆਂ ਹੋ ਜਾਣ ਮਗਰੋਂ ਗੰਢ ਬੰਨ੍ਹ ਕੇ ਕਿਧਰੇ ਸੁੱਟ ਦੇਣਗੇ।"

ਸ਼ੰਕਰ ਪਿੱਲੇ ਨੇ ਸੋਚਿਆ ਕਿ ਉਸ ਦੀਆਂ ਅਰਜ਼ੀਆਂ ਵੀ ਇਸੇ ਤਰ੍ਹਾਂ ਕਿਧਰੇ ਬੰਨ੍ਹੀਆਂ ਪਈਆਂ ਹੋਣਗੀਆਂ। ਕ੍ਰਿਸ਼ਨਨ ਦੇ ਕਹਿਣ ਮੁਤਾਬਿਕ ਜੇ ਇਹ ਸਭ ਕੁਝ ਹੁੰਦਾ ਹੈ ਤਾਂ ਇਸ ਝਮੇਲੇ ਤੋਂ ਕਿਵੇਂ ਬਚਿਆ ਜਾ ਸਕਦਾ ਹੈ? ਸ਼ੰਕਰ ਪਿੱਲੇ ਸੋਚਣ ਲੱਗਿਆ। ਅਨੁਭਵੀ ਕ੍ਰਿਸ਼ਨਨ ਨੇ ਕਿਹਾ, "ਹਾਂ ਮੈਂ ਇਕ ਗੱਲ ਕਹਾਂਗਾ, ਇਹ ਸਰਕਾਰੀ ਕਰਮਚਾਰੀ ਹਨ ਨਾ, ਇਨ੍ਹਾਂ ਦੀਆਂ ਗੱਲਾਂ ਵਿਚ ਵੀ ਕੁਝ ਸੱਚਾਈ ਹੈ। ਇਨ੍ਹਾਂ ਕਲਰਕਾਂ ਦੇ ਵੀ ਹੁਣ ਸੰਘ ਬਣ ਗਏ ਹਨ। ਉਨ੍ਹਾਂ ਦਾ ਕਹਿਣਾ ਵੀ ਠੀਕ ਹੀ ਹੈ। ਗੱਲ ਇਹ ਕਿ ਉਨ੍ਹਾਂ ਨੂੰ ਵਧੀਆ ਭੋਜਨ ਖਾਣਾ ਚਾਹੀਦਾ ਹੈ। ਉਨ੍ਹਾਂ ਦੀਆਂ ਔਰਤਾਂ ਨੂੰ ਸਾੜ੍ਹੀਆਂ ਚਾਹੀਦੀਆਂ ਹਨ। ਆਪਣੀ ਔਕਾਤ ਤੋਂ ਉਲਟ ਚਲਣਾ ਚਾਹੀਦਾ ਹੈ, ਬੱਚਿਆਂ ਦਾ ਭਵਿੱਖ ਚੰਗਾ ਬਣਨਾ ਚਾਹੀਦਾ ਹੈ। ਕਿਸੇ ਨਾ ਕਿਸੇ ਤਰ੍ਹਾਂ ਚੰਗਾ ਜੀਵਨ ਗੁਜ਼ਾਰਨਾ ਚਾਹੀਦਾ ਹੈ। ਇਸ ਸਭ ਕੁਝ ਲਈ ਤਨਖਾਹ ਘੱਟ ਜਾਂਦੀ ਹੈ—ਅਜਿਹਾ ਹੈ। ਉਨ੍ਹਾਂ ਨੇ ਕੌਫੀ ਪੀਣੀ ਹੈ ਨਾ, ਸਿਗਰਟ ਵੀ ਪੀਣੀ ਹੈ, ਸਿਨੇਮਾ ਵੀ ਜਾਣਾ ਹੈ, ਕਿਰਾਇਆ ਵੀ ਦੇਣਾ ਹੈ, ਕੀ ਇਸ ਸਭ ਕੁਝ ਲਈ ਤਨਖਾਹ ਕਾਫੀ ਹੋਵੇਗੀ?"

ਸ਼ੰਕਰ ਪਿੱਲੇ ਇਹ ਬਹਿਸ ਸੁਣ ਕੇ ਬੈਠਾ ਨਾ ਰਹਿ ਸਕਿਆ। ਉਸ ਨੇ ਕਿਹਾ, "ਚਾਹੀਦੀ ਹੈ, ਚਾਹੀਦੀ ਹੈ। ਘੀ ਅਤੇ ਦਾਲ ਨਾਲ ਰੋਟੀ ਖਾਣੀ ਹੈ। ਫਿਰ ਕਾਰ ਵਿਚ ਬੈਠ ਕੇ ਸੈਰ ਕਰਨੀ ਹੈ। ਰੇਸ਼ਮ ਦੀ ਸਾੜ੍ਹੀ ਅਤੇ ਸੋਨੇ ਨਾਲ ਢੱਕ ਕੇ ਪਤਨੀ ਨੂੰ ਤੋਰਨਾ ਹੈ। ਬੱਚਿਆਂ ਨੂੰ ਵੱਡੇ ਵੱਡੇ ਅਫਸਰ ਬਣਾਉਣਾ ਹੈ। ਇਸ ਲਈ ਉਨ੍ਹਾਂ ਨੂੰ ਪਿੰਡਾਂ ਦੇ ਲੋਕਾਂ ਨੇ ਹੀ ਕਰ ਦੇਣਾ ਹੈ।"

ਸ਼ੰਕਰ ਪਿੱਲੇ ਨੇ ਗੁੱਸੇ ਨਾਲ ਕਿਹਾ ਸੀ। ਕ੍ਰਿਸ਼ਨਨ ਵੀ ਕੁਝ ਹੈਰਾਨ ਹੋਇਆ। ਉਸ ਨੇ ਕਿਹਾ, "ਸਰਕਾਰੀ ਕਰਮਚਾਰੀ ਹਨ ਨਾ? ਉਨ੍ਹਾਂ ਨੇ ਆਪਣੇ ਅਭਿਮਾਨ ਅਤੇ ਮਿਆਰ ਦੇ ਅਨੁਕੂਲ ਜੀਣਾ ਹੈ ਨਾ?"

ਸ਼ੰਕਰ ਪਿੱਲੇ ਦਾ ਗੁੱਸਾ ਠੰਢਾ ਨਹੀਂ ਹੋਇਆ, "ਚਾਹੀਦੇ, ਚਾਹੀਦੇ। ਉਨ੍ਹਾਂ ਨੂੰ, ਉਨ੍ਹਾਂ ਦੇ ਬੱਚਿਆਂ ਨੂੰ ਅੱਜ ਤੋਂ ਵੀ ਅਧਿਕ ਅਭਿਮਾਨ ਨਾਲ ਯੁੱਗ-ਯੁਗਾਂਤਰਾਂ ਤਕ ਜਿਉਣਾ ਚਾਹੀਦੇ—ਰਾਜੇ ਅਤੇ ਰਾਜਿਆਂ ਦੇ ਸਮੇਂ ਦੇ ਕਰਮਚਾਰੀਆਂ ਵਾਂਗ। ਰਾਜੇ ਦਾ ਪੁੱਤਰ ਜਾਂ ਭਾਣਜਾ ਰਾਜਾ ਹੈ। ਕਰਮਚਾਰੀ ਦਾ ਪੁੱਤਰ ਜਾਂ ਭਾਣਜਾ ਕਰਮਚਾਰੀ ਬਣ ਕੇ ਪਾਲਣ-ਪੋਸ਼ਣ ਕਰ ਸਕਦੇ ਹਨ। ਅੱਗੋਂ ਕਰਮਚਾਰੀ ਦੇ ਪੁੱਤਰ ਨੂੰ ਭੇਟਾ ਨਹੀਂ ਦੇਣੀ ਪਵੇਗੀ। ਉਹ ਵੀ ਬ੍ਰਾਹਮਣਾਂ ਵਾਂਗ ਕਰਮਚਾਰੀਆਂ ਦੀ ਇਕ ਵੱਖਰੀ ਜਾਤੀ ਬਣਾ ਲੈਣ ਕਿਉਂ?"

ਸ਼ੰਕਰ ਪਿੱਲੇ ਦਾ ਜੋਸ਼ ਦੇਖ ਕੇ ਕ੍ਰਿਸ਼ਨਨ ਪੁੱਛ ਬੈਠਿਆ, "ਤੁਸੀਂ ਕਮਿਊਨਿਸਟ ਹੋ?"

ਸ਼ੰਕਰ ਪਿੱਲੇ ਇਹ ਕਿਵੇਂ ਸਹਿ ਸਕਦਾ ਸੀ। ਉਹ ਵੀ ਅਖ਼ਬਾਰਾਂ ਪੜ੍ਹਦਾ ਰਹਿੰਦਾ ਹੈ। "ਮੈਂ? ਸਰਕਾਰੀ ਕਰਮਚਾਰੀਆਂ ਦੇ ਸੰਘ ਬਣਾ ਕੇ ਘੁੰਮਣ ਵਾਲੇ ਕਮਿਊਨਿਸਟ

ਹਨ । ਉਨ੍ਹਾਂ ਦੇ ਵੋਟ ਲਈ ਜੋ ਕੁਝ ਲੋਕੀਂ ਮੰਗ ਰਹੇ ਹਨ, ਉਹ ਦੇਣਾ ਹੀ ਹੈ । ਕਮਿਊਨਿਸਟ ਅਜਿਹਾ ਹੀ ਕਹਿੰਦੇ ਫਿਰਦੇ ਹਨ । ਉਹ ਤਕਲੀਫ਼ਾਂ ਸਹਿਨ ਕਰਨ ਵਾਲੇ ਮਜ਼ਦੂਰ-ਕਿਸਾਨ, ਉਨ੍ਹਾਂ ਨੂੰ ਕਰਮਚਾਰੀ ਕਹਿ ਕੇ ਬੇਨਤੀ ਕਰਦੇ ਹਨ ਨਾ ।"

ਕ੍ਰਿਸ਼ਨਨ ਨੇ ਕਿਹਾ ਕਿ ਇਹ ਠੀਕ ਹੈ । ਸ਼ੰਕਰ ਪਿੱਲੈ ਦਾ ਜੋਸ਼ ਹਲਕਾ ਨਾ ਪਿਆ । ਉਸ ਨੇ ਫਿਰ ਕਿਹਾ, "ਇਹ ਪੇਂਡੂ ਲੋਕ ਜਿਵੇਂ ਜੀਵਨ ਗੁਜ਼ਰ ਕਰ ਰਹੇ ਹਨ ਉਸੇ ਤਰ੍ਹਾਂ ਇਨ੍ਹਾਂ ਕਰਮਚਾਰੀਆਂ ਨੂੰ ਜੀਵਨ ਗੁਜ਼ਰ ਨਹੀਂ ਕਰਨਾ ਚਾਹੀਦਾ ?"

ਕ੍ਰਿਸ਼ਨਨ ਨੇ ਕਿਹਾ, "ਅਜਿਹਾ ਹੀ ਚਾਹੀਦੈ ।"

ਸ਼ੰਕਰ ਪਿੱਲੈ ਕਹਿਣ ਲੱਗਿਆ, "ਮੈਂ ਇਕ ਹਿਸਾਬ ਦੱਸਦਾ ਹਾਂ, ਸੁਣੋ । ਦਸ ਏਕੜ ਦੀ ਖੇਤੀ ਵਾਲਾ ਸਾਡੇ ਪਿੰਡਾਂ ਵਿਚ ਅਮੀਰ ਹੈ ਨਾ ?"

ਕ੍ਰਿਸ਼ਨਨ ਨੇ ਸਵੀਕਾਰ ਕੀਤਾ ।

"ਉਸ ਦੀ ਖੇਤੀ ਵਿਚੋਂ ਖੇਤੀ ਦਾ ਖਰਚ ਕੱਢ ਕੇ ਕਿੰਨਾ ਲਾਭ ਹੁੰਦਾ ਹੋਵੇਗਾ ?"

ਕ੍ਰਿਸ਼ਨਨ ਨੇ ਹਿਸਾਬ ਲਾਇਆ—ਪਰੂਰ ਦੇ ਪੂਰਬੀ ਹਿੱਸੇ ਦੇ ਖੇਤਾਂ ਵਿਚੋਂ ਸਾਰੇ ਖਰਚ ਕੱਢ ਕੇ ਛੇ ਸੌ ਪੰਸੇਰੀਆਂ ਧਾਨ ਮਿਲਣਗੇ । ਇਕ ਰੁਪਿਆ ਪੰਸੇਰੀ ਦੇ ਹਿਸਾਬ ਨਾਲ ਛੇ ਸੌ ਰੁਪਿਆ ਮਿਲੇਗਾ । ਜਾਂ ਮੰਨ ਲਉ ਅੱਠ ਸੌ ਪੰਸੇਰੀਆਂ ਧਾਨ ਦੀਆਂ ਮਿਲੀਆਂ ।" ਸ਼ੰਕਰ ਪਿੱਲੇ ਨੇ ਕਿਹਾ, "ਇਸ ਲਈ ਅੱਠ ਸੌ ਰੁਪਿਆ ਮਿਲੇਗਾ ।"

ਸ਼ੰਕਰ ਪਿੱਲੈ ਨੇ ਪੁੱਛਿਆ, "ਦਸ ਏਕੜ ਖੇਤੀ ਵਾਲੇ ਤੁਹਾਡੇ ਪਿੰਡ ਵਿਚ ਕਿੰਨੇ ਕੁ ਲੋਕ ਹੋਣਗੇ ?"

"ਕੋਈ ਚਾਰ ਜਾਂ ਪੰਜ ।"

ਸ਼ੰਕਰ ਪਿੱਲੈ ਨੇ ਬਹਿਸ ਸ਼ੁਰੂ ਕੀਤੀ, "ਇੰਨਾ ਹੀ ਹੈ । ਬਾਕੀ ਲੋਕ ਇਸ ਤੋਂ ਮਾੜੀ ਸਥਿਤੀ ਵਿਚ ਹਨ ।"

ਤਦ ਕ੍ਰਿਸ਼ਨਨ ਨੇ ਕਿਹਾ, "ਗਰੀਬ ਲੋਕ ਬਹੁਤੇ ਹਨ ।"

ਸ਼ੰਕਰ ਪਿੱਲੈ ਦਾ ਬਹਿਸ ਕਰਨ ਦਾ ਜੋਸ਼ ਹੋਰ ਵੀ ਵਧ ਗਿਆ, "ਤਦ ਅਜਿਹੀ ਹੀ ਹੈ ਇਕ ਪਿੰਡ ਦੀ ਅਵਸਥਾ । ਸਾਡਾ ਪਿੰਡ ਵੀ ਅਜਿਹਾ ਹੀ ਹੈ । ਇਕ ਗੱਲ ਹੋਰ ਪੁੱਛਾ, ਇਕ ਚਪੜਾਸੀ ਦੀ ਕਿੰਨੀ ਕੁ ਮਾਸਿਕ ਤਨਖਾਹ ਹੋਵੇਗੀ ?"

ਕ੍ਰਿਸ਼ਨਨ ਦਾ ਖ਼ਿਆਲ ਹੈ ਕਿ ਸੱਤਰ-ਅੱਸੀ ਰੁਪਏ ਹੋਣਗੇ ।

ਸ਼ੰਕਰ ਪਿੱਲੇ ਨੇ ਕਿਹਾ, "ਇਕ ਚਪੜਾਸੀ ਦੀ ਜਿੰਨੀ ਮਾਸਿਕ ਤਨਖ਼ਾਹ ਹੈ, ਓਨੀ ਆਮਦਨੀ ਪਿੰਡ ਦੇ ਇਕ ਸਾਧਾਰਨ ਵਿਅਕਤੀ ਦੀ ਨਹੀਂ ਹੈ । ਇਨ੍ਹਾਂ ਲੋਕਾਂ ਦੇ ਰਿਸ਼ਵਤ ਲੈਣ ਵਿਚ ਅਤੇ ਇਹ ਕਹਿਣ ਵਿਚ ਕਿ ਘੱਟ ਤਨਖਾਹ ਹੈ, ਕਿਹੜਾ ਫ਼ਰਕ ਹੈ ?"

ਕ੍ਰਿਸ਼ਨਨ ਨੇ ਕਿਹਾ, "ਉਨ੍ਹਾਂ ਨੇ ਸੰਘ ਬਣਾ ਲਿਆ ਹੈ ।"

ਸ਼ੰਕਰ ਪਿੱਲੇ ਨੇ ਕਿਹਾ, "ਉਨ੍ਹਾਂ ਨੇ ਅਮੀਰ ਲੋਕਾਂ ਵਾਂਗ ਜਿਉਣਾ ਹੈ । ਉਨ੍ਹਾਂ ਦੀ ਨਜ਼ਰ ਹੇਠਾਂ ਜਾਂਦੀ ਹੀ ਨਹੀਂ । ਨੌਕਰੀ ਮਿਲਣ ਤੇ ਸਾਡਾ ਪੁੱਤਰ ਜਾਂ ਭਾਣਜਾ ਵੀ ਬਦਲ ਜਾਂਦਾ ਹੈ । ਫਿਰ ਆਪਣੇ ਪਿੰਡ ਦਾ ਹੈ, ਅਜਿਹੀ ਕੋਈ ਫ਼ਿਕਰ ਹੀ ਨਹੀਂ

ਰਹਿੰਦੀ। ਅੱਜ ਲੋਕ ਕੀ ਕਹਿ ਰਹੇ ਹਨ ? ਲੜਕੇ ਨੂੰ ਕੋਈ ਸਰਕਾਰੀ ਨੌਕਰੀ ਮਿਲਣੀ ਹੀ ਕਾਫੀ ਹੈ। ਨੌਕਰੀ ਦਿਨ-ਕਟੀ ਕਰਨ ਲਈ ਹੈ।''

ਸਭ ਕੁਝ ਸੁਣਨ ਮਗਰੋਂ ਕ੍ਰਿਸ਼ਨਨ ਨੇ ਕਿਹਾ, ''ਇਹ ਸਭ ਕੁਝ ਕਹਿ ਕੇ ਦਫਤਰ ਜਾਈਏ ਤਾਂ ਕੰਮ ਨਹੀਂ ਬਣੇਗਾ।''

ਸ਼ੰਕਰ ਪਿੱਲੈ ਨੇ ਵੀ ਪਿੱਛਾ ਨਹੀਂ ਛੱਡਿਆ, ''ਨਹੀਂ, ਜ਼ਰਾ ਗੱਲ ਸਮਝਣ ਜਿਉ।''

ਕ੍ਰਿਸ਼ਨਨ ਨੇ ਵੱਡੇ ਵੱਡੇ ਕਰਮਚਾਰੀਆਂ ਦੀਆਂ ਗੱਲਾਂ ਦੱਸੀਆਂ, ''ਅੱਜ ਦੇ ਵੱਡੇ ਵੱਡੇ ਕਰਮਚਾਰੀ ਘੱਟ ਉਮਰ ਦੇ ਲੜਕੇ ਹਨ। ਅਨਦਾੜ੍ਹੀਏ ਛੋਕਰੇ। ਉਹ ਬੱਚੇ ਹਨ ਨਾ। ਉਨ੍ਹਾਂ ਨੂੰ ਇਨ੍ਹਾਂ ਲੋਕਾਂ ਦੀਆਂ ਗੱਲਾਂ ਦੀ ਕੋਈ ਪਰਵਾਹ ਨਹੀਂ। ਉਂਜ ਉਹ ਉਤਸ਼ਾਹੀ ਹਨ। ਉਨ੍ਹਾਂ ਲੋਕਾਂ ਨੂੰ ਮਿਲਿਆ ਨਹੀਂ ਜਾ ਸਕਦਾ। ਮਿਲ ਕੇ ਤਾਂ ਦੇਖੋ ? ਹੇ ਭਗਵਾਨ ! ਅੰਗਰੇਜ਼ੀ ਬੋਲਦੇ ਹਨ। ਉਹ ਪਿੰਡਾਂ ਵਾਲਿਆਂ ਵਾਂਗ ਨਹੀਂ ਤੁਰਦੇ ਫਿਰਦੇ। ਉਨ੍ਹਾਂ ਦਾ ਸਭ ਕੁਝ ਅੰਗਰੇਜ਼ਾਂ ਜਿਹਾ ਹੈ ! ਸੰਖੇਪ ਵਿਚ ਕਹਾਂ ਤਾਂ ਅੰਗਰੇਜ਼ਾਂ ਦੇ ਜਾਣ ਮਗਰੋਂ, ਆਜ਼ਾਦ ਹੋਣ ਮਗਰੋਂ ਸਭ ਕੁਝ ਠੀਕ ਹੋ ਜਾਵੇਗਾ, ਅਜਿਹਾ ਸੋਚਿਆ ਸੀ। ਹੁਣ ਤਾਂ ਪਹਿਲਾਂ ਨਾਲੋਂ ਵੀ ਮੰਦਾ ਹਾਲ ਹੈ।''

ਸ਼ੰਕਰ ਪਿੱਲੈ ਨੇ ਕਿਹਾ, 'ਮੈਂ ਅਤੇ ਮੇਰੇ ਜਿਹੇ ਹਜ਼ਾਰਾਂ ਲੋਕ, ਜਿਨ੍ਹਾਂ ਨੇ ਤਕਲੀਫ਼ਾਂ ਸਹਿਨ ਕੀਤੀਆਂ—ਉਹ ਸਭ ਇਸ ਲਈ ਨਹੀਂ ਸਨ।''

ਕ੍ਰਿਸ਼ਨਨ ਨੇ ਵੀ ਆਪਣੀ ਕਿਸਮਤ ਬਾਰੇ ਕੁਝ ਕਹਿਣਾ ਸੀ, ''ਸਦਾ ਜ਼ਿਵਨ ਦਾ ਗੋਲੀ ਖਾ ਕੇ ਮਰਨਾ ਆਦਿ।''

ਇਕ ਕਾਂਗਰਸੀ ਸ਼ੰਕਰ ਪਿੱਲੈ ਦਾ ਉਸ ਅਵਸਥਾ ਵਿਚ ਵੀ ਇਹ ਸਵੀਕਾਰ ਕਰਨ ਲਈ ਮਨ ਨਹੀਂ ਮੰਨਿਆ। ਦੋਵਾਂ ਦਾ ਅਧਿਕਾਰ-ਭਾਵ ਭੁੱਲ ਜਾਣ ਤੇ ਵੀ। ਕਿਸੇ ਦੇ ਸੁਣਨ ਤੇ ਮਜ਼ਾਕ ਵਜੋਂ ਹਾਸਾ ਆ ਜਾਣ ਤੇ ਵੀ।

ਸ਼ੰਕਰ ਪਿੱਲੈ ਨੇ ਕਿਹਾ, ''ਵਯਲਾਰ ਅਤੇ ਪੁਨਪਰਾ ਵਿਚ ਵਿਚਾਰੇ ਗਰੀਬ ਲੋਕਾਂ ਨਾਲ ਕਮਿਊਨਿਸਟ ਧੋਖਾ ਕਰ ਰਹੇ ਸਨ। ਉਨ੍ਹਾਂ ਤੇ ਗੋਲੀ ਨਹੀਂ ਚਲਾਈ ਜਾਵੇਗੀ, ਅਜਿਹਾ ਕਹਿ ਕੇ ਕਮਿਊਨਿਸਟਾਂ ਨੇ ਉਨ੍ਹਾਂ ਨਾਲ ਵਿਸ਼ਵਾਸਘਾਤ ਕੀਤਾ ਸੀ ਨਾ ? ਉਹ ਬੇਕਾਰ ਵਿਚ ਮਾਰੇ ਗਏ। ਕੀ ਇਸੇ ਨਾਲ ਆਜ਼ਾਦੀ ਮਿਲੀ ਹੈ ?''

ਕ੍ਰਿਸ਼ਨਨ ਨੇ ਵੀ ਗੱਲ ਨਾ ਛੱਡੀ—ਇਹ ਉਸ ਦੇ ਪੁੱਤਰ ਦੀ ਅਹੂਤੀ ਦਾ ਅਪਮਾਨ ਕਰਨ ਵਾਲੀ ਗੱਲ ਹੈ ਨਾ ?

''ਫਿਰ ਟੋਪੀ ਪਹਿਨ ਕੇ ਝੰਡਾ ਪਕੜ ਕੇ ਅਤੇ ਨਾਹਰੇ ਲਾ ਕੇ ਜਲੂਸ ਕੱਢਣ ਨਾਲ ਮਿਲੀ ਹੈ ? ਹਾਂ, ਇਕ ਗੱਲ ਹੈ, ਜਿਹੜੇ ਤੁਹਾਡੇ ਵਿਚੋਂ ਕਿਸੇ ਨੂੰ ਨਹੀਂ ਪਤਾ। ਪੁਨਪਰਾ ਅਤੇ ਵਯਲਾਰ ਵਿਚ ਜਿਹੜੇ ਲੋਕ ਮਾਰੇ ਗਏ ਉਹ ਵਾਸਤਵ ਵਿਚ ਕਮਿਊਨਿਸਟ ਸਨ। ਉਹ ਮੂੜ੍ਹ-ਬੁੱਧ ਦੀਆਂ ਗਾਈਆਂ-ਭੇਡਾਂ ਨਹੀਂ ਸਨ। ਮਾਰਨਗੇ ਤਾਂ ਮਰ ਜਾਵਾਂਗੇ, ਅਜਿਹਾ ਦ੍ਰਿੜ੍ਹ ਸੰਕਲਪ ਕਰਕੇ ਉਹ ਉੱਥੇ ਗਏ ਸਨ। ਉਸ ਸਮੇਂ ਦੇ ਕਾਂਗਰਸੀਆਂ ਨੇ ਉਨ੍ਹਾਂ ਨੂੰ ਧੋਖਾ ਦਿੱਤਾ। ਵਯਲਾਰ ਅਤੇ ਪੁਨਪਰਾ ਵਿਚ ਜਿਹੜੀਆਂ ਤਿਆਰੀਆਂ ਹੋਈਆਂ ਸਨ ਉਸ ਬਾਰੇ ਉਹ ਜਾਣਦੇ ਸਨ। ਉਨ੍ਹਾਂ ਲੋਕਾਂ ਨੇ ਮੂਕ-

ਭਾਵ ਨਾਲ ਇਹ ਸਵੀਕਾਰ ਕੀਤਾ ਸੀ। ਕਾਂਗਰਸ ਦੇ ਕੁਝ ਨੇਤਾ ਅਨੁਕੂਲ ਵੀ ਸਨ। ਫਿਰ ਗੋਲੀ ਚਲਾਣ ਤੇ ਕਾਂਗਰਸੀਆਂ ਨੇ ਕਿਹਾ ਕਿ ਸਰਕਾਰ ਨੇ ਠੀਕ ਕੀਤਾ ਹੈ। ਪਰ ਉਹ ਕੁਝ ਵਧੇਰੇ ਹੀ ਹੋ ਗਿਆ।"

ਬਹੁਤ ਦੇਰ ਤਕ ਦੋਵੇਂ ਚੁੱਪ ਕੀਤੇ ਬੈਠੇ ਰਹੇ। ਦੋਵੇਂ ਆਪਣੇ ਆਪਣੇ ਫਿਕਰਾਂ ਵਿਚ ਗਹਿਰੇ ਲੱਥ ਗਏ ਸਨ। ਬੇੜੀ ਵਿਚਲੇ ਸਾਰੇ ਮੁਸਾਫਿਰ ਸੌਂ ਚੁੱਕੇ ਸਨ। ਸਿਰਫ ਇੰਨਾ ਦੋਵਾਂ ਨੂੰ ਨੀਂਦ ਨਹੀਂ ਸੀ ਆਈ। ਸ਼ੰਕਰ ਪਿੱਲੈ ਪੁਨਪਰਾ ਅਤੇ ਵਯਲਾਰ ਵਿਚ ਮਾਰੇ ਗਏ ਸੈਂਕੜੇ ਲੋਕਾਂ ਬਾਰੇ ਯਾਦ ਕਰ ਰਿਹਾ ਸੀ—ਉੱਥੇ ਦੀਵਾਨ ਜੀ ਦੇ ਸਿਪਾਹੀਆਂ ਨੇ ਗੋਲੀ ਚਲਾਈ ਸੀ, ਇੰਨਾ ਹੀ ਨਹੀਂ, ਮਗਰੋਂ ਜਿਹੜੇ ਜਿਹੜੇ ਹਮਲੇ ਹੋਏ ਉਸ ਬਾਰੇ ਵੀ ਉਸ ਨੇ ਸੁਣਿਆ ਹੈ। ਮੌਤ ਤੋਂ ਡਰ ਕੇ ਦੌੜੇ, ਅਤੇ ਇਕ ਮਕਾਨ ਦੇ ਤਹਿਖਾਨੇ ਵਿਚ ਛੁਪੇ ਹੋਏ ਵੀਹ ਬੰਦਿਆਂ ਨੂੰ ਗੋਲੀਆਂ ਮਾਰ ਕੇ ਚੂਹਿਆਂ ਵਾਂਗ ਮਾਰ ਦਿੱਤਾ ਗਿਆ ਸੀ। ਤਲਾਬ ਵਿਚ ਛੁਪ ਕੇ ਜਾਣ ਬਚਾਉਣ ਦੀ ਕੋਸ਼ਿਸ਼ ਵਿਚ ਛੁਪਣ ਵਾਲਿਆਂ ਨੂੰ, ਜਦ ਉਹ ਪਾਣੀ ਦੀ ਕਾਈ ਤੋਂ ਬਾਹਰ ਸਾਹ ਲੈਣ ਲਈ ਨੱਕ ਕੱਢਦੇ ਤਾਂ ਗੋਲੀ ਮਾਰ ਦਿੱਤੀ ਜਾਂਦੀ ਸੀ। ਇਨ੍ਹਾਂ ਸਾਰਿਆਂ ਦੀਆਂ ਲਾਸ਼ਾਂ ਨੂੰ ਇਕੱਠਾ ਕਰਕੇ, ਮਿੱਟੀ ਨਾਲ ਢੱਕ ਕੇ ਬਣਾਇਆ ਛੋਟਾ ਜਿਹਾ ਪਹਾੜ ਅਜੇ ਵੀ ਹੈ। ਇਹ ਲੋਕ ਕਿਉਂ ਮਰ ਗਏ? ਕੀ ਬਹੁਤ ਸਾਰੇ ਲੋਕਾਂ ਦੀਆਂ ਛੱਲ ਭਰੀਆਂ ਗੱਲਾਂ ਵਿਚ ਆ ਕੇ ਮਰਨ ਲਈ ਤਿਆਰ ਹੋ ਗਏ? ਸ਼ੰਕਰ ਪਿੱਲੈ ਅਜਿਹਾ ਵਿਚਾਰ ਨਾ ਕਰ ਸਕਿਆ। ਕੀ ਉਨ੍ਹਾਂ ਵਿਚ ਕੌਮੀ—ਅਭਿਮਾਨ ਨਹੀਂ ਸੀ? ਕੀ ਉਨ੍ਹਾਂ ਨੇ ਦੇਸ਼ ਦੀ ਸੁਤੰਤਰਤਾ ਲਈ ਆਪਣੀਆ ਜ਼ਿੰਦਗੀਆਂ ਕੁਰਬਾਨ ਨਹੀਂ ਸਨ ਕੀਤੀਆਂ? ਕੀ ਕਮਿਊਨਿਸਟਾਂ ਦੀਆਂ ਬੇਕਾਰ ਗੱਲਾਂ ਸੁਣ ਕੇ, ਬਗ਼ੈਰ ਦੇਸ਼ ਪ੍ਰੇਮ ਤੋਂ ਮੂਰਖਾਂ ਵਾਂਗ ਅਜਿਹਾ ਮੰਨ ਕੇ ਕਿ ਬੰਦੂਕ ਦੀ ਨਾਲੀ ਵਿਚੋਂ ਗੋਲੀ ਨਹੀਂ ਨਿਕਲੇਗੀ—ਉਸ ਦੇ ਸਾਹਮਣੇ ਤਣ ਕੇ ਖੜ੍ਹੇ ਹੋ ਗਏ ਸਨ? ਸ਼ੰਕਰ ਪਿੱਲੈ ਇਸ ਦੀ ਕੋਈ ਵਿਆਖਿਆ ਨਾ ਕਰ ਸਕਿਆ। ਵਯਲਾਰ ਅਤੇ ਪੁਨਪਰਾ ਵਿਚ ਜਿਹੜਾ ਅੰਦੋਲਨ ਛਿੜਿਆ ਸੀ, ਉਸ ਦੀ ਤਸਵੀਰ ਸ਼ੰਕਰ ਪਿੱਲੈ ਨੇ ਆਪਣੇ ਦਿਮਾਗ਼ ਵਿਚ ਵਾਹੀ। ਕਤਾਰਾਂ ਵਿਚ ਖੜ੍ਹੇ ਉਨ੍ਹਾਂ ਲੋਕਾਂ ਦੀਆਂ ਅੱਖਾਂ ਕੌਮੀ-ਅਭਿਮਾਨ ਵਿਚ ਜਲ ਰਹੀਆਂ ਹਨ। ਉਫ! ਉਨ੍ਹਾਂ ਨੂੰ ਭੁੱਲ ਜਾਣਾ ਕਿੰਨਾ ਵੱਡਾ ਪਾਪ ਹੈ।

ਸ਼ੰਕਰ ਪਿੱਲੈ ਨੇ ਕੋਲ ਬੈਠੇ ਕ੍ਰਿਸ਼ਨਨ ਨੂੰ ਤਿਰਛੀਆਂ ਨਜ਼ਰਾਂ ਨਾਲ ਦੇਖਿਆ। ਉਸ ਆਦਮੀ ਨੇ ਵੀ ਸੁਤੰਤਰਤਾ ਲਈ ਆਪਣਾ ਹਿੱਸਾ ਪਾਇਆ ਸੀ। ਉਸ ਨੇ ਸਭ ਤੋਂ ਕੀਮਤੀ ਚੀਜ਼ ਇਸ ਲਈ ਭੇਟ ਕੀਤੀ ਸੀ। ਆਪਣਾ ਇਕਲੌਤਾ ਪੁੱਤਰ ਦਿੱਤਾ ਸੀ। ਉਹ ਵੀ ਸਮਝਦਾਰ ਸੀ; ਇਸ ਵਿਚ ਕੋਈ ਸ਼ੱਕ ਨਹੀਂ। ਉਸ ਦੀ ਜ਼ਿੰਦਗੀ ਵਿਚ ਅਨੇਕਾਂ ਆਦਰਸ਼ ਅਤੇ ਪ੍ਰੋਗਰਾਮ ਸਨ, ਇਸ ਵਿਚ ਵੀ ਕੋਈ ਸ਼ੱਕ ਨਹੀਂ। ਨਿੱਕੀ ਜਿਹੀ ਉਮਰ ਵਿਚ ਹੀ ਉਸ ਨੇ ਪੰਜ ਸੌ ਰੁਪਏ ਕਮਾ ਲਏ ਸਨ। ਉਸ ਦੇ ਵੀ ਕਈ ਸੁਪਨੇ ਹੋਣਗੇ। ਉਹ ਸੁਤੰਤਰਤਾ ਮਗਰੋਂ ਅਨੰਦ ਨਾਲ ਇਸ ਦੇਸ਼ ਵਿਚ ਜਿਉਣ ਦੀ ਇੱਛਾ ਰੱਖਣ ਵਾਲਾ ਸੀ। ਜੇ ਉਹ ਅੱਜ ਹੁੰਦਾ ਤਾਂ ਕੀ ਇਸ ਕੋਲ ਬੈਠੇ ਆਦਮੀ ਨੂੰ ਇਸ ਤਰ੍ਹਾਂ ਠੋਕਰਾਂ ਖਾਣੀਆਂ ਪੈਂਦੀਆਂ। ਸਦਾਸ਼ਿਵਨ ਜ਼ਿੰਦਾ ਹੁੰਦਾ ਤਾਂ ਅੱਜ ਧੀ ਦਾ

ਵਿਆਹ ਹੋ ਚੁੱਕਿਆ ਹੁੰਦਾ। ਅੱਜ ਉਹ ਨਿੱਕੇ ਬੱਚਿਆਂ ਨੂੰ ਗੋਦ ਵਿਚ ਬਿਠਾ ਕੇ ਸ਼ਾਂਤੀ ਨਾਲ ਉਨ੍ਹਾਂ ਦਾ ਪਾਲਣ-ਪੋਸ਼ਣ ਕਰਦਾ। ਕਾਇਕੁਲ ਝੀਲ ਦੀ ਹਵਾ ਖਾ ਕੇ ਬਗ਼ੈਰ ਸੁੱਤਿਆਂ ਸਫ਼ਰ ਨਾ ਕਰਨਾ ਪੈਂਦਾ। ਸੁਤੰਤਰਤਾ ਪ੍ਰਾਪਤੀ ਲਈ ਉਸ ਨੇ ਕਿੰਨੀ ਅਨਮੋਲ ਸੁਗਾਤ ਦਿੱਤੀ ਹੈ।

ਜਦ ਸ਼ੰਕਰ ਪਿੱਲੈ ਇਸ ਤਰ੍ਹਾਂ ਸੋਚ ਰਿਹਾ ਸੀ, ਤਦ ਕ੍ਰਿਸ਼ਨਨ ਵੀ ਲੱਗਪਗ ਇਸੇ ਤਰ੍ਹਾਂ ਸੋਚ ਰਿਹਾ ਸੀ। ਕ੍ਰਿਸ਼ਨਨ ਨੇ ਉਸ ਧਰਮ-ਯੋਧਾ ਸ਼ੰਕਰ ਪਿੱਲੈ ਨੂੰ ਉਸ ਦੇ ਜਾਣੇ ਬਗ਼ੈਰ ਹੀ ਧਿਆਨ ਨਾਲ ਦੇਖਿਆ—ਉਸ ਦਾ ਦਰਦਨਾਕ ਰੂਪ ਸੀ। ਗਾਂਧੀ ਟੋਪੀ ਪਹਿਨੀ ਅਤੇ ਤਿਰੰਗਾ ਹੱਥ ਵਿਚ ਫੜੀ ਜੋਸ਼ ਨਾਲ ਤੁਰਨ ਵਾਲੇ ਉਸ ਆਦਮੀ ਦੀ ਸ਼ਖ਼ਸੀਅਤ ਕ੍ਰਿਸ਼ਨਨ ਨੇ ਦੇਖੀ। ਵਿਚਾਰੇ! ਇਸ ਆਦਮੀ ਦਾ ਕੋਈ ਨਹੀਂ। ਹੁਣ ਵੀ ਉਹ ਇਕ ਧਰਮ-ਯੋਧੇ ਦੇ ਰੂਪ ਵਿਚ ਜਾ ਰਿਹਾ ਹੈ। ਕਿਸ ਨਾਲ ਯੁੱਧ ਕਰਨ ਲਈ? ਭ੍ਰਿਸ਼ਟਾਚਾਰ ਨਾਲ, ਅਨਿਆਂ ਨਾਲ! ਕੀ ਇਹ ਆਦਮੀ ਇਸ ਨਾਲ ਲੜ ਸਕੇਗਾ? ਸ਼ਾਇਦ ਇਸੇ ਤਰ੍ਹਾਂ ਦੇ ਕਈ ਸ਼ੰਕਰ ਪਿੱਲੈ ਤ੍ਰਿਵੇਂਦਰਮ ਵਿਚ ਪਹੁੰਚ ਰਹੇ ਹੋਣਗੇ। ਪਰ ਕਿਸੇ ਦਿਨ—ਕਿਸੇ ਥਾਂ ਇਹ ਆਪਸ ਵਿਚ ਮਿਲਣਗੇ?

ਇਸ ਵਿਚਾਰੇ ਨੂੰ ਇਸ ਦੀ ਪੰਜ ਏਕੜ ਜ਼ਮੀਨ ਕੀ ਕਦੇ ਮਿਲ ਸਕੇਗੀ? ਇਹ ਅਜਿਹਾ ਵਿਅਕਤੀ ਬਣ ਕੇ ਤੁਰਿਆ ਹੈ ਜਿਸ ਦੇ ਦਿਮਾਗ਼ ਵਿਚ ਅਨੇਕਾਂ ਅਣਪਚੀਆਂ ਸਮੱਸਿਆਵਾਂ ਹਨ ਅਤੇ ਹਿਰਦੇ ਵਿਚ ਕ੍ਰੋਧ ਭਰਿਆ ਹੋਇਆ ਹੈ। ਇਹ ਤਾਂ ਨਿਸਚਤ ਹੈ ਕਿ ਦਫ਼ਤਰ ਵਿਚ ਇਸ ਤਰ੍ਹਾਂ ਜਾਣ ਨਾਲ ਇਸ ਦਾ ਕੋਈ ਵੀ ਕੰਮ ਨਹੀਂ ਬਣੇਗਾ। ਇਸ ਆਦਮੀ ਦਾ ਸਹਾਰਾ ਕੌਣ ਹੈ? ਕ੍ਰਿਸ਼ਨਨ ਇਹੋ ਸੋਚ ਰਿਹਾ ਹੈ। ਇਹ ਸਰੀਰ ਧਰਮ-ਰੋਸ ਬਣਕੇ ਦੌੜਦਾ ਹੋਇਆ। ਪਾਗਲ ਵਾਂਗ ਕੋਨੇ ਵਿਚ ਖੜ੍ਹ ਕੇ ਇਹ ਨਾਅਰਾ ਲਾਏਗਾ ਕਿ ਭ੍ਰਿਸ਼ਟਾਚਾਰ ਖ਼ਤਮ ਕੌਰ, ਅਤੇ ਦੇਖੋ ਇਕ ਪਾਗਲ, ਕਿ ਲੜਕੇ ਤਾੜੀ ਵਜਾਣਗੇ—ਹੱਸਣਗੇ। ਰਾਹਗੀਰ ਖੜ੍ਹੇ ਦੇਖਦੇ ਰਹਿਣਗੇ। ਕੀ ਉਨ੍ਹਾਂ ਦੇ ਵੀ ਕੰਨਾਂ ਵਿਚ ਇਹ ਨਾਅਰਾ ਗੂੰਜ ਕੇ ਦਿਮਾਗ਼ ਤਕ ਪਹੁੰਚ ਸਕੇਗਾ? ਇਹ ਧਰਮ ਅਤੇ ਨੀਤੀ ਲਈ ਇਕ ਪੂਰਾ ਜੀਵਨ ਕੁਰਬਾਨ ਕਰ ਦੇਣ ਵਾਲਾ ਵਿਅਕਤੀ ਹੈ। ਸਦਾਸ਼ਿਵਨ ਨੇ ਜੀਵਨ ਕੁਰਬਾਨ ਕੀਤਾ। ਇਸ ਆਦਮੀ ਦੀ ਜ਼ਿੰਦਗੀ ਲੰਬੀ ਹੋ ਗਈ।

ਕ੍ਰਿਸ਼ਨਨ ਦਿਆਲੂ ਹੋ ਗਿਆ। ਉਸ ਦੀ ਇੱਛਾ ਹੋਈ ਕਿ ਇਸ ਨੂੰ ਇਸ ਪਾਗਲਪਨ ਤੋਂ ਬਚਾਇਆ ਜਾਵੇ। ਇਹ ਭ੍ਰਿਸ਼ਟਾਚਾਰ ਸਮਾਪਤ ਹੋ ਜਾਵੇਗਾ, ਨੀਤੀ ਅਤੇ ਨਿਆਂ ਦਾ ਦੌਰ ਆਵੇਗਾ। ਉਸ ਨੂੰ ਇੰਨਾ ਸਮਝਾ ਦੇਣਾ ਹੀ ਬਹੁਤ ਹੈ ਕਿ ਅਜਿਹੀ ਇਕ ਅਵਸਥਾ ਆਵੇਗੀ ਜਿਸ ਦੀ ਠੰਢੀ ਛਾਂ ਹੇਠ ਬਰਾਬਰ ਦੇ ਹੱਕਾਂ ਅਤੇ ਬਰਾਬਰ ਦੇ ਅਵਸਰਾਂ ਨਾਲ ਸੰਤੁਸ਼ਟ ਜੀਵਨ ਜੀ ਸਕਾਂਗੇ।

ਕ੍ਰਿਸ਼ਨਨ ਨੇ ਇਸ ਚੁੱਪ ਨੂੰ ਤੋੜਿਆ, ਉਸ ਨੇ ਸ਼ੰਕਰ ਪਿੱਲੈ ਨੂੰ ਹਿਲਾ ਕੇ ਜ਼ੋਰ ਨਾਲ ਕਿਹਾ:

"ਪਰ ਇਕ ਗੱਲ ਹੈ।" ਸ਼ੰਕਰ ਪਿੱਲੈ ਨੇ ਇਸ਼ਾਰੇ ਨਾਲ ਹੀ ਪੁੱਛਿਆ ਕਿ ਉਹ ਕਿਹੜੀ ਗੱਲ ਹੈ, "ਇਹ ਦੱਸਣ ਲਈ ਬਹੁਤ ਸਮਾਂ ਚਾਹੀਦੈ, ਦੱਸਣ ਲਈ ਬਹੁਤ ਕੁਝ

ਹੈ। ਹੁਣ ਸਾਡੇ ਪਿੰਡ ਵਿਚ, ਨਿਰਯਾਤ ਦਫਤਰ ਵਿਚ ਕੰਮ ਨਹੀਂ, ਉਨ੍ਹਾਂ ਨੂੰ ਬੋਨਸ ਨਹੀਂ ਮਿਲਦਾ। ਕਟ੍ਟਨਾਡ ਦੇ ਮਜ਼ਦੂਰਾਂ ਦੀ ਮਜ਼ਦੂਰੀ ਪਹਿਲਾਂ ਵਾਲੀ ਹੀ ਹੈ—ਉਪਰੋਂ ਇਹ ਭ੍ਰਿਸ਼ਟਾਚਾਰ ਅਤੇ ਜ਼ੁਲਮ ਵੀ। ਜਿਸ ਕੋਲ ਰੁਪਿਆ ਹੈ—ਉਸ ਦਾ ਹਰ ਕੰਮ ਬਣ ਜਾਵੇਗਾ। ਕਿਸੇ ਵੀ ਦਫਤਰ ਵਿਚ ਪਲਾਂ ਵਿਚ ਹੀ ਉਸ ਦਾ ਕੰਮ ਹੋ ਜਾਵੇਗਾ। ਸਭ ਕੁਝ ਅਧੀਨ ਹੈ।"

ਸ਼ੰਕਰ ਪਿੱਲੈ ਨੇ ਕਿਹਾ ਕਿ ਉਸ ਦੇ ਪਿੰਡ ਵਿਚ ਵੀ ਅਜਿਹਾ ਹੀ ਹੈ। ਚਾਹ-ਬਾਗਾਂ ਦੇ ਮਜ਼ਦੂਰ ਹੜਤਾਲ ਤੇ ਹਨ। ਉਨ੍ਹਾਂ ਦੀ ਮਜ਼ਦੂਰੀ ਘਟਾ ਦਿੱਤੀ ਗਈ ਹੈ, ਕੰਬਲ ਨਹੀਂ ਮਿਲਦੇ—ਹਮੇਸ਼ਾ ਅਜਿਹੀਆਂ ਹੀ ਸ਼ਿਕਾਇਤਾਂ ਮਿਲਦੀਆਂ ਹਨ।

ਕ੍ਰਿਸ਼ਨਨ ਕਹਿਣ ਲੱਗਿਆ, "ਇਕ ਦਿਨ ਆਲਪੁਜ਼ਾ ਵਿਚ ਇਕ ਸੰਮੇਲਨ ਹੋਇਆ। ਇਸ ਪਰਦੇਸ਼ ਦੇ ਸਾਰੇ ਸ਼ਹਿਰਾਂ ਦੇ ਭੰਗੀ ਮਜ਼ਦੂਰਾਂ ਦਾ ਇਕ ਸੰਘ ਹੈ। ਉਸ ਦਾ ਸੰਮੇਲਨ ਸੀ। ਉਨ੍ਹਾਂ ਦੇ ਇਕ ਨੇਤਾ ਨੇ ਭਾਸ਼ਨ ਦਿੱਤਾ। ਉਹ ਦੂਸਰੇ ਕਈ ਸੰਘਾਂ ਦਾ ਨੇਤਾ ਵੀ ਹੈ। ਉਹ ਇਕ ਮਹਾਨ ਨੇਤਾ ਹੈ। ਉਦੋਂ ਇਨ੍ਹਾਂ ਭੰਗੀਆਂ ਨੂੰ ਹਫਤੇ ਵਿਚ ਕਿੰਨਾ ਸਾਬਣ ਦਿੱਤਾ ਜਾਣਾ ਹੈ ਅਤੇ ਕਿਸੇ ਹੋਰ ਵਿਆਖਿਆ ਅਨੁਸਾਰ ਕੁਝ ਪੈਸੇ ਵੀ ਦਿੱਤੇ ਜਾਣਗੇ ਇਸ ਤਰ੍ਹਾਂ ਦਾ ਕੋਈ ਫੈਸਲਾ ਕੀਤਾ ਜਾ ਚੁੱਕਿਆ ਸੀ। ਇਹ ਬਹੁਤ ਪਹਿਲਾਂ ਇਕ ਹੜਤਾਲ ਮਗਰੋਂ ਲਿਆ ਗਿਆ ਫੈਸਲਾ ਹੈ। ਉਹ ਲਾਗੂ ਨਹੀਂ ਕੀਤਾ ਗਿਆ। ਸਾਬਣ ਵੀ ਨਹੀਂ ਦਿੱਤਾ ਗਿਆ ਪੈਸਾ ਵੀ ਨਾ ਮਿਲਿਆ। ਇਸੇ ਲਈ ਮਜ਼ਦੂਰਾਂ ਨੇ ਅੱਗੇ ਕਦਮ ਉਠਾਇਆ ਹੈ। ਉਸੇ ਬਾਰੇ ਸੀ ਇਹ ਸੰਮੇਲਨ। ਫਿਰ ਉਸ ਨੇਤਾ ਨੇ ਭਾਸ਼ਨ ਦਿੱਤਾ।"

ਇੰਨਾ ਕਹਿ ਕੇ ਕ੍ਰਿਸ਼ਨਨ ਰੁਕ ਗਿਆ ਜਿਵੇਂ ਉਸ ਨੂੰ ਇਹ ਦੱਸਣ ਵਿਚ ਸੰਕੋਚ ਹੋਵੇ ਕਿ ਉਹ ਭਾਸ਼ਨ ਕੀ ਸੀ। ਸ਼ੰਕਰ ਪਿੱਲੈ ਨੇ ਪੁੱਛਿਆ, "ਭਾਸ਼ਨ ਕੀ ਸੀ?"

"ਭਾਸ਼ਨ ਵਿਚ ਕੋਈ ਵੱਡੀ ਗੱਲ ਨਹੀਂ ਸੀ—ਫਿਰ ਵੀ ਕੁਝ ਸੀ। ਇਨ੍ਹਾਂ ਵਿਚਾਰੇ ਗਰੀਬਾਂ ਤੇ ਹੀ ਸਾਰੀਆਂ ਬਿਪਤਾਵਾਂ ਪੈਂਦੀਆਂ ਹਨ ਨਾ, ਇਸੇ ਲਈ ਇਹ ਸਾਰੇ ਸੰਘ ਉਨ੍ਹਾਂ ਦੇ ਹੀ ਹੁੰਦੇ ਹਨ।"

ਇਸ ਵਿਚ ਸ਼ੰਕਰ ਪਿੱਲੈ ਨੂੰ ਕੋਈ ਸ਼ੱਕ ਨਹੀਂ।

ਕ੍ਰਿਸ਼ਨਨ ਕਹਿਣ ਲੱਗਿਆ, "ਉਨ੍ਹਾਂ ਦੀ ਸਰਕਾਰ ਆਉਣ ਤੇ ਰਿਸ਼ਵਤ ਖ਼ੋਰੀ ਬੰਦ ਹੋ ਜਾਵੇਗੀ, ਰਿਸ਼ਵਤ ਮੰਗਣ ਵਾਲੇ ਨੂੰ ਸਜ਼ਾ ਮਿਲੇਗੀ। ਭੰਗੀਆਂ ਨੂੰ ਸਾਬਣ ਮਿਲੇਗਾ, ਬੋਨਸ ਮਿਲੇਗਾ, ਇਹ ਗੱਲਾਂ ਉਸ ਨੇ ਭਾਸ਼ਨ ਵਿਚ ਕਹੀਆਂ। ਨਹੀਂ—ਇਸ ਵਿਚ ਕੋਈ ਖ਼ਾਸ ਗੱਲ ਨਹੀਂ ਹੈ।"

ਸ਼ੰਕਰ ਪਿੱਲੈ ਇਸ ਦਾ ਮਤਲਬ ਸਮਝ ਗਿਆ। ਉਸ ਨੇ ਪੁੱਛਿਆ, "ਉਹ-ਉਹ ਨੇਤਾ ਕਮਿਊਨਿਸਟ ਹਨ? ਉਹ ਇੱਥੇ ਸ਼ਾਸ਼ਨ ਕਰਨਗੇ ਹੀ ਨਹੀਂ, ਉਨ੍ਹਾਂ ਦੇ ਸ਼ਾਸ਼ਨ ਕਰਨ ਨਾਲ ਇਹ ਦੇਸ਼ ਤਬਾਹ ਹੋ ਜਾਵੇਗਾ।"

ਕ੍ਰਿਸ਼ਨਨ ਨੇ ਵਿਰੋਧ ਨਾ ਕੀਤਾ, ਉਸ ਨੇ ਕਿਹਾ, "ਪਰ ਉਨ੍ਹਾਂ ਲੋਕਾਂ ਨੇ ਦ੍ਰਿੜ੍ਹ ਆਵਾਜ਼ ਨਾਲ ਕਿਹਾ ਹੈ ਕਿ ਇਸ ਜ਼ੁਲਮ ਅਤੇ ਭ੍ਰਿਸ਼ਟਾਚਾਰ ਦਾ ਅੰਤ ਹੋਵੇਗਾ। ਕੁਝ ਵੀ ਹੋਵੇ ਉਹ ਇਨ੍ਹਾਂ ਗਰੀਬ ਲੋਕਾਂ ਨਾਲ ਹਨ। ਅਜਿਹਾ ਕਹਿੰਦੇ ਹਨ ਨਾ?"

ਸ਼ੰਕਰ ਪਿੱਲੈ ਦਾ ਮਨ ਬੇਚੈਨ ਹੋ ਗਿਆ। ਕਮਿਊਨਿਸਟ ਰਾਜ ਕਰਨਗੇ ਅਜਿਹਾ ਉਸ ਨੇ ਸੋਚਿਆ ਵੀ ਨਹੀਂ ਸੀ। ਉਸ ਨੇ ਕਿਹਾ, "ਅਜਿਹਾ ਨਹੀਂ ਹੋਵੇਗਾ।"

ਕ੍ਰਿਸ਼ਨਨ ਨੇ ਕਿਹਾ ਕਿ ਉਸ ਪਿੰਡ ਦੇ ਸਾਰੇ ਲੋਕੀਂ ਇਸ ਲਈ ਤਿਆਰ ਹੋ ਰਹੇ ਹਨ। ਫਿਰ ਉਹ ਕਹਿਣ ਲੱਗਿਆ, "ਮੈਂ ਆਪਣੀ ਗੱਲ ਹੀ ਦੱਸਦਾ ਹਾਂ। ਮੈਂ ਆਪਣਾ ਰੁਪਿਆ ਮਿਲਣ ਦਾ ਰਸਤਾ ਲੱਭਾਂਗਾ। ਨਾ ਮਿਲਿਆ ਤਾਂ ਮੈਨੂੰ ਵਿਸ਼ਵਾਸ ਹੈ ਕਿ ਉਨ੍ਹਾਂ ਦੇ ਸ਼ਾਸਨ ਵਿਚ ਬਗ਼ੈਰ ਸੰਕੋਚ ਮਿਲੇਗਾ। ਫਿਰ ਤੁਹਾਨੂੰ ਵੀ ਜ਼ਮੀਨ ਜ਼ਰੂਰ ਮਿਲੇਗੀ।"

ਸ਼ੰਕਰ ਪਿੱਲੈ ਨੇ ਕਿਹਾ, "ਤੁਹਾਨੂੰ ਇਸ ਲਈ ਮਿਲੇਗੀ ਕਿ ਤੁਹਾਡਾ ਪੁੱਤਰ ਗੋਲੀ ਖਾ ਕੇ ਮਰ ਗਿਆ।"

ਕ੍ਰਿਸ਼ਨਨ ਨੇ ਕਸਮ ਖਾ ਕੇ ਕਿਹਾ, "ਅਜਿਹਾ ਹੈ ਤਾਂ ਇਹ ਪੰਜ ਏਕੜ ਵੀ ਮਿਲੇਗੀ। ਮੈਂ ਜ਼ਿਮੇਂਵਾਰੀ ਲੈਂਦਾ ਹਾਂ।"

ਸ਼ੰਕਰ ਪਿੱਲੈ ਨੇ ਵਿਸ਼ਵਾਸ ਨਾਲ ਪੁੱਛਿਆ, "ਉਹ ਕਦੋਂ ਸ਼ਾਸਨ ਕਰਨਗੇ ?"

"ਅਗਲੀਆਂ ਚੋਣਾਂ ਵਿਚ। ਨਹੀਂ ਤਾਂ ਦੇਖਾਂਗੇ।"

ਸ਼ੰਕਰ ਪਿੱਲੈ ਕੁਝ ਨਾ ਬੋਲਿਆ। ਲਗਦਾ ਹੈ ਜਿਵੇਂ ਪੰਜ ਏਕੜ ਜ਼ਮੀਨ ਦੀ ਗੱਲ ਉਸ ਦੇ ਧੁਰ-ਅੰਦਰ ਬੈਠ ਗਈ। ਇਸ ਨੇ ਉਸ ਨੂੰ ਭੈਭੀਤ ਵੀ ਕੀਤਾ। ਸ਼ੰਕਰ ਪਿੱਲੈ ਨੇ ਕਿਹਾ, "ਮੈਂ ਜ਼ਿੰਦਗੀ ਭਰ ਕਮਿਊਨਿਸਟ ਨਹੀਂ ਬਣਾਂਗਾ।" ਕ੍ਰਿਸ਼ਨਨ ਨੇ ਕਿਹਾ, "ਮੈਂ ਵੀ ਕਮਿਊਨਿਸਟ ਨਹੀਂ ਹਾਂ। ਬਣਾਂਗਾ ਵੀ ਨਹੀਂ।"

ਪਲ ਕੁ ਮਗਰੋਂ ਕ੍ਰਿਸ਼ਨਨ ਨੇ ਕਿਹਾ :

"ਫਿਰ, ਉਹ ਹੀ ਲੋਕ ਇਹ ਸਭ ਕੁਝ ਕਹਿੰਦੇ ਹਨ, ਗਰੀਬਾਂ ਲਈ ਹੈ, ਅਜਿਹਾ ਭਾਵ ਵੀ ਪ੍ਰਗਟ ਕਰਦੇ ਹਨ। ਉਨ੍ਹਾਂ ਦਾ ਕੰਮ ਵੀ ਜ਼ਰਾ ਦੇਖ ਲਿਆ ਜਾਵੇ। ਇਸ ਵਿਚ ਕੋਈ ਗੱਲ ਜ਼ਰੂਰ ਹੈ। ਫਿਰ ਵੀ ਕਮਿਊਨਿਸਟ ਬਣਨਾ ਅਸੰਭਵ ਹੈ।"

ਬਹੁਤ ਦੇਰ ਦੋਵੇਂ ਚੁੱਪਚਾਪ ਬੈਠੇ ਰਹੇ। ਕ੍ਰਿਸ਼ਨਨ ਜ਼ਰਾ ਸੌਣਾ ਚਾਹੁੰਦਾ ਹੈ। ਗੰਠੜੀ ਖੋਲ੍ਹ ਕੇ ਇਕ ਕੰਬਲ ਕੱਢਿਆ ਤੇ ਉਹ ਓੜ ਕੇ ਸੌਂ ਗਿਆ। ਬੈਂਚ ਤੇ ਸ਼ੰਕਰ ਪਿੱਲੈ ਵੀ ਸੁਕੜ ਕੇ ਲੇਟ ਗਿਆ।

ਸਵੇਰ ਹੁੰਦੇ ਹੀ ਬੇੜੀ ਅਸ਼ਟਮੁੜੀ ਝੀਲ ਤੇ ਪਹੁੰਚ ਗਈ। ਕ੍ਰਿਸ਼ਨਨ ਨੇ ਕਿਹਾ ਕਿ ਕੋਲਮ ਤੋਂ ਦਸ ਵਜੇ ਦੀ ਗੱਡੀ ਮਿਲੇਗੀ। ਉਹ ਗੱਡੀ ਇਕ ਵਜੇ ਤ੍ਰਿਵੇਂਦਰਮ ਪਹੁੰਚੇਗੀ। ਕ੍ਰਿਸ਼ਨਨ ਨੇ ਪੁੱਛਿਆ, "ਤ੍ਰਿਵੇਂਦਰਮ ਵਿਚ ਕਿੱਥੇ ਠਹਿਰੋਗੇ ?"

ਸ਼ੰਕਰ ਪਿੱਲੈ ਦੇ ਠਹਿਰਨ ਵਾਲੀ ਕੋਈ ਥਾਂ ਨਹੀਂ ਹੈ। ਉਸ ਨੇ ਇਸ ਬਾਰੇ ਕੋਈ ਸੋਚ-ਵਿਚਾਰ ਵੀ ਨਹੀਂ ਕੀਤਾ। ਉਸ ਨੇ ਕ੍ਰਿਸ਼ਨਨ ਨੂੰ ਪੁੱਛਿਆ, "ਤੁਸੀਂ ਕਿੱਥੇ ਠਹਿਰੋਗੇ ?"

"ਮੈਨੂੰ ਤ੍ਰਿਵੇਂਦਰਮ ਅਲਪੁਸ਼ਾ ਵਿਚ ਰਹੇ ਕਈ ਸਾਲ ਹੋ ਗਏ ਹਨ। ਇਸ ਲਈ ਤ੍ਰਿਵੇਂਦਰਮ ਵਿਚ ਮੈਂ ਇਕ ਥਾਂ ਦੇਖੀ ਹੋਈ ਹੈ।"

ਉਹ ਕਿੱਥੇ ਹੈ, ਇਹ ਜਾਣਨ ਲਈ ਸ਼ੰਕਰ ਪਿੱਲੈ ਨੇ ਉਸ ਵੱਲ ਦੇਖਿਆ। ਕ੍ਰਿਸ਼ਨਨ ਨੇ ਕਿਹਾ, "ਨੰਤਨਕੋੜ ਨਾਂ ਦੀ ਇਕ ਥਾਂ ਹੈ। ਇਹ ਤ੍ਰਿਵੇਂਦਰਮ ਵਿਚ ਹੀ

ਹੈ। ਉੱਥੇ ਇਕ ਨਿੱਕਾ ਜਿਹਾ ਹੋਟਲ ਹੈ। ਉਸ ਦਾ ਨਾਂ ਹੈ-ਸ਼ਿਵਮਯਮ ਲਕਸ਼ਮੀ ਹੋਟਲ। ਹੁਣ ਉਸ ਨੂੰ ਇਕ ਮੁਟਿਆਰ ਚਲਾ ਰਹੀ ਹੈ। ਪਹਿਲਾਂ ਉਸ ਦੀ ਮਾਂ ਇਸ ਹੋਟਲ ਨੂੰ ਚਲਾਉਂਦੀ ਸੀ। ਜਦ ਮੈਂ ਪਹਿਲਾਂ ਗਿਆ ਸੀ ਉਦੋਂ ਉਸ ਦੀ ਮਾਂ ਸੀ। ਹੋਟਲ ਸਸਤਾ ਹੈ। ਖਾਣਾ ਚੰਗਾ ਹੈ। ਸਵੇਰੇ ਦੋ ਆਨੇ ਵਿਚ ਮੰਜਾ ਮਿਲੇਗਾ। ਉੱਥੇ ਹੀ ਸੁਕੜ ਕੇ ਸੌਂ ਵੀ ਸਕਦੇ ਹਾਂ।"

ਸ਼ੰਕਰ ਪਿੱਲੈ ਸੋਚ ਰਿਹਾ ਹੈ ਕਿ ਅਜਿਹਾ ਹੈ ਤਾਂ ਦਿਨ ਵਿਚ ਅੱਠ ਆਨੇ ਚਾਹੀਦੇ ਹਨ। ਘੱਟ ਤੋਂ ਘੱਟ ਤਿੰਨ ਦਿਨ ਰਹਿ ਸਕੇਗਾ। ਫਿਰ ? ਇਸ ਗੱਲ ਦਾ ਸ਼ੰਕਰ ਪਿੱਲੈ ਨੂੰ ਕੋਈ ਡਰ ਨਹੀਂ ਹੈ। ਇਕ ਸੰਗਰਾਮ ਲਈ ਜਾ ਰਿਹਾ ਹੈ।

ਕ੍ਰਿਸ਼ਨਨ ਕਹਿਣ ਲੱਗਿਆ, "ਉਹ ਮਾਲਕਣ ਬਹੁਤ ਨੇਕ ਸੀ। ਅੱਜ ਵਾਲੇ ਚੀਫ ਸੈਕਟਰੀ ਹਨ ਨਾ। ਉਹ ਪਹਿਲਾਂ ਉੱਥੇ ਇਕ ਵਾਰ ਰਹੇ ਸਨ—ਜਦੋਂ ਅਜੇ ਉਨ੍ਹਾਂ ਨੂੰ ਨੌਕਰੀ ਨਹੀਂ ਸੀ ਮਿਲੀ। ਪਰ ਉਹ ਵੱਡੀ ਮਾਲਕਣ ਉਨ੍ਹਾਂ ਦੇ ਉੱਨਤੀ ਕਰਨ ਮਗਰੋਂ ਵੀ ਕਦੇ ਉਨ੍ਹਾਂ ਨੂੰ ਮਿਲਣ ਨਹੀਂ ਗਈ। ਇੰਨੀ ਮਰਿਯਾਦਾ ਵਾਲੀ ਸੀ।"

ਸ਼ੰਕਰ ਪਿੱਲੈ ਨੇ ਪੁੱਛਿਆ, "ਕੀ ਉਹ ਜਾ ਕੇ ਮਿਲੇ ਹਨ ?"

"ਇਹ ਵੀ ਖ਼ੂਬ ਰਹੀ। ਕੀ ਉਨ੍ਹਾਂ ਨੂੰ ਉਹ ਯਾਦ ਰਹੀ ਹੋਵੇਗੀ ?"

## 40

ਇਕ ਚਿੱਠੀ ਅਤੇ ਇਕ ਕਢਾਈ ਵਾਲਾ ਰੁਮਾਲ ਕੇਸ਼ਵ ਪਿੱਲੈ ਦੇ ਮਨ ਵਿਚ ਖਲਲ ਪੈਦਾ ਕਰਦਾ ਹੈ। ਇਸ ਤਰ੍ਹਾਂ ਦਾ ਕੁਝ ਨਾ ਕੁਝ ਰੋਜ਼ ਆਉਂਦਾ ਹੈ। ਕੁਝ ਦਿਨਾਂ ਤੋਂ ਦਫਤਰ ਵਿਚ ਆ ਕੇ ਵਿਜ਼ਟਿੰਗ ਕਾਰਡ ਦੇਂਦੀ। ਕਦੇ ਕਦਾਈਂ ਅੰਦਰ ਆਉਣ ਦੀ ਆਗਿਆ ਦੇ ਵੀ ਦਿੱਤੀ ਤਾਂ ਜਾਣਾ ਹੀ ਭੁੱਲ ਜਾਂਦੀ ਹੈ। ਮੈਨੂੰ ਕੁਝ ਇਕ ਪ੍ਰਣ ਕਰਨੇ ਚਾਹੀਦੇ ਹਨ। ਫਿਰ ਕਦੇ ਮਿਲਣ ਦੀ ਆਗਿਆ ਨਹੀਂ ਦਿੱਤੀ। ਮਨ ਵਿਚ ਇਕ ਚੀਸ ਪੈਦਾ ਹੁੰਦੀ ਸੀ, ਇਕ ਸਖ਼ਤ ਨਿਰਣਾ ਸੀ ਇਹ। ਇਕ ਹੀ ਵਿਸ਼ਵਾਸ ਹੈ ਕਿ ਤਕੰਮਾ ਪਾਰਕਵਿਊ ਵਿਚ ਨਹੀਂ ਜਾਂਦੀ। ਬਸ ਇਹੋ ਡਰ ਹੈ ਕਿ ਕਿਸੇ ਦਿਨ ਉਹ ਉੱਥੇ ਵੀ ਆ ਜਾਵੇ। ਉਹ ਇਕ ਸਾਹਸੀ ਔਰਤ ਹੈ। ਉਹ ਅਜਿਹਾ ਵੀ ਕਰ ਸਕਦੀ ਹੈ। ਉਸ ਦਾ ਇਸ ਤਰ੍ਹਾਂ ਆਉਣਾ ਇਕ ਰਹੱਸ ਹੋਵੇਗਾ ਅਥਵਾ ਉਹ ਇਕ ਪਰਮ-ਬ੍ਰਹਮਚਾਰੀ ਦਾ ਅਭਿਨੈ ਕਰਕੇ ਆਵੇਗੀ। ਨਹੀਂ ਤਾਂ ਪੂਰਨ ਅਧਿਕਾਰ ਨਾਲ ਆਵੇਗੀ। ਕਿਸੇ ਨਾ ਕਿਸੇ ਦਿਨ ਇੰਜ ਹੋਣਾ ਸੰਭਵ ਹੈ। ਇਹ ਸੋਚ ਕੇ ਕੇਸ਼ਵ ਪਿੱਲੈ ਡਰ ਰਿਹਾ ਹੈ। ਉਸ ਦੇ ਉੱਥੇ ਰਹਿੰਦੇ ਸਮੇਂ ਜੇ ਅਜਿਹਾ ਮੌਕਾ ਆਇਆ ਤਾਂ ਇਕ ਵਿਸ਼ਵਾਸ ਹੈ। ਇੰਜ ਨਾ ਹੋਇਆ, ਤਾਂ ਉਸ ਦੇ ਬਾਰੇ ਉਹ ਸੋਚ ਵੀ ਨਹੀਂ ਸਕਦਾ। ਕੀ ਇੰਜ ਹੋਵੇਗਾ ? ਦੋਵਾਂ ਵਿਚ ਸ਼ਾਇਦ ਤਰਕ-ਵਿਤਰਕ ਵੀ ਹੋਵੇ। ਅਜਿਹਾ ਵੀ ਤਰਕ ਹੋ ਸਕਦਾ ਹੈ—ਕਿ ਅਧਿਕਾਰ ਕਿਸ ਦਾ ਹੈ ? ਕੀ ਦੋਵਾਂ ਦੀ

ਆਪਸ ਵਿਚ ਹੱਥੋਂ ਪਾਈ ਤਾਂ ਨਹੀਂ ਹੋਵੇਗੀ ? ਨਹੀਂ, ਇਸ ਗੱਲ ਤੇ ਕੇਸ਼ਵ ਪਿੱਲੈ ਨੂੰ ਆਪਣੀ ਪਤਨੀ ਤੇ ਪੂਰਾ ਵਿਸ਼ਵਾਸ ਹੈ। ਵਿਸ਼ਵਾਸ ਹੈ ਕਿ ਕਾਤਰਯਨੀ ਅੰਮਾਂ ਅਜਿਹਾ ਕੋਈ ਦ੍ਰਿਸ਼ ਨਹੀਂ ਦਿਖਾਏਗੀ। ਪਰ ਉਹ ਔਰਤ ਕਿੰਨੀ ਦੁਖੀ ਹੋ ਰਹੀ ਹੈ। ਪਹਿਲਾਂ ਵਾਲੀਆਂ ਸਾਰੀਆਂ ਗੱਲਾਂ ਉਸ ਨੇ ਪਤਨੀ ਨੂੰ ਕਹਿ ਦਿੱਤੀਆਂ ਹਨ-ਮੁਆਫੀ ਮੰਗ ਲਈ ਹੈ। ਕਾਤਰਯਨੀ ਅੰਮਾਂ ਨੇ ਉਸ ਨੂੰ ਮੁਆਫ਼ ਵੀ ਕਰ ਦਿੱਤਾ ਸੀ। ਠੀਕ ਹੈ—ਸਭ ਕੁਝ ਹੋ ਚੁੱਕਣ ਮਗਰੋਂ ਉਹ ਫਿਰ ਉਸੇ ਰਾਹ ਤੇ ਤੁਰ ਪਿਆ। ਇਸ ਦਾ ਪਤਾ ਪਤਨੀ ਨੂੰ ਨਹੀਂ ਲੱਗਣਾ ਚਾਹੀਦਾ—ਉਸ ਦਾ ਇਹੋ ਵਿਚਾਰ ਹੈ। ਕੰਨਿਆਕੁਮਾਰੀ, ਪੀਰਮੇਡ ਅਤੇ ਇਕ ਕਮਜ਼ੋਰ ਪਲ ਅੰਦਰ, ਮਦਰਾਸ ਵਿਚ ਜਿਹੜਾ ਪ੍ਰਣ ਦੇ ਦਿੱਤਾ ਹੈ, ਇਨ੍ਹਾਂ ਸਾਰੀਆਂ ਗੱਲਾਂ ਦਾ ਜੇ ਕਾਤਰਯਨੀ ਨੂੰ ਪਤਾ ਲੱਗ ਜਾਂਦਾ ਹੈ ਤਾਂ ਉਸ ਨੂੰ ਅੱਗ ਖਾਣੀ ਪਵੇਗੀ। ਤਸੱਲੀ ਦੇਣ ਲਈ ਹੋਰ ਰਾਹ ਵੀ ਨਹੀਂ ਹੈ। ਇਹ ਜਲਣ ਉਸ ਦੇ ਹਿਰਦੇ ਵਿਚ ਜੀਵਨ ਭਰ ਰਹੇਗੀ। ਇਸ ਬੁੱਢਾਪੇ ਵਿਚ ਸਾਰਾ ਚੈਨ ਖ਼ੁਸ ਜਾਵੇਗਾ। ਨਿਸਚੇ ਹੀ ਕਾਤਰਯਨੀ ਅੰਮਾਂ ਇਹ ਸਭ ਕੁਝ ਸਹਿ ਨਹੀਂ ਸਕੇਗੀ।

ਇਸ ਤਰ੍ਹਾਂ ਘਰੋਂ ਦਫਤਰ ਆਉਣ ਤੇ ਉਹ ਦਿਨ ਵਿਚ ਪੰਦਰਾਂ ਵਾਰ ਘਰ ਨੂੰ ਟੈਲੀਫ਼ੋਨ ਕਰਦਾ ਹੈ। ਇਕ ਡਰ ਹੈ ਕਿ ਉਹ ਆਈ ਹੋਵੇਗੀ। ਟੈਲੀਫ਼ੋਨ ਤੇ ਪੁੱਛਣ ਵਾਲੀ ਇਕ ਹੀ ਗੱਲ ਹੈ :

"ਕੋਈ ਵਿਸ਼ੇਸ਼ ਸਮਾਚਾਰ ਤਾਂ ਨਹੀਂ ਨਾ ?"

ਇਹ ਕੇਸ਼ਵ ਪਿੱਲੈ ਦੀ ਇਕ ਆਦਤ ਹੀ ਬਣ ਗਈ ਹੈ। ਇਕ ਹੋਰ ਡਰ ਵੀ ਕੇਸ਼ਵ ਪਿੱਲੈ ਦੀ ਜਾਨ ਦਾ ਹਿੱਸਾ ਬਣ ਗਿਆ ਹੈ। ਉਸ ਔਰਤ ਪ੍ਰਤੀ ਕੇਸ਼ਵ ਪਿੱਲੈ ਦਾ ਜੋਸ਼ ਕਦੇ ਠੰਢਾ ਨਹੀਂ ਪਿਆ, ਇਸ ਵਿਚ ਉਸ ਨੂੰ ਸ਼ੱਕ ਹੈ। ਸੀਤ ਲਹਿਰ ਵਿਚ ਵੀ ਉਹ ਗਰਮੀ ਖ਼ਤਮ ਨਹੀਂ ਹੋਈ, ਭਵਿੱਖ ਦੇ ਨਿਰਣੇ ਵਿਚ ਉਹ ਕਿਸੇ ਥਾਂ ਪਹੁੰਚਣ ਦੇ ਸਮਰੱਥ ਹੈ। ਆਵੇਸ਼ ਉਸ ਲਈ ਠੀਕ ਨਹੀਂ, ਇਹ ਵੀ ਉਹ ਜਾਣਦਾ ਹੈ। ਬੁੱਧ-ਵਿਵੇਕ ਉਸ ਨੂੰ ਠੀਕ ਰਾਹ ਤੇ ਤੋਰਨ ਵਿਚ ਯਤਨਸ਼ੀਲ ਹੈ। ਸਭ ਤੋਂ ਅਧਿਕ ਤ੍ਰਿਸਕਾਰ ਕਰਨ ਦੀ ਤਾਕਤ ਵੀ ਉਸ ਵਿਚ ਹੈ। ਪਰ ਉਸ ਤ੍ਰਿਸਕਾਰ ਲਈ ਉਸ ਨੂੰ ਬਹੁਤ ਕਸ਼ਟ ਉਠਾਣਾ ਪੈ ਰਿਹਾ ਹੈ। ਫਾਈਲ ਦੇਖਦੇ ਸਮੇਂ, ਸੌਣ ਲਈ ਬਿਸਤਰੇ ਵਿਚ ਜਾਣ ਸਮੇਂ, ਕਾਤਰਯਨੀ ਅੰਮਾਂ ਕੋਲ ਬੈਠਣ ਸਮੇਂ, ਸਵੇਰੇ ਉੱਠਦੇ ਸਮੇਂ—ਜਿਥੋਂ ਤਕ ਕਿਹਾ ਜਾਵੇ ਗੰਭੀਰ ਗੱਲਾਂ ਬਾਰੇ ਚਰਚਾ ਕਰਦੇ ਸਮੇਂ, ਸੰਮੇਲਨਾਂ ਵਿਚ ਜਾਂਦੇ ਸਮੇਂ ਵੀ ਉਹ ਅਣਜਾਣੇ ਹੀ ਕੰਨਿਆਕੁਮਾਰੀ ਅਤੇ ਪੀਰਮੇਡ ਵੱਲ ਵਹਿ ਜਾਂਦਾ ਹੈ। ਫਿਰ ਦਿਨ ਵਿਚ ਸੁਪਨੇ ਦੇਖਦਾ ਹੋਇਆ ਬੈਠਾ ਰਹਿੰਦਾ ਹੈ। ਉਥੋਂ ਵਾਪਸ ਆਉਣ ਤੇ ਇਕ ਮੁਸ਼ਕਲ ਪਹਾੜੀ ਚੜ੍ਹਨ ਵਾਂਗ ਲਗਦਾ ਹੈ। ਅਜਿਹਾ ਲਗਦਾ ਹੈ ਜਿਵੇਂ ਕੋਈ ਜ਼ਬਰਦਸਤੀ ਉੱਥੇ ਖੜ੍ਹਾ ਕੀਤਾ ਹੋਇਆ ਹੈ। ਕੇਸ਼ਵ ਪਿੱਲੈ ਨੇ ਮਹਿਸੂਸ ਕੀਤਾ ਕਿ ਉਸ ਦੀ ਇਕਾਗਰਤਾ ਖੋਹ ਗਈ ਹੈ। ਠੀਕ ਢੰਗ ਨਾਲ ਕੋਈ ਵੀ ਕੰਮ ਨਹੀਂ ਕਰ ਸਕਦਾ। ਪਹਿਲੇ ਚੀਫ ਸੈਕਟਰੀ ਕ੍ਰਿਸ਼ਨਨ ਨਾਇਰ ਨੂੰ ਜਦ ਉਸ ਦੀ ਬੁੱਧੀ ਗਤੀਸ਼ੀਲ ਨਹੀਂ ਸੀ, ਉਸਨੇ ਪ੍ਰਾਂਤਿਕ ਕਾਂਗਰਸ ਸੰਗਰਾਮ ਨਾਲ ਸੰਬੰਧਿਤ ਇਕ ਦੋ ਗੱਲਾਂ ਕੁਝ ਹੀ ਸ਼ਬਦਾਂ ਵਿਚ ਦੱਸ ਦਿੱਤੀਆਂ ਸਨ। ਉਸ ਮਗਰੋਂ ਹੀ ਜੀਵਨ ਦੀ ਨੀਂਹ ਵਾਂਗ

ਇਕ ਰੀਪੋਰਟ ਦੀਵਾਨਜੀ ਨੂੰ ਸਮਰਪਤ ਕਰ ਸਕਿਆ । ਇਹ ਸਭ ਗਹਿਰਾਈ ਨਾਲ ਜਾਂ ਸਾਵਧਾਨੀ ਨਾਲ ਸੋਚ ਕੇ ਕੀਤੇ ਗਏ ਕੰਮ ਦਾ ਸਿੱਟਾ ਨਹੀਂ ਸੀ । ਅੱਜ ਦੀ ਬੁੱਧੀ ਉਸ ਜਿਹੀ ਇਕਾਗਰ ਨਹੀਂ ਹੈ । ਕੀਤੇ ਗਏ ਕੰਮਾਂ ਵਿਚ ਕਿਧਰੇ ਗਲਤੀ ਹੈ, ਅਜਿਹਾ ਲਗਦਾ ਹੈ । ਉਹ ਹਮੇਸ਼ਾ ਉਦਾਸ ਰਹਿੰਦਾ ਹੈ ।

ਕੰਨਿਆਕੁਮਾਰੀ ਵਿਚ ਉਸ ਨੇ ਫੁੱਟ ਫੁੱਟ ਕੇ ਰੋ ਕੇ ਉਸ ਦੇ ਪੈਰ ਫੜੇ ਸਨ । ਉਸ ਦੇ ਮਨ ਵਿਚ ਪਰਿਵਰਤਨ ਲਿਆਉਣ ਲਈ ਇਕ ਬੂੰਦ ਪਾਣੀ ਹੀ ਬਹੁਤ ਸੀ । ਉਸ ਨੂੰ ਛੂੰਹਦੇ ਸਾਰ ਹੀ ਉਹ ਵਿਚਲਿਤ ਹੋ ਗਿਆ । ਛੂਹ ਵਿਚ ਕੋਈ ਚੁੰਬਕੀ ਸ਼ਕਤੀ ਸੀ । ਫਿਰ ਉਹ ਖ਼ੁਦ ਨੂੰ ਭੁੱਲ ਗਿਆ । ਪੀਰਮੇਡ ਵਿਚ ਉਸ ਚੁੰਬਕੀ ਸ਼ਕਤੀ ਦਾ ਪਰਦਾ ਹੱਟ ਗਿਆ । ਦਿਮਾਗ਼ ਤੇ ਇਕ ਰੌਸ਼ਨੀ ਪਸਰ ਗਈ । ਉਸ ਨੂੰ ਲਗਦਾ ਹੈ ਕਿ ਉਹ ਬਚਾ ਕਰ ਰਿਹਾ ਹੈ ।

ਮਿਲੇ ਹੋਏ ਰੁਮਾਲਾਂ ਅਤੇ ਚਿੱਠੀਆਂ ਨੂੰ ਜਲਾ ਦੇਣ ਮਗਰੋਂ ਹੀ ਉਹ ਘਰ ਆਉਂਦਾ ਸੀ । ਪਰ ਉਸ ਨੂੰ ਪਤਾ ਹੈ ਕਿ ਇਹ ਯਤਨ ਕਿਸੇ ਨਵੀਂ ਚਤਰਾਈ ਵਿਚ ਸਮਾਪਤ ਹੁੰਦਾ ਹੈ । ਕੀ ਹੋਵੇਗਾ, ਇਹੋ ਜਾਣਨਾ ਹੈ । ਕਿੰਨਾ ਹੀ ਸੋਚਣ ਮਗਰੋਂ ਵੀ ਕੇਸ਼ਵ ਪਿੱਲੈ ਨੂੰ ਪਤਾ ਨਹੀਂ ਲੱਗ ਰਿਹਾ ਕਿ ਅੱਗੋਂ ਤਕੰਮਾ ਕਿਸ ਤਰ੍ਹਾਂ ਦਾ ਹਮਲਾ ਕਰੇਗੀ । ਕੀ ਡਰਾਏਗੀ ? ਕੀ ਰਸਤੇ ਵਿਚ, ਪਾਰਕ ਵਿਚ ਜਾਂ ਦੂਸਰੇ ਕਿਸੀ ਥਾਂ ਤੇ ਸਾਰਿਆਂ ਸਾਹਮਣੇ ਪਕੜ ਲਵੇਗੀ ? ਜਾਂ ਇੱਜ਼ਤ ਬਚਾਣ ਲਈ ਉਹ ਉਸ ਦੇ ਵਸ ਵਿਚ ਹੋ ਜਾਵੇ ਇਹ ਸੋਚ ਕੇ ਕਿ ਉਹ ਖ਼ੁਦਕਸ਼ੀ ਕਰ ਲਵੇਗੀ ਕਹਿ ਕੇ ਡਰਾਏਗੀ ? ਹੁਣ ਹੰਝੂਆਂ ਦੀ ਕੋਈ ਕੀਮਤ ਨਹੀਂ ਹੋਵੇਗੀ । ਉਹ ਕਿਸੇ ਇਕ ਉਪਾਅ ਦੀ ਉਡੀਕ ਕਰ ਰਿਹਾ ਹੈ ।

ਪਾਰਕਵਿਯੂ ਵਿਚ ਵੀ ਉਹ ਪਹਿਲਾਂ ਜਿਹੀ ਖੁਸ਼ੀ ਮੁੜ ਪ੍ਰਾਪਤ ਨਾ ਹੋਈ । ਕੀ ਹੁਣ ਉਹ ਵਾਪਸ ਨਹੀਂ ਮਿਲੇਗੀ ? ਅਜਿਹਾ ਲਗਦਾ ਹੈ ਜਿਵੇਂ ਉਹ ਹਮੇਸ਼ਾ ਲਈ ਮਿੱਟ ਗਈ ਹੈ । ਉਸ ਨੂੰ ਦੁਬਾਰਾ ਹਾਸਲ ਕਰਨ ਦਾ ਉਹ ਯਤਨ ਕਰ ਰਿਹਾ ਹੈ । ਉਹ ਖੁਸ਼ੀ ਅਤੇ ਰੌਸ਼ਨੀ ਫਿਰ ਪ੍ਰਾਪਤ ਕਰਨ ਲਈ ਕੇਸ਼ਵ ਪਿੱਲੈ ਦੀ ਪ੍ਰਬਲ ਇੱਛਾ ਹੈ । ਉਹ ਸਭ ਕੁਝ ਕਿਵੇਂ ਵਾਪਸ ਮਿਲੇਗਾ । ਕੁਝ ਵੀ ਪਤਾ ਨਹੀਂ । ਕੋਈ ਰਸਤਾ ਵੀ ਦਿਖਾਈ ਨਹੀਂ ਪੈ ਰਿਹਾ । ਉੱਥੇ ਪਹੁੰਚਦੇ ਸਮੇਂ ਉਸ ਨੂੰ ਅਜਿਹਾ ਲਗਦਾ ਸੀ ਕਿ ਉਸ ਦੀਪਕ ਨੂੰ ਫੂਕ ਮਾਰ ਕੇ ਬੁਝਾ ਦੇਣ ਦਾ ਸਮਾਂ ਕੋਈ ਸਰਾਪਿਆ ਛਿਣ ਸੀ । ਜ਼ਿੰਦਗੀ ਦੀ ਇਹ ਸਭ ਤੋਂ ਵੱਡੀ ਗਲਤੀ ਸੀ । ਕੇਸ਼ਵ ਪਿੱਲੈ ਨੂੰ ਪਛਤਾਵਾ ਹੈ । ਕੁਝ ਵੀ ਹੋਵੇ, ਕਾਤਰਯਨੀ ਅੰਮਾਂ ਨੂੰ ਇਸ ਦਾ ਕੁਝ ਵੀ ਪਤਾ ਨਹੀਂ । ਪਤਾ ਲੱਗਣ ਤੇ ਕੀ ਹਾਲਤ ਹੋਵੇਗੀ ? ਪਹਿਲਾਂ ਵਾਲੇ ਜੀਵਨ ਦੇ ਸਾਰੇ ਰੀਤੀ-ਰਿਵਾਜ਼ ਉਸੇ ਤਰ੍ਹਾਂ ਦੇ ਹਨ । ਗੇਟ ਤੇ ਆ ਕੇ ਪਤੀ ਦਾ ਸਵਾਗਤ ਕਰਦੀ ਹੈ । ਫ਼ਾਈਲਾਂ ਦੇਖਦੇ ਸਮੇਂ ਉਸ ਦੇ ਕੋਲ ਵੀ ਬੈਠਦੀ ਹੈ । ਪਰ ਕੋਲ ਬੈਠੀ ਉਹ ਊਂਘਣ ਲਗਦੀ ਹੈ । ਬਾਗ਼ ਵਿਚ ਟਹਿਲਦੇ ਸਮੇਂ ਵੀ ਉਹ ਪਿੱਛੇ ਪਿੱਛੇ ਰਹਿੰਦੀ ਹੈ, ਪਰ ਅਜਿਹਾ ਲਗਦਾ ਹੈ ਜਿਵੇਂ ਉਸ ਦਾ ਮਨ ਕਿਸੇ ਹੋਰ ਥਾਂ ਘੁੰਮ ਰਿਹਾ ਹੋਵੇ । ਉਸ ਦਾ ਮਨ ਹਮੇਸ਼ਾ ਬੋਝਲ ਰਹਿੰਦਾ ਹੈ । ਰਾਤ ਨੂੰ ਉਸ ਦੀ ਛਾਤੀ ਤੇ ਹੱਥ ਰੱਖ ਕੇ ਉਹ ਸੌਂਦੀ ਹੈ । ਪਰ ਦੋਵੇਂ ਸੌਣ ਦਾ

ਅਭਿਨੈ ਕਰਕੇ ਲੇਟੇ ਰਹਿੰਦੇ ਹਨ—ਸੌਂਦੇ ਨਹੀਂ। ਇੰਦਰਜਾਲ ਵਾਂਗ ਪਹਿਲਾਂ ਵਾਲਾ ਖਿੜਖਿੜਾ ਕੇ ਹੱਸਣਾ, ਉਤਸ਼ਾਹ ਅਤੇ ਹੋਰ ਸਾਰੀਆਂ ਗੱਲਾਂ ਉਹ ਸੁਣਦਾ ਰਿਹਾ ਹੈ। ਪਰ ਕੋਈ ਫਾਇਦਾ ਨਹੀਂ। ਕਾਤਰਯਨੀ ਅੰਮਾਂ ਨੂੰ ਪਤਾ ਹੈ ਕਿ ਉਦਾਸ ਭਾਵ ਪ੍ਰਗਟ ਕਰਨਾ ਠੀਕ ਨਹੀਂ। ਦਫਤਰ ਤੋਂ ਥੱਕ ਕੇ ਆਉਣ ਤੇ ਪਤੀ ਦਾ ਇਸ ਤਰ੍ਹਾਂ ਉਦਾਸ ਮਨ ਨਾਲ ਸਵਾਗਤ ਕਰਨਾ ਠੀਕ ਨਹੀਂ। ਉਸ ਨੂੰ ਉਤਸ਼ਾਹ ਅਤੇ ਖ਼ੁਸ਼ੀ ਦੇਣੀ ਚਾਹੀਦੀ ਹੈ। ਸਿਰਫ ਚੰਗਾ ਭੋਜਨ ਖੁਆਣਾ ਹੀ ਕਾਫੀ ਨਹੀਂ। ਇਹ ਸੇਵਾ ਨਹੀਂ ਹੈ। ਇਹ ਸਭ ਕੁਝ ਕਾਤਰਯਨੀ ਅੰਮਾਂ ਨੂੰ ਪਤਾ ਹੈ। ਕਰਤੱਵ ਪਾਲਣ ਵਿਚ ਉਹ ਅਸਫਲ ਹੋ ਰਹੀ ਹੈ, ਇਹ ਵੀ ਉਸ ਨੂੰ ਪਤਾ ਹੈ। ਉਸ ਦੇ ਕਾਰਣ ਉਹ ਸਰੀਰਕ ਅਤੇ ਮਾਨਸਿਕ ਦੁੱਖ ਵਿਚ ਬਦਲਦੀ ਜਾ ਰਹੀ ਹੈ। ਗਿੱਲੀ ਮਿੱਟੀ ਤੋਂ ਘੜਾ ਬਣਾ ਕੇ ਪਾਣੀ ਖਿਚਣ ਦੀ ਇਕ ਪਤੀਵਰਤਾ ਦੀ ਸ਼ਕਤੀ ਖੋਹ ਗਈ ਹੈ। ਦੂਸਰੇ ਕਿਸੇ ਪੁਰਸ਼ ਨੂੰ ਉਸ ਨੇ ਪਾਣੀ ਵਿਚ ਵੀ ਨਹੀਂ ਦੇਖਿਆ। ਕੋਈ ਧਰਮ ਵਿਰੁੱਧ ਸੁਪਨਾ ਵੀ ਨਹੀਂ ਦੇਖਿਆ। ਕਿਉਂ ਅਤੇ ਕਿਵੇਂ ਇਹ ਅਸਮੱਰਥਾ ਆਈ ? ਉਸ ਦਾ ਦਿਲ ਜਲ ਰਿਹਾ ਹੈ। ਇੱਥੇ ਹੁਣ ਪਤੀ ਅਤੇ ਪਤਨੀ ਵਿਚਕਾਰ ਕਦੇ ਕਦਾਈਂ ਹੀ ਗੱਲ ਹੁੰਦੀ ਹੈ। ਹਾਂ ਕੁਝ ਗੰਭੀਰਤਾ ਭਰੀਆਂ ਗੱਲਾਂ ਜ਼ਰੂਰ ਹੁੰਦੀਆਂ ਹਨ।

ਇਕ ਦਿਨ ਕਾਤਰਯਨੀ ਨੇ ਪੁੱਛਿਆ, "ਦਫਤਰ ਘੰਟੇ ਵਿਚ ਚਾਲੀ ਵਾਰ ਟੈਲੀਫੋਨ ਤੇ ਅਜਿਹਾ ਕਿਉਂ ਪੁੱਛਦੇ ਹੋ ਕਿ ਕੋਈ ਖ਼ਾਸ ਖ਼ਬਰ ਤਾਂ ਨਹੀਂ ਹੈ। ਅਜਿਹਾ ਲਗਦਾ ਹੈ ਕਿ ਤੁਹਾਨੂੰ ਕੋਈ ਡਰ ਹੈ।"

ਕੇਸ਼ਵ ਪਿੱਲੈ ਕਾਹਲ ਨਾਲ ਕੋਈ ਜਵਾਬ ਨਾ ਦੇ ਸਕਿਆ। ਬੁੱਧੀ ਕੁਝ ਹਲਕੀ ਪੈ ਜਾਣ ਤੇ ਵੀ ਉਹ ਪਲ-ਭਰ ਲਈ ਚੌਕੰਨਾ ਹੋ ਗਿਆ। ਕੁਝ ਸ਼ੱਕ ਨਾਲ ਉਸ ਨੇ ਕਿਹਾ :

"ਤੈਨੂੰ ਉਦਾਸ ਦੇਖ ਕੇ ਇੱਥੋਂ ਜਾਂਦਾ ਹਾਂ, ਤਾਂ ਹਮੇਸ਼ਾ ਕੋਈ ਡਰ ਰਹਿੰਦਾ ਹੈ। ਇਸ ਲਈ ਵਾਰ ਵਾਰ ਬੁਲਾ ਕੇ ਪੁੱਛਦਾ ਹਾਂ।"

ਓ ! ਜਿੱਤ ਗਿਆ ! ਬਿਲਕੁੱਲ ਉੱਚਿਤ ਜਵਾਬ ਦਿੱਤਾ। ਉਹ ਹੈਰਾਨ ਸੀ ਕਿ ਅਜਿਹਾ ਜਵਾਬ ਉਸ ਨੂੰ ਕਿੰਜ ਔੜਿਆ। ਮਨ ਹੀ ਮਨ ਉਸ ਨੇ ਖ਼ੁਦ ਦਾ ਧੰਨਵਾਦ ਕੀਤਾ। ਹੁਣ ਇਹੋ ਜਾਣਨਾ ਹੈ ਕਿ ਇਹ ਜਵਾਬ ਸਮਝ ਵਿਚ ਆਇਆ ਕਿ ਨਹੀਂ। ਨਾ ਸਮਝਣ ਦਾ ਕੋਈ ਕਾਰਨ ਨਹੀਂ ਹੈ। ਪਰ ਕਾਤਰਯਨੀ ਅੰਮਾਂ ਕੁਝ ਨਾ ਬੋਲੀ। ਪਤਾ ਨਹੀਂ ਕਿ ਇਹ ਜਵਾਬ ਉਸ ਦੀ ਸਮਝ ਵਿਚ ਆਇਆ ਕਿ ਨਹੀਂ।

ਕੇਸ਼ਵ ਪਿੱਲੈ ਨੇ ਪੁੱਛਿਆ, "ਹੁਣੇ ਹੀ ਜਿਵੇਂ ਰੋ ਪਵੇਂਗੀ, ਅਜਿਹਾ ਮੂੰਹ ਬਣਾ ਕੇ ਤੂੰ ਕਿਉਂ ਹਰ ਸਮੇਂ ਬੈਠੀ ਰਹਿੰਦੀ ਏਂ ? ਕੀ ਹੋਇਆ ਹੈ ?"

ਕਾਤਰਯਨੀ ਅੰਮਾਂ ਨੇ ਉਸ ਤੋਂ ਇਕ ਹੋਰ ਸਵਾਲ ਪੁੱਛਣਾ ਸੀ। "ਹਮੇਸ਼ਾ ਇਕ ਨਿਰਉਤਸ਼ਾਹੀ ਵਾਂਗ ਵਿਚਾਰਾਂ ਵਿਚ ਖੋਹੇ, ਘਬਰਾਏ ਹੋਏ, ਮੇਰੇ ਨਾਲ ਕੋਈ ਵਾਸਤਾ ਰੱਖੇ ਬਗ਼ੈਰ, ਜਿਵੇਂ ਮੇਰੀ ਜ਼ਰੂਰਤ ਹੀ ਨਹੀਂ ਹੁੰਦੀ, ਇੰਜ ਤੁਸੀਂ ਕਿਉਂ ਬੈਠੇ ਰਹਿੰਦੇ ਹੋ ? ਮੇਰੇ ਕੋਲ ਬੈਠਿਆਂ, ਤੁਹਾਡੇ ਵਿਚ ਕੋਈ ਅਜਿਹਾ ਭਾਵ ਵੀ ਦਿਖਾਈ ਨਹੀਂ

ਦੇਂਦਾ ਜਿਵੇਂ ਕੋਈ ਤੁਹਾਡੇ ਕੋਲ ਬੈਠਾ ਹੋਵੇ । ਇਹ ਵੇਖ ਕੇ ਮੇਰਾ ਮਨ ਉਦਾਸ ਹੋ ਜਾਂਦਾ ਹੈ । ਘਰ ਵਿਚ ਪਹਿਲਾਂ ਇਹ ਸਮਝ ਨਹੀਂ ਸੀ ਸਕੀ । ਹੁਣ ਮੈਂ ਜਾਣਦੀ ਹਾਂ। ਮੈਨੂੰ ਉਤਸ਼ਾਹੀ ਬਣ ਕੇ ਰਹਿਣਾ ਸਿਖਾ ਕੇ ਫਿਰ ਤੁਰੰਤ ਛੱਡ ਦਿੱਤਾ, ਅਜਿਹਾ ਮੈਨੂੰ ਲਗਦਾ ਹੈ । ਮੈਂ ਸੋਚਿਆ ਕਿ ਮੈਂ ਤੁਹਾਨੂੰ ਸੰਤੁਸ਼ਟ ਨਹੀਂ ਕਰ ਰਹੀ । ਪਰ ਤੁਸੀਂ ਮੇਰੀ ਸੰਤੁਸ਼ਟੀ ਬਾਰੇ ਧਿਆਨ ਦੇਣਾ ਬਿਲਕੁਲ ਹੀ ਛੱਡ ਦਿੱਤਾ ।"

ਕੇਸ਼ਵ ਪਿੱਲੇ ਇਸ ਦਾ ਪੂਰਾ ਨਿਖੇਧ ਨਹੀਂ ਕਰ ਸਕਿਆ । ਉਸ ਨੇ ਕਿਹਾ, "ਮੇਰੀ ਨੌਕਰੀ ਦੀ ਪਰੇਸ਼ਾਨੀ ਤੈਨੂੰ ਪਤਾ ਹੀ ਹੈ ।"

"ਹੂੰ ? ਕੀ ਹੈ ?"

ਮਾਲਾਬਾਰ ਨੂੰ ਮਿਲਾ ਕੇ ਕੇਰਲਾ ਬਣਾਨ ਮਗਰੋਂ ਕੋਈ ਸ਼ਾਂਤੀ ਨਹੀਂ ਹੈ । ਮਦਰਾਸ ਤੋਂ ਆਏ ਕਰਮਚਾਰੀਆਂ ਨੇ ਬੜੀ ਗੜਬੜ ਮਚਾਈ ਹੋਈ ਹੈ । ਉਨ੍ਹਾਂ ਵਿਚ ਅਜਿਹੀ ਭਾਵਨਾ ਹੈ ਕਿ ਉਨ੍ਹਾਂ ਵਿਚ ਕੰਮ ਦੀ ਚਤੁਰਾਈ, ਬੁੱਧ-ਵਿਵੇਕ ਆਦਿ ਅਧਿਕ ਹੈ । ਇਥੋਂ ਦੇ ਸਾਰੇ ਕਰਮਚਾਰੀ ਰਿਸ਼ਵਤਖ਼ੋਰ ਅਤੇ ਮੂਰਖ ਹਨ, ਇਹੋ ਹੈ ਉਨ੍ਹਾਂ ਲੋਕਾਂ ਦਾ ਵਿਚਾਰ । ਇਥੋਂ ਦੇ ਲੋਕਾਂ ਨੇ ਮਾਲਾਬਾਰ ਤੋਂ ਆਏ ਲੋਕਾਂ ਨੂੰ ਇਕ ਖ਼ਾਸ ਨਾਂ ਦਿੱਤਾ ਹੈ, "ਪਤਾ ਹੈ ਕੀ ਹੈ—ਸੰਪ੍ਰਤਿ ਪਿੱਲੇ ।"

ਇਸ ਗੱਲਬਾਤ ਵਿਚ ਕਾਤਰਯਨੀ ਅੰਮਾਂ ਨੂੰ ਕੋਈ ਦਿਲਚਸਪੀ ਨਹੀਂ ਸੀ । ਦਿਲਚਸਪੀ ਹੋਣ ਦਾ ਕੋਈ ਕਾਰਨ ਵੀ ਨਹੀਂ ਸੀ । ਉਸ ਨੇ ਕਿਹਾ, "ਇਹ ਸਾਰੀਆਂ ਗੱਲਾਂ ਇਕ ਦਿਨ ਕੀਤੀਆਂ ਸਨ ਨਾ ?" ਕੇਸ਼ਵ ਪਿੱਲੇ ਦਾ ਵਿਚਾਰ ਹੈ ਕਿ ਉਸ ਦੀ ਗੱਲਬਾਤ ਵਿਚ ਕਾਤਰਯਨੀ ਦੀ ਦਿਲਚਸਪੀ ਵਧਣੀ ਚਾਹੀਦੀ ਹੈ । ਤਦ ਹੀ ਉਹ ਆਪਣੀ ਉਦਾਸੀ ਦੇ ਕਾਰਨ ਨੂੰ ਤਰਕ ਨਾਲ ਸਿੱਧ ਕਰ ਸਕੇਗਾ । ਉਸ ਨੇ ਕਿਹਾ :

"ਉਸ ਦਿਨ ਮੈਂ ਅੰਦਾਜ਼ੇ ਨਾਲ ਹੀ ਕਿਹਾ ਸੀ । ਹੁਣ ਰੋਜ਼ਾਨਾ ਇਹ ਦੇਖ ਰਿਹਾ ਹਾਂ । ਉਸ ਦਾ ਪੂਰਾ ਨੁਕਸਾਨ ਮੈਨੂੰ ਉਠਾਣਾ ਪੈ ਰਿਹਾ ਹੈ । ਮੈਂ ਕਿੰਨਾ ਵਿਆਕੁਲ ਹਾਂ ਇਹ ਤੂੰ ਸਮਝ ਹੀ ਨਹੀਂ ਸਕਦੀ ।"

ਕੇਸ਼ਵ ਪਿੱਲੇ ਨੇ ਆਪਣੀ ਪਤਨੀ ਨੂੰ ਸਮਝਾਣ ਲਈ ਕੋਈ ਕਹਾਣੀ ਘੜੀ ਨਹੀਂ ਸੀ । ਮਦਰਾਸ ਸਰਵਿਸ ਦੇ ਕਰਮਚਾਰੀਆਂ ਦੇ ਆਉਣ ਨਾਲ ਸਰਕਾਰ ਦੀਆਂ ਸੰਬੰਧਿਤ ਸਮੱਸਿਆਵਾਂ ਵਧ ਗਈਆਂ । ਰੋਜ਼ਾਨਾ ਜੀਵਨ ਦੀਆਂ ਕਠਿਨਾਈਆਂ ਨੂੰ ਕਾਤਰਯਨੀ ਅੰਮਾਂ ਸਮਝ ਨਾ ਸਕੀ, ਫਿਰ ਵੀ ਉਹ ਪਤੀ ਦੀਆਂ ਮੁਸ਼ਕਲਾਂ ਹਨ । ਕਾਤਰਯਨੀ ਅੰਮਾਂ ਵਿਚ ਇਨ੍ਹਾਂ ਨੂੰ ਸੁਣਨ ਦੀ ਕੁਝ ਦਿਲਚਸਪੀ ਪੈਦਾ ਹੋਈ । ਉਸ ਦੀ ਸੁਣਨ ਦੀ ਇੱਛਾ ਹੈ, ਇਹ ਸਮਝ ਕੇ ਕੇਸ਼ਵ ਪਿੱਲੇ ਕਹਿਣ ਲੱਗਿਆ, ਉਨ੍ਹਾਂ ਲੋਕਾਂ ਦਾ ਕਹਿਣਾ ਹੈ ਕਿ ਉਹ ਵਿਸ਼ਾਲ ਮਦਰਾਸ ਤੋਂ ਆਏ ਹਨ । ਵੱਡੇ ਵੱਡੇ ਅੰਗਰੇਜ਼ਾਂ ਅਤੇ ਆਈ. ਸੀ. ਐਸ. ਅਫਸਰਾਂ ਨਾਲ ਰਹਿ ਕੇ ਉਨ੍ਹਾਂ ਨੇ ਕੰਮ ਕੀਤਾ ਹੈ । ਅਜਿਹਾ ਹੈ ਉਨ੍ਹਾਂ ਦਾ ਘੁਮੰਡ । ਸਾਡੇ ਲੋਕਾਂ ਨਾਲ ਉਨ੍ਹਾਂ ਨੂੰ ਘ੍ਰਿਣਾ ਹੈ । ਇਥੋਂ ਦੇ ਕੁਝ ਚਲਾਕ ਕਰਮਚਾਰੀਆਂ ਦੀ ਦ੍ਰਿਸ਼ਟੀ ਮਦਰਾਸ ਤੋਂ ਆਏ ਕਰਮਚਾਰੀਆਂ ਨੂੰ ਹਮੇਸ਼ਾ ਨੀਚਾ ਦਿਖਾਣ ਤੇ ਕੇਂਦ੍ਰਿਤ ਰਹਿੰਦੀ ਹੈ । ਫਾਈਲਾਂ ਤੋਂ ਹੀ ਇਹ ਸਭ ਦਿਖਾਈ ਪੈਂਦਾ ਹੈ । ਹਾਂ ਇਕ ਹੋਰ ਗੜਬੜ ਵੀ ਹੈ । ਮਦਰਾਸ ਤੋਂ ਆਏ ਲੋਕਾਂ ਦੀ ਤਨਖਾਹ

ਵਧੇਰੇ ਹੈ। ਉਨ੍ਹਾਂ ਦੀ ਨੌਕਰੀ ਘੱਟ ਹੈ। ਉਨ੍ਹਾਂ ਨੂੰ ਉੱਚੇ ਅਹੁਦੇ ਚਾਹੀਦੇ ਹਨ। ਇੱਥੋਂ ਦੇ ਵੱਡੇ ਵੱਡੇ ਕਰਮਚਾਰੀਆਂ ਵਿਚ ਫੁਸਫੁਸਾਹਟ ਹੈ। ਮਦਰਾਸ ਤੋਂ ਆਏ ਲੋਕ ਸਾਡੇ ਸਿਰ ਤੇ ਬੈਠਣਗੇ। ਅਜਿਹਾ ਡਰ ਹੈ। ਪੂਰਾ ਸਕੱਤਰੇਤ ਵਿਚ ਗੜਬੜ ਹੈ। ਇਸ ਪਰਸਪਰ ਨਫਰਤ, ਅਵਿਸ਼ਵਾਸ ਅਤੇ ਨੀਚਾ ਦਿਖਾਣ ਦੀ ਪ੍ਰਵਿਰਤੀ ਤੋਂ ਮੈਂ ਪਰੇਸ਼ਾਨ ਹੋ ਗਿਆ ਹਾਂ।"

ਥੋੜ੍ਹੀ ਦੇਰ ਮਗਰੋਂ ਕੇਸ਼ਵ ਪਿੱਲੈ ਨੇ ਕਿਹਾ, "ਇਹ ਬਿਪਤਾ ਮੇਰੇ ਉੱਪਰ ਵੀ ਆ ਰਹੀ ਹੈ।"

ਕਾਤਰਯਨੀ ਨੇ ਪੁੱਛਿਆ, "ਕੋਈ ਵੱਧ ਤਨਖਾਹ ਵਾਲਾ ਆਇਆ ਹੈ; ਇਹੋ ਗੱਲ ਹੈ ਨਾ ?"

ਕੇਸ਼ਵ ਪਿੱਲੈ ਨੇ ਕਿਹਾ, "ਹਾਂ ਇਹੋ ਹੈ। ਉਸ ਦੀ ਸਰਵਿਸ ਮੇਰੇ ਨਾਲੋਂ ਘੱਟ ਹੈ। ਪਰ ਤਨਖਾਹ ਮੇਰੇ ਤੋਂ ਵੱਧ ਮਿਲਦੀ ਹੈ। ਉਹ ਸੈਕਟਰੀ ਬਣ ਕੇ ਆਇਆ ਹੈ, ਇਹ ਸਮੱਸਿਆ ਹੈ। ਦੂਸਰੀ ਇਕ ਸਮੱਸਿਆ ਇਹ ਹੈ ਕਿ ਉਸ ਦੀ ਕੇਂਦਰ ਵਿਚ ਕਾਫੀ ਪੁੱਛ-ਪ੍ਰਤੀਤ ਹੈ। ਦਿੱਲੀ ਵਿਚ ਆਪਣਾ ਕੌਣ ਹੈ ? ਆਪਣੇ ਲਈ ਸਿਰਫ ਆਪਾ ਹੀ ਹਾਂ। ਹੋਰ ਕੌਣ ਹੈ ? ਕੇਂਦਰ ਦੇ ਕੁਝ ਮੰਤਰੀ ਉਸ ਦੇ ਰਿਸ਼ਤੇਦਾਰ ਹਨ। ਵਿਧਾਨ ਸਭਾ ਵਿਚ ਉਸ ਨੂੰ ਸਹਾਰਾ ਦੇਣ ਵਾਲੇ ਉਸ ਦੇ ਰਿਸ਼ਤੇਦਾਰ ਹਨ, ਕਮਿਊਨਿਸਟ ਹਨ ਅਤੇ ਕਾਂਗਰਸ ਦੇ ਵੀ ਕੁਝ ਮੈਂਬਰ ਹਨ।"

ਕੇਸ਼ਵ ਪਿੱਲੈ ਨੇ ਦੁਚਿੱਤੀ ਵਿਚ ਕਿਹਾ, "ਸਾਰੇ, ਮੈਨਨ, ਨੰਬਿਡੀ, ਚਾਕਆਰ ਅਤੇ ਪੋਨਪਾਲ ਆਦਿ ਕਿਸੇ ਮਾਲਾਬਾਰ ਵਾਲੇ ਦੀ ਗੱਲ ਤੇ ਇਕੱਠੇ ਹੋ ਜਾਂਦੇ ਹਨ। ਮੈਨੂੰ ਆਈ. ਏ. ਐਸ. ਬਣਨ ਤੇ ਵੀ ਕੇਂਦਰ ਦੇ ਇਕ ਮਾਲਾਬਾਰ ਵਾਲੇ ਨੇ ਅੜਚਣ ਪਾਈ। ਉਦੋ ਕਾਂਗਰਸ, ਕਮਿਊਨਿਸਟ, ਪੀ. ਐਸ. ਪੀ, ਕੁਝ ਵੀ ਨਹੀਂ ਸੀ। ਉਹ ਸਾਰੇ ਇਕ ਹਨ। ਇਹ ਏਕਤਾ ਤ੍ਰਿਵੇਂਦਰਮ ਵਾਲਿਆਂ ਵਿਚ ਨਹੀਂ ਹੈ। ਇੱਥੇ ਤਾਂ ਆਪਸ ਵਿਚ ਹੀ ਮੀਨ-ਮੇਖ ਕੱਢਣ ਦੀ ਪ੍ਰੰਪਰਾ ਹੈ।"

ਕਾਤਰਯਨੀ ਅੰਮਾਂ ਕੋਲ ਇਸ ਬਾਰੇ ਵਿਚ ਕਈ ਸਾਲਾਂ ਤੋਂ ਮਨ ਵਿਚ ਆ ਰਿਹਾ ਇਕ ਹੀ ਜਵਾਬ ਸੀ, ਇਹੋ ਨਿਰਦੇਸ਼ ਕਰਨ ਗੋਚਕਾ ਉਸ ਕੋਲ ਸੀ।

"ਅਜਿਹਾ ਸੰਕਟ ਆਵੇ ਤਾਂ ਤਿਆਗ ਪੱਤਰ ਦੇਣਾ ਹੀ ਠੀਕ ਹੈ। ਮਨ ਨੂੰ ਇੰਨਾ ਪ੍ਰੇਸ਼ਾਨ ਕਰਨ ਵਾਲੀ ਕੀ ਗੱਲ ਹੈ ?"

ਕੇਸ਼ਵ ਪਿੱਲੈ ਇਸ ਗੱਲ ਨੂੰ ਇੰਜ ਹੀ ਛੱਡ ਦੇਣ ਲਈ ਤਿਆਰ ਨਹੀਂ ਸੀ।

"ਕੀ ਇਸ ਤਰ੍ਹਾਂ ਸਭ ਕੁਝ ਛੱਡ ਛਡਾ ਕੇ ਜਾਣਾ ਹੈ ? ਮੈਂ ਜ਼ਿੰਦਗੀ ਵਿਚ ਇਕ ਖੇਡ ਦੀ ਸ਼ੁਰੂਆਤ ਕੀਤੀ ਹੈ। ਉਸ ਖੇਡ ਨੂੰ ਪੂਰੀ ਤਰ੍ਹਾਂ ਖੇਡ ਕੇ ਖ਼ਤਮ ਕਰਨਾ ਹੈ। ਉਸ ਸੈਕਟਰੀ ਨੇ ਆਪਣੇ ਘੁਮੰਡ ਦੇ ਭਾਰ ਨੂੰ ਮੇਰੇ ਸਿਰ ਤੇ ਤਿੰਨ ਚਾਰ ਵਾਰ ਮਾਰਿਆ ਸੀ। ਇਕ ਘੁਮੰਡੀ ਦੇ ਰੂਪ ਵਿਚ ਉਹ ਮੈਨੂੰ ਮਿਲਣ ਆਇਆ ਸੀ। ਮੈਨੂੰ ਮਿਲ ਕੇ ਉਸ ਨੇ ਠੀਕ ਨਹੀਂ ਮਹਿਸੂਸ ਕੀਤਾ ਸੀ। ਹੁਣ ਦੇਖਾਂਗਾ।"

ਕਾਤਰਯਨੀ ਅੰਮਾਂ ਕੋਲ ਉਦੋਂ ਵੀ ਕਹਿਣ ਗੋਚਰਾ ਇਹੀ ਸੀ, ਕਿ ਇਸ ਕੰਮ ਨੂੰ ਬੰਦ ਕਰ ਦਿਉ।

ਕੇਸ਼ਵ ਪਿੱਲੇ ਕੋਲ ਉਸ ਨੂੰ ਸਮਝਾਣ ਲਈ ਇਕ ਗੱਲ ਹੋਰ ਵੀ ਸੀ । ਕਾਤਰਯਨੀ ਅੰਮਾਂ ਨੂੰ ਇਹ ਗੱਲ ਕੁਝ ਪਸੰਦ ਆਵੇਗੀ ।

ਪਹਿਲਾਂ ਇੱਥੇ ਆਸ਼ਰਮ ਲਈ ਚੰਦਾ ਲੈਣ ਆਈਆਂ ਕੁਝ ਔਰਤਾਂ ਜਿਹੜੀਆਂ ਤ੍ਰਿਵੇਂਦਰਮ ਦੀਆਂ ਹੀ ਸਨ, ਤੈਨੂੰ ਚੰਗੀਆਂ ਨਹੀਂ ਸਨ ਲੱਗੀਆਂ, ਯਾਦ ਹੈ ?''

''ਯਾਦ ਹੈ,'' ਕਾਤਰਯਨੀ ਅੰਮਾਂ ਨੇ ਕਿਹਾ । ਕੇਸ਼ਵ ਪਿੱਲੇ ਨੇ ਮੁਸਕਰਾ ਕੇ ਕਿਹਾ, ''ਹੁਣ ਮਦਰਾਸ ਤੋਂ ਆਏ ਕਰਮਚਾਰੀਆਂ ਦੀਆਂ ਪਤਨੀਆਂ ਨੂੰ ਤੂੰ ਕੀ ਕੀ ਕਹੇਂਗੀ ?

''ਹੂੰ, ਕੀ ਹੈ ?''

ਉਹ ਸੁਰਮਾ ਪਾਉਣ, ਵਾਲ ਬਣਾਉਣ ਆਦਿ ਗੱਲਾਂ ਵਿਚ ਬਹੁਤ ਫ਼ੈਸ਼ਨ ਕਰਦੀਆਂ ਹਨ । ਮਦਰਾਸ, ਫਿਲਮੀ ਐਕਟਰਾਂ ਦਾ ਦੇਸ਼ ਹੈ ਨਾ ? ਉਹ ਔਰਤਾਂ ਉਥੋਂ ਹੀ ਆਈਆਂ ਹਨ । ਇਨ੍ਹਾਂ ਤ੍ਰਿਵੇਂਦਰਮ ਦੀਆਂ ਔਰਤਾਂ ਨੂੰ ਉਹ ਹਰਾ ਚੁੱਕੀਆਂ ਹਨ । ਇਤ ਤ੍ਰਿਵੇਂਦਰਮ ਵਾਲੇ ਉੱਤਰੀ ਲੋਕਾਂ ਬਾਰੇ ਪਤਾ ਹੈ ਕੀ ਕਹਿੰਦੇ ਹਨ ?''

ਕੀ ਕਹਿ ਰਿਹਾ ਹੈ, ਇਸ ਭਾਵ ਨਾਲ ਕਾਤਰਯਨੀ ਨੇ ਦੇਖਿਆ । ਹਿਰਦੇ-ਵੇਦਕ ਰਾਹ ਤੇ ਕਾਤਰਯਨੀ ਅੰਮਾਂ ਠੀਕ ਤਰ੍ਹਾਂ ਪਈ ਨਹੀਂ । ਉਸ ਰਾਹ ਤੇ ਪਹੁੰਚਣ ਲਈ ਹੋਰ ਬਹੁਤ ਚੱਲਣਾ ਪੈਣਾ ਹੈ ।

ਕੇਸ਼ਵ ਪਿੱਲੈ ਨੇ ਕਿਹਾ, ''ਨਿਤੰਭ ਪ੍ਰਦਰਸ਼ਨੀ ।''

''ਕੀ ਮਤਲਬ ?''

''ਇਸਤਰੀਆਂ ਦਾ ਆਪਣੇ ਮੁੱਖ-ਅੰਗਾਂ ਨੂੰ ਸਜਾ ਕੇ ਦਿਖਾਣਾ । ਇਸ ਦਾ ਇਕ ਭੈੜਾ ਜਿਹਾ ਨਾਂ ਹੈ ।''

ਕਾਤਰਯਨੀ ਅੰਮਾਂ ਨੇ ਕਿਹਾ, ''ਉਹ ਸਾੜ੍ਹੀ ਅਤੇ ਪੇਟੀ ਕੋਟ ਪਹਿਨੀਆਂ ਹਨ । ਉਹ ਬਹੁਤ ਸੁਹਣਾ ਲਗਦਾ ਹੈ । ਢੰਗ ਵੀ ਇਹੋ ਹੈ । ਉਹ ਤ੍ਰਿਵੇਂਦਰਮ ਦੀਆਂ ਔਰਤਾਂ ਵਾਂਗ ਨੰਗ-ਮੁਨੰਗ ਹੋ ਕੇ ਨਹੀਂ ਤੁਰਦੀਆਂ ਫਿਰਦੀਆਂ ।''

ਫਿਰ ਵੀ ਕਾਤਰਯਨੀ ਅੰਮਾਂ ਉਤਸ਼ਾਹਤ ਨਾ ਹੋਈ । ਕੇਸ਼ਵ ਪਿੱਲੈ ਨੇ ਕਈ ਢੰਗਾਂ ਦਾ ਪ੍ਰਯੋਗ ਕੀਤਾ ਹੈ ਨਾ ? ਔਰਤਾਂ ਦੀ ਪੁਸ਼ਾਕ ਬਾਰੇ ਵੀ ਕਿਹਾ । ਕੇਸ਼ਵ ਪਿੱਲੈ ਕੋਲ ਇਕ ਗੱਲ ਹੋਰ ਸੀ ਕਹਿਣ ਲਈ ।

''ਹੁਣ ਇਕ ਚੋਣ ਹੋਰ ਵੀ ਆ ਰਹੀ ਹੈ । ਅੱਗੋਂ ਇੱਥੇ ਕਮਿਊਨਿਸਟ ਰਾਜ ਕਰਨਗੇ । ਅਜਿਹਾ ਮੇਰਾ ਵਿਸ਼ਵਾਸ ਹੈ । ਕੁਝ ਵੀ ਹੋਵੇ ਕਾਂਗਰਸੀ ਸੱਭਿਆ ਹਨ । ਇਨ੍ਹਾਂ ਲੋਕਾਂ ਵਿਚ ਕੁਝ ਨਹੀਂ ਹੈ ।''

ਵਿਆਕੁਲਤਾ ਵਿਚ ਖੋਈ ਕਾਤਰਯਨੀ ਅੰਮਾਂ ਕੁਝ ਝਿਝਕ ਗਈ ਅਜਿਹਾ ਕਿਹਾ ਨਹੀਂ ਜਾ ਸਕਦ। ਇੰਜ ਤੋਂ ਅਜਿਹਾ ਲੱਗਿਆ ਜਿਵੇਂ ਉਹ ਕੋਈ ਸੁਝਾਅ ਢੂੰਡ ਰਹੀ ਹੈ ।

ਉਸ ਨੇ ਕੁਝ ਕ੍ਰੋਧ ਨਾਲ ਕਿਹਾ :

ਆਵਾਜ਼ ਠੀਕ ਨਾ ਹੋਵੇ ਤਾਂ ਗੀਤ ਬੰਦ ਕਰ ਦੇਣਾ ਚਾਹੀਦਾ ਹੈ । ਸਾਨੂੰ ਇੱਥੋਂ ਚਲੇ ਜਾਣਾ ਚਾਹੀਦਾ ਹੈ । ਇੰਨੀ ਹੀ ਨੌਕਰੀ ਬਹੁਤ ਹੈ । ਪਹਿਲਾਂ ਇੱਥੇ ਕਿੰਨਾ ਉਤਸ਼ਾਹ ਸੀ । ਸਾਡੇ ਵਿਚਕਾਰ ਕਿੰਨਾ ਮੇਲਜੋਲ ਸੀ । ਜ਼ਿੰਦਗੀ ਕੱਟਣ ਲਈ ਸਾਡੇ

ਕੋਲ ਅਜੇ ਬਹੁਤ ਕੁਝ ਹੈ। ਫਿਰ ਇੰਨੀਆਂ ਮੁਸੀਬਤਾਂ ਕਿਉਂ ਕੱਟ ਰਹੇ ਹਾਂ ? ਮੇਰੀ ਇੱਥੇ ਰਹਿਣ ਨੂੰ ਵੱਢੀ-ਰੂਹ ਨਹੀਂ ਮੰਨਦੀ। ਇੱਥੇ ਰਹਿਣ ਨਾਲ ਹੋਰ ਵੀ ਮੁਸ਼ਕਿਲਾਂ ਆਉਣਗੀਆਂ ਨਹੀਂ, ਨੌਕਰੀ ਛੱਡ ਦੇਣੀ ਚਾਹੀਦੀ ਹੈ।"

ਕੇਸ਼ਵ ਪਿੱਲੈ ਨੇ ਉਸ ਦਾ ਇਹ ਗਹਿਰਾ ਕ੍ਰੋਧ ਦੇਖਿਆ। ਉਸ ਵਿਚ ਡਰ ਦਾ ਝਾਉਲਾ ਸੀ। ਉਸ ਨੇ ਕਿਹਾ, "ਇਸ ਤਰ੍ਹਾਂ ਜਾਣ ਦਾ ਅਜੇ ਸਮਾਂ ਨਹੀਂ ਆਇਆ। ਇਸ ਪਦ ਤੇ ਰਹਿੰਦੇ ਹੋਏ ਹੀ ਧੀ ਦਾ ਵਿਆਹ ਕਰਨਾ ਹੈ। ਤਦ ਹੀ ਕੋਈ ਚੰਗਾ ਮੁੰਡਾ ਮਿਲ ਸਕੇਗਾ। ਇਹ ਸਭ ਕੁਝ ਨਿਬੜ ਜਾਵੇ ਤਾਂ ਨੌਕਰੀ ਛੱਡਣ ਵਿਚ ਕੋਈ ਹਰਜ਼ ਨਹੀਂ ਹੈ।"

ਪਲ ਕੁ ਮਗਰੋਂ ਕੇਸ਼ਵ ਪਿੱਲੈ ਕਹਿਣ ਲੱਗਿਆ :

"ਸੱਤਿਆਨਾਸ ! ਉਸ ਨਾਰਾਇਣ ਨਾਇਰ ਨੂੰ ਕਹਿਣ ਨਾਲ ਵੀ ਕੋਈ ਲਾਭ ਨਹੀਂ ਹੋਇਆ। ਹੁਣ ਕਿਸੇ ਹੋਰ ਨੂੰ ਕਹਿਣਾ ਚਾਹੀਦਾ ਹੈ।"

ਕਾਤਰਯਨੀ ਅੰਮਾਂ ਨੇ ਪੁੱਛਿਆ :

"ਮਾਲਾਬਾਰ ਦੇ ਕਰਮਚਾਰੀ ਦੀ ਗੱਲ ਇਕ ਦਿਨ ਕਹੀ ਸੀ ਨਾ। ਕੀ ਫਿਰ ਉਸ ਤੇ ਵਿਚਾਰ ਨਹੀਂ ਕੀਤਾ ?"

"ਉਹ ਇੰਨਾ ਜਚਿਆ ਨਹੀਂ। ਲੜਕਾ ਸਿਆਣਾ ਹੈ। ਆਈ. ਏ. ਐਸ. ਬਣਾ ਸਕਦੇ ਹਾਂ। ਪਰ......"

"ਪਰ ਕੀ ?"

"ਉਹ ਕੁਝ ਚਲਾਕ ਹੈ—ਲੋਕ ਅਜਿਹਾ ਹੀ ਕਹਿੰਦੇ ਹਨ।"

ਕਾਤਰਯਨੀ ਅੰਮਾਂ ਨੇ ਫਿਰ ਪੁੱਛਿਆ ਕਿ ਉਹ ਅਜਿਹਾ ਕਿਉਂ ਕਹਿੰਦੇ ਨੇ ਕਿ ਉਸ ਦਾ ਸੁਭਾਅ ਇੰਨਾ ਚੰਗਾ ਨਹੀਂ ਹੈ।

"ਚੂਹੇ ਨੂੰ ਪਕੜਨ ਵਾਲੀ ਬਿੱਲੀ ਹਾਂਡੀ ਵੀ ਤੋੜੇਗੀ। ਕੀ ਤੈਨੂੰ ਇਹ ਚੰਗਾ ਲੱਗੇਗਾ ?"

ਉਸ ਨੇ ਕਾਹਲ ਨਾਲ ਜਵਾਬ ਦਿੱਤਾ :

"ਹੇ ਭਗਵਾਨ ! ਨਹੀਂ ਚਾਹੀਦਾ। ਚੂਹੇ ਨੂੰ ਨਾ ਪਕੜੇ। ਮੇਰਾ ਅਨੁਭਵ ਮੇਰੀ ਧੀ ਨੂੰ ਨਾ ਹੋਵੇ।"

ਕੇਸ਼ਵ ਪਿੱਲੈ ਹੱਸ ਪਿਆ।

ਉਸ ਨੇ ਅਗਲੀ ਗੱਲ ਕਹੀ :

"ਹੁਣ ਆਪਣਾ ਇਥੋਂ ਜਾਣਾ, ਹਾਰ ਜਾਣ ਦੇ ਬਰਾਬਰ ਹੈ। ਇਸ ਤਰ੍ਹਾਂ ਪ੍ਰਾਜਿਤ ਹੋ ਕੇ, ਕੀ ਹਥਿਆਰ ਸੁੱਟੇ ਜਾ ਸਕਦੇ ਹਨ ?"

ਕਾਤਰਯਨੀ ਅੰਮਾਂ ਕੋਲ ਇਸ ਦਾ ਜਵਾਬ ਸੀ।

"ਕੀ ਇਹ ਹਾਰ ਹੈ ? ਅਜਿਹਾ ਕੁਝ ਨਹੀਂ ਹੈ। ਉਸ ਨੂੰ ਇਕ ਚੰਗਾ ਪਤੀ ਵੀ ਮਿਲ ਜਾਵੇਗਾ।"

ਗੰਭੀਰਤਾ ਨਾਲ ਕੇਸ਼ਵ ਪਿੱਲੈ ਨੇ ਕਿਹਾ, "ਅੱਛਾ ਮੈਂ ਇਕ ਗੱਲ ਪੁੱਛਾਂ, ਖੁੱਲ੍ਹੇ

ਦਿਲ ਨਾਲ ਦੱਸਣਾ। ਤੂੰ ਇੰਨੀ ਉਦਾਸ ਕਿਉਂ ਰਹਿਦੀ ਏਂ ? ਮੇਰੀ ਸਮਝ ਵਿਚ ਕੋਈ ਕਾਰਨ ਨਹੀਂ ਆਉਂਦਾ। ਮੈਂ ਤੈਨੂੰ ਡਾਂਟਦਾ ਵੀ ਨਹੀਂ। ਮੈਨੂੰ ਤੇਰੇ ਨਾਲ ਕੋਈ ਵਿਰੋਧ ਵੀ ਨਹੀਂ ਹੈ। ਤੇਰੇ ਤੇ ਮੈਂ ਕੋਈ ਦੋਸ਼ ਨਹੀਂ ਲਾਉਂਦਾ। ਫਿਰ ਅਜਿਹਾ ਕਿਉਂ ?"

ਕਾਤਰਯਨੀ ਅੰਮਾਂ ਨੇ ਖੁੱਲ੍ਹੇ ਦਿਲ ਨਾਲ ਇੰਜ ਕਿਹਾ :

"ਇਹੋ ਬਹੁਤ ਸੀ। ਇਹ ਸਭ ਕੁਝ ਕਰਦੇ ਤਾਂ ਮੇਰਾ ਮਨ ਇੰਨਾ ਉਦਾਸ ਨਾ ਹੁੰਦਾ। ਤੁਹਾਡੇ ਡਾਂਟਣ ਨਾਲ ਮੈਨੂੰ ਕੁਝ ਨਹੀਂ ਹੋਵੇਗਾ। ਮੇਰੇ ਦੋ ਥੱਪੜ ਲਾ ਦੇਣ ਨਾਲ ਵੀ ਕੋਈ ਮਾੜੀ ਗੱਲ ਨਹੀਂ ਹੋਣ ਲੱਗੀ।"

"ਤੂੰ ਚਾਹੁੰਦੀ ਕੀ ਏਂ, ਕਹਿ ?"

ਇਕ ਮੁਸਕਾਨ ਨਾਲ ਕੇਸ਼ਵ ਪਿੱਲੈ ਨੇ ਪੁੱਛਿਆ। ਦੁਬਾਰਾ ਫਿਰ ਪੁੱਛਿਆ ਕਿ ਉਸ ਨੂੰ ਕੀ ਕਰਨਾ ਚਾਹੀਦਾ ਹੈ ?

ਕਾਤਰਯਨੀ ਅੰਮਾਂ ਨੇ ਕਿਹਾ :

"ਕਿਸੇ ਨੇ ਇੱਥੇ ਜਾਦੂ ਟੂਣਾ ਕੀਤਾ ਹੈ। ਉਹ ਹੀ ਇੱਥੇ ਰੁਕਾਵਟ ਪਾ ਰਿਹਾ ਹੈ। ਇਥੋਂ ਦੇ ਸਾਰੇ ਲੋਕ ਸਾਡੇ ਦੁਸ਼ਮਣ ਹਨ। ਕਿਸੇ ਨੇ ਕੁਝ ਜ਼ਰੂਰ ਹੀ ਕੀਤਾ ਹੈ। ਇਹ ਤਾਂ ਸਾਫ ਹੀ ਹੈ। ਸਾਡੇ ਇਸ ਤਰ੍ਹਾਂ ਰਹਿਣ ਤੋਂ ਸਾਰਿਆਂ ਨੂੰ ਈਰਖਾ ਹੁੰਦੀ ਹੈ। ਧੀ ਲਈ ਇਕ ਵੀ ਮੰਗ ਨਹੀਂ ਆਈ। ਬਾਪ ਦਾ ਇਸ ਗੱਲ ਤੇ ਕੋਈ ਧਿਆਨ ਵੀ ਨਹੀਂ ਹੈ।"

ਕੇਸ਼ਵ ਪਿੱਲੈ ਨੂੰ ਹਾਸਾ ਆ ਗਿਆ, ਪਰ ਉਸ ਨੇ ਇਸ ਨੂੰ ਦਬਾ ਲਿਆ।

ਕਾਤਰਯਨੀ ਅੰਮਾਂ ਕਹਿਣ ਲੱਗੀ :

ਕਿੰਨੀ ਜਲਦੀ ਉਹ ਆਏ, ਮੈਂ ਤਾਂ ਇਹੋ ਸੋਚ ਰਹੀ ਹਾਂ। ਕਿਸੇ ਨੇ ਉਸ ਦਾ ਪ੍ਰਭਾਵ ਇੱਥੇ ਠੀਕ ਤਰ੍ਹਾਂ ਨਾ ਹੋਣ ਲਈ ਉਚਿਤ ਢੰਗ ਵਰਤਿਆ ਹੈ। ਕਿੰਨੇ ਮਹਾਂ ਪਾਪੀ ਨੇ। ਮੈਂ ਜਾਣ ਬੁਝ ਕੇ ਕਦੇ ਕਿਸੇ ਨਾਲ ਮਾੜਾ ਨਹੀਂ ਕੀਤਾ। ਮੇਰੇ ਨਾਲ ਅਜਿਹਾ ਕਿਉਂ ਕੀਤਾ ਗਿਆ। ਉਸ ਦਿਨ ਕੰਨਿਆਕੁਮਾਰੀ ਵਾਪਸ ਆਉਣ ਤੇ ਇਸ ਸਭ ਸ਼ੁਰੂ ਹੋਇਆ।"

ਕੇਸ਼ਵ ਪਿੱਲੈ ਨੇ ਪੁੱਛਿਆ, "ਕਿਸ ਦਾ ਸ਼ੁਰੂ ਹੋਣਾ ਤੂੰ ਕਹਿ ਰਹੀ ਏਂ ?"

"ਮੋਹ-ਪਿਆਰ ਦਾ ਨਾ ਹੋਣਾ।"

"ਤੇਰੇ ਨਾਲ ?"

"ਹਾਂ।"

"ਮੇਰੇ ਨਾਲ।"

"ਇਹ ਤੈਨੂੰ ਕਿਵੇਂ ਪਤਾ ਲੱਗਿਆ ?"

"ਹੱਥ-ਕੰਗਣ ਨੂੰ ਆਰਸੀ ਕੀ ? ਮੈਂ ਖੁੱਲ੍ਹ ਕੇ ਕਹਾਂ ?"

ਕੇਸ਼ਵ ਪਿੱਲੈ ਨੇ ਆਗਿਆ ਦਿੱਤੀ, ਕਾਤਰਯਨੀ ਅੰਮਾਂ ਨੇ ਕਹਿਣਾ ਸ਼ੁਰੂ ਕੀਤਾ :

"ਕੀ ਇੱਥੇ ਪਹਿਲਾਂ ਇੰਜ ਸੀ ? ਇਸ ਤਰ੍ਹਾਂ ਆਪਸ ਵਿਚ ਕੁਝ ਬੋਲੇ ਬਗੈਰ,

ਕਿਸੇ ਨਜ਼ਦੀਕੀ ਸੰਪਰਕ ਤੋਂ ਬਗ਼ੈਰ ਰਹਿੰਦੇ ਸੀ ? ਮੈਨੂੰ ਇਕ ਘੰਟੇ ਵਿਚ ਚਾਲੀ ਵਾਰ ਬੁਲਾਇਆ ਕਰਦੇ ਸੀ। ਮੈਂ ਕੋਈ ਵੀ ਕੰਮ ਸ਼ੁਰੂ ਕਰਕੇ, ਇਕੋ ਵਾਰ ਪੂਰਾ ਨਹੀਂ ਕੀਤਾ ਹੈ। ਇਸ ਦੌਰਾਨ ਦਸ ਵਾਰ ਬੁਲਾਇਆ ਕਰਦੇ ਸੀ। ਆਉਣ ਮਗਰੋਂ, ਕੀ ਇਸ ਤਰ੍ਹਾਂ ਕੀਤਾ ਗਿਆ ਹੈ ? ਮੇਰੇ ਕੋਲ ਬੈਠਣ ਤੇ ਹੀ ਕੰਮ ਕਰ ਸਕੋਗੇ, ਅਜਿਹਾ ਹੀ ਕਿਹਾ ਕਰਦੇ ਸੀ ਨਾ ? ਪਰ ਅੱਜ ? ਮੈਨੂੰ ਬੁਲਾਉਂਦੇ ਹੋ ?"

ਕਾਤਰਯਨੀ ਅੰਮਾਂ ਦੀ ਗੱਲ ਠੀਕ ਹੈ। ਉਹ ਗੁਸਲਖ਼ਾਨੇ ਵਿਚ ਹੋਵੇ, ਤਦ ਵੀ ਬੁਲਾਉਂਦਾ ਸੀ। ਉਸ ਕੋਲ ਬੈਠ ਕੇ ਕੰਮ ਕਰਦੇ ਸਮੇਂ ਵੀ, ਉਹ ਖ਼ੁਦ ਨੂੰ ਭੁੱਲ ਕੇ ਉੱਚੀ ਬੁਲਾਉਂਦਾ ਸੀ, 'ਕਾਤਰਯਨੀ।'

ਤਦ ਉਹ ਪੁੱਛਦੀ ਸੀ, "ਕੀ ਪਾਗਲ ਹੋ ਗਏ ?"

"ਉਹ, ਮੈਨੂੰ ਯਾਦ ਨਹੀਂ ਰਿਹਾ।"

ਇਸ ਤਰ੍ਹਾਂ ਉਹ ਘਰ 'ਕਾਤਰਯਨੀ' ਸ਼ਬਦ ਨਾਲ ਮੁਖ਼ਾਤਿਬ ਸੀ। ਉਸ ਨੂੰ ਉਸ ਕੋਲ ਰਹਿਣਾ ਚਾਹੀਦਾ ਹੈ। ਇਹ ਜ਼ਰੂਰੀ ਸੀ। ਕਾਤਰਯਨੀ ਅੰਮਾਂ ਨੇ ਗਿਣ ਗਿਣ ਕੇ ਪੁੱਛਿਆ। ਫਿਰ ਅੱਜ ਵਾਲੀ ਅਵਸਥਾ ਵੱਲ ਧਿਆਨ ਦਿਵਾਇਆ :

"ਹੁਣ ?"

"ਕੋਈ ਜਵਾਬ ਦੇਣ ਦਾ ਹੱਕ ਉਸ ਨੂੰ ਹੈ।"

"ਮਨ ਸ਼ਾਂਤ ਚਿਤ ਹੋਣਾ ਚਾਹੀਦਾ ਹੈ ਨਾ ?"

"ਮਨ-ਸ਼ਾਂਤ ਨਾ ਹੋਣ ਤੇ ਹੀ ਮੇਰੀ ਲੋੜ ਹੈ। ਮਨ ਵਿਚ ਪ੍ਰੇਸ਼ਾਨੀ ਦੇ ਸਮੇਂ, ਇੱਥੇ ਮੈਂ ਹਮੇਸ਼ਾ ਇਸੇ ਤਰ੍ਹਾਂ ਰਹਿੰਦੀ ਸੀ ਨਾ ?"

ਕੇਸ਼ਵ ਪਿੱਲੈ ਨੇ ਕਿਹਾ, "ਨਹੀਂ ਮੇਰੀਆਂ ਪ੍ਰੇਸ਼ਾਨੀਆਂ ਤੇਰੀ ਸਮਝ ਵਿਚ ਨਹੀਂ ਆ ਸਕਦੀਆਂ। ਮੇਰਾ ਚਿਹਰਾ ਉਦਾਸ ਹੋਣ ਤੇ ਤੇਰਾ ਚਿਹਰਾ ਵੀ ਉਸਾਸ ਹੋ ਜਾਂਦਾ ਸੀ।"

ਕਾਤਰਯਮੀ ਅੰਮਾਂ ਨੇ ਇਸ ਦਾ ਵਿਰੋਧ ਕੀਤਾ। ਉਹ ਆਪਣੀਆਂ ਗੱਲਾਂ ਕਹਿਣ ਲੱਗੀ :

"ਸਵੇਰੇ ਸੁੱਤੀ ਰਹਿਣ ਤੇ ਮੈਨੂੰ ਕਿੰਜ ਜਗਾਇਆ ਕਰਦੇ ਸੀ। ਇਸ ਤਰ੍ਹਾਂ ਸਵੇਰ ਹੋਣ ਤੇ ਅੱਖਾਂ ਖੋਲ੍ਹਣ ਨਾਲ ਮੈਨੂੰ ਉਤਸ਼ਾਹ ਅਤੇ ਧੀਰਜ ਮਿਲਦਾ ਸੀ। ਕੋਈ ਪ੍ਰੇਸ਼ਾਨੀ ਨਹੀਂ ਸੀ। ਮੇਰੇ ਨਾਲ ਪਿਆਰ ਹੋਣਾ ਚਾਹੀਦੇ, ਬਸ। ਹੋਰ ਕੁਝ ਨਹੀਂ।"

ਕੇਸ਼ਵ ਪਿੱਲੈ ਨੇ ਸੋਚਿਆ ਕਿ ਕਾਤਰਯਨੀ ਅੰਮਾਂ ਜੋ ਕਹਿ ਰਹੀ ਹੈ ਇਹ ਗੱਲ ਬਹੁਤ ਦਿਨਾਂ ਤੋਂ ਨਹੀਂ ਹੋ ਰਹੀ। ਇਹ ਉਸ ਨੇ ਜਾਣ ਬੁੱਝ ਨੇ ਨਹੀਂ ਕੀਤਾ ਹੈ। ਉਸ ਨੂੰ ਜਾਣ ਬੁੱਝ ਕੇ ਆਰੰਭ ਵੀ ਤਾਂ ਨਹੀਂ ਸੀ ਕੀਤਾ ਗਿਆ। ਕੇਸ਼ਵ ਪਿੱਲੈ ਦੇ ਉਠਦੇ ਸਮੇਂ ਕਾਤਰਯਨੀ ਅੰਮਾਂ ਸਿੱਧੀ ਜਾਂ ਕਰਵਟ ਲੈ ਕੇ ਸੌਂ ਰਹੀ ਹੋਵੇਗੀ। ਉਹ ਉਸ ਨੂੰ ਮਜ਼ਾਕ ਨਾਲ ਜਗਾਉਂਦਾ ਸੀ। ਉਹ ਸੁਖਦਾਇਕ ਸੀ। ਇਸ ਤਰ੍ਹਾਂ ਉਹ ਅੱਗੇ ਵੀ ਸ਼ੁਰੂ ਹੀ ਰਿਹਾ। ਜਿਸ ਦਿਨ ਕੰਨਿਆਕੁਮਾਰੀ ਤੋਂ ਵਾਪਸ ਆਇਆ ਉਸ ਦਿਨ ਉਠਦੇ ਸਮੇਂ ਕਾਤਰਯਨੀ ਕੋਲ ਨਹੀਂ ਸੀ। ਉਹ ਬਾਹਰ ਕਿਸੇ ਥਾਂ ਚਿੰਤਾਵਾਂ ਵਿਚ ਖੋਈ ਬੈਠੀ ਸੀ। ਫਿਰ ਕਦੇ ਉਸ ਤਰ੍ਹਾਂ ਦਾ ਕੁਝ ਨਾ ਹੋਇਆ।

ਕੇਸ਼ਵ ਪਿੱਲੈ ਨੇ ਕਿਹਾ, "ਅੱਗੋਂ ਅਜਿਹਾ ਹੀ ਹੋਵੇਗਾ।"

ਤੁਰੰਤ ਜਵਾਬ ਮਿਲਿਆ, "ਉਸ ਤਰ੍ਹਾਂ ਦਾ ਹੁਣ ਸ਼ੁਰੂ ਨਹੀਂ ਕਰ ਸਕੋਗੇ। ਹੁਣ ਉਸ ਵਿਚ ਪਹਿਲਾਂ ਜਿਹੀ ਦਿਲਚਸਪੀ ਵੀ ਨਹੀਂ ਹੋਵੇਗੀ। ਹੁਣ ਉਹ ਸਭ ਕੁਝ ਖ਼ਤਮ ਹੋ ਚੁੱਕਿਆ ਹੈ।"

ਕੇਸ਼ਵ ਪਿੱਲੈ ਨੇ ਮਹਿਸੂਸ ਕੀਤਾ ਕਿ ਕਾਤਰਯਨੀ ਅੰਮਾਂ ਠੀਕ ਹੀ ਕਹਿ ਰਹੀ ਹੈ। ਪਰ ਉਸ ਨੇ ਅਜਿਹਾ ਕੋਈ ਭਾਵ ਪ੍ਰਗਟ ਨਹੀਂ ਕੀਤਾ।

ਕਾਤਰਯਨੀ ਅੰਮਾਂ ਕਹਿਣ ਲੱਗੀ, "ਮੈਨੂੰ ਪਿਆਰ ਕਰਨਾ ਹੀ ਕਾਫ਼ੀ ਹੈ। ਮੈਨੂੰ ਹੋਰ ਕੁਝ ਨਹੀਂ ਚਾਹੀਦਾ। ਹੁਣ ਉਹ ਨਹੀਂ ਹੋ ਸਕਦਾ। ਕਿਸੇ ਦੁਸ਼ਮਣ ਨੇ ਜਾਦੂ-ਟੂਣਾ ਕੀਤਾ ਹੈ, ਇਹ ਗੱਲ ਤਾਂ ਪੱਕੀ ਹੀ ਹੈ।"

ਕੇਸ਼ਵ ਪਿੱਲੈ ਕੋਲ ਕਹਿਣ ਗੋਚਰਾ ਕੁਝ ਵੀ ਨਹੀਂ ਸੀ। ਕਾਤਰਯਨੀ ਅੰਮਾਂ ਉਸ ਸੁਖੀ ਘਰ ਦੀਆਂ ਗੱਲਾਂ ਵਾਰ ਵਾਰ ਕਹਿ ਰਹੀ ਸੀ, "ਕੋਲ ਬੈਠ ਕੇ ਖਾਣਾ ਖਾਣ ਦੀ ਜ਼ਿੱਦ ਕਰਦੇ ਸੀ—ਹੁਣ ?"

ਅਗਲੇ ਦਿਨ ਕੇਸ਼ਵ ਪਿੱਲੈ ਨੇ ਜਾਗਦੇ ਸਮੇਂ ਦੇਖਿਆ ਕਿ ਕਾਤਰਯਨੀ ਅੰਮਾਂ ਪਹਿਲਾਂ ਹੀ ਜਾਗ ਪਈ ਹੈ। ਉਸ ਨੇ ਫਿਰ ਵੀ ਇਕ ਨਾਟਕ ਕੀਤਾ। ਪਰ ਕੇਸ਼ਵ ਪਿੱਲੈ ਨੂੰ ਅਜਿਹਾ ਲੱਗਿਆ ਜਿਵੇਂ ਉਹ ਸਫਲ ਨਹੀਂ ਹੋਇਆ। ਉਸ ਦੇ ਚਿਹਰੇ ਤੇ ਇਕ ਉਦਾਸ ਮੁਸਕਾਨ ਫੈਲ ਗਈ।

ਇਸੇ ਦੌਰਾਨ ਇਕ ਦਿਨ ਸਾਬਕਾ ਮੰਤਰੀ ਮਾਤਯੂ ਅਤੇ ਕਾਂਗਰਸ ਪ੍ਰਧਾਨ ਲੂਕੋਸ ਪਾਰਕਵਿਯੂ ਵਿਚ ਆਏ। ਇਹ ਇਕ ਗੁਪਤ ਮਿਲਣੀ ਸੀ। ਮਾਲਾਬਾਰ ਦਾ ਮਿਲਣਾ ਇਕ ਰਾਸ਼ਟਰੀ ਬਿਪਤਾ ਲਿਆਏਗਾ; ਲੂਕੋਸ ਦਾ ਅਜਿਹਾ ਮੱਤ ਹੈ। ਅਗਲੀਆਂ ਚੋਣਾਂ ਵਿਚ ਕਾਂਗਰਸ ਦੀਆਂ ਵੋਟਾਂ ਘਟ ਜਾਣਗੀਆਂ; ਸ਼ਾਇਦ ਮਾਲਾਬਾਰ ਇਕ ਕਮਿਊਨਿਸਟ ਪ੍ਰਦੇਸ਼ ਬਣ ਜਾਵੇਗਾ। ਤਦ ਕੇਸ਼ਵ ਪਿੱਲੈ ਨੇ ਸੰਯੁਕਤ ਮਾਲਾਬਾਰ ਦਵਾਰਾ ਆਉਣ ਵਾਲੀਆਂ ਸਮੱਸਿਆਵਾਂ ਬਾਰੇ ਕੁਝ ਕਹਿਣਾ ਸੀ। ਲੂਕੋਸ ਇਸ ਨੂੰ ਇਕ ਬਹੁਤ ਵੱਡੀ ਸਮੱਸਿਆ ਸਮਝਦਾ ਹੈ।

ਮਾਤਯੂ ਨੇ ਇਕ ਮੁਸਕਾਨ ਨਾਲ ਆਪਣਾ ਮਤ ਪ੍ਰਗਟ ਕੀਤਾ :

"ਇਸ ਚੋਣ ਵਿਚ ਸਾਡੀ ਮਦਦ ਕਰਨੀ ਹੈ।"

ਅੱਗ ਲੱਗਣ ਵਾਂਗ ਕੇਸ਼ਵ ਪਿੱਲੈ ਭੜਕਿਆ।

"ਸ਼ੀ-ਸ਼ੀ, ਚੁੱਪ ਰਹੋ ! ਇਹ ਸਭ ਪੁਰਾਣੇ ਜ਼ਮਾਨੇ ਦੀ ਗੱਲ ਬਣ ਗਈ। ਸਹਾਰਾ ਦੇਣ ਲਈ ਉਦੋਂ ਲੋਕ ਸਨ। ਉਸ ਸਮੇਂ ਲੜ ਕੇ ਜਿੱਤ ਗਏ। ਅੱਗੇ ਦਾ ਸਮਾਂ ਇਸ ਲਈ ਉਚਿਤ ਨਹੀਂ। ਤੁਸੀਂ ਲੋਕ ਮੈਨੂੰ ਮਿਲਣ ਆਏ ਸੀ—ਇੰਨਾ ਹੀ ਬਹੁਤ ਹੈ। ਸਲਾਹਕਾਰ ਮੇਰੇ ਕੋਲੋਂ ਕਾਰਨ ਪੁੱਛਣਗੇ। ਕਮਿਊਨਿਸਟਾਂ ਦੀ ਚੜ੍ਹਾਈ ਦਾ ਸਮਾਂ ਹੈ।"

ਲੂਕੋਸ ਨੇ ਆਪਣੇ ਆਉਣ ਦਾ ਉਦੇਸ਼ ਸਪੱਸ਼ਟ ਕੀਤਾ :

ਚੋਣਾਂ ਲੜਨ ਦਾ ਤਰੀਕਾ ਜਾਣਨ ਵਾਲਾ ਕੋਈ ਹੋਰ ਨਹੀਂ ਹੈ। ਠੀਕ ਢੰਗ

ਨਾਲ ਨਹੀਂ ਲੜਾਂਗੇ ਤਾਂ ਬਹੁਮੱਤ ਕਮਿਊਨਿਸਟ ਲੈ ਜਾਣਗੇ। ਠੀਕ ਢੰਗ ਨਾਲ ਪ੍ਰਚਾਰ ਕਰਕੇ, ਜ਼ਰੂਰੀ ਕਦਮ ਨਾ ਚੁੱਕੇ ਗਏ ਤਾਂ ਕਾਂਗਰਸ ਦਾ ਪਤਨ ਜ਼ਰੂਰੀ ਹੈ।"

ਕੇਸ਼ਵ ਪਿੱਲੈ ਨੇ ਵੀ ਕਿਹਾ ਕਿ ਇਹ ਠੀਕ ਹੀ ਹੈ। ਇਸ ਤੋਂ ਇਲਾਵਾ ਉਹ ਕੁਝ ਹੋਰ ਵੀ ਕਹਿਣਾ ਚਾਹੁੰਦਾ ਹੈ। ਮੋਟੇ ਤੌਰ ਤੇ ਇਹੋ ਨਜ਼ਰ ਆ ਰਿਹਾ ਹੈ ਕਿ ਇੱਥੇ ਕਮਿਊਨਿਸਟ ਤਾਕਤ ਵਿਚ ਹਨ। ਮਾਤਯੂ ਦਾ ਵਿਚਾਰ ਅਜਿਹਾ ਨਹੀਂ ਹੈ।

ਲੂਕੋਸ ਕਹਿਣ ਲੱਗਿਆ :

ਆਪਣਾ ਆਪਣਾ ਉਦੇਸ਼ ਅਸੀਂ ਹੋਰ ਵੀ ਸਪੱਸ਼ਟ ਕਰਕੇ ਕਹਾਂਗੇ। ਅਸੀਂ ਸਭ ਨੇ ਮਿਲ ਕੇ ਫੈਸਲਾ ਕੀਤਾ ਹੈ। ਇਕ ਸਿੱਟੇ ਤੇ ਵੀ ਪਹੁੰਚੇ ਹਾਂ। ਸ਼ਾਸ਼ਨ ਕਰਨ ਤੋਂ ਵਾਕਿਫ ਅਤੇ ਸਮਰੱਥ ਹੋਣ ਲਈ ਕੁਝ ਹੋਰ ਪ੍ਰਯੋਗ ਵਿਚ ਲਿਆਣ ਵਾਲੇ ਕੰਮਾਂ ਦਾ ਅਸੀਂ ਨਿਰਣਾ ਲਿਆ ਹੈ।

ਮਾਤਯੂ ਅਤੇ ਲੂਕੋਸ ਇਕ ਦੂਜੇ ਵੱਲ ਦੇਖ ਕੇ ਜ਼ਰਾ ਮੁਸਕਰਾਏ। ਕੇਸ਼ਵ ਪਿੱਲੈ ਨੂੰ ਇਸ ਦਾ ਕੋਈ ਪਤਾ ਨਹੀਂ ਲੱਗ ਸਕਿਆ।

ਉਨ੍ਹਾਂ ਨੇ ਪੁੱਛਿਆ, "ਗੱਲ ਕੀ ਹੈ, ਸਪੱਸ਼ਟ ਕਰੋ ?"

ਮਾਤਯੂ ਨੇ ਕੁਝ ਹੋਰ ਛੁਪਾਉਂਦੇ ਹੋਏ ਕਿਹਾ, "ਕੇਰਲ ਕਾਂਗਰਸ ਦੀ ਜ਼ਿਮੇਦਾਰੀ ਲੈਣੀ ਹੈ।"

ਕੇਸ਼ਵ ਪਿੱਲੈ ਹੱਸ ਪਿਆ।

"ਤਦ ਕੀ ਮੈਨੂੰ ਰਾਜਨੀਤਕ ਨੇਤਾ ਬਣ ਕੇ ਸੜਕਾਂ ਤੇ ਨਾਅਰੇ ਲਾਉਂਦੇ ਹੋਏ ਘੁੰਮਣਾ ਪਵੇਗਾ ?"

ਲੂਕੋਸ ਨੇ ਉਸ ਵਿਚ ਸੁਧਾਰ ਕੀਤਾ :

"ਅਸੀਂ ਅਜਿਹਾ ਨਹੀਂ ਕਿਹਾ। ਅਜਿਹਾ ਸੋਚੋ ਵੀ ਨਾ। ਰਿਟਾਇਰਮੈਂਟ ਦੀ ਪੈਨਸ਼ਨ ਲੈ ਕੇ ਹੀ ਇਥੋਂ ਵਿਦਾ ਹੋਣਾ ਹੈ।"

ਕੇਸ਼ਵ ਪਿੱਲੈ ਸਤੰਭ ਬਣ ਕੇ ਰਹਿ ਗਿਆ।

"ਫਿਰ ਚੋਣਾਂ ਵਿਚ ਖੜ੍ਹਾ ਹੋਣਾ ਹੈ।"

"ਮੈਨੂੰ ?"

ਮਾਤਯੂ ਨੇ ਕਿਹਾ :

"ਹਾਂ। ਇਹੋ ਹੈ—। ਇਸ ਵਿਚ ਹੈਰਾਨੀ ਦੀ ਕਿਹੜੀ ਗੱਲ ਹੈ ?"

ਲੂਕੋਸ ਨੇ ਗੱਲ ਪੂਰੀ ਕੀਤੀ :

"ਫਿਰ ਚੋਣ 'ਚੋਂ ਜਿੱਤ ਕੇ ਤੂੰ ਕੇਰਲਾ ਦਾ ਮੁੱਖ ਮੰਤਰੀ ਬਣਨਾ ਹੈ।"

ਕੇਸ਼ਵ ਪਿੱਲੈ ਜ਼ੋਰ ਨਾਲ ਹੱਸਿਆ।

ਮਾਤਯੂ ਨੇ ਪੁੱਛਿਆ, "ਕਿਉਂ, ਕੀ ਹੈ, ਇਸ ਵਿਚ ਇੰਨਾ ਹੱਸਣ ਵਾਲੀ ਕਿਹੜੀ ਗੱਲ ਹੈ ?"

ਕੇਸ਼ਵ ਪਿੱਲੈ ਨੇ ਜਵਾਬ ਦਿੱਤਾ, "ਕੁਝ ਨਹੀਂ, ਕੁਝ ਨਹੀਂ।"

ਮਾਤਯੂ ਕਹਿਣ ਲੱਗਿਆ :

"ਕਾਂਗਰਸ ਰਾਜ ਵਿਚ ਆਈਆਂ ਸਾਰੀਆਂ ਅਸਫਲਤਾਵਾਂ, ਮੰਤਰੀਆਂ ਵਿਚ

ਸ਼ਾਸ਼ਨ ਦੀ ਅਯੋਗਤਾ ਕਾਰਨ ਹਨ। ਵਿਭਾਗਾਂ ਬਾਰੇ ਵੀ ਉਨ੍ਹਾਂ ਨੂੰ ਕੋਈ ਗਿਆਨ ਨਹੀਂ ਸੀ। ਇਸ ਅਵਸਥਾ ਨੂੰ ਬਦਲਣਾ ਚਾਹੀਦਾ ਹੈ।"

ਕੇਸ਼ਵ ਪਿੱਲੈ ਨੇ ਅੱਜ ਤਕ ਅਜਿਹੀ ਕਿਸੇ ਗੱਲ ਤੇ ਵਿਚਾਰ ਨਹੀਂ ਸੀ ਕੀਤਾ। ਅਸਲ ਵਿਚ ਇਸ ਗੱਲ ਨੇ ਉਸ ਨੂੰ ਝੰਜੋੜ ਦਿੱਤਾ। ਪਲ ਕੁ ਲਈ ਉਸਨੇ ਪ੍ਰਦੇਸ ਦਾ ਮੁੱਖ ਮੰਤਰੀ ਹੋਣ ਦੀ ਕਲਪਨਾ ਕੀਤੀ। ਕੋਈ ਅੰਦਰ ਬੈਠਾ ਪੁੱਛ ਰਿਹਾ ਹੈ—"ਕਿਉਂ ਨਹੀਂ ਬਣ ਸਕਦੇ ?" ਉਸ ਦੀ ਇੱਛਾ ਤਾਕਤ ਪਕੜਨ ਲੱਗੀ। ਕਈਆਂ ਵਰ੍ਹੇ ਪਹਿਲਾਂ ਹਰੀਹਰ ਆਇਰ ਨਾਂ ਦੇ ਇਕ ਬ੍ਰਾਹਮਣ ਨੇ ਅਤੇ ਗੋਵਿੰਦਨ ਨਾਇਰ ਨਾਂ ਦੇ ਵਿਅਕਤੀ ਨੇ, ਚੀਫ ਸੈਕਟਰੀ ਦੇ ਸਹਾਇਕ ਸੈਕਟਰੀ ਦੇ ਰੂਪ ਵਿਚ ਉੱਨਤੀ ਮਿਲਣ ਤੇ, ਅੱਗੋਂ ਇਸ ਕੁਰਸੀ ਤੇ ਬੈਠਣ ਬਾਰੇ ਸੰਕੇਤ ਕੀਤਾ ਸੀ। ਅਸ਼ੀਰਵਾਦ ਵੀ ਦਿੱਤਾ ਸੀ। ਕੀ ਉਸ ਬੁੱਢੇ ਬ੍ਰਾਹਮਣ ਦਾ ਅਸ਼ੀਰਵਾਦ ਅੱਜ ਸਾਰਥਕ ਹੋਣ ਜਾ ਰਿਹਾ ਹੈ ?

ਕੇਸ਼ਵ ਪਿੱਲੈ ਖ਼ੁਦ ਨੂੰ ਭੁੱਲ ਕੇ ਕਹਿ ਗਿਆ :

"ਅਜਿਹਾ ਲਗਦਾ ਹੈ—ਇੰਨਾ ਮੰਤਰੀਆਂ ਤੋਂ ਚੰਗਾ ਸ਼ਾਸ਼ਨ ਕਰ ਸਕਾਂਗਾ।"

ਲੂਕੋਸ ਨੂੰ ਇੰਜ ਲੱਗਿਆ ਜਿਵੇਂ ਉਸ ਦੇ ਮੂੰਹ ਦੀ ਗੱਲ ਜ਼ਬਰਦਸਤੀ ਖੋਹ ਲਈ ਹੋਵੇ। ਉਸ ਨੇ ਕਿਹਾ :

"ਜ਼ਰੂਰ-ਜ਼ਰੂਰ, ਇਸ ਵਿਚ ਸ਼ੱਕ ਹੀ ਕੀ ਹੈ ?"

ਮਾਤਯੂ ਨੇ ਵੀ ਕੁਝ ਕਹਿਣਾ ਹੈ, "ਇਹ ਦੇਸ ਲਈ ਕਰਨ ਯੋਗ ਇਕ ਵੱਡੀ ਸੇਵਾ ਹੋਵੇਗੀ। ਨਹੀਂ ਤਾਂ ਇਹ ਕਮਿਊਨਿਸਟ ਆ ਕੇ ਇਸ ਦੇਸ਼ ਨੂੰ ਮਿੱਟੀ ਵਿਚ ਮਿਲਾ ਦੇਣਗੇ।"

ਲੂਕੋਸ ਦੀ ਬੁੱਧੀ ਫਿਰ ਸਕਰਿਆ ਹੋ ਉੱਠੀ :

"ਇਹ ਨੌਕਰੀ ਪਹਿਲਾਂ ਵਾਂਗ, ਚੰਗੀ ਤਰ੍ਹਾਂ ਨਹੀਂ ਚੱਲ ਸਕੇਗੀ। ਕਹਿੰਦੇ ਹਨ ਇਸ ਸਮੇਂ ਹੀ ਇਹ ਸ਼ਾਸ਼ਨ ਤਿਤਰ-ਬਿਤਰ ਕਿਤਾਬ ਵਾਂਗ ਹੈ। ਹੋਰ ਵੀ ਸ਼ਰਮ ਦੀਆਂ ਗੱਲਾਂ ਹੋਣਗੀਆਂ। ਅਜੇ ਜੀਵਨ ਨਿਰਬਾਹ ਲਈ ਥੋੜ੍ਹਾ-ਬਹੁਤ ਹੈ। ਪੈਨਸ਼ਨ ਮਿਲੇਗੀ। ਇਸ ਨੌਕਰੀ ਤੋਂ ਅਸਤੀਫਾ ਦੇਣਾ ਚਾਹੀਦਾ ਹੈ।"

ਕੁਝ ਦੇਰ ਤਕ ਇਕ ਭਾਵਪੂਰਕ ਚੁੱਪ ਉੱਥੇ ਪਸਰੀ ਰਹੀ। ਫਿਰ ਲੂਕੋਸ ਨੇ ਹੀ ਉਸ ਚੁੱਪ ਨੂੰ ਤੋੜਿਆ।

"ਹੁਣ ਇਸ ਵਿਚ ਇੰਨਾ ਸੋਚਣ ਦੀ ਕਿਹੜੀ ਗੱਲ ਹੈ ?"

ਕੇਸ਼ਵ ਪਿੱਲੈ ਨੇ ਪੁੱਛਿਆ, "ਤੁਰੰਤ ਇਹ ਕਰ ਲਵਾਂਗੇ ਕੀ ਅਜਿਹਾ ਸੋਚ ਕੇ ਮਿਸਟਰ ਲੂਕੋਸ ਇੱਥੇ ਆਏ ਹੋ ?"

ਦੋਵਾਂ ਨੇ ਸੋਚਿਆ ਕਿ ਉਹ ਜਲਦਬਾਜ਼ੀ ਤੋਂ ਕੰਮ ਲੈ ਰਹੇ ਹਨ। ਲੂਕੋਸ ਕੁਝ ਦਬ ਗਿਆ।

"ਅਜਿਹਾ ਤਾਂ ਨਹੀਂ—ਅਸੀਂ ਤਾਂ ਉਂਜ ਹੀ ਕਹਿ ਰਹੇ ਸੀ।"

ਫਿਰ ਉਨ੍ਹਾਂ ਨੇ ਚਾਹ-ਬਾਗ਼ਾਂ ਬਾਰੇ ਕੁਝ ਇਕ ਵਿਅਕਤੀਗਤ ਗੱਲਾਂ ਕੀਤੀਆਂ। ਮਾਤਾ ਜਿਊਤਰਮਈ ਦੇਵੀ ਨੂੰ ਕੇਸ਼ਵ ਪਿੱਲੈ ਦੇ ਹਿੱਸੇ ਦਾ ਲਾਭ ਦੇਣ ਦੀ ਵਿਵਸਥਾ ਕੀਤੀ ਗਈ।

"ਬਗ਼ੈਰ ਕਿਸੇ ਹਿਚਕਿਚਾਹਟ ਤੋਂ ਨਿਰਣਾ ਲਿਆ ਜਾਵੇਗਾ।" ਇਹ ਬੇਨਤੀ ਕਰਕੇ ਲੂਕੋਸ ਅਤੇ ਮਾਤਯੂ ਚਲੇ ਗਏ।

ਕਾਤਰਯਨੀ ਅੰਮਾਂ ਸੌਂ ਰਹੀ ਸੀ। ਕੇਸ਼ਵ ਪਿੱਲੇ ਨੇ ਕਾਹਲ ਨਾਲ ਜਾ ਕੇ ਉਸ ਨੂੰ ਗੁਦਗੁਦਾ ਕੇ ਜਗਾਇਆ। ਫਿਰ ਚੁੱਕ ਕੇ ਉਪਰ ਉਠਾਉਂਦੇ ਹੋਏ ਉਸ ਕਮਰੇ ਵਿਚ ਨ੍ਰਿਤ ਕੀਤਾ।

ਕਾਤਰਯਨੀ ਖ਼ੁਮਾਰੀ ਵਿਚ ਵੀ ਪ੍ਰਸੰਨ ਹੋ ਕੇ ਹੱਸੀ। ਕੇਸ਼ਵ ਪਿੱਲੇ ਵੀ ਉਤਸ਼ਾਹਤ ਹੋ ਗਿਆ। ਉਸ ਨੇ ਪੁੱਛਿਆ, "ਇਹ ਕੀ ਤਮਾਸ਼ਾ ਹੈ?"

"ਮੈਂ ਮੁੱਖ ਮੰਤਰੀ ਬਣ ਜਾਵਾਂ ਤਾਂ?"

"ਉਹ ਹੋ, ਹੁਣ ਅਜਿਹਾ ਹੈ?"

ਫਿਰ ਪਲੰਘ ਤੇ ਬੈਠ ਕੇ ਕੇਸ਼ਵ ਪਿੱਲੈ ਨੇ ਸਾਰੀਆਂ ਗੱਲਾਂ ਦੱਸੀਆਂ। ਕਾਤਰਯਨੀ ਅੰਮਾਂ ਦਾ ਜਵਾਬ ਇਸ ਤਰ੍ਹਾਂ ਸੀ :

"ਅਗਲੀ ਵਾਰ ਕਮਿਊਨਿਸਟ ਰਾਜ ਕਰਨਗੇ।"

ਕੇਸ਼ਵ ਪਿੱਲੈ ਨੇ ਕਿਹਾ, "ਇਹ ਤਾਂ ਠੀਕ ਹੈ। ਤਾਂ ਮੈਂ ਨੌਕਰੀ ਛੱਡ ਕੇ ਕਮਿਊਨਿਸਟਾਂ ਨਾਲ ਮਿਲ ਕੇ ਚੋਣਾਂ ਵਿਚ ਖੜ੍ਹਾ ਹੋ ਜਾਵਾਂ?"

ਕਾਤਰਯਨੀ ਅੰਮਾਂ ਨੂੰ ਇਸ ਸਭ ਕੁਝ ਦੀ ਇੱਛਾ ਨਹੀਂ ਸੀ। ਤ੍ਰਿਵੇਂਦਰਮ ਤੋਂ ਜਾਣਾ ਹੀ ਬਹੁਤ ਹੈ। ਵਿਜਯਮਾ ਦਾ ਵਿਆਹ ਵੀ ਕਰਨਾ ਹੈ।

## 41

ਕੰਨਿਆਕੁਮਾਰੀ ਅਤੇ ਪੀਰਮੇਡ ਦੀ ਯਾਤਰਾ ਮਗਰੋਂ ਜਿਉਤਰਮਈ ਦੇਵੀ ਵਿਚ ਬਹੁਤ ਪ੍ਰੀਵਰਤਨ ਆ ਗਿਆ ਹੈ। ਲੱਗਦਾ ਹੈ ਕਿ ਉਸ ਨੇ ਸੰਨਿਆਸੀ ਜੀਵਨ ਤਿਆਗ ਦਿੱਤਾ ਹੈ। ਪ੍ਰਾਰਥਨਾ ਵਿਚ ਵੀ ਭਾਗ ਨਹੀਂ ਸੀ ਲੈਂਦੀ। ਪ੍ਰਭਾਵਤੀ ਦੇਵੀ ਦੇ ਆਸ਼ਰਮ ਵਿਚ ਸ਼ਾਸਨ ਕਰਨ ਤੇ, ਇਕ ਇਕ ਕਰਕੇ ਅਨਾਥ ਔਰਤਾਂ ਉਥੋਂ ਜਾਣ ਲੱਗੀਆਂ। ਇਸ ਲਈ ਉਸ ਨੇ ਕੋਈ ਵਿਰੋਧ ਨਾ ਕੀਤਾ। ਸਿਰਫ ਸਵਿਤ੍ਰੀ ਹੀ ਉੱਥੇ ਹੈ। ਲੱਗਦਾ ਹੈ ਕਿ ਅਨਾਥ ਮੰਦਰ ਬਾਰੇ ਜਿਉਤਰਮਈ ਦੇਵੀ ਨੂੰ ਹੁਣ ਕੁਝ ਵੀ ਯਾਦ ਨਹੀਂ ਹੈ। ਉਹ ਉਸ ਬਾਰੇ ਕੁਝ ਕਹਿੰਦੀ ਵੀ ਨਹੀਂ। ਆਸ਼ਰਮ ਵਿਚ ਉਹ ਇੰਜ ਰਹਿੰਦੀ ਹੈ ਜਿਵੇਂ ਉਸ ਦਾ ਦੂਸਰੀਆਂ ਸੰਨਿਆਸਣਾ ਨਾਲ ਕੋਈ ਸੰਬੰਧ ਹੀ ਨਾ ਹੋਵੇ।

ਪੀਰਮੇਡ ਦੀ ਘਟਨਾ ਤੋਂ ਇਕ ਮਹੀਨਾ ਮਗਰੋਂ ਜਿਉਤਰਮਈ ਦੇਵੀ ਵਿਚ ਗਰਭ ਦੇ ਚਿੰਨ੍ਹ ਦਿਖਾਈ ਦੇਣ ਲੱਗੇ। ਇਸ ਤਰ੍ਹਾਂ ਵਾਰ ਵਾਰ ਥੁੱਕਣਾ ਅਤੇ ਉਲਟੀਆਂ ਆਉਣਾ ਆਦਿ ਸਭ ਕਿਸ ਕਾਰਨ ਹੈ, ਇਸ ਦਾ ਉਸ ਨੂੰ ਪਤਾ ਨਹੀਂ ਲੱਗਿਆ। ਪਰ ਸਵਿਤ੍ਰੀ ਦੀਆਂ ਨਜ਼ਰਾਂ ਤੋਂ ਇਹ ਸਭ ਬਚ ਨਾ ਸਕਿਆ। ਮਾਤਾ ਜੀ ਵਿਚ ਇਕ ਕਮਜ਼ੋਰੀ ਵੀ ਹੈ। ਉਸ ਨੂੰ ਕੁਝ ਸ਼ੱਕ ਹੋਇਆ। ਇਕ ਮਾਂ ਵਲੋਂ ਆਪਣੀ ਧੀ ਨੂੰ

ਪੁੱਛਣ ਵਾਂਗ ਉਸ ਨੇ ਪੁੱਛਿਆ, "ਇਹ ਸਭ ਕੀ ਹੈ ? ਇਹ ਵਾਰ ਵਾਰ ਥੁੱਕਣਾ ਅਤੇ ਉਲਟੀਆਂ ਆਉਣਾ ?"

ਇਹ ਇਕ ਦੋਸ਼ ਵੀ ਲਾਉਣਾ ਸੀ। ਇਕ ਅਪਰਾਧੀ ਧੀ ਵਾਂਗ ਜਿਉਤਰਮਈ ਦੇਵੀ ਨੇ ਕਿਹਾ, "ਕੁਝ ਨਹੀਂ।"

ਫਿਰ ਤੋਂ ਅਜਿਹਾ ਹੋਣ ਤੇ ਸਵਿਤ੍ਰੀ ਨੇ ਕਿਹਾ, "ਕੁਝ ਨਹੀਂ ਕਹਿਣਾ ਠੀਕ ਨਹੀਂ, ਕੁਝ ਤਾਂ ਹੈ। ਗੱਲ ਦੱਸੋ।"

ਗਲਤੀ ਕਰਨ ਦੀ ਲਾਜ ਵਾਂਗ ਅਤੇ ਗੰਭੀਰਤਾ ਬਣਾਈ ਰੱਖ ਕੇ ਜਿਉਤਰਮਈ ਦੇਵੀ ਨੇ ਕਿਹਾ, "ਕੁਝ ਨਹੀਂ।"

ਆਖਰ ਜਿਉਤਰਮਈ ਦੇਵੀ ਨੇ ਕੰਨਿਆਕੁਮਾਰੀ ਅਤੇ ਪੀਰਮੇਡ ਦੀਆਂ ਸਾਰੀਆਂ ਗੱਲਾਂ ਵਿਸਥਾਰ ਨਾਲ ਸਵਿਤ੍ਰੀ ਨੂੰ ਦੱਸ ਦਿੱਤੀਆਂ। ਸਵਿਤ੍ਰੀ ਡਰ ਗਈ। ਉਸ ਨੇ ਹੈਰਾਨੀ ਨਾਲ ਪੁੱਛਿਆ, "ਹੁਣ ਅੱਗੋਂ ਕੀ ਕਰੋਗੇ ਮਾਤਾ ਜੀ ?"

ਉਸ ਦਿਨ ਵਾਂਗ ਅੱਜ ਵੀ ਜਿਉਤਰਮਈ ਦੇਵੀ ਨੂੰ ਸਵਿਤ੍ਰੀ ਦੇ ਵਿਚਾਰਾਂ ਅਨੁਸਾਰ ਇਹ ਗੱਲ ਬਹੁਤ ਅਹਿਮ ਨਾ ਲੱਗੀ।

"ਹੂੰ, ਕੀ ?" ਇਹੋ ਸੀ ਉਸ ਦੀ ਪ੍ਰਤੀਕਿਰਿਆ।

"ਇਹ ਇਕ ਆਸ਼ਰਮ ਹੈ। ਮਾਤਾ ਜੀ ਤੁਸੀਂ ਇਥੋਂ ਦੇ ਪ੍ਰਮੁੱਖੀ ਹੋ। ਜ਼ਰਾ ਇਹ ਸਭ ਸੋਚੋ।"

ਇਕ ਪ੍ਰਮੁੱਖ ਔਰਤ ਤੇ ਇਲਜ਼ਾਮ ਸੀ ਇਹ। ਪਰ ਇੰਨਾ ਹੋਣ ਤੇ ਵੀ ਸਵਿਤ੍ਰੀ ਉਸ ਦੀ ਗੰਭੀਰਤਾ ਸਮਝ ਨਾ ਸਕੀ। ਇਕ ਦਿਨ ਜਿਉਤ੍ਰਮਈ ਨੇ ਇਥੋਂ ਤਕ ਕਹਿ ਦਿੱਤਾ, "ਔਰਤ ਹੋਣ ਤੇ ਗਰਭ ਤਾਂ ਹੋਵੇਗਾ ਹੀ—ਪ੍ਰਸੂਤ ਵੀ ਹੋਵੇਗਾ।"

ਸਵਿਤ੍ਰੀ ਨਿਰਉੱਤਰ ਹੋ ਗਈ।

ਪਰ ਜਿਉਤਰਮਈ ਦੇਵੀ ਨੇ ਇਕ ਗੱਲ ਜਾਣਨੀ ਸੀ।

"ਛਿਆਲੀ ਸਾਲ ਦੀ ਉਮਰ ਵਿਚ ਕਿਸੇ ਨੂੰ ਗਰਭ ਹੋ ਸਕਦਾ ਹੈ ?"

ਇਹ ਉਸ ਨੂੰ ਪਤਾ ਨਹੀਂ ਸੀ। ਉਸ ਨੇ ਕਿਹਾ, "ਸ਼ਾਇਦ ਹੁੰਦਾ ਹੋਵੇਗਾ। ਜੇ ਈਸ਼ਵਰ ਦੀ ਇਹੋ ਮਰਜ਼ੀ ਹੈ ਤਾਂ ਹੋਵੇਗਾ ਹੀ। ਕਿਸਮਤ ਦਾ ਅਨੁਭਵ ਕਰਨਾ ਹੀ ਪਵੇਗਾ।"

ਉਸ ਮਗਰੋਂ ਜਿਉਤਰਮਈ ਦੇਵੀ ਕੋਲ ਪੁੱਛਣ ਵਾਲਾ ਇਹੋ ਸਵਾਲ ਸੀ :

"ਕੀ ਛਿਆਲੀ ਸਾਲਾਂ ਦੀ ਉਮਰ ਵਿਚ ਕੋਈ ਔਰਤਾਂ ਗਰਭਵਤੀ ਹੋ ਸਕਦੀ ਹੈ ?"

ਉਸ ਸੰਨਿਆਸਣ ਨੂੰ ਸਿਰਫ ਇਹੋ ਸ਼ੱਕ ਹੈ।

ਇਕ ਦਿਨ ਸਵਿਤਰੀ ਨੇ ਅਸਹਿ ਭਾਵ ਨਾਲ ਪੁੱਛਿਆ, "ਛਿਆਲੀ ਸਾਲ ਦੀ ਉਮਰ ਵਿਚ ਨਹੀਂ ਹੋਵੇਗਾ—ਕੀ ਉਸ ਸਮੇਂ ਅਜਿਹਾ ਸੀ ?"

ਇਹ ਇਕ ਤਰ੍ਹਾਂ ਦਾ ਇਲਜ਼ਾਮ ਵੀ ਸੀ। ਇਸ ਨੂੰ ਸਮਝੇ ਬਗ਼ੈਰ ਜਿਉਤਰਮਈ ਦੇਵੀ ਨੇ ਕਿਹਾ, "ਅਜਿਹੀ ਕੋਈ ਗੱਲ ਮੈਂ ਸੋਚੀ ਨਹੀਂ ਸੀ। ਮੈਂ ਕੁਝ ਵੀ ਵਿਚਾਰਿਆ ਨਹੀਂ ਸੀ ਸਵਿਤ੍ਰੀ।"

ਸਵਿਤ੍ਰੀ ਕੁਝ ਫੁਸਫੁਸਾਈ । ਜਿਉਤਰਮਈ ਦੇਵੀ ਨੇ ਪੁੱਛਿਆ ਕੀ ਕਹਿ ਰਹੀ ਏਂ । ਸਵਿਤ੍ਰੀ ਦਾ ਜਵਾਬ ਸੀ ਕਿ ਕੁਝ ਨਹੀਂ । ਵਾਸਤਵ ਵਿਚ ਸਵਿਤ੍ਰੀ ਦਾ ਦਮ ਘੁੱਟ ਰਿਹਾ ਸੀ ।

ਦੋਹਾਂ ਔਰਤਾਂ ਦੀ ਸੋਚ ਵਿਚ ਬਹੁਤ ਅੰਤਰ ਸੀ । ਦੋਹਾਂ ਦੀ ਸਮਝ ਵਿਚ ਇਹ ਨਾ ਆਇਆ । ਛਿਆਲੀ ਸਾਲ ਦੀ ਉਮਰ ਵਿਚ ਗਰਭ ਠਹਿਰ ਸਕਦਾ, ਜਿਉਤਰਮਈ ਦੇਵੀ ਨੇ ਇਸ ਦਾ ਪਤਾ ਕਿਉਂ ਕੀਤਾ । ਇਹ ਸਵਿਤ੍ਰੀ ਠੀਕ ਤਰ੍ਹਾਂ ਸਮਝ ਨਾ ਸਕੀ । ਜਿਉਤਰਮਈ ਦੇਵੀ ਇਕ ਔਰਤ ਹੈ—ਔਰਤ ਨੇ ਮਾਂ ਬਣਨਾ ਹੈ । ਮਾਂ ਬਣਨ ਲਈ ਛਾਤੀਆਂ ਵਿਚ ਖ਼ੁਰਕ ਹੋਇਆ ਕਰਦੀ ਹੈ । ਹਿਰਦੇ ਵਿਚ ਤੜਫਨ ਹੁੰਦੀ ਹੈ । ਇਹ ਇਕ ਜੋਸ਼ ਹੈ । ਔਰਤ ਦਾ ਜਨਮ ਹੀ ਮਾਂ ਬਣਨ ਲਈ ਹੋਇਆ ਹੈ । ਪਰਾਈ ਵੇਦਨਾ ਹੀ ਸਭ ਤੋਂ ਵੱਡਾ ਸੁੱਖ ਹੈ । ਇਕ ਮਾਂ ਨਹੀਂ ਬਣ ਸਕੇਗੀ, ਅਜਿਹਾ ਵਿਚਾਰ ਆਉਂਦੇ ਸਮੇਂ ਉਲਟੀਆਂ ਆਉਣਾ, ਵਾਰ ਵਾਰ ਥੁੱਕਣਾ, ਗਰਭ ਦੇ ਲੱਛਣ ਕਹਿਣ ਤੇ ਜਿਉਤਰਮਈ ਦੇਵੀ ਦਾ ਇਹ ਪੁੱਛਣਾ ਕਿ ਛਿਆਲੀ ਸਾਲ ਦੀ ਉਮਰ ਵਿਚ ਕੀ ਇਹ ਸੰਭਵ ਹੈ ? ਉਸ ਸੰਨਿਆਸਣ ਨੂੰ ਇਸ ਦੀ ਸਪੱਸ਼ਟ ਵਿਆਖਿਆ ਕਰਨੀ ਚਾਹੀਦੀ ਹੈ । ਇਹ ਸਪੱਸ਼ਟੀਕਰਨ ਉਸ ਦੇ ਸੰਬੰਧ ਵਿਚ ਜੀਵਨ ਦੀ ਸਾਰਥਕਤਾ ਹੈ ।

ਸਵਿਤ੍ਰੀ ਨੇ ਗਲਤ ਸਮਝਿਆ ਸੀ । ਅੱਗੋਂ ਕੋਈ ਬਿਪਤਾ ਨਹੀਂ ਆਵੇਗੀ, ਅਜਿਹਾ ਸੋਚ ਕੇ ਉਸ ਸੰਨਿਆਸਣ ਨੇ ਵਰਜਿਤ ਫਲ ਖਾ ਲਿਆ । ਇਹ ਸੱਚਾਈ ਨਹੀਂ ਹੈ । ਇਹੋ ਸਥਾਪਤ ਕਰਨ ਲਈ ਹੁਣ ਪੁੱਛ ਰਹੀ ਹੈ ਕਿ ਕੀ ਇਸ ਉਮਰ ਵਿਚ ਕੋਈ ਔਰਤ ਗਰਭਵਤੀ ਹੋ ਸਕਦੀ ਹੈ । ਸਵਿਤ੍ਰੀ ਨੇ ਸੋਚਿਆ ਕਿ ਉਹ ਜਵਾਬ ਸੁਣਨਾ ਚਾਹੁੰਦੀ ਹੈ । ਸਵਿਤ੍ਰੀ ਇਹ ਨਾ ਸਮਝ ਸਕੀ ਕਿ ਜਿਉਤਰਮਈ ਦੇਵੀ ਦੀ ਅਭਿਲਾਸ਼ਾ ਜੀਵਨ ਨੂੰ ਸਾਰਥਕ ਬਣਾਨ ਦੀ ਹੈ ।

ਇਸ ਤਰ੍ਹਾਂ ਕਈ ਦਿਨ ਗੁਜ਼ਰ ਗਏ । ਸਵਿਤ੍ਰੀ ਦੀ ਸਮਝ ਵਿਚ ਇਸ ਅਵਸਥਾ ਤੋਂ ਬਚਣ ਲਈ ਇਕ ਹੀ ਰਾਹ ਸਮਝ ਵਿਚ ਆਇਆ । ਕੇਸ਼ਵ ਪਿੱਲੈ ਨੂੰ ਇਸ ਦਾ ਪਤਾ ਦੇਣਾ ਚਾਹੀਦਾ ਹੈ । ਇਸ ਲਈ ਜਿਉਤਰਮਈ ਦੇਵੀ ਨੇ ਕੇਸ਼ਵ ਪਿੱਲੈ ਨੂੰ ਚਿੱਠੀਆਂ ਭੇਜੀਆਂ ਸਨ ।

ਜਿਉਤਰਮਈ ਦੇਵੀ ਰੋਜ਼ਾਨਾ ਚਿੱਠੀ ਲਿਖਦੀ ਰਹੀ ਸੀ । ਪਰ ਉਸ ਆਦਮੀ ਨੇ ਜਵਾਬ ਨਹੀਂ ਦਿੱਤਾ । ਸਵਿਤ੍ਰੀ ਜਾਣਦੀ ਹੈ ਕਿ ਮਰਦਾਂ ਦੀ ਇਹੋ ਆਦਤ ਹੈ । ਉਹ ਜਾਣਦੇ ਹਨ ਕਿ ਉਹ ਅਜਿਹਾ ਇਕ ਵੀ ਭਾਵ ਪ੍ਰਗਟ ਨਹੀਂ ਕਰਨਗੇ । ਇਸ ਦੇ ਉਲਟ ਘਟਨਾ ਘਟ ਜਾਣ ਤੇ ਹੈਰਾਨ ਹੋਣ ਵਾਲੀ ਗੱਲ ਹੈ । ਪਰ ਜਿਉਤਰਮਈ ਦੇਵੀ ਨੂੰ ਕੋਈ ਫ਼ਿਕਰ ਨਹੀਂ । ਇੰਨਾ ਹੀ ਨਹੀਂ, ਪ੍ਰਾਨਨਾਥ ਦਵਾਰਾ ਦਿੱਤੇ ਗਏ ਉਸ ਪਰਮ ਅਨੰਦ ਸੁੱਖ ਬਾਰੇ ਗੀਤ ਗਾ ਰਹੀ ਹੈ । ਇਹ ਗੀਤ ਸੁਣਨ ਵਿਚ ਅਨੰਦਮਈ ਹੋਣ ਤੇ ਵੀ, ਚੰਗੇ ਲੱਗਣ ਤੇ ਵੀ, ਪ੍ਰਾਣਨਾਥ ਤੋਂ ਜੋ ਮਿਲਿਆ ਹੈ, ਉਹ ਪਰਮ ਅਨੰਦ ਹੈ, ਕੀ ਅਜਿਹਾ ਇਸ ਮੌਕੇ ਨਹੀਂ ਲੱਗੇਗਾ ? ਉਸ ਮਰਦ ਨੂੰ ਸਰਾਪ ਹੀ ਦੇਵੇਗੀ ਨਾ ?

ਸਵਿਤਰੀ ਨੇ ਪੁੱਛਿਆ, "ਆਸ਼ਰਮ ਮਾਤਾ ਨੂੰ ਗਰਭ ਠਹਿਰਿਆ ਹੈ, ਇਹ ਪਤਾ ਲਗਣ ਤੇ ਇਸ ਆਸ਼ਰਮ ਅਤੇ ਦੇਸ਼ ਜਾਂ ਖ਼ੁਦ ਲਈ ਸ਼ਰਮ ਦੀ ਗੱਲ ਹੈ ਨਾ ?"

"ਓਹ—ਆਸ਼ਰਮ—ਉਸ ਦਾ ਨਾਸ ਹੋਣ ਦਿਓ, ਇਸ ਨੂੰ ਨੁਕਸਾਨ ਹੋਵੇਗਾ ?"

ਸਵਿਤਰੀ ਸਤੰਭ ਬਣ ਕੇ ਰਹਿ ਗਈ। ਜਿਉਤਮਈ ਦੇਵੀ ਕਹਿਣ ਲੱਗੀ। "ਸਾਰੇ ਲੋਕ ਮੈਨੂੰ ਜਾਣਦੇ ਨੇ ਸਵਿਤ੍ਰੀ। ਮੇਰਾ ਇਤਿਹਾਸ ਵੀ ਪਤਾ ਹੈ। ਮੈਂ ਅਪਰਾਧਣ ਹਾਂ, ਮੈਂ ਚੰਗੀ ਹਾਂ, ਇਸ ਦਾ ਘੁਮੰਡ ਨਹੀਂ ਕਰਦੀ।"

ਪਰ ਉਦੋਂ ਸਵਿਤ੍ਰੀ ਨੇ ਇਕ ਸਵਾਲ ਪੁੱਛਣਾ ਸੀ, "ਫਿਰ ਮਾਤਾ ਜੀ ਇਹ ਵੇਸ ਧਾਰਨ ਕਿਉਂ ਕੀਤਾ ?"

ਸਵਿਤ੍ਰੀ ਪੂਰਨ ਰੂਪ ਨਾਲ ਜਿਉਤਰਮਈ ਦੇਵੀ ਦੇ ਸਹਾਰੇ ਜੀਣ ਵਾਲੀ ਹੈ। ਅਜਿਹੀ ਔਰਤ ਦਾ ਅਜਿਹਾ ਸਵਾਲ ਕੁਝ ਧਿਰਕਾਰਨ ਵਾਲਾ ਸੀ। ਲੱਗਦਾ ਹੈ ਉਸ ਸਵਾਲ ਦਾ ਵਿਅੰਗ ਅਤੇ ਧਿਰਕਾਰ ਜਿਉਤਰਮਈ ਦੇਵੀ ਦੀ ਸਮਝ ਵਿਚ ਨਹੀਂ ਪਈ। ਜਿਉਤਰਮਈ ਦੇਵੀ ਨੇ ਉਸ ਸਵਾਲ ਦਾ ਜਵਾਬ ਦਿੱਤਾ :

"ਜ਼ਰਾ ਰਾਹ ਬਦਲਣਾ ਚਾਹਿਆ—ਬਦਲ ਲਿਆ।"

ਜਿਉਤਰਮਈ ਦੇਵੀ ਕਹਿਣ ਲੱਗੀ, "ਜੇ ਇਹ ਸੱਚ ਹੈ ਕਿ ਉਨ੍ਹਾਂ ਦਾ ਬੀਜ ਮੇਰੇ ਪੇਟ ਵਿਚ ਹੈ ਤਾਂ ਇਸ ਦੀ ਇਕ ਤ੍ਰਿਪਤੀ ਮੈਨੂੰ ਹੈ।"

ਫਿਰ ਵੀ ਉਨ੍ਹਾਂ ਨੂੰ ਇਸ ਬਾਰੇ ਅਜਿਹਾ ਨਹੀਂ ਲੱਗਦਾ।"

ਅਜਿਹਾ ਲਗਦਾ ਹੈ ਕਿ ਇਸ ਅਵਸਥਾ ਨਾਲ ਜਿਉਤਰਮਈ ਦੇਵੀ ਵੀ ਸਹਿਮਤ ਸੀ :

"ਇਹ ਮੇਰੀ ਕਿਸਮਤ ਹੈ। ਨਹੀਂ ਤਾਂ ਮੇਰੇ ਘੁਮੰਡ ਦਾ ਫਲ ਹੈ। ਇਸ ਦਾ ਅਨੁਭਵ ਮੈਂ ਕਰਨਾ ਹੈ। ਕਿਸੇ ਨੀਤੀ ਜਾਂ ਨਿਸਚੇ ਨਾਲ ਮੈਂ ਆਪਣੀ ਜਵਾਨੀ ਨਹੀਂ ਸੀ ਗੁਜ਼ਾਰੀ।"

ਇਕ ਲੰਮਾ ਸਾਹ ਭਰ ਕੇ ਜਿਉਤਰਮਈ ਦੇਵੀ ਨੇ ਆਪਣੀ ਗੱਲ ਪੂਰੀ ਕੀਤੀ :

"ਇਕ ਪੂਰੀ ਜ਼ਿੰਦਗੀ ਗੁਆ ਲਈ। ਕਿਧਰੇ ਵੀ ਪਹੁੰਚ ਨਾ ਸਕੀ।"

ਉਨ੍ਹਾਂ ਦੋਹਾਂ ਔਰਤਾਂ ਕੋਲ ਕੁਝ ਦੇਰ ਲਈ, ਕਰਨ ਵਾਲੀ ਕੋਈ ਵੀ ਗੱਲ ਨਹੀਂ ਸੀ ਰਹੀ। ਜਿਉਤਰਮਈ ਦੇਵੀ ਪਿੱਛੇ ਨਜ਼ਰ ਮਾਰ ਕੇ ਆਪਣੀ ਗੁਜਰੀ ਜ਼ਿੰਦਗੀ ਦੇਖ ਰਹੀ ਹੋਵੇਗੀ। ਸਵਿਤ੍ਰੀ ਵੀ ਉਸ ਸਮੇਂ ਉਸ ਜੀਵਨ ਬਾਰੇ ਸੋਚ ਰਹੀ ਹੋਵੇਗੀ।

ਸਵਿਤ੍ਰੀ ਨੇ ਉਸ ਦੇ ਸਿੱਟੇ ਵਜੋਂ ਇਕ ਸਲਾਹ ਦਿੱਤੀ :

"ਮੈਂ ਇਕ ਗੱਲ ਕਹਾਂ, ਮਾਤਾ ਜੀ! ਮੈਨੂੰ ਇਹ ਚੰਗਾ ਲਗਦਾ ਹੈ। ਮਾਤਾ ਜੀ ਉਨ੍ਹਾਂ ਨੂੰ ਅੱਜ ਤਕ ਚਿੱਠੀਆਂ ਹੀ ਲਿਖਦੇ ਰਹੇ ਹੋ। ਜਾ ਕੇ ਉਨ੍ਹਾਂ ਨੂੰ ਮਿਲਿਆ ਜਾਵੇ ਤਾਂ ਕਿੰਜ ਰਹੇ ? ਫਿਰ ਇਹੋ ਪੁੱਛਣਾ ਚਾਹੀਦਾ ਹੈ ਕਿ ਅਜਿਹਾ ਹੋ ਗਿਆ, ਅੱਗੋਂ ਕੀ ਕਰਨਾ ਹੈ। ਇਸ ਬਾਰੇ ਉਹ ਕੋਈ ਉਪਾਅ ਦੱਸਣਗੇ।"

ਇਸ ਦਾ ਜਵਾਬ ਦੇਣ ਲਈ ਜਿਉਤਰਮਈ ਨੂੰ ਬਿਲਕੁਲ ਸੋਚਣਾ ਨਾ ਪਿਆ। ਉਸ ਨੇ ਪੁੱਛਿਆ, "ਕਿਹੋ ਜਿਹਾ ਉਪਾਅ ?"

ਲਾਜਵਾਬ ਹੋਣ ਵਾਂਗ ਸਵਿਤ੍ਰੀ ਨੇ ਕਿਹਾ, "ਨਹੀਂ—ਇਸ ਤਰ੍ਹਾਂ—ਇਸ ਦੇ ਕਾਰਨ ਉਸ ਮਰਦ ਤੋਂ ਜ਼ਰਾ ਪੁੱਛ ਲੈਣਾ ਚਾਹੀਦਾ ਹੈ ਨਾ ?"

ਪਲ ਕੁ ਮਗਰੋਂ ਸਵਿਤ੍ਰੀ ਕਹਿਣ ਲੱਗੀ, "ਕੁਝ ਨਾ ਹੋਣ ਤੇ ਵੀ, ਇਹ ਅਪਮਾਨ ਮਿਟ ਸਕੇਗਾ ?"

ਵਿਸ਼ਾਦਭਰੀ ਹਾਸੀ ਨਾਲ ਜਿਉਤਰਮਈ ਦੇਵੀ ਨੇ ਇਸ ਦਾ ਜਵਾਬ ਦਿੱਤਾ, "ਉਸ ਜੁਗ ਦਾ ਅੰਤ ਹੋ ਗਿਆ ਸਵਿਤ੍ਰੀ । ਇਹ ਮੈਂ ਤੈਨੂੰ ਦੱਸਿਆ ਵੀ ਸੀ। ਅੱਗੋਂ ਮਿਲਣਾ ਹੀ ਨਹੀਂ, ਆਪਸ ਵਿਚ ਕੋਈ ਸੰਬੰਧ ਨਹੀਂ ਰੱਖਣਾ, ਇਹੋ ਉਨ੍ਹਾਂ ਨੇ ਦ੍ਰਿੜ੍ਹ ਆਵਾਜ਼ ਵਿਚ ਕਿਹਾ ਸੀ।"

ਸਵਿਤ੍ਰੀ ਨੇ ਕਿਹਾ, "ਇਹ ਇਸ ਬਿਪਤਾ ਦਾ ਪਤਾ ਲੱਗਣ ਤੋਂ ਪਹਿਲਾਂ ਕਿਹਾ ਸੀ ? ਹੁਣ ਅਜਿਹੀ ਘਟਨਾ ਹੋ ਗਈ ਹੈ। ਕੋਈ ਨਾ ਕੋਈ ਤਰਕੀਬ ਉਨ੍ਹਾਂ ਨੂੰ ਸੋਚਣੀ ਚਾਹੀਦੀ ਹੈ ਨਾ ? ਧੋਖਾ ਦੇ ਕੇ ਸਭ ਹੋ ਗਿਆ, ਇਹੋ ਕਹਿਣਾ ਕਾਫੀ ਹੈ ?"

ਜਿਉਤਰਮਈ ਦੇਵੀ ਨੇ ਪੁੱਛਿਆ, "ਉਨ੍ਹਾਂ ਨੂੰ ਕੀ ਕਰਨਾ ਚਾਹੀਦਾ ਹੈ ? ਇਹੋ ਕਹਿ ਰਹੀ ਏਂ ਤੂੰ ?"

ਸਵਿਤ੍ਰੀ ਨੂੰ ਇਸ ਗੱਲ ਤੇ ਜ਼ਿਆਦਾ ਨਾ ਸੋਚਣਾ ਪਿਆ। ਉਸ ਨੇ ਕਾਹਲ ਨਾਲ ਜਵਾਬ ਦਿੱਤਾ, "ਉਨ੍ਹਾਂ ਨੂੰ ਸਵੀਕਾਰ ਕਰਨਾ ਚਾਹੀਦਾ ਹੈ, ਇਹੋ ਕਰਨਾ ਹੈ— ਹੋਰ ਕੀ ?"

ਜਿਉਤਰਮਈ ਦੇਵੀ ਨੇ ਨਾਂਹ ਵਿਚ ਸਿਰ ਹਿਲਾਇਆ।

"ਮੈਂ ਕਦੇ ਵੀ ਉਨ੍ਹਾਂ ਦੀ ਸ਼ਾਂਤੀ ਵਿਚ ਵਿਘਨ ਨਹੀਂ ਪਾਵਾਂਗੀ।"

ਦਮ ਘੁਟ ਰਹੀ ਸਵਿਤ੍ਰੀ ਨੇ ਕਿਹਾ, "ਫਿਰ ?"

"ਫਿਰ ਕੀ ? ਜੇ ਇਹ ਸੱਚ ਹੈ, ਤਾਂ ਮੈਂ ਬੱਚਾ ਪੈਦਾ ਕਰਾਂਗੀ। ਮੇਰਾ ਜੀਵਨ ਸਾਰਥਕ ਹੋ ਗਿਆ। ਮੈਂ ਸਵਰਗ ਵਾਂਗ ਉਸ ਬੱਚੇ ਦੀ ਰੱਖਿਆ ਕਰਾਂਗੀ। ਇਹ ਘਰ ਮੇਰਾ ਹੈ, ਮੈਂ ਇੱਥੇ ਹੀ ਆਪਣਾ ਜੀਵਨ ਨਿਰਬਾਹ ਕਰਾਂਗੀ।"

ਸਵਿਤ੍ਰੀ ਨੂੰ ਜਿਉਤਰਮਈ ਦੇਵੀ ਦਾ ਉਦੇਸ਼ ਪਤਾ ਚੱਲ ਗਿਆ। ਪਰ ਉਸ ਦੇ ਮਨ ਨੂੰ ਸਮਝ ਨਾ ਸਕੀ।

ਪ੍ਰਾਣਨਾਥ ਨੇ ਜੋ ਦਿੱਤਾ ਸੁੱਖ
ਪਰਮ ਅਨੰਦ ਦੇਣ ਵਾਲੇ ਹੇ ਦੇਵਤਾ।
ਕਿੰਜ ਦੱਸਾ ਮੈਂ ਇਹ

ਜਿਉਤਰਮਈ ਦੇਵੀ ਗਾ ਰਹੀ ਹੈ। ਇੰਨਾ ਖੁੱਲ੍ਹ ਕੇ ਨਹੀਂ ਗਾ ਰਹੀ। ਪਰ ਪ੍ਰਭਾਵਤੀ ਦੇਵੀ ਅਤੇ ਹੋਰਨਾ ਨੇ ਇਹ ਗੀਤ ਸੁਣਿਆ।

ਸਵਿਤ੍ਰੀ ਉਸ ਗੀਤ ਵਿਚ ਖੋ ਗਈ। ਉਹ ਪੱਥਰ ਦੀ ਮੂਰਤੀ ਵਾਂਗ ਅਹਿਲ ਬੈਠੀ ਹੈ। ਯਾਦਾਂ ਵਿਚ ਖੋਈ ਹੋਈ ਜਿਉਤਰਮਈ ਦੇਵੀ ਗਾ ਰਹੀ ਹੈ। ਉਸ ਗੀਤ ਵਿਚ ਅੰਤਰਲੀਨ ਅਨੁਭਵਾਂ ਦਾ ਪ੍ਰਗਟਾ ਉਸ ਨੇ ਕੀਤਾ ਹੈ।

ਉਸ ਦਿਨ ਕੁਝ ਸਤਰਾਂ ਗਾ ਚੁੱਕਣ ਮਗਰੋਂ ਸਵਿਤ੍ਰੀ ਨੇ ਪੁੱਛਿਆ, "ਮਾਤਾ ਜੀ ਇਸ ਗੀਤ ਦਾ ਕੀ ਅਰਥ ਹੈ ?"

ਜਿਉਤ੍ਰਮਈ ਦੇਵੀ ਇਕ ਭਾਵਪੂਰਤ ਹਾਸਾ ਹੱਸੀ।

ਉਸ ਨੇ ਪੁੱਛਿਆ, "ਹੂੰ ? ਕੀ ? ਇਹ ਸੁਣ ਕੇ, ਕੁਝ ਭਾਵ ਹੈ, ਅਜਿਹਾ ਲਗਦਾ ਹੈ ?"

ਇਕ ਮੁਸਕਾਨ ਨਾਲ ਸਵਿਤ੍ਰੀ ਨੇ ਉਸ ਦਾ ਜਵਾਬ ਦਿੱਤਾ, "ਮੈਨੂੰ ਲੱਗਦਾ ਹੈ ਕਿ ਇਸ ਦਾ ਕੋਈ ਅਰਥ ਹੈ। ਪੂਰਾ ਸਮਝ ਵਿਚ ਨਹੀਂ ਆਉਂਦਾ।"

ਜਿਉਤਰਮਈ ਦੇਵੀ ਕੋਲ ਉਸ ਦੀ ਵਿਆਖਿਆ ਕਰਨ ਦਾ ਸਮਾਂ ਨਹੀਂ, ਸ਼ਹਿਨ-ਸ਼ਕਤੀ ਨਹੀਂ। ਉਸ ਗੀਤ ਦੇ ਵੇਕਾਰ ਦੀ ਗਹਿਰਾਈ ਵਿਚ ਉਹ ਜਾ ਡਿਗੀ ਹੈ। ਉਸ ਗੀਤ ਦੇ ਅਰਥ ਸਪੱਸ਼ਟ ਕਰਨ ਲਈ ਉਸ ਦਾ ਮਨ ਨਾ ਮੰਨਿਆ। ਉਸ ਨੇ ਕਿਹਾ, "ਤੂੰ, ਬਸ ਸੁਣ, ਅਰਥਾਂ ਦੀ ਚਿੰਤਾ ਨਾ ਕਰ। ਫਿਰ ਦੱਸਾਂਗੀ।"

ਜਿਉਤਰਮਈ ਦੇਵੀ ਫਿਰ ਗਾਉਣ ਲੱਗੀ। ਸਵਿਤ੍ਰੀ ਅੱਧ-ਖੁੱਲ੍ਹੀਆਂ ਅੱਖਾਂ ਨਾਲ ਉਸ ਗੀਤ ਵਿਚ ਗਵਾਚ ਗਈ।

ਨਿਤਆਨੰਦਮਈ ਅਤੇ ਤੇਜ਼—ਸਵਰੂਪਣੀ ਨੇ ਖਿੜਕੀ ਪਿੱਛੇ ਛੁੱਪ ਕੇ ਉਸ ਦ੍ਰਿਸ਼ ਨੂੰ ਦੇਖਿਆ। ਉਨ੍ਹਾਂ ਨੇ ਦੇਖਿਆ ਕਿ ਅੰਦਰ ਦੋਵੇਂ ਉਸ ਗੀਤ ਵਿਚ ਗਵਾਚੀਆਂ ਬੈਠੀਆਂ ਹਨ। ਉਹ ਕੰਨਾਂ ਤੇ ਹੱਥ ਰੱਖ ਕੇ ਇਕ ਦੂਜੇ ਦਾ ਮੂੰਹ ਦੇਖਣ ਲੱਗੀਆਂ। ਸ਼ਾਇਦ ਆਸ਼ਰਮ ਮਾਤਾ ਜੀ ਪ੍ਰਭਾਵਤੀ ਦੇਵੀ ਨੂੰ ਇਸ ਦਾ ਪਤਾ ਦੇਣ ਲਈ ਛੇਤੀ ਨਾਲ ਉਥੋਂ ਚਲੀਆਂ ਗਈਆਂ।

ਗੀਤ ਖ਼ਤਮ ਹੋ ਗਿਆ। ਤਦ ਵੀ ਸਵਿਤ੍ਰੀ ਉਸੇ ਤਰ੍ਹਾਂ ਬੈਠੀ ਰਹੀ। ਜਿਉਤਰਮਈ ਦੇਵੀ ਨੇ ਉਸ ਨੂੰ ਝੰਜੋੜ ਕੇ ਉਸ ਸਮਾਧੀ 'ਚੋਂ ਜਗਾਇਆ। ਉਸ ਨੇ ਪੁੱਛਿਆ—"ਤੂੰ ਇਸ ਸਭ ਕੁਝ ਦਾ ਅਨੁਭਵ ਕੀਤਾ ਹੈ?"

"ਉਹ, ਨਹੀਂ ਮਾਤਾ ਜੀ। ਮੇਰੀ ਸਮਝ ਵਿਚ ਕੁਝ ਨਹੀਂ ਆ ਰਿਹਾ।"

ਪਲ ਕੁ ਮਗਰੋਂ ਆਪਣਾ ਆਪ ਭੁੱਲ ਕੇ ਸਵਿਤ੍ਰੀ ਨੇ ਪੁੱਛਿਆ, 'ਮਾਤਾ ਜੀ?'

"ਮੈਂ ਤੈਨੂੰ ਸਭ ਕੁਝ ਦੱਸਿਆ ਹੈ ਨਾ? ਇਕ ਵਾਰ ਨਹੀਂ ਦੋ ਵਾਰ।"

ਸਵਿਤ੍ਰੀ ਨੇ ਪੁੱਛਿਆ, "ਇਹ ਉਹੋ ਹੀ ਹੈ?"

"ਉਹੋ ਹੀ", ਇਸ ਭਾਵ ਨਾਲ ਜਿਉਤਰਮਈ ਦੇਵੀ ਨੇ ਸਿਰ ਹਿਲਾਇਆ।

ਪਾਪ ਤੋਂ ਦੌੜ ਕੇ ਛੁਪੀਆਂ ਨਿਤਆਨੰਦਮਈ ਅਤੇ ਤੇਜ-ਸਵਰੂਪਣੀ ਇਕ ਦੂਸਰੀ ਥਾਂ ਬੈਠ ਕੇ ਵਿਚਾਰ ਕਰ ਰਹੀਆਂ ਹਨ। ਉਹ ਭਜਨ ਗਾਉਣ ਵਾਲੀ ਥਾਂ ਹੈ! ਉਹ ਉੱਥੇ ਕਿਹੜਾ ਗੀਤ ਗਾਉਂਦੀਆਂ ਨੇ! ਤੇਜ-ਸਵਰੂਪਣੀ ਨੇ ਕਿਹਾ—

"ਮੈਂ ਉਹ ਸੁਣ ਨਹੀਂ ਸੀ ਸਕਦੀ। ਮੇਰੇ ਤਾਂ ਕੰਨ ਫਟਣ ਲੱਗ ਪਏ ਸਨ।" ਨਿਤਆਨੰਦਮਈ ਨੇ ਕਿਹਾ, "ਉਸ ਨੂੰ ਸੁਣਦੇ ਖੜੋ ਰਹਿਣਾ ਪਾਪ ਹੈ।"

"ਕੀ ਸਿਰਫ ਪਾਪ ਹੀ ਹੈ?"

"ਮਨ ਚੰਚਲ ਹੋ ਜਾਵੇਗਾ। ਅਜਿਹੀ ਥਾਂ ਤੋਂ ਦੂਰ ਹੀ ਰਹਿਣਾ ਚਾਹੀਦਾ ਹੈ।"

ਤੇਜ-ਸਵਰੂਪਣੀ ਨੇ ਖੁੱਲ੍ਹ ਕੇ ਗੱਲ ਸਵੀਕਾਰ ਕੀਤੀ, "ਸੱਚ ਕਹਾਂ। ਉਸ ਨੂੰ ਸੁਣਦੇ ਸਮੇਂ ਮੇਰਾ ਜਿਸਮ ਰੁਮਾਂਸ ਨਾਲ ਭਰਿਆ ਭਰਿਆ ਮਹਿਸੂਸ ਹੋਇਆ ਸੀ। ਮੈਨੂੰ ਇਕ ਤਰ੍ਹਾਂ ਦੀ ਬੇਚੈਨੀ ਜਿਹੀ ਹੋਈ। ਇਸੇ ਲਈ ਮੈਂ ਕੰਨ ਬੰਦ ਕਰ ਲਏ ਸਨ।"

ਨਿਤਆਨੰਦਮਈ ਨੇ ਉਸ ਗੱਲ ਨੂੰ ਪੂਰਾ ਕੀਤਾ, "ਅਜੇ ਵੀ ਉਹ ਕੰਨਾਂ ਵਿਚ ਗੂੰਜ ਰਿਹਾ ਹੈ।"

ਤੇਜ-ਸਵਰੂਪਣੀ ਨੇ ਪੁੱਛਿਆ, "ਅਸੀਂ ਇਹ ਮਾਤਾ ਜੀ ਨੂੰ ਕਹੀਏ ਤਾਂ ਕਿੰਜ ਰਹੇ। ਅੱਜ ਤਾਂ ਇਹ ਹੀ ਹੋਇਆ ਹੈ। ਅੱਗੋਂ ਉਹ ਕਮਰੇ ਵਿਚ ਮਰਦਾਂ ਨੂੰ ਸਵੀਕਾਰ ਕਰੇਗੀ।"

ਨਿਤਆਨੰਦਮਈ ਨੇ ਇਸ ਦਾ ਜਵਾਬ ਨਾ ਦਿੱਤਾ। ਪਰ ਉਸ ਦਾ ਇਕ ਵਿਚਾਰ ਹੈ। ਹੁਣ ਉਹ ਸੰਨਿਆਸਣ ਨਹੀਂ ਰਹੀ। ਇਸ ਤਰ੍ਹਾਂ ਸੰਨਿਆਸ ਛੱਡਿਆਂ ਕਿੰਨੇ ਦਿਨ ਹੋ ਗਏ ਨੇ। ਉਸ ਨੇ ਕਿਹਾ, "ਅੱਗੋਂ ਵੀ ਇੱਥੇ ਅਨੇਕਾਂ ਗੱਲਾਂ ਹੋਣਗੀਆਂ।"

ਉੱਧਰ ਜਿਉਤਰਮਈ ਦੇਵੀ ਸਵਿਤ੍ਰੀ ਨੂੰ ਇਸ ਗੀਤ ਦਾ ਅਰਥ ਸਮਝਾ ਰਹੀ ਸੀ। ਸਵਿਤ੍ਰੀ ਮਨ ਲਾ ਕੇ ਸੁਣ ਰਹੀ ਸੀ। ਦੱਸ ਚੁੱਕਣ ਮਗਰੋਂ ਉਸ ਨੇ ਆਪਣੀ ਰਾਏ ਪ੍ਰਗਟ ਕੀਤੀ। "ਤਦ ਵੀ ਇਹ ਕੁਝ ਵਧੇਰੇ ਹੀ ਹੋ ਗਿਆ ਹੈ—ਮਾਤਾ ਜੀ।"

ਉਸ ਗੀਤ ਦੀ ਇਕ ਕਹਾਣੀ ਹੈ। ਜਿਉਤਰਮਈ ਦੇਵੀ ਨੇ ਉਸ ਕਹਾਣੀ ਦਾ ਵਰਨਣ ਕੀਤਾ, "ਪੁਰਾਣੇ ਸਮੇਂ ਦੀ ਗੱਲ ਹੈ—ਇਕ ਰਾਜਾ ਸੀ, ਉਹ ਰਾਣੀ ਨਾਲ ਰੁੱਸ ਕੇ ਚਲਾ ਗਿਆ, ਮੁੜ ਉਸ ਨੂੰ ਮਿਲ ਨਾ ਸਕਿਆ। ਉਸ ਰਾਣੀ ਦਾ ਭਰਾ ਇਕ ਕਵੀ ਸੀ। ਕਿਹਾ ਜਾਂਦਾ ਹੈ ਕਿ ਉਸ ਨੇ ਇਹ ਗੀਤ ਆਪਣੀ ਭੈਣ ਨੂੰ ਲਿਖ ਕੇ ਦਿੱਤਾ ਸੀ।"

ਸਵਿਤ੍ਰੀ ਉਸ ਗੱਲ ਤੇ ਵਿਸ਼ਵਾਸ ਨਾ ਕਰ ਸਕੀ। ਉਹ ਸਤੰਭ ਜਿਹੀ ਬਣ ਕੇ ਰਹਿ ਗਈ।

"ਕੀ ਭਰਾ ਨੇ ਭੈਣ ਨੂੰ ਇਹ ਗੀਤ ਲਿਖ ਕੇ ਦਿੱਤਾ ਹੈ?"

"ਹਾਂ—ਇਹੋ ਗੀਤ। ਫਿਰ—ਰਾਣੀ ਇਕ ਚੰਗੀ ਵੀਣਾ ਵਾਦਕ ਅਤੇ ਗਾਇਕ ਸੀ। ਇਕ ਸ਼ਾਮ ਰਾਣੀ ਨੇ ਉਹ ਗੀਤ ਵੀਣਾ ਵਜਾ ਕੇ 'ਸੰਖਮੁੱਖ' ਸਥਿਤ ਆਪਣੇ ਮਹੱਲ ਵਿਚ ਬੈਠ ਕੇ ਗਾਇਆ। ਰਾਜਾ ਤਪੁਰਾਨ ਹਵਾ-ਖੋਰੀ ਲਈ ਉੱਥੇ ਆ ਕੇ ਬੈਠਾ ਸੀ। ਕਿਹਾ ਜਾਂਦਾ ਹੈ ਕਿ ਉਹ ਗੀਤ ਸੁਣ ਕੇ ਰਾਜਾ ਤਪੁਰਾਨ ਆਪਣਾ ਸਾਰਾ ਵਿਰੋਧ ਭੁਲਾ ਕੇ ਉੱਥੋਂ ਚਲਾ ਗਿਆ।"

ਇਹ ਕਹਾਣੀ ਜਾਂ ਘਟਨਾ ਮਨਘੜਤ ਹੈ, ਇਸ ਬਾਰੇ ਸਵਿਤ੍ਰੀ ਨੂੰ ਕੋਈ ਸ਼ੱਕ ਨਹੀਂ ਸੀ। ਉਹ ਗੀਤ ਵਾਸਤਵ ਵਿਚ ਇਕ ਜਾਦੂਈ ਮੰਤਰ ਹੀ ਹੈ। ਸਵਿਤ੍ਰੀ ਨੂੰ ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਮਰਦ ਦੇ ਰੂਪ ਵਿਚ ਜਨਮ ਲੈਣ ਵਾਲਾ, ਉਹ ਗੀਤ ਸੁਣਦੇ ਹੀ ਸਭ ਕੁਝ ਭੁਲਾ ਕੇ ਕੋਲ ਆ ਜਾਵੇਗਾ। ਫਿਰ ਵੀ ਉਸ ਨੇ ਕਿਹਾ, "ਪਰ ਬਾਬੂ ਜੀ ਤੁਹਾਡਾ ਇਹ ਗੀਤ ਸੁਣਨ ਤਦ ਨਾ?"

ਥੋੜ੍ਹੀ ਦੇਰ ਤਕ ਕੋਈ ਨਾ ਬੋਲਿਆ, "ਸ਼ਾਇਦ ਜਿਉਤਰਮਈ ਦੇਵੀ ਵੀ ਇਹੋ ਸੋਚ ਰਹੀ ਸੀ। ਪਰ ਸਵਿਤ੍ਰੀ ਕਿਸੇ ਹੋਰ ਫਿਕਰਾਂ ਵਿਚ ਵਹਿ ਗਈ।"

ਸਵਿਤ੍ਰੀ ਨੇ ਕਿਹਾ, "ਜੇ ਬਾਬੂ ਜੀ ਹੁਣ ਵੀ ਆਉਣ, ਤਾਂ ਮਾਤਾ ਜੀ—" ਪਲ ਕੁ ਮਗਰੋਂ ਸਵਿਤ੍ਰੀ ਨੇ ਜੋ ਕੁਝ ਕਹਿਣਾ ਸੀ ਕਹਿ ਹੀ ਦਿੱਤਾ:

"ਮਾਤਾ ਜੀ ਨੇ ਕਿੰਨੀਆਂ ਚਿੱਠੀਆਂ ਭੇਜੀਆਂ ਹਨ ! ਇਕ ਦਾ ਵੀ ਜਵਾਬ ਨਹੀਂ ਆਇਆ ।"

ਜਿਉਤਰਮਈ ਦੇਵੀ ਨੇ ਕਿਹਾ ਕਿ ਉਸ ਨੇ ਜਵਬ ਲਈ ਚਿੱਠੀਆਂ ਨਹੀਂ ਸਨ ਭੇਜੀਆਂ । ਸਿਰਫ ਉਨ੍ਹਾਂ ਨੂੰ ਇਹ ਵੱਡੀ ਖ਼ਬਰ ਦੇਣ ਲਈ ਭੇਜੀਆਂ ਸਨ । ਸਵਿਤ੍ਰੀ ਨੇ ਆਪਣਾ ਪਹਿਲਾਂ ਵਾਲਾ ਸਵਾਲ ਉਦੋਂ ਵੀ ਦੁਹਰਾਇਆ ।

"ਤੁਸੀਂ ਰੋਜ਼ਾਨਾ ਇਹੋ ਕਹਿ ਰਹੇ ਹੋ । ਇਹ ਸੁਣ ਕੇ ਮੇਰੀ ਸਮਝ ਵਿਚ ਕੁਝ ਨਹੀਂ ਆਉਂਦਾ । ਉਨ੍ਹਾਂ ਨੂੰ ਪਤਾ ਲੱਗਣ ਨਾਲ ਕੀ ਲਾਭ ?"

ਜਿਉਤਰਮਈ ਦੇਵੀ ਨੇ ਆਪਣਾ ਪਹਿਲਾ ਜਵਾਬ ਹੀ ਦਿੱਤਾ, "ਉਨ੍ਹਾਂ ਨੂੰ ਇਹ ਪਤਾ ਲੱਗ ਜਾਣਾ ਹੀ ਬਹੁਤ ਹੈ ।"

"ਅਜਿਹਾ ਹੈ ਤਦ ਵੀ ਕੋਈ ਗੱਲ ਨਹੀਂ । ਕੀ ਚਿੱਠੀ ਵਿਚ ਇਹ ਸਪੱਸ਼ਟ ਲਿਖ ਦਿੱਤਾ ਹੈ ? ਅਜਿਹਾ ਵੀ ਨਹੀਂ ।"

ਇਕ ਮੁਸਕਾਨ ਨਾਲ ਜਿਉਤਰਮਈ ਦੇਵੀ ਨੇ ਪੁੱਛਿਆ, "ਇਹ ਠੀਕ ਹੈ—ਇਹ ਕਿਵੇਂ ਪਤਾ ਹੈ ?"

ਥੋੜ੍ਹਾ ਰੁਕ ਕੇ ਸਵਿਤ੍ਰੀ ਨੇ ਉਸ ਦਾ ਜਵਾਬ ਦਿੱਤਾ :

"ਕੀ ਤੁਹਾਨੂੰ ਅਜੇ ਵੀ ਸ਼ੱਕ ਹੈ ? ਇਸ ਦਾ ਮੈਂ ਅਨੁਭਵ ਕੀਤਾ ਹੈ । ਪੂਰੇ ਚਿੰਨ੍ਹ ਦਿਖਾਈ ਪੈ ਗਏ ਨੇ ।"

ਜਿਉਤਰਮਈ ਦੇਵੀ ਨੇ ਆਪਣੇ ਸ਼ੱਕ ਦਾ ਕਾਰਨ ਪ੍ਰਗਟ ਕੀਤਾ :

"ਕੀ ਛਿਆਲੀ ਸਾਲਾਂ ਦੀ ਉਮਰ ਵਿਚ ਇਹ ਸੰਭਵ ਹੈ ?"

"ਇਸ ਬਾਰੇ ਮੈਨੂੰ ਕੁਝ ਨਹੀਂ ਪਤਾ । ਪਰ ਇਹ ਉਹੋ ਹੀ ਹੈ ।"

ਸਵਿਤ੍ਰੀ ਪੁੱਛਣ ਲੱਗੀ, "ਤੁਸੀਂ ਉਨ੍ਹਾਂ ਨਾਲ ਜਾ ਕੇ ਗੱਲ ਕਰੋ ਤਾਂ ਕਿੰਜ ਰਹੇ ?"

ਪਲ ਕੁ ਮਗਰੋਂ ਉਸ ਨੇ ਆਪਣੀ ਰਾਏ ਦਿੱਤੀ :

"ਅਜਿਹੀ ਹੀ ਇਕ ਘਟਨਾ ਵਿਚ ਫਸ ਜਾਣ ਮਗਰੋਂ ਮੈਂ ਵੀ ਅੱਗ ਖਾ ਰਹੀ ਸੀ ।"

ਜਿਉਤਰਮਈ ਦੇਵੀ ਨੂੰ ਬਿਲਕੁਲ ਕੋਈ ਘਬਰਾਹਟ ਨਹੀਂ ਸੀ । ਉਸੇ ਦਾ ਵਿਚਾਰ ਹੈ ਕਿ ਸਵਿਤ੍ਰੀ ਦੇ ਕਥਨ ਮੁਤਾਬਿਕ ਇੰਨੀ ਅੱਗ ਖਾਣ ਦੀ ਕਿਹੜੀ ਜ਼ਰੂਰਤ ਹੈ । ਮਿੰਨ੍ਹੀ ਜਿਹੀ ਮੁਸਕਾਨ ਉਸ ਦੇ ਚਿਹਰੇ ਤੇ ਹਮੇਸ਼ਾ ਬਗੈਰ ਹਲਕੀ ਪਿਆਂ ਫੈਲ ਰਹੀ ਸੀ । ਉਸ ਉਪਦੇਸ਼ ਦਾ ਉਸ ਨੇ ਵਿਰੋਧ ਨਾ ਕੀਤਾ, ਬਸ, ਇੰਨਾ ਹੀ ਸੀ । ਇਹ ਇਕ ਅਸਾਧਾਰਨ ਸਥਿਤੀ ਸੀ ।

ਚੁੱਪਚਾਪ ਹੀ ਆਸ਼ਰਮਵਾਸੀਆਂ ਨੂੰ ਇਸ ਗੱਲ ਦਾ ਪਤਾ ਲੱਗ ਗਿਆ । ਨਿਤਆਨੰਦਮਈ ਅਤੇ ਤੇਜ-ਸਵਰੂਪਣੀ ਦੇ ਛੁੱਪ ਕੇ ਸੁਣਨ ਤੋਂ ਇਲਾਵਾ ਜਿਉਤਰਮਈ ਦੇਵੀ ਵਿਚ ਹੋ ਰਹੀ ਤਬਦੀਲੀ ਨੂੰ ਦੇਖਕੇ, ਉਨ੍ਹਾਂ ਨੂੰ ਇਸ ਸੰਬੰਧੀ ਸ਼ੱਕ ਹੋਇਆ । ਇਹ ਉਨ੍ਹਾਂ ਲਈ ਇਕ ਬਜ਼ਰ-ਪਾਪ ਸੀ ।

ਇਸ ਦਾ ਮਤਲਬ ਕੀ ਹੈ ? ਉਸ ਆਸ਼ਰਮ ਦਾ ਨਾਸ ਹੋਣਾ । ਕੀ ਇੱਥੇ ਫਿਰ

ਕੋਈ ਆਵੇਗਾ ? ਇਕ ਦੀ ਗਲਤੀ ਕਾਰਨ, ਲੋਕ ਇਸ ਨੂੰ ਵਿਭਚਾਰ ਦਾ ਨਾਂ ਦੇਣਗੇ। ਕੋਈ ਅਪਰਾਧ ਨਾ ਕਰਨ ਤੇ ਵੀ ਨਿਤਆਨੰਦਮਈ ਅਤੇ ਤੇਜ-ਸਵਰੂਪਣੀ ਤੇ ਵੀ ਸ਼ੱਕ ਕਰਨਗੇ। ਉਹ ਕਿੱਥੇ ਜਾਣਗੀਆਂ ? ਲੋਕਾਂ ਦਾ ਸਾਹਮਣਾ ਕਿਵੇਂ ਕਰਨਗੀਆਂ ? ਪ੍ਰਭਾਵਤੀ ਦੇਵੀ ਕੋਲ ਜੋ ਕੁਝ ਸੀ ਉਹ ਉਸ ਨੇ ਸਭ ਉੱਥੇ ਹੀ ਖ਼ਰਚ ਕਰ ਦਿੱਤਾ। ਜ਼ਿੰਦਗੀ ਤੋਂ ਹਾਰ ਕੇ ਇਹ ਉਸ ਥਾਂ ਨੂੰ ਸੁਰੱਖਿਅਤ ਸਮਝ ਕੇ ਉਸ ਦੀ ਤਰੱਕੀ ਕਰ ਰਹੀਆਂ ਸਨ। ਇਸ ਬਦਮਾਸ਼ ਦੇ ਕਾਰਨ ਸਭ ਟੁੱਕੜੇ-ਟੁੱਕੜੇ ਹੋ ਗਿਆ। ਉਨ੍ਹਾਂ ਸੰਨਿਆਸਣਾ ਲਈ ਇਹ ਜ਼ਿੰਦਗੀ ਦੀ ਮੁੱਖ ਸਮੱਸਿਆ ਸੀ।

ਇਕ ਗੱਲ ਹੋਰ ! ਵਿਮਲੰਮਾ, ਮਾਲਾਬਾਰ ਤੋਂ ਉਮਾਦੇਵੀ ਨੂੰ ਬੁਲਾ ਲਿਆਈ ਹੈ। 'ਉਮਾਦੇਵੀ ਸਦਨ' ਦੇ ਨਾਂ ਤੇ ਇਕ ਆਸ਼ਰਮ ਵੀ ਸ਼ੁਰੂ ਹੋ ਗਿਆ ਹੈ। ਉਮਾਦੇਵੀ ਆਂਧਰਾ ਪ੍ਰਦੇਸ਼ ਦੀ ਹੈ। ਜਵਾਨ ਤੇ ਖ਼ੂਬਸੂਰਤ ਹੈ। ਉਸ ਦਾ ਰੰਗ ਸੋਨੇ ਜਿਹਾ ਹੈ। ਅੱਡੀਆਂ ਤਕ ਲੰਬੇ ਵਾਲ ਹਨ। ਕਾਲੀਆਂ ਕਾਲੀਆਂ ਅੱਖਾਂ ਹਨ। ਉਸ ਦੀ ਮੁਸਕਾਨ ਵਿਚ ਅਲੋਕਿਕ ਕਸ਼ਿਸ਼ ਹੈ। ਸਾਰਾ ਤ੍ਰਿਵੇਂਦਰਮ ਅੱਜ ਉਮਾਦੇਵੀ ਵੱਲ ਵਹਿ ਰਿਹਾ ਹੈ।

ਸਾਰਿਆਂ ਕੋਲ ਇਕ ਦੂਜੇ ਨੂੰ ਦੋਸ਼ ਲਾਉਣ ਲਈ ਕੁਝ ਨਾ ਕੁਝ ਸੀ। ਤੇਜ-ਸਵਰੂਪਣੀ ਦਾ ਕਹਿਣਾ ਹੈ ਕਿ ਇਸ ਤਰ੍ਹਾਂ ਦੀ ਅਵਸਥਾ ਪੈਦਾ ਕਰਨ ਦੀ ਜ਼ਿੰਮੇਦਾਰ ਪ੍ਰਭਾਵਤੀ ਦੇਵੀ ਹੈ। ਜਿਉਤਰਮਈ ਦੇਵੀ ਦਵਾਰਾ ਲਿਆਂਦੀਆਂ ਗਈਆਂ ਇਹ ਗੰਦੀਆਂ ਔਰਤਾਂ, ਕੁਝ ਦਿਨਾਂ ਮਗਰੋਂ ਆਉਣ ਵਾਂਗ ਹੀ ਚਲੇ ਜਾਂਦੀਆਂ ਹਨ। ਪ੍ਰਭਾਵਤੀ ਦੇਵੀ ਨੇ ਆਸ਼ਰਮ-ਮਾਤਾ ਬਣਨਾ ਸੀ। ਉਹ ਰੁਪਿਆ ਲਿਆਈ ਸੀ, ਇਕ ਉੱਚੇ ਪਦ ਤੇ ਨੌਕਰੀ ਵੀ ਕਰਦੀ ਸੀ। ਇਸ ਤਰ੍ਹਾਂ ਜਿਉਤਰਮਈ ਨੂੰ ਉਸ ਨੇ ਅਧਿਕਾਰ-ਰਹਿਤ ਬਣਾ ਦਿੱਤਾ। ਉਸ ਨੇ ਆਪਣਾ ਪੁਰਾਣਾ ਰਾਹ ਫੜ ਲਿਆ। ਤੇਜ-ਸਵਰੂਪਣੀ ਇਸ ਤਰ੍ਹਾਂ ਤਰਕ ਦਿੰਦੀ ਹੈ। ਨਿਤਆਨੰਦਮਈ ਇੰਜ ਨਹੀਂ ਸੋਚਦੀ। ਜਿਉਤਰਮਈ ਦੇਵੀ ਦੇ ਆਸ਼ਰਮ-ਮਾਤਾ ਹੁੰਦੇ ਹੋਏ ਵੀ ਇਹ ਘਟਨਾਵਾਂ ਘਟਦੀਆਂ। ਇਹ ਉਸ ਦਾ ਇਕ ਸਹਿਜ-ਅੰਗ ਹੈ। ਪਰ ਦੋਵਾਂ ਨੂੰ ਭਵਿੱਖ ਬਾਰੇ ਬਹੁਤ ਸ਼ੱਕ ਹਨ। ਇਸ ਦਾ ਪਤਾ ਲੱਗਣ ਤੇ ਕਿਵੇਂ ਜਿਉਣਗੀਆਂ ?

ਤਿੰਨਾਂ ਸੰਨਿਆਸਣੀਆਂ ਨੇ ਮਿਲ ਕੇ ਵਿਚਾਰ ਕੀਤਾ। ਸਾਰੀਆਂ ਸਥਿਤੀ ਦੀ ਗੰਭੀਰਤਾ ਸਮਝ ਗਈਆਂ ਹਨ। ਕਿਸੇ ਨੇ ਵੀ ਇੰਜ ਨਹੀਂ ਸੀ ਸੋਚਿਆ ਕਿ ਇੰਨਾ ਸੁਰੱਖਿਅਤ ਕੇਂਦਰ ਅਜਿਹਾ ਬਣ ਜਾਵੇਗਾ। ਉਹ ਇਕ ਦੂਜੇ ਤੇ ਦੋਸ਼ ਨਹੀਂ ਸਨ ਲਾਉਂਦੀਆਂ। ਪਰ ਸਾਰੀਆਂ ਨੇ ਇਕ ਹੀ ਗੱਲ ਕਹੀ। ਕਿਸੇ ਮਾਰਗ ਤੇ ਚਲਦੇ ਸਮੇਂ ਸਹਿਮਾਰਗੀ ਕੌਣ ਹੈ, ਇਹੋ ਦੇਖਣਾ ਚਾਹੀਦਾ ਸੀ। ਇਸ ਗੱਲ ਤੇ ਵਿਚਾਰ ਕਰਦੀਆਂ ਤਾਂ ਇਸ ਔਰਤ ਨਾਲ ਸੰਬੰਧ ਨਾ ਜੁੜਦਾ। ਪ੍ਰਭਾਵਤੀ ਦੇਵੀ ਨੇ ਕਿਹਾ, "ਕੀ ਕਰਾਂ—ਸਾਡੇ ਭਾਗ ! ਮੈਂ ਸੋਚਿਆ ਸੀ ਕਿ ਪੁਰਾਣੀਆਂ ਗੱਲਾਂ ਬਹੁਤ ਦੂਰ ਚਲੇ ਗਈਆਂ ਹਨ। ਇਸ ਬੁੱਢਾਪੇ ਵਿਚ ਇਹ ਨਾਗਣ ਫਣ ਚੁੱਕੇਗੀ, ਅਜਿਹਾ ਸੋਚਿਆ ਵੀ ਨਹੀਂ ਸੀ।"

ਸਾਰੀਆਂ ਇਸ ਗੱਲ ਨਾਲ ਸਹਿਮਤ ਹੋ ਗਈਆਂ। ਤੇਜ-ਸਵਰੂਪਣੀ ਨੇ

ਪੁੱਛਿਆ, "ਇਸ ਦਾ ਇਲਾਜ ਕੀ ਹੈ ? ਹੁਣ ਪਹਿਲਾਂ ਦੀ ਮੂਰਖਤਾ ਨੂੰ ਸੋਚਣ ਨਾਲ ਕੋਈ ਲਾਭ ਨਹੀਂ ਹੋਣ ਲੱਗਿਆ। ਹੁਣ ਇੱਥੇ ਲੋਕ ਨਹੀਂ ਆ ਰਹੇ ਹਨ।"

ਨਿਤਆਨੰਦਮਈ ਨੇ ਆਪਣਾ ਮੱਤ ਪ੍ਰਗਟ ਕੀਤਾ, "ਮਾਤਾ ਜੀ ਨੂੰ ਸਿੱਧਾ ਹੀ ਪੁੱਛ ਲਿਆ ਜਾਵੇ।"

ਪ੍ਰਭਾਵਤੀ ਦੇਵੀ ਨੇ ਸਵੀਕਾਰ ਕਰ ਲਿਆ।

ਪੁੱਛਾਂਗੀ, ਬਗ਼ੈਰ ਪੁੱਛਿਆਂ ਰਹਿ ਸਕਦੀ ਹਾਂ ? ਇੰਨਾ ਹੀ ਨਹੀਂ ਪੁੱਛਣ ਮਗਰੋਂ ਆਸ਼ਰਮ ਵਿਚੋਂ ਨਿਕਲ ਜਾਣ ਲਈ ਵੀ ਕਹਾਂਗੀ। ਆਸ਼ਰਮ ਵਿਚ ਗ਼ੈਰ-ਜ਼ਰੂਰੀ ਜੀਵਨ ਜਿਉਣ ਤੇ ਮਰਿਯਾਦਾ ਭੰਗ ਕਰਨ ਤੇ ਦੰਡ ਵੀ ਦਿਆਂਗੀ।"

ਤੇਜ-ਸਵਰੂਪਣੀ ਨੇ ਕਿਹਾ, "ਨਿਕਲ ਜਾਣ ਲਈ ਕਹਿਣ ਤੇ ਕੀ ਚਲੇ ਜਾਣਗੇ ? ਇਹ ਉਨ੍ਹਾਂ ਦਾ ਘਰ ਹੈ ਨਾ ? ਆਸ਼ਰਮ ਲਈ ਦੇਣ ਤੇ ਉਨ੍ਹਾਂ ਨੂੰ ਨਿਕਲ ਜਾਣ ਲਈ ਕੀ ਕਹਿ ਸਕਦੇ ਹੋ ?"

ਪ੍ਰਭਾਵਤੀ ਦੇਵੀ ਨੇ ਕਿਹਾ ਕਿ ਕਹਿ ਸਕਦੀ ਹੈ। ਪਰ ਜੇ ਨਾ ਗਈ ਤਾਂ ਮੁਕੱਦਮਾ ਅਤੇ ਝਗੜਾ ਹੋਵੇਗਾ। ਪੱਤਾ ਕੰਡੇ ਤੇ ਗਿਰੇ ਜਾਂ ਕੰਡਾ ਪੱਤੇ ਤੇ ਗਿਰੇ, ਹਰ ਹਾਲਤ ਵਿਚ ਨੁਕਸਾਨ ਪੱਤੇ ਦਾ ਹੀ ਹੋਵੇਗਾ।

"ਮੁਕੱਦਮਾ ਹੋਵੇ ਜਾਂ ਨਾ, ਆਸ਼ਰਮ ਦੀ ਸੋਭਾ ਤਾਂ ਖ਼ਤਮ ਹੋ ਗਈ ਹੈ।" ਤੇਜ-ਸਵਰੂਪਣੀ ਨੇ ਸਲਾਹ ਦਿੱਤੀ।

"ਅਸੀਂ ਸਾਰੀਆਂ ਉਨ੍ਹਾਂ ਦੇ ਪੈਰ ਫੜ ਕੇ ਚਲੇ ਜਾਣ ਲਈ ਕਹਾਂਗੀਆਂ, ਸਾਡਾ ਨਾਸ ਨਾ ਕਰਨ ਲਈ ਉਨ੍ਹਾਂ ਨੂੰ ਬੇਨਤੀ ਕਰਾਂਗੀਆਂ।"

ਪ੍ਰਭਾਵਤੀ ਦੇਵੀ ਨੇ ਆਪਣਾ ਮੱਤ ਪ੍ਰਗਟ ਕੀਤਾ, "ਉਹ ਅਜਿਹੀ ਨਹੀਂ ਹੈ। ਅਸੀਂ ਕੁਝ ਵੀ ਕਹੀਏ, ਉਹ ਇਥੋਂ ਜਾਵੇਗੀ ਨਹੀਂ।"

ਪਲ ਕੁ ਮਗਰੋਂ ਪ੍ਰਭਾਵਤੀ ਦੇਵੀ ਕਹਿਣ ਲੱਗੀ, "ਉਨ੍ਹਾਂ ਭਿਖਾਰਨਾਂ ਨੂੰ ਇੱਥੇ ਲਿਆਉਣ ਸਮੇਂ ਹੀ ਮੈਂ ਕਿਹਾ ਸੀ ਕਿ ਹੁਣ ਕੋਈ ਗੜਬੜ ਹੋਵੇਗੀ। ਉਸੇ ਦਿਨ ਇਸ ਆਸ਼ਰਮ ਦੀ ਪਵਿੱਤਰਤਾ ਨਸ਼ਟ ਹੋ ਗਈ।" ਇਸ ਗੱਲ ਨਾਲ ਸਾਰੀਆਂ ਸਹਿਮਤ ਸਨ।

ਸੰਨਿਆਸਣਾ ਨੇ ਬਹੁਤ ਦੇਰ ਤਕ ਇਸ ਗੱਲ ਤੇ ਵਿਚਾਰ-ਵਿਮਰਸ਼ ਕੀਤਾ ਪਰ ਕਿਸੇ ਸਿੱਟੇ ਤੇ ਨਾ ਪਹੁੰਚੀਆਂ। ਲਗਦਾ ਹੈ ਜਿਵੇਂ ਸਾਰਿਆਂ ਦੇ ਮਨ ਵਿਚ ਕੁਝ ਹੈ, ਪਰ ਉਸ ਨੂੰ ਪ੍ਰਗਟ ਕਰਨ ਵਿਚ ਸੰਕੋਚ ਹੈ। ਉਪਾਅ ਦੀ ਸਫਲਤਾ ਤੇ ਸਾਰਿਆਂ ਨੂੰ ਸ਼ੱਕ ਹੈ। ਫਿਰ ਵੀ ਤਿੰਨਾਂ ਦੇ ਦਿਮਾਗ਼ ਵਿਚ ਉਹ ਹੀ ਇਕ ਗੱਲ ਆਈ। ਇਸ ਗੱਲ ਤੇ ਵਿਸ਼ੇਸ਼ ਰੂਪ ਨਾਲ ਉਨ੍ਹਾਂ ਨੇ ਕੁਝ ਨਹੀਂ ਸੀ ਕਹਿਣਾ। ਇਸ ਅਵਸਥਾ ਵਿਚ ਹਰ ਇਕ ਔਰਤ ਦੇ ਦਿਮਾਗ਼ ਵਿਚ ਸਭ ਤੋਂ ਪਹਿਲਾਂ ਇਹੋ ਉਪਾ ਆਵੇਗਾ।

ਮੰਨ ਲਉ ਕਿ ਕਿਸੇ ਘਰ ਵਿਚ ਕਿਸੇ ਅਣਵਿਆਹੀ ਕੁੜੀ ਨੂੰ ਗਰਭ ਠਹਿਰ ਗਿਆ ਹੈ। ਇਹ ਇਕ ਰਹੱਸ ਹੈ। ਪਹਿਲਾਂ ਕਿਹੜਾ ਉਪਾਅ ਸੋਚਿਆ ਜਾਵੇਗਾ ? ਇਹੋ ਹੋਵੇਗਾ ਕਿ ਕੱਟਣ ਵਾਲੇ ਸੱਪ ਤੋਂ ਹੀ ਜ਼ਹਿਰ ਉਤਰਵਾਇਆ ਜਾਵੇ। ਦੂਸਰਾ

ਉਪਾਅ ਇਹੋ ਹੋਵੇਗਾ ਕਿ ਉਸ ਕੁੜੀ ਅਤੇ ਦੂਸਰਿਆਂ ਦੀ ਇੱਜ਼ਤ ਦੀ ਰੱਖਿਆ ਲਈ, ਕਿਸੇ ਨੂੰ ਪਤਾ ਲੱਗਣ ਤੋਂ ਪਹਿਲਾਂ ਗਰਭ ਹੀ ਖ਼ਤਮ ਕਰ ਦਿੱਤਾ ਜਾਵੇ ।

ਪ੍ਰਭਾਵਤੀ ਦੇਵੀ ਨੇ ਸਪੱਸ਼ਟ ਰੂਪ ਵਿਚ ਕਿਹਾ, "ਇਹ ਜ਼ੁਲਮ, ਅਪਰਾਧ ਹੈ, ਪਾਪ ਹੈ । ਫਿਰ ਵੀ ਕੀਤਾ ਕੀ ਜਾਵੇ ?"

ਫਿਰ ਉਸ ਨੇ ਕਿਹਾ, "ਨਿਤਆਨੰਦਮਈ ਨੇ ਸਿਰਫ ਆਪਣਾ ਸ਼ੱਕ ਪ੍ਰਗਟ ਕੀਤਾ ਸੀ । ਉਸ ਨੇ ਕੋਈ ਰਸਤਾ ਨਹੀਂ ਦੱਸਿਆ ਸੀ ।"

"ਓ, ਕੀ ਉਹ, ਉਸ ਨੂੰ ਸਵੀਕਾਰ ਕਰੇਗੀ ?"

ਤੇਜ-ਸਵਰੂਪਣੀ ਨੇ ਕਿਹਾ, "ਆਸ਼ਰਮ ਵਿਚ ? ਇਹ ਕਿਵੇਂ ਹੋ ਸਕਦਾ ਹੈ ?"

ਪ੍ਰਭਾਵਤੀ ਦੇਵੀ ਨੇ ਕਿਹਾ, "ਨਹੀਂ ਤਾਂ ਕਿਸੇ ਨੂੰ ਪਤਾ ਲੱਗਣ ਤੋਂ ਪਹਿਲਾਂ, ਅਸੀਂ ਆਪਣਾ ਬੋਰੀਆ-ਬਿਸਤਰਾ ਬੰਨ੍ਹ ਕੇ ਚਲੇ ਜਾਵਾਂਗੀਆਂ ।"

ਨਿਤਆਨੰਦਮਈ ਨੂੰ ਇਕ ਸ਼ੱਕ ਹੋਰ ਵੀ ਹੈ, "ਅਸੀਂ ਉਨ੍ਹਾਂ ਨੂੰ ਇਸ ਦੀ ਖ਼ਬਰ ਤਾਂ ਦੇਈਏ, ਤੇ ਉਹ ਪੂਰੇ ਸ਼ਹਿਰ ਵਿਚ ਕਹੇ ਕਿ ਅਸੀਂ ਉਨ੍ਹਾਂ ਨੂੰ ਇਸ ਤਰ੍ਹਾਂ ਕਿਹਾ ਹੈ—ਫਿਰ ?"

ਪ੍ਰਭਾਵਤੀ ਦੇਵੀ ਨੇ ਕੁਝ ਸੋਚਿਆ—ਫਿਰ ਕਿਹਾ, "ਕਹੇ, ਤਾਂ ਕਹਿਣ ਦੇਉ । ਕੁਝ ਤਾਂ ਕਰਨਾ ਹੀ ਚਾਹੀਦਾ ਹੈ । ਮੈਂ ਕਹਿਣ ਜਾ ਰਹੀ ਹਾਂ ।"

## 42

ਉਮਾਦੇਵੀ-ਸਦਨ, ਧੰਨਅਨੰਦ ਆਸ਼ਰਮ ਜਿਹਾ ਨਹੀਂ ਸੀ । ਉਥੋਂ ਦੀ ਅਰਾਧਨਾ-ਮੂਰਤੀ, ਆਸ਼ਰਮ-ਮਾਤਾ ਹੀ ਹੈ, ਕ੍ਰਿਸ਼ਨ, ਰਾਧਾ ਆਦਿ ਦੇਵਤਿਆਂ ਦਾ ਸਮਾਨ ਮਹੱਤਵ ਹੋਣ ਤੇ ਵੀ, ਦੂਸਰਾ ਹੋਰ ਕੋਈ ਦੇਵਤਾ ਉੱਥੇ ਨਹੀਂ ਹੈ । ਉਮਾਦੇਵੀ ਆਪਣੀ ਫੋਟੋ ਸਾਂਹਵੇ ਚੱਪਲ ਮਾਰ ਕੇ ਬੈਠਦੀ ਤੇ ਪੂਜਾ ਕਰਦੀ ਹੈ । ਉਮਾਦੇਵੀ-ਸਦਨ ਤ੍ਰਿਵੇਂਦਰਮ ਦੇ ਅਮੀਰ ਲੋਕਾਂ ਦੀ ਬਸਤੀ ਦੇ ਇਕ ਵਿਸ਼ਾਲ ਅਹਾਤੇ ਵਿਚ ਸਥਿਤ ਹੈ । ਬਹੁਤ ਛੇਤੀ ਹੀ ਉਥੇ ਦੁਮੰਜ਼ਲੇ ਮਕਾਨ ਬਣ ਗਏ । ਉਪ-ਸ਼ਾਖਾਵਾਂ ਵੀ ਬਣਾਈਆਂ ਗਈਆਂ । ਧੰਨਅਨੰਦ ਆਸ਼ਰਮ ਲਈ ਲੋਕਾਂ ਦਾ ਜਿੰਨਾ ਸਹਿਯੋਗ ਮਿਲਿਆ ਸੀ, ਉਸ ਤੋਂ ਕਿਤੇ ਅਧਿਕ ਸਹਿਯੋਗ ਉਮਾਦੇਵੀ-ਸਦਨ ਨੂੰ ਮਿਲਿਆ, ਇਸ ਵਿਚ ਸ਼ੱਕ ਦੀ ਕੋਈ ਗੁੰਜਾਇਸ਼ ਨਹੀਂ । ਉਸ ਦਾ ਕਾਰਨ ਵੀ ਸੀ । ਉਥੋਂ ਦੇ ਕਾਰਜ ਵਿਚ ਬਜ਼ੁਰਗ ਲੋਕਾਂ ਨੂੰ ਹੀ ਦਿਲਚਸਪੀ ਸੀ । ਧੰਨਅਨੰਦ ਆਸ਼ਰਮ ਇਕ ਤਰ੍ਹਾਂ ਨਾਲ ਖ਼ੁਸ਼ਕ-ਅਧਿਆਤਮਕ ਚਿੰਤਨ ਅਤੇ ਤੱਤ-ਸ਼ਾਸਤਰ ਲਈ ਅਰਪਿਤ ਕੀਤਾ ਗਿਆ ਸੀ । ਪਰ ਸਦਨ ਦੀ ਗੱਲ ਅਜੇਹੀ ਨਹੀਂ । ਉਥੋਂ ਦਾ ਵਾਤਾਵਰਣ ਬਦਲਿਆ ਹੋਇਆ ਹੈ । ਧੰਨਅਨੰਦ ਆਸ਼ਰਮ ਵਿਚ ਅਸਟਗੰਧ ਅਤੇ ਘਿਉ ਦੀ ਸੁਗੰਧ ਪਸਰੀ ਰਹਿੰਦੀ ਸੀ ਇਸ ਦੀ ਨਿਸਬਤ ਸਦਨ ਵਿਚ ਖਿੜੇ ਹੋਏ ਚਮੇਲੀ, ਗੁਲਾਬ, ਚੰਪਾ ਅਤੇ ਇਤਰ ਆਦਿ ਦੀ ਸੁਗੰਧ ਫੈਲੀ ਹੁੰਦੀ ਸੀ । ਉੱਥੇ ਗੀਤ-ਗੋਵਿੰਦ ਦੀਆਂ

ਸਤਰਾਂ ਵੀਣਾ ਦੇ ਨਾਦ ਨਾਲ ਮਿਲ ਕੇ ਕੰਨਾਂ ਨੂੰ ਅਨੰਦ ਦੇਂਦੇ ਹੋਏ ਗੂੰਜ ਰਹੀਆਂ ਹਨ । ਮੁਰਲੀ ਦੀ ਆਵਾਜ਼ ਦਿਮਾਗ਼ ਵਿਚ ਸਨਸਨੀ ਪੈਦਾ ਕਰਦੀ ਹੋਈ ਪੱਤਿਆਂ ਅਤੇ ਵੇਲਾਂ ਨੂੰ ਹਿਲਾਉਂਦੀ ਹੋਈ ਵਹਿੰਦੀ ਹੈ । ਨੂਪੁਰ ਕੰਕਨ ਆਦਿ ਦਾ ਤਾਲਾਤਮਕ ਸਵਰ ਸਾਰਿਆਂ ਨੂੰ ਮਧੁਰ ਕਰ ਦੇਂਦਾ ਹੈ । ਕੋਈ ਵੀ ਬੁੱਢਾ ਉੱਥੇ ਜਵਾਨ ਬਣ ਜਾਵੇਗਾ । ਕੋਈ ਵੀ ਬੁੱਢੀ ਲੰਬੀ ਸਾਹ ਲੈ ਕੇ ਕ੍ਰਿਸ਼ਨਨ ਨੂੰ ਪੁਕਾਰਨ ਲੱਗੇਗੀ । ਉਹ ਇਕ ਕਸ਼ਿਸ਼ ਭਰਪੂਰ ਵਾਤਾਵਰਨ ਹੀ ਹੈ ।

ਉਥੋਂ ਦਾ ਅਧਿਆਤਮ ਭਾਵ ਰਜੋਗੁਣ ਪ੍ਰਧਾਨ ਹੈ । ਉਮਾਦੇਵੀ ਉਸ ਦੀ ਕੇਂਦਰ ਬਿੰਦੂ ਹੈ । ਉਮਾਦੇਵੀ ਮਾਨੋ ਔਰਤ ਸੁਹੱਪਣ ਦਾ ਇਕ ਪੂਰਨ ਪ੍ਰਤੀਰੂਪ ਹੈ । ਸੁਨਹਿਰੇ ਰੰਗ ਦੀ ਉਸ ਮਾਤਾ ਜੀ ਨੂੰ ਪੂਰਨ ਬੋਧ ਅਤੇ ਅਭਿਮਾਨ ਸੀ । ਇਸ ਵਿਚ ਕੀ ਦੋਸ਼ ਹੈ ? ਉਸ ਨੇ ਆਪਣੇ ਘਣੇ ਲੰਬੇ ਅਤੇ ਘੁੰਗਰਾਲੇ ਕਾਲੇ ਵਾਲਾਂ ਨੂੰ ਵਾਹੇ ਬਗ਼ੈਰ ਜੂੜਾ ਬੰਨ੍ਹ ਕੇ ਟੁੱਟਣ ਦੀ ਆਗਿਆ ਨਹੀਂ ਦਿੱਤੀ । ਉਹ ਨਵੇਂ ਨਵੇਂ ਢੰਗ ਨਾਲ ਵਾਲਾਂ ਨੂੰ ਬਨ੍ਹੰਦੀ ਹੈ । ਉਮਾਦੇਵੀ ਊਲ-ਜਲੂਲ ਢੰਗ ਨਾਲ ਗੇਰੂਏ ਰੰਗ ਦੀ ਸਾਧਾਰਨ ਧੋਤੀ ਨਹੀਂ ਪਹਿਨਦੀ । ਉਹ ਆਪਣੇ ਸਰੀਰ ਦੇ ਰੰਗ ਅਤੇ ਬਦਨ ਅਨੁਸਾਰ ਚੰਗੇ ਪਤਲੇ ਰੇਸ਼ਮ ਦੇ ਕੱਪੜੇ ਹੀ ਉਚਿੱਤ ਢੰਗ ਨਾਲ ਪਹਿਨਦੀ ਹੈ । ਉਸ ਦੇ ਗੁਲਾਬੀ ਹੋਂਠ ਅਤੇ ਉਸ ਦੇ ਅਨੁਕੂਲ ਹੀ ਸੁਹਣੇ ਦੰਦ ਹਨ । ਈਸ਼ਵਰ ਨੇ ਉਸ ਨੂੰ ਮਧੁਰ-ਮੁਸਕਾਨ ਵੀ ਦਿੱਤੀ ਹੈ ਤਾਂ ਕਿ ਉਹ ਮਧੁਰਤਾ ਨਾਲ ਮੁਸਕਰਾਏ । ਭਗਤ ਲੋਕ ਉਸ ਵਲ ਖਿੱਚੇ ਜਾਂਦੇ ਹਨ । ਉਸ ਦੀਆਂ ਅੱਖਾਂ ਖ਼ੂਬਸੂਰਤ ਹਨ, ਉਨ੍ਹਾਂ ਤੇ ਕਾਲੀਆਂ ਕਾਲੀਆਂ ਪਲਕਾਂ ਹਨ । ਉਹ ਅੱਖਾਂ ਬਹੁਤ ਲੁਭਾਣੀਆਂ ਲਗਦੀਆਂ ਹਨ । ਇਸ ਵਿਚ ਕੋਈ ਸ਼ੱਕ ਨਹੀਂ ਕਿ ਉਹ ਅੱਖਾਂ ਸਾਰਿਆਂ ਨੂੰ ਵਸ ਵਿਚ ਕਰ ਲੈਂਦੀਆਂ ਹਨ, ਫੜ ਕੇ ਰੋਕਦੀਆਂ ਹਨ । ਕਿਉਂਕਿ ਦੇਵੀ ਨੂੰ ਇਮ ਤਰ੍ਹਾਂ ਦੇਖਣ ਦਾ ਹੀ ਪਤਾ ਹੈ । ਦੇਵੀ ਦੇ ਹੱਥਾਂ ਪੈਰਾਂ ਅਤੇ ਸਰੀਰ ਆਦਿ ਦੀ ਸਿਰਜਣਾ ਵਿਚ ਕੋਈ ਘਾਟ ਨਹੀਂ । ਉਹ ਸਰੀਰ ਕਿਸੇ ਨ੍ਰਤਕੀ ਦਾ ਹੈ । ਉਸ ਦੇ ਹਰ ਇਕ ਕਦਮ ਵਿਚ, ਹਰ ਇਕ ਅੰਗ ਦੀ ਗਤੀ ਵਿਚ ਹੀ ਨਹੀਂ, ਉਸ ਦੇ ਚਲਣ ਫਿਰਨ ਵਿਚ, ਉੱਠਣ-ਬੈਠਣ ਵਿਚ ਬੋਲਣ ਅਤੇ ਹੱਸਣ ਵਿਚ ਵੀ ਸੁਹੱਪਣ ਹੈ । ਸਭ ਵਿਚ ਕੋਈ ਹਿਰਦੇ-ਹਾਰੀ ਤਾਲ ਹੈ । ਦੇਵੀ ਦੀ ਆਵਾਜ਼ ਮਧੁਰ ਹੈ । ਉਹ ਗਾਉਂਦੀ ਹੈ । ਕੀ ਖ਼ੂਬਸੂਰਤੀ ਕੋਈ ਪਾਪ ਹੈ ? ਖ਼ੂਬਸੂਰਤੀ ਦੀ ਤਪਦਿਕ ਤੋਂ ਰੱਖਿਆ ਕਰਨਾ ਪਾਪ ਹੈ ? ਕੀ ਸੋਹਣੇ ਹੋਣ ਦਾ ਭਾਵ ਅਪਰਾਧ ਹੈ ? ਇਹ ਵੀ ਤਾਂ ਇਕ ਸਿਧੀ ਹੈ । ਸ਼ਾਇਦ ਸਦਨ ਦੇ ਰਜੋਗੁਣ ਪ੍ਰਧਾਨ ਹੋਣ ਕਾਰਨ ਇਹ ਅਧਿਆਤਮ ਚੇਤਨਤਾ ਹੋਵੇਗੀ । ਰਜੋਗੁਣ ਦੀ ਪ੍ਰਧਾਨਤਾ ਕਾਰਨ ਆਤਮਪੂਜਾ ਨੂੰ ਮਹੱਤਵ ਦਿੱਤਾ ਗਿਆ ਹੋਵੇਗਾ ।

ਤ੍ਰਿਵੇਂਦਰਮ ਦੇ ਸਾਰੇ ਅਮੀਰ ਲੋਕ ਸਦਨ ਵੱਲ ਖਿੱਚੇ ਗਏ । ਰੁੱਖਾ-ਸੁੱਕਾ, ਧੰਨਅਨੰਦ ਆਸ਼ਰਮ ਹੁਣ ਨਿਰਜੀਵ ਹੋ ਗਿਆ । ਉੱਥੇ ਕੋਈ ਵੀ ਮਰਦ ਨਹੀਂ ਜਾਂਦਾ । ਉੱਥੇ ਭਜਨ ਲਈ ਸਿਰਫ ਤਿੰਨ ਸੰਨਿਆਸਣਾ ਹੀ ਹਨ ।

ਸਦਨ ਵਿਚ ਤ੍ਰਿਵੇਂਦਰਮ ਦੀਆਂ ਕੁੜੀਆਂ, ਮੁਟਿਆਰਾਂ ਜਿਨ੍ਹਾਂ ਨੂੰ ਗਾਉਣਾ ਆਉਂਦਾ ਹੈ ਉਹ ਸਭ ਜਾਂਦੀਆਂ ਹਨ । ਇਸ ਤੋਂ ਇਲਾਵਾ ਜਿਨ੍ਹਾਂ ਨੂੰ ਨ੍ਰਿਤ ਆਉਂਦਾ

ਹੈ ਉਹ ਵੀ ਜਾਂਦੀਆਂ ਹਨ। ਉੱਥੇ ਸੰਗੀਤ-ਮੰਡਪ ਅਤੇ ਨ੍ਰਿਤ-ਮੰਡਪ ਹੈ। ਫਿਰ ਆਪਣੇ ਬੱਚਿਆਂ ਦੇ ਗੀਤ ਸੁਣਨ ਅਤੇ ਨ੍ਰਿਤ ਦੇਖਣ ਉਨ੍ਹਾਂ ਦੇ ਮਾਂ-ਬਾਪ ਜਾਣਗੇ ਕਿ ਨਹੀਂ ? ਇਕ ਵਾਰ ਜਾਣ ਮਗਰੋਂ ਫਿਰ ਉੱਥੇ ਜਾਏ ਬਗ਼ੈਰ ਕੋਈ ਰਹਿ ਹੀ ਨਹੀਂ ਸਕਦਾ। ਗੀਤ ਅਤੇ ਨ੍ਰਿਤ ਦੇਵੀ ਦੇ ਸਾਹਮਣੇ ਹੀ ਕਰਨਾ ਹੁੰਦਾ ਹੈ। ਕਦੇ ਕਦੇ ਦੇਵੀ ਘੰਟਿਆ ਬੱਧੀ ਸਮਾਧੀ ਲਾ ਕੇ ਬੈਠੀ ਰਹਿੰਦੀ ਹੈ। ਕਦੇ ਨ੍ਰਿਤ ਕਰਦੀ ਹੈ। ਕਿਹਾ ਜਾਂਦਾ ਹੈ ਕਿ ਤਦ ਤਕ ਖਾਸ ਚੇਤਨਤਾ ਹੁੰਦੀ ਹੈ।

ਸਦਨ ਦੇ ਆਰੰਭ ਤੋਂ ਹੀ ਵਿਲਯਮਾ ਉੱਥੇ ਜਾਂਦੀ ਹੁੰਦੀ ਸੀ। ਉਹ ਵੀ ਉੱਥੇ ਕਦੇ ਕਦਾਈਂ ਗਾਉਂਦੀ ਹੈ। ਸਦਨ ਵਿਚ ਆਪਣੀ ਮਾਂ ਨੂੰ ਲਿਜਾਣ ਦੀ ਕੋਸ਼ਿਸ਼ ਵੀ ਕਈ ਵਾਰ ਵਿਲਯਮਾ ਨੇ ਕੀਤੀ। ਕਾਤਰਯਨੀ ਅੰਮਾਂ ਦਾ ਇਹੋ ਇਕ ਜਵਾਬ ਹੁੰਦਾ ਸੀ।

"ਮੈਨੂੰ ਸਦਨ ਵੀ ਨਹੀਂ ਚਾਹੀਦਾ—ਆਸ਼ਰਮ ਵੀ ਨਹੀਂ ਚਾਹੀਦਾ।"

ਮਾਂ ਨੂੰ ਆਸ਼ਰਮ ਅਤੇ ਇਸ ਤਰ੍ਹਾਂ ਦੀਆਂ ਹੋਰ ਸੰਸਥਾਵਾਂ ਬਾਰੇ ਜਿਹੜੀ ਨਫਰਤ ਹੈ ਕੀ ਉਸ ਦਾ ਕਾਰਨ ਵਿਲਯਮਾ ਨੂੰ ਪਤਾ ਲੱਗ ਸਕੇਗਾ ? ਸ਼ਾਇਦ ਪਤਾ ਹੋਵੇ। ਭਗੀਰਥੀ ਅੰਮਾਂ ਉੱਥੇ ਬਹੁਤ ਦਿਨ ਰਹੀ ਹੈ ਨਾ ? ਵਿਲਯਮਾ ਨੇ ਗਾਣਾ ਗਾਉਣਾ ਹੈ, ਇਹ ਜਾਣ ਕੇ ਵੀ ਉਹ ਨਹੀਂ ਗਈ। ਉਸ ਨੇ ਧੀ ਨੂੰ ਰੋਚਾਨਾ ਜਾਣ ਦੀ ਆਗਿਆ ਵੀ ਨਹੀਂ ਦਿੱਤੀ। ਕਾਤਰਯਨੀ ਦਾ ਵਿਸ਼ਵਾਸ ਹੈ ਕਿ ਚਾਹੇ ਕੋਈ ਆਸ਼ਰਮ ਹੋਵੇ ਜਾਂ ਸਦਨ, ਇਹ ਮਨਚਲੇ ਲੋਕਾਂ ਦਾ ਢਕੌਂਸਲਾ ਹੈ, ਉੱਥੇ ਜਾਣ ਵਾਲੇ ਲੋਕ ਵੀ ਰਾਹ ਤੋਂ ਭਟਕ ਜਾਂਦੇ ਹਨ।

ਉਹ ਕਹਿੰਦੀ ਹੈ :

ਵਿਭਚਾਰਨ ਔਰਤਾਂ ਹੀ ਇਨ੍ਹਾਂ ਆਸ਼ਰਮਾਂ ਅਤੇ ਸਦਨਾਂ ਵਿਚ ਰਹਿੰਦੀਆਂ ਹਨ। ਉੱਥੇ ਜਾਣ ਵਾਲੀਆਂ ਵੀ ਵਿਭਚਾਰਨਾ ਹੀ ਹਨ। ਵਿਭਾਚਾਰਨੀਆਂ ਹੋਣ ਤੇ ਗੇਰੂਏ ਕੱਪੜੇ ਪਹਿਨਦੀਆਂ ਹਨ, ਇਹੋ ਹੈ ਆਸ਼ਰਮ।"

ਕਾਤਰਯਨੀ ਅੰਮਾਂ ਤੇ ਦੋਸ਼ ਲਾਉਣ ਦੀ ਕੋਈ ਗੱਲ ਨਹੀਂ। ਉਸ ਦੇ ਜੀਵਨ ਦੀ ਇਕ ਘਟਨਾ, ਇਕ ਆਸ਼ਰਮ ਨਾਲ ਸੰਬੰਧਿਤ ਹੈ ਨਾ ? ਇਕ ਸੰਨਿਆਸਣ ਚਾਹੇ ਕਿੰਨੀ ਵੀ ਸ਼ੁੱਧ-ਚਰਿੱਤਰ ਦੀ ਮਾਲਕ ਹੋਵੇ, ਕਾਤਰਯਨੀ ਅੰਮਾਂ ਨੂੰ ਉਸ ਪ੍ਰਤੀ ਕੋਈ ਸਤਿਕਾਰ ਨਹੀਂ।

ਵਿਲਯਮਾ ਕਈ ਢੰਗਾਂ ਨਾਲ ਵਾਲਾਂ ਨੂੰ ਗੁੰਦਦੀ ਹੈ। ਇਹ ਦੇਖ ਕੇ ਕਾਤਰਯਨੀ ਅੰਮਾਂ ਨੂੰ ਗੁੱਸਾ ਆਉਂਦਾ ਹੈ। ਉਹ ਪੁੱਛਦੀ ਹੈ :

"ਤੂੰ ਆਪਣੇ ਵਾਲਾਂ ਨਾਲ ਕੀ ਕੀ ਕਰ ਰਹੀ ਏਂ ?"

ਵਿਲਯਮਾ ਹੱਸ ਪੈਂਦੀ। ਵਾਸਤਵ ਵਿਚ ਵਾਲਾਂ ਦੇ ਨਵੇਂ ਨਵੇਂ ਫੈਸ਼ਨਾ ਦਾ ਆਰੰਭ ਉਮਾਦੇਵੀ-ਸਦਨ ਵਿਚ ਦੇਵੀ ਨਾਲ ਹੁੰਦਾ ਹੈ। ਉਸ ਦੇ ਬਹੁਤ ਅਧਿਕ ਵਾਲ ਹਨ, ਕੱਲ੍ਹ ਵਾਂਗ ਅੱਜ ਨਹੀਂ ਜੂੜਾ ਬਣਾਉਂਦੀ। ਭਗਤ ਲੋਕ ਵੀ ਉਸ ਦੀ ਨਕਲ ਕਰਦੇ ਹਨ। ਜੇ ਇਸ ਗੱਲ ਦਾ ਕਾਤਰਯਨੀ ਅੰਮਾਂ ਨੂੰ ਪਤਾ ਲੱਗ ਜਾਂਦਾ ਤਾਂ ਉਹ ਦੇਵੀ ਦੇ ਬਾਰੇ ਕੀ ਕੀ ਸੋਚਦੀ।

ਕੱਪੜਿਆਂ ਦੀ ਚੋਣ ਕਰਨ ਅਤੇ ਪੁਸ਼ਾਕ ਪਾਉਣ ਦੇ ਢੰਗ ਵਿਚ ਵਿਲਯਮਾ 'ਚ ਛੇਤੀ ਪ੍ਰੀਵਰਤਨ ਆਇਆ। ਕਾਤਰਯਨੀ ਅੰਮਾਂ ਨੇ ਸੋਚਿਆ ਕਿ ਉਹ ਛੋਟੀ ਹੈ, ਤ੍ਰਿਵੇਂਦਰਮ ਸ਼ਹਿਰ ਵਿਚ ਰਹਿੰਦੀ ਹੈ, ਇਸੇ ਲਈ ਅਜੇਹਾ ਹੋਵੇਗਾ। ਪਰ ਇਹ ਵੀ ਉਸ ਨੂੰ ਪਸੰਦ ਨਹੀਂ ਸੀ। ਉਹ ਕਦੇ ਕਦਾਈਂ ਪੁੱਛਦੀ :

"ਇਹ ਕੀ ਏ ਨੀ ? ਔਰਤਾਂ ਸਾੜ੍ਹੀ ਤੇ ਜੰਪਰ ਕਿਸ ਲਈ ਪਹਿਨਦੀਆ ਹਨ ? ਇਹੋ ਹੈ ਤਾਂ ਬਗ਼ੈਰ ਕੱਪੜੇ ਪਹਿਨੇ ਫਿਰਨ ਤਾਂ ?"

ਵਿਲਯਮਾ ਵਿਚ ਇਸ ਰੁਚੀ ਨਾ ਆਰੰਭ ਵੀ ਸਦਨ ਵਿਚ ਹੀ ਹੋਇਆ ਹੈ।

ਕਈ ਵੇਰ ਇਹ ਗੱਲਾਂ ਇਕ ਸਮੱਸਿਆ ਬਣ ਕੇ ਕੇਸ਼ਵ ਪਿੱਲੈ ਅੱਗੇ ਪਹੁੰਚਦੀਆਂ। ਕੇਸ਼ਵ ਪਿੱਲੇ ਪਤਨੀ ਦੀਆਂ ਸਾਰੀਆਂ ਗੱਲਾਂ ਸੁਣਨ ਮਗਰੋਂ ਕਹਿੰਦਾ :

ਸਮੇਂ ਵਿਚ ਪ੍ਰੀਵਰਤਨ ਹੋ ਰਿਹਾ ਹੈ ਨਾ, ਕਾਤਰਯਨੀ। ਜਵਾਨ ਮੁੰਡੇ ਕੁੜੀਆਂ ਦਾ ਪਹਿਰਾਵਾ ਅਤੇ ਚਲਣ ਦੀ ਰੁਚੀ ਬਦਲ ਰਹੀ ਹੈ। ਉਸ ਤੇ ਤੂੰ ਇਸ ਤਰ੍ਹਾਂ ਸ਼ੋਰਗੁਲ ਕਿਉਂ ਮਚਾਉਂਦੀ ਏਂ ?"

"ਤਾਂ ਕੀ ਇਸ ਤਰ੍ਹਾਂ ਕਰਨਾ ਚਾਹੀਦਾ ਹੈ ?"

ਕੇਸ਼ਵ ਪਿੱਲੈ ਨੇ ਸਿੱਧਾ ਹੀ ਇਕ ਸਵਾਲ ਪੁੱਛਿਆ, "ਤੁਹਾਡੇ ਬੀਤਾਏ ਬਚਪਨ ਜਾਂ ਹੁਣ ਰਹਿਣ ਵਾਂਗ ਧੀ ਰਹੇ ਤਾਂ ਇਕ ਵੀ ਲੜਕਾ ਉਸ ਵੱਲ ਵੇਖੇਗਾ ? ਕੁੜੀਆਂ ਦੇ ਇਸ ਤਰ੍ਹਾਂ ਰਹਿਣ ਤੇ ਹੀ ਮੁੰਡਿਆਂ ਦੀ ਉਤਸੁਕਤਾ ਜਾਗੇਗੀ।"

ਕੋਈ ਜਵਾਬ ਦਿੱਤੇ ਬਗ਼ੈਰ ਹੀ ਕਾਤਰਯਨੀ ਚਲੇ ਗਈ। ਚਾਰ-ਪੰਜ ਕਦਮ ਜਾਣ ਮਗਰੋਂ ਕਾਤਰਯਨੀ ਨੇ ਮੁੜ ਕੇ ਕਿਹਾ :

"ਫਿਰ ਵੀ, ਹੁਣ ਤਕ ਤਾਂ ਕਿਸੇ ਇਕ ਦੀ ਵੀ ਉਤਸੁਕਤਾ ਨਹੀਂ ਜਾਗੀ।"

ਕਾਤਰਰਨੀ ਨੇ ਇਹ ਗੱਲ ਵਿਲਯਮਾ ਦੇ ਵਿਆਹ ਦੇ ਉਦੇਸ਼ ਨਾਲ ਕਹੀ ਸੀ।

ਇਸ ਗੱਲ ਵਿਚ ਕੇਸ਼ਵ ਪਿੱਲੈ ਲਾਪ੍ਰਵਾਹ ਸੀ, ਇਹ ਤਾਂ ਕਿਹਾ ਨਹੀਂ ਜਾ ਸਕਦਾ, ਪਰ ਇਹ ਠੀਕ ਹੈ ਕਿ ਉਹ ਲੋੜ ਅਨੁਸਾਰ ਸਰਗਰਮ ਨਹੀਂ ਸੀ। ਪਤਨੀ ਵਲੋਂ ਇਹ ਸਮੱਸਿਆ ਉਠਾਣ ਤੇ ਉਹ ਕੁਝ ਗਰਮੀ ਖਾ ਗਿਆ। ਅਕਸਰ ਇੰਜ ਹੁੰਦਾ। ਫਿਰ ਦੂਸਰੇ ਜਟਿਲ ਕੰਮਾਂ ਵਿਚ ਉਹ ਇਹ ਸਮੱਸਿਆ ਭੁੱਲ ਜਾਂਦਾ। ਕਾਤਰਯਨੀ ਅੰਮਾਂ ਰੋਜ਼ ਹੀ ਇਹ ਗੱਲ ਕਿਹਾ ਕਰਦੀ ਹੈ। ਫਿਰ ਵੀ ਇਸ ਕੰਮ ਵਿਚ ਰੁਝ ਗਿਆ।

ਅੱਗੇ ਇਸ ਗੱਲ ਤੇ ਗੰਭੀਰਤਾ ਨਾਲ ਵਿਚਾਰ ਕਰਨਾ ਹੈ। ਕੁਝ ਪਹਿਲਾਂ ਹੀ ਇਹ ਆਰੰਭ ਕਰ ਦੇਣਾ ਚਾਹੀਦਾ ਸੀ। ਕੇਸ਼ਵ ਪਿੱਲੈ ਨੇ ਪਤਨੀ ਨੂੰ ਬੁਲਾਇਆ। ਕਾਤਰਯਨੀ ਅੰਮਾਂ ਆਈ।

ਉਸ ਨੇ ਪੁੱਛਿਆ, ਦੇਖ ਮੈਂ ਧੀ ਦੇ ਵਿਆਹ ਤੇ ਗੰਭੀਰਤਾ ਨਾਲ ਵਿਚਾਰ ਕਰਨ ਦਾ ਫੈਸਲਾ ਕੀਤਾ ਹੈ। ਤੈਨੂੰ ਕਿਸ ਤਰ੍ਹਾਂ ਦਾ ਲੜਕਾ ਪਸੰਦ ਹੈ ?"

ਇਹ ਗੱਲ ਵੀ ਇੱਥੇ ਕਈ ਵਾਰ ਕਹੀ ਜਾ ਚੁੱਕੀ ਸੀ। ਧੀ ਦਾ ਪਤੀ ਕਿੱਦਾਂ ਦਾ

ਹੋਵੇ, ਇਸ ਦੀ ਉਨ੍ਹਾਂ ਨੇ ਕਲਪਨਾ ਕਰ ਰੱਖੀ ਹੈ। ਇਹ ਕਲਪਨਾ ਉਸ ਦੀ ਸ਼ਖ਼ਸੀਅਤ, ਪ੍ਰਕ੍ਰਿਤੀ ਦੇ ਬਾਰੇ ਪੂਰੀ ਤਰ੍ਹਾਂ ਸਪੱਸ਼ਟ ਹੈ। ਉਸ ਨੇ ਕਿਹਾ :

"ਉਹ ਚੰਗਾ ਹੋਣਾ ਚਾਹੀਦਾ ਹੈ, ਭਾਵ ਇਹ ਕਿ ਉਹ ਪਿਆਰ ਕਰਨ ਵਾਲਾ ਹੋਵੇ; ਅੰਤਾਂ ਦਾ ਵਿਵੇਕਸ਼ੀਲ ਨਾ ਹੋਵੇ। ਅੰਤਾਂ ਦੀ ਸਮੱਰਥਾ ਵਾਲਾ ਵੀ ਨਹੀਂ ਹੋਣਾ ਚਾਹੀਦਾ। ਭਾਰੀ ਬੋਝ ਚੁੱਕ ਕੇ ਪ੍ਰੇਸ਼ਾਨ ਕਰਨ ਵਾਲਾ ਵੀ ਨਹੀਂ ਹੋਣਾ ਚਾਹੀਦਾ, ਨੌਕਰੀ ਵਾਲਾ ਨਹੀਂ ਚਾਹੀਦਾ, ਖ਼ਾਸ ਤੌਰ ਤੇ ਤ੍ਰਿਵੇਂਦਰਮ ਵਾਲਾ। ਈਸ਼ਵਰ ਦੀ ਕ੍ਰਿਪਾ ਨਾਲ ਉਸ ਕੋਲ ਜਿਉਣ ਜੋਗੀ ਸੰਪਤੀ ਹੋਵੇ। ਫਿਰ ਸੁਭਾਅ ਦਾ ਨੇਕ ਤਾਂ ਹੋਣਾ ਹੀ ਚਾਹੀਦਾ ਹੈ।"

ਪਲ ਕੁ ਮਗਰੋਂ ਕਾਤਰਯਨੀ ਅੰਮਾਂ ਕਹਿਣ ਲੱਗੀ :

ਪਰ ਉਹ ਤ੍ਰਿਵੇਂਦਰਮ ਦੀ ਇਕ ਕੱਚੀ ਫੈਸ਼ਨੇਬਲ ਬਣ ਗਈ ਹੈ। ਇਸ ਤਰ੍ਹਾਂ ਬਗਲ ਦਿਖਾਣ ਵਾਲਾ ਬਲਾਊਜ਼, ਛਾਤੀਆਂ ਨੂੰ ਨੁਕੀਲਾ ਬਣਾਉਣ ਵਾਲੀ ਅੰਗੀ, ਉਸ ਦਾ ਅੱਜ ਕੱਲ੍ਹ ਦਾ ਫੈਸ਼ਨ ਹੈ, ਮੇਰਾ ਇਹ ਕਹਿਣਾ ਉਸਨੂੰ ਪਸੰਦ ਆਏਗੀ ਕਿ ਨਹੀਂ ?"

ਕਾਤਰਯਨੀ ਅੰਮਾਂ ਦੇ ਮਨ ਵਿਚ ਜਿਹੜਾ ਲੜਕਾ ਹੈ, ਉਹ ਅਜੇਹਾ ਹੋਵੇਗਾ, ਇਹ ਕੇਸ਼ਵ ਪਿੱਲੇ ਨੂੰ ਪਤਾ ਹੈ। ਬਹੁਤ ਦਿਨਾਂ ਤੋਂ ਸੁਣਦਾ ਆ ਰਿਹਾ ਹੈ, ਸਿਰਫ਼ ਇਸੇ ਕਾਰਨ ਤੋਂ ਨਹੀਂ ਕਿ ਇਕ ਪਤਨੀ ਦੇ ਰੂਪ ਵਿਚ, ਇਕ ਔਰਤ ਦੇ ਰੂਪ ਵਿਚ, ਪਰ ਉਸ ਦੀਆਂ ਗਲਤ ਧਾਰਨਾਵਾਂ ਦੇ ਬਾਰੇ ਵਿਚ ਵੀ ਉਹ ਜਾਣਦਾ ਹੈ। ਕੁਟਨਾਡ ਵਿਚ ਜਨਮੀ ਉਸ ਔਰਤ ਦੀਆਂ ਕੁਝ ਆਪਣੀਆਂ ਪ੍ਰੰਪਰਾਵਾਂ ਹਨ, ਜੀਵਨ ਦਾ ਇਕ ਤੱਤ-ਸ਼ਾਸਤਰ ਹੈ, ਜੀਵਨ ਦੀਆਂ ਕਦਰਾਂ-ਕੀਮਤਾਂ ਹਨ, ਸਦਾਚਾਰਕ ਨਿਯਮ ਹਨ ਅਤੇ ਨੀਤੀ ਸ਼ਾਸਤਰ ਵੀ ਹੈ; ਉਚਿਤ ਅਤੇ ਅਨੁਚਿਤ ਪਰਖਣ ਦੀ ਇਕ ਧਾਰਨਾ ਵੀ ਹੈ। ਪਤਨੀ ਬਣਨ ਮਗਰੋਂ ਉਸ ਦੀਆਂ ਹਮਦਰਦੀਆਂ ਨੂੰ ਉਹ ਆਪਣੀ ਪਿੱਠ ਭੂਮੀ ਦੇ ਆਧਾਰ ਤੇ ਸਮਝ ਸਕਦਾ ਹੈ। ਕਾਤਰਯਨੀ ਅੰਮਾਂ ਹਮੇਸ਼ਾ ਸੱਚੀ ਰਹੀ ਹੈ ਨਾ ?"

ਪਲ ਕੁ ਮਗਰੋਂ ਕਾਤਰਯਨੀ ਅੰਮਾਂ ਦੇ ਜੀਵਨ ਦਾ ਕੇਸ਼ਵ ਪਿੱਲੇ ਨੇ ਮੁੱਲਾਂਕਣ ਕੀਤਾ। ਕੀ ਉਸ ਔਰਤ ਦਾ ਜੀਵਨ ਸੁੱਖਾਂ ਭਰਿਆ ਸੀ ? ਕੀ ਉਹ ਸੰਤੁਸ਼ਟ ਸੀ ? ਮੌਲਿਕ ਰੂਪ ਨਾਲ ਇਕ ਤਿਲ ਮਾਤਰ ਵੀ ਨਹੀਂ ਸੀ, ਇਹੋ ਕਹਿਣਾ ਚਾਹੀਦਾ ਹੈ। ਉਸ ਕੋਲ ਕੀਮਤੀ ਚੀਜ਼ਾਂ ਹਨ, ਰੁਪਿਆ ਹੈ, ਪ੍ਰਤਾਪ ਹੈ। ਸਿਰਫ਼ ਕਾਤਰਯਨੀ ਅੰਮਾਂ ਦੀਆਂ ਸਹੇਲੀਆਂ ਨੂੰ ਹੀ ਨਹੀਂ ਹੋਰ ਕਿਸੇ ਵੀ ਔਰਤ ਨੂੰ ਉਸ ਨਾਲ ਈਰਖਾ ਹੋਵੇਗੀ। ਉਹ ਦੇਸ਼ ਦੇ ਪ੍ਰਮੁੱਖ ਕਰਮਚਾਰੀ ਦੀ ਪਤਨੀ ਹੈ। ਪਰ ਕੀ ਉਸ ਦਾ ਜੀਵਨ ਸੰਤੁਸ਼ਟ ਹੈ ? ਉਤਕੰਠਾ, ਜਲਨ ਅਤੇ ਵਿਆਕੁਲਤਾ ਤੋਂ ਰਹਿਤ ਹੈ ? ਅਜੇਹਾ ਕੇਸ਼ਵ ਪਿੱਲੇ ਕਹਿ ਨਹੀਂ ਸਕਦਾ। ਉਸ ਦਾ ਉਸ ਤਰ੍ਹਾਂ ਦਾ ਜੀਵਨ ਨਹੀਂ ਸੀ। ਉਸ ਨੇ ਸੋਚਿਆ ਕਿ ਇਸ ਦਾ ਸਾਰਾ ਦੋਸ਼ ਉਸ ਦੇ ਸਿਰ ਹੀ ਨਹੀਂ ਹੈ।

ਠੀਕ ਹੈ, ਜੇ ਮੈਂ ਇਕ ਕੁਟਨਾਡ ਕਿਸਾਨ ਹੁੰਦਾ ਤਾਂ ਕਾਤਰਯਨੀ ਅੰਮਾਂ ਚਿੜੀ ਵਾਂਗ ਚਹਿਕਦੀ, ਉਤਸ਼ਾਹਭਰੀ ਅਤੇ ਸੰਤੁਸ਼ਟ ਹੁੰਦੀ। ਸ਼ਾਇਦ ਦਿਨ ਕਟੀ ਵਿਚ ਕੁਝ ਤਕਲੀਫਾਂ ਅਤੇ ਪ੍ਰੇਸ਼ਾਨੀਆਂ ਹੁੰਦੀਆਂ। ਫਿਰ ਵੀ ਜੀਵਨ ਸੁੱਖੀ ਹੁੰਦਾ। ਕੇਸ਼ਵ

ਪਿੱਲੇ ਨੇ ਸੋਚਿਆ ਕਿ ਕਾਤਰਯਨੀ ਅੰਮਾਂ ਕੀ ਉਸ ਤਰ੍ਹਾਂ ਨਾਲ ਇਕ ਕੁਟਨਾਡ ਕਿਸਾਨ ਦੀ ਪਤਨੀ ਹੋਣ ਦਾ ਸੁਪਨਾ ਦੇਖਦੀ ਹੋਵੇਗੀ। ਇਕ ਸਰਕਾਰੀ ਨੌਕਰ ਦੇ ਅਣਅਵੱਸ਼ਕ ਪਦ ਨੂੰ ਸੋਚਣ ਦੀ ਆਦਤ ਉਸ ਨੂੰ ਇਕ ਚਿੰਤਾ ਵੱਲ ਲੈ ਗਈ। ਦੂਸਰੇ ਕਿਸੇ ਦੀ ਪਤਨੀ ਹੋਣ ਦਾ ਸੰਕਲਪ ਉਹ ਨਹੀਂ ਕਰੇਗੀ। ਉਸ ਨੂੰ ਸਿਰਫ਼ ਇਸ ਤੇ ਦੁੱਖ ਹੋਵੇਗਾ ਕਿ ਉਸ ਦੇ ਗਲ ਵਿਚ ਮੰਗਲ ਸੂਤਰ ਪਾਉਣ ਵਾਲਾ ਆਦਮੀ ਚੀਫ਼ ਸੈਕਟਰੀ ਦੇ ਪਦ ਤੇ ਕਿਉਂ ਪਹੁੰਚਿਆ, ਜਾਂ ਉਸ ਆਦਮੀ ਨੂੰ ਤ੍ਰਿਵੇਂਦਰਮ ਵਿਚ ਨਹੀਂ ਸੀ ਰਹਿਣਾ ਚਾਹੀਦਾ। ਇਹ ਨਾ ਹੋਣ ਤੇ ਉਸ ਨੂੰ ਕੌੜਾ ਘੁੱਟ ਭਰਨਾ ਪਿਆ। ਉਸ ਦਾ ਜੀਵਨ ਦੁੱਖੀ ਬਣ ਗਿਆ। ਕੇਸ਼ਵ ਪਿੱਲੇ ਨੂੰ ਕਿੱਟੂ ਮਾਮੇ ਦੀ ਕਹੀ ਗੱਲ ਚੇਤੇ ਆਈ ਜਿਹੜੀ ਉਨ੍ਹਾਂ ਨੇ ਕਾਤਰਯਨੀ ਅੰਮਾਂ ਬਾਰੇ ਹੀ ਕਹੀ ਸੀ :

"ਭਾਗਾਂਵਾਲੀ ਹੈ, ਪਰ ਉਸ ਦੇ ਮਨ ਨੂੰ ਸ਼ਾਂਤੀ ਨਹੀਂ ਮਿਲੇਗੀ।"

ਸੱਚ ਹੈ ਨਾ ? ਜੀਵਨ ਦੀਆਂ ਸਾਰੀਆਂ ਸਹੂਲਤਾਂ ਤੇ ਸੁੱਖ ਕਾਤਰਯਨੀ ਅੰਮਾਂ ਦਾ ਭਾਗ ਹੈ। ਪਰ ਉਸ ਦੇ ਮਨ ਨੂੰ ਚੈਨ ਨਾ ਮਿਲਿਆ। ਉਸ ਦੀ ਜ਼ਿੰਦਗੀ ਵਿਚ ਹਮੇਸ਼ਾ ਕਾਲੀ ਛਾਂ ਪਸਰੀ ਰਹੀ। ਉਸ ਨੇ ਸੋਚਿਆ ਕਿ ਇਕ ਡਰ ਜੀਵਨ ਦੀਆਂ ਨੀਹਾਂ ਨੂੰ ਵੀ ਹਿਲਾ ਕੇ ਕਾਂਬਾ ਛੇੜਦਾ ਰਿਹਾ ਹੈ।

ਕੇਸ਼ਵ ਪਿੱਲੇ ਨੇ ਸੋਚਿਆ ਕਿ ਕੀ ਕਾਤਰਯਨੀ ਅੰਮਾਂ ਇਸ ਬਾਰੇ ਜ਼ਰਾ ਜਿੰਨੀ ਵੀ ਦੋਸ਼ੀ ਹੈ ? ਉਸ ਨੇ ਮੇਰੇ ਤੇ ਪੂਰਾ ਵਿਸ਼ਵਾਸ ਨਹੀਂ ਕੀਤਾ, ਉਸ ਨੇ ਮੈਨੂੰ ਸਮਝਿਆ ਹੀ ਨਹੀਂ। ਕੇਸ਼ਵ ਪਿੱਲੇ ਦਾ ਆਪਣੇ ਬਾਰੇ ਇਹੋ ਵਿਚਾਰ ਹੈ ਕਿ ਉਹ ਪਤਨੀ ਨੂੰ ਪਿਆਰ ਕਰਦਾ ਸੀ। ਕਿਧਰੇ ਵੀ ਜਾਵੇ, ਕਿਵੇਂ ਵੀ ਜਾਵੇ, ਆਖ਼ਿਰ ਵਾਪਸ ਉਸ ਕੋਲ ਹੀ ਆਵੇਗਾ। ਪੀਤਮੇਡ ਵਿਚ ਉਹ ਤਕੰਮਾ ਦੀ ਨਿਰਦੇਤਾ ਨਾਲ ਕਿਵੇਂ ਇੱਛਾ ਕਰ ਸਕਿਆ ? ਇਹ ਉਸ ਦੇ ਜੀਵਨ ਦਾ ਇਕ ਵੱਡਾ ਸਬੂਤ ਹੈ ਨਾ ? ਉਹ ਉਸ ਨੂੰ ਸਮਝ ਨਹੀਂ ਸਕੀ। ਸ਼ਾਇਦ ਇਕ ਪਤਨੀ ਲਈ ਇੰਨਾ ਹੀ ਪਿਆਰ ਕਾਫ਼ੀ ਨਹੀਂ ਹੋਵੇਗਾ। ਇਸ ਤਰ੍ਹਾਂ ਨਹੀਂ ਜਾਣਾ ਚਾਹੀਦਾ। ਜਾਣਾ ਅਤੇ ਪਹੁੰਚਣਾ, ਸਭ ਨੂੰ ਇਕ ਪਤਨੀ ਪਿਆਰ ਸ਼ੂਨਯ ਦਾ ਲੱਛਣ ਮੰਨੇਗੀ। ਕਿਸੇ ਦੂਸਰੀ ਔਰਤ ਨਾਲ ਗੱਲ ਕਰਨ ਤੇ ਵੀ ਇਕ ਪਤਨੀ ਨੂੰ ਡਰ ਲੱਗੇਗਾ।

ਕੇਸ਼ਵ ਪਿੱਲੇ ਦੀ ਚਿੰਤਾ ਦੂਸਰੀ ਤਰਫ਼ ਮੁੜ ਗਈ। ਪਤਨੀ ਦਾ ਜੀਵਨ ਤਾਂ ਮਾਨਸਿਕ ਸ਼ਾਂਤੀ ਤੋਂ ਵਿਹੂਣਾ ਹੋ ਗਿਆ। ਮਾਂ-ਬਾਪ ਦਾ ? ਉਨ੍ਹਾਂ ਨੂੰ ਪੁੱਤਰ ਕਾਰਨ ਅਗਾਮੀ ਮੌਤ ਮਿਲੀ। ਉਹ ਵੀ ਨਰਾਜ਼ ਰਹਿੰਦੇ ਸਨ। ਕੀ ਇਸ ਸਭ ਕੁਝ ਲਈ ਉਹ ਦੋਸ਼ੀ ਹੈ ?

ਬੁਨਿਆਦੀ ਤੌਰ ਤੇ ਉਸ ਦਾ ਕੀ ਦੋਸ਼ ਹੈ। ਅਪਰਾਧ ਕੀਤੇ ਹਨ, ਇਸ ਫ਼ਿਕਰ ਵਿਚ ਵਹਿ ਗਿਆ ਕੇਸ਼ਵ ਪਿੱਲੇ। ਪਤਨੀ, ਮਾਂ ਅਤੇ ਬਾਪ ਨੂੰ ਸੁੱਖ ਨਾ ਦੇ ਸਕਣਾ ਕੀ ਉਸ ਦੇ ਸੁਭਾਅ ਦੀ ਕਮੀ ਹੈ ਜਾਂ ਅਧਿਕਤਾ ਹੈ ? ਉਸਨੇ ਪੂਰਾ ਜੀਵਨ ਯਾਦ ਕੀਤਾ। ਮੁੱਖ ਪ੍ਰਸਥਿਤੀਆਂ ਦਾ ਉਸ ਨੇ ਵਿਵੇਚਨ ਕੀਤਾ। ਮੌਲਿਕ ਰੂਪ ਨਾਲ ਬੁਰਾ ਕਹਿਣ ਦਾ ਭਾਵ ਕਿਹੜਾ ਹੈ ਉਸ ਦੇ ਸੁਭਾਅ ਵਿਚ ? ਜੋ ਕਿਸੇ ਵੀ ਕੁਰੱਖਤ ਜੱਜ ਦੇ ਸਾਹਮਣੇ ਖੋਲ੍ਹ ਕੇ ਦਿਖਾਇਆ ਜਾ ਸਕੇ। ਇਸ ਤਰ੍ਹਾਂ ਦਾ ਜੀਵਨ ਹੋਣਾ ਚਾਹੀਦਾ

ਹੈ, ਅਜੇਹਾ ਜਾਣ ਬੁਝ ਕੇ ਉਨ੍ਹਾਂ ਨੇ ਜੀਵਨ ਨੂੰ ਨਹੀਂ ਬਣਾਇਆ । ਉਹ ਆਸਾਧਾਰਨ ਬੁੱਧੀ ਦਾ ਸਮਰਥਨ ਵੀ ਨਹੀਂ ਕਰਦੇ । ਉਸ ਨੇ ਇਕ ਯੁੱਗ ਵਿਸ਼ੇਸ਼ ਦੇ ਵਾਤਾਵਰਣ ਵਿਚ ਹਕੂਮਤ ਨਾਂ ਦੇ ਇਕ ਵੱਡੇ ਯੰਤਰ ਦੇ ਚੱਕਰਵਿਯੂ ਵਿਚ ਪੈ ਕੇ ਦੱਬੇ ਅਤੇ ਕੁਚਲੇ ਬਗ਼ੈਰ ਰਹਿਣ ਦੀ ਕੋਸਿਸ਼ ਕੀਤੀ ਸੀ । ਇੰਨੀ ਸੁਯੋਗ ਬੁੱਧੀ ਤੋਂ ਇਲਾਵਾ ਹੋਰ ਕਿਹੜੀ ਮੰਗ ਉਹ ਕਰ ਸਕਦਾ ਹੈ । ਇਸ ਦੇ ਇਲਾਵਾ ਕੋਈ ਸਹਾਰਾ ਉਸ ਨੂੰ ਦਿਖਾਈ ਨਹੀਂ ਪੈਂਦਾ । ਭਿਆਨਕ ਕਹੇ ਜਾਣ ਵਾਲੀ ਉਸ ਵਿਚ ਕਿਹੜੀ ਭਿਆਨਕਤਾ ਹੈ ?

ਕੇਸ਼ਵ ਪਿੱਲੇ ਨੇ ਦੁਬਾਰਾ ਪਤਨੀ ਨੂੰ ਬੁਲਾਇਆ । ਉਹ ਨਜ਼ਦੀਕ ਆਈ । ਵਿਲਯਮਾ ਦੇ ਵਿਆਹ ਬਾਰੇ ਉਸ ਨਾਲ ਕੁਝ ਹੋਰ ਗੱਲਾਂ ਕਰਨੀਆਂ ਹਨ । ਉਸ ਨੇ ਆਪਣੇ ਕੋਲ ਪਈ ਇਕ ਕੁਰਸੀ ਤੇ ਬੈਠਣ ਲਈ ਉਸ ਨੂੰ ਕਿਹਾ । ਪਤੀ ਦੀਆਂ ਗੱਲਾਂ ਸੁਣਨ ਲਈ ਉਹ ਬੈਠ ਗਈ ।

ਕਾਤਰਯਨੀ ਅੰਮਾਂ ਨੇ ਸੋਚਿਆ ਕਿ ਉਹ ਕੋਈ ਗੰਭੀਰ ਗੱਲ ਕਰਨ ਲੱਗਿਆ ਹੈ । ਇਹੋ ਸੁਣਨ ਲਈ ਉਹ ਤਿਆਰ ਬੈਠੀ ਹੈ ।

ਕੇਸ਼ਵ ਪਿੱਲੇ ਕਹਿਣ ਲੱਗਿਆ ਹੈ :

"ਧੀ ਦਾ ਵਰ ਕਿਹੋ ਜਿਹਾ ਹੋਣਾ ਚਾਹੀਦਾ ਹੈ, ਇਸ ਬਾਰੇ ਤੇਰਾ ਇਕ ਦ੍ਰਿਸ਼ਟੀਕੋਣ ਹੈ ਨਾ ?"

"ਹੈ" ਸਹਿਮਤ ਹੋ ਕੇ ਕਾਤਰਯਨੀ ਅੰਮਾਂ ਨੇ ਸਿਰ ਹਿਲਾਇਆ । ਫਿਰ ਉਸ ਨੇ ਕਿਹਾ :

"ਮੈਂ ਹਮੇਸ਼ਾ ਇਹੋ ਕਿਹਾ ਕਰਦੀ ਹਾਂ ।"

ਕੇਸ਼ਵ ਪਿੱਲੇ ਨੇ ਪੁੱਛਿਆ, "ਪਰ ਉਹ ਉਸ ਨੂੰ ਵੀ ਤਾਂ ਪਸੰਦ ਆਵੇ ? ਇਸ ਗੱਲ ਤੇ ਕਾਤਰਯਨੀ ਅੰਮਾਂ ਨੂੰ ਕੋਈ ਤਰਕ ਨਹੀਂ ।

ਉਸਨੇ ਕਿਹਾ, "ਨਹੀਂ ਤਾਂ ਮਾਂ-ਬਾਪ ਦਵਾਰਾ ਤਹਿ ਕਰਕੇ ਵਿਆਹ ਕਰਨ ਨਾਲ ਮੇਰੇ ਜਿਹਾ ਅਨੁਭਵ ਹੋਵੇਗਾ ।"

"ਮੈਨੂੰ ਬਗ਼ੈਰ ਦੇਖੇ ਵਿਆਹ ਕਰਨ ਜਿਹਾ..."

ਕੇਸ਼ਵ ਪਿੱਲੇ ਨੇ ਟੋਕ ਕੇ ਕਿਹਾ, "ਗੰਭੀਰ ਗੱਲ ਕਰਦੇ ਸਮੇਂ ਵੀ ਮੇਰੇ ਤੇ ਹਮਲਾ ਕਰਨ ਤੋਂ ਬਾਜ ਨਹੀਂ ਆਏਂਗੀ ?"

ਕਾਤਰਯਨੀ ਅੰਮਾਂ ਨੇ ਗੰਭੀਰਤਾ ਨਾਲ ਹੀ ਕਿਹਾ, "ਮੈਂ ਦੋਸ਼ ਲਾਉਣ ਲਈ ਨਹੀਂ ਕਹਿ ਰਹੀ ਸੀ । ਮੈਂ ਸੱਚ ਕਹਿ ਰਹੀ ਸੀ । ਅੱਗੋਂ ਲਈ ।"

ਕੇਸ਼ਵ ਪਿੱਲੇ ਨੇ ਪੁੱਛਿਆ, "ਤੂੰ ਵੀ ਤਾਂ ਮੈਨੂੰ ਨਹੀਂ ਸੀ ਦੇਖਿਆ ?"

"ਨਹੀਂ, ਫਿਰ ਵੀ ਤੁਸੀਂ ਮੈਨੂੰ ਪਸੰਦ ਸੀ । ਮੈਂ ਅਜੇਹਾ ਕੁਝ ਨਹੀਂ ਸੋਚਿਆ ਸੀ । ਪਤੀ ਕਿਹੋ ਜਿਹਾ ਹੋਣਾ ਚਾਹੀਦਾ ਹੈ, ਇਸ ਬਾਰੇ ਮੇਰਾ ਕੋਈ ਵਿਚਾਰ ਨਹੀਂ ਸੀ । ਮੈਂ ਕੀ ਪੜ੍ਹੀ ਹਾਂ, ਕੀ ਦੁਨੀਆ ਦੇਖੀ ਹੈ ? ਕੀ ਹੁਣ ਧੀ ਅਜੇਹੀ ਹੈ ? ਕੱਚੇ ਫੈਸ਼ਨ ਵਾਲੀ ਹੈ । ਇਸ ਲਈ ਮੈਂ ਕਹਿ ਰਹੀ ਹਾਂ ਕਿ ਸਾਨੂੰ ਉਸ ਦੀ ਪਸੰਦ ਪੁੱਛਣੀ ਚਾਹੀਦੀ ਹੈ । ਇਸੇ ਲਈ ਮੈਂ ਇਹ ਸਭ ਕੁਝ ਕਿਹਾ ਹੈ ।"

ਧੀ ਦੇ ਵਿਆਹ ਲਈ, ਪਤਨੀ ਦੀ ਰਾਏ ਵਿਚ ਜਿਹੜਾ ਪ੍ਰੀਵਰਤਨ ਆਇਆ, ਉਸ ਨੂੰ ਕੇਸ਼ਵ ਪਿੱਲੇ ਸਮਝ ਗਿਆ ! ਉਸ ਨੇ ਪੁੱਛਿਆ :

"ਸ਼ਾਇਦ ਉਸ ਨੂੰ ਫ਼ੈਸ਼ਨ ਵਾਲੇ ਕਿਸੇ ਆਈ. ਏ. ਐਸ. ਜਾਂ ਇੰਜੀਨੀਅਰ ਜਾਂ ਫਿਰ ਡਾਕਟਰ ਨੂੰ ਪਤੀ ਬਣਾਨ ਦੀ ਇੱਛਾ ਹੋਵੇਗੀ ! ਨੌਕਰੀ ਅਤੇ ਮੋਟਰ ਵਾਲਾ ।"

ਕਾਤਰਯਨੀ ਅੰਮਾਂ ਨੇ ਕਿਹਾ :

"ਅਜੇਹਾ ਹੀ ਹੋਵੇਗਾ । ਉਸ ਦਾ ਸੁਭਾਅ ਹੀ ਅਜੇਹਾ ਹੈ । ਮੇਰੇ ਪਹਿਲੇ ਕਥਨ ਵਾਂਗ ਇਹ ਇਕ ਕਿਸਾਨ ਨੂੰ ਪਸੰਦ ਨਹੀਂ ਕਰੇਗੀ । ਹੁਣ ਸਿਰਫ਼ ਇਕ ਗੱਲ ਹੈ, ਕਿ ਉਸ ਨੂੰ ਪ੍ਰੇਮ ਕਰਨ ਵਾਲਾ ਹੋਣਾ ਚਾਹੀਦਾ ਹੈ, ਚੰਗੇ ਸੁਭਾਅ ਦਾ ਹੋਣਾ ਚਾਹੀਦਾ ਹੈ ।"

ਇਕ ਪਲ ਮਗਰੋਂ ਕਾਤਰਯਨੀ ਅੰਮਾਂ ਕਹਿਣ ਲੱਗੀ :

"ਪਰ ਜਿਸ ਦੇ ਕੋਲ ਨੌਕਰੀ, ਪੜ੍ਹਾਈ, ਪ੍ਰਤਾਪ, ਫ਼ੈਸ਼ਨ ਇਹ ਸਭ ਹੈ, ਇਹ ਇਸ ਤਰ੍ਹਾਂ ਦਾ ਨਹੀਂ ਹੋਵੇਗਾ । ਉਹ ਪ੍ਰੇਮ ਨਹੀਂ ਕਰੇਗਾ । ਮੇਰਾ ਡਰ ਇਹੋ ਹੈ ।"

ਕੇਸ਼ਵ ਪਿੱਲੇ ਨੇ ਕੁਝ ਮਜ਼ਾਕ ਨਾਲ ਪੁੱਛਿਆ :

"ਤਦ ਕੱਚੇ ਫ਼ੈਸ਼ਨ ਵਾਲੀ ਉਹ ਵੀ ਇਕ ਸੱਚੀ ਪਤਨੀ ਨਹੀਂ ਹੋਵੇਗੀ ਨਾ ?"

ਕਾਤਰਯਨੀ ਅੰਮਾਂ ਨੂੰ ਇਹ ਸ਼ੱਕ ਵੀ ਹੈ । ਇਕ ਪਲ ਮਗਰੋਂ ਉਨ੍ਹਾਂ ਨੇ ਕਿਹਾ, "ਇਹ ਵੀ ਠੀਕ ਹੈ । ਮੇਰੇ ਪੇਟ ਤੋਂ ਪੈਦਾ ਹੋਣ ਤੇ ਵੀ ਉਪ ਪਾਲੀ-ਪੋਸੀ ਉਸੇ ਤਰ੍ਹਾਂ ਗਈ ਹੈ । ਮੈਨੂੰ ਦੇਖ ਕੇ ਪੜ੍ਹਦੀ ਤਾਂ ਉਹ ਇਸ ਪੁਸ਼ਾਕ ਵਿਚ ਨਾ ਘੁੰਮਦੀ ।"

ਫਿਰ ਉਹ ਕਹਿਣ ਲੱਗੀ :

"ਨਹੀਂ ਉਹ ਅਜੇਹੀ ਨਹੀਂ ਹੋਵੇਗੀ । ਉਹ ਚੰਗੀ ਬਣੇਗੀ ।"

ਕੇਸ਼ਵ ਪਿੱਲੇ ਨੇ ਪੁੱਛਿਆ, "ਕਿਹੋ ਜਿਹਾ ਮੁੰਡਾ ਚਾਹੀਦਾ ਹੈ ? ਕੀ ਇਹ ਤੂੰ ਪੁੱਛੇਂਗੀ ?"

ਕਾਤਰਯਨੀ ਅੰਮਾਂ ਨੇ ਕਿਹਾ, "ਵਿਆਹ ਦਾ ਸਮਾਂ ਤਾਂ ਆਉਣ ਦਿਉ । ਉਦੋਂ ਉਸ ਨੂੰ ਪੁੱਛ ਲਵਾਂਗੇ ਕਿ ਪਸੰਦ ਹੈ ਜਾਂ ਨਹੀਂ । ਨਹੀਂ ਤਾਂ ਕਿੱਦਾਂ ਦਾ ਚਾਹੀਦਾ ਹੈ, ਪੁੱਛੇ ਜਾਣ ਤੇ ਕੀ ਉਹ ਦੱਸੇਗੀ ?"

ਅ ਪਣੀ ਮੂਰਖਤਾ ਤੇ ਕੇਸ਼ਵ ਪਿੱਲੈ ਖੁਦ ਹੀ ਹੱਸ ਪਿਆ ।

ਆਪਣੀ ਧੀ ਲਈ ਪਤੀ ਲੱਭਣ ਵਾਸਤੇ ਕੇਸ਼ਵ ਪਿੱਲੈ ਨੇ ਕਈਆਂ ਨੂੰ ਕਿਹਾ ।

ਕਾਤਰਯਨੀ ਅੰਮਾਂ ਇਕ ਦਿਨ ਉਮਾਦੇਵੀ-ਸਦਨ ਗਈ । ਵਿਲਯਮਾ ਉਸ ਨੂੰ ਜਬਰਦਸਤੀ ਲੈ ਗਈ, ਇਹੋ ਕਹਿਣਾ ਠੀਕ ਹੈ । ਧੀ ਹਮੇਸ਼ਾ ਕਹਿੰਦੀ ਰਹਿੰਦੀ ਹੈ, ਇਹ ਕਿਹੋ ਜਿਹਾ ਹੋਵੇਗਾ, ਜਾਣਨ ਲਈ ਕਾਤਰਯਨੀ ਅੰਮਾਂ ਦੀ ਦਿਲਚਸਪੀ ਜਾਗ ਪਈ ।

ਉਸ ਦਿਨ ਸ਼ਾਮੀ ਕਾਤਰਯਾਨੀ ਅੰਮਾਂ ਵਾਪਸ ਆਈ । ਮਾਨੋ ਜਿਵੇਂ ਉਸ ਨੇ ਕੁਝ ਨਾ ਸਹਿਣ ਯੋਗ ਦੇਖਿਆ ਹੈ । ਉਹ ਨਫ਼ਰਤ ਨਾਲ ਭਰ ਗਈ । ਉਸ ਨੂੰ ਇਸ ਤੇ ਹੈਰਾਨੀ ਹੋਈ ਕਿ ਕੀ ਇੰਨੀਆਂ ਗੰਦੀਆਂ ਗੱਲਾਂ ਵੀ ਹੁੰਦੀਆਂ ਹਨ ।

ਕੇਸ਼ਵ ਪਿੱਲੇ ਨੇ ਪੁੱਛਿਆ, "ਕੀ ਹੈ ? ਸਦਨ ਕਿਵੇਂ ਲੱਗਿਆ ?"

ਕਾਤਰਯਨੀ ਅੰਮਾਂ ਦਾ ਜਿਵੇਂ ਪਾਰਾ ਚੜ੍ਹ ਗਿਆ :

"ਸਦਨ-ਸਦਨ ! ਚੰਗਾ ਆਸ਼ਰਮ ਹੈ । ਉੱਥੇ ਵਿਭਚਾਰ ਹੀ ਵਿਭਚਾਰ ਹੁੰਦਾ

ਹੈ। ਮੈਂ ਕਹਾਂ ਤਾਂ ਉੱਥੇ ਪਤੀ ਨੂੰ ਨਾ ਪਸੰਦ ਕਰਨ ਵਾਲੀਆਂ ਔਰਤਾਂ, ਮਰਦਾਂ ਨੂੰ ਖਾ ਜਾਣ ਵਾਲੀਆਂ ਔਰਤਾਂ, ਸਰੀਰ ਹਢਾਉਣ ਵਾਲੇ ਮਰਦ, ਇਹ ਸਭ ਮਿਲ ਕੇ ਕ੍ਰਿਸ਼ਨ ਅਤੇ ਰਾਧਾ ਦਾ ਨਾਂ ਲੈ ਕੇ ਆਪਸ ਵਿਚ ਧੱਕਾ-ਮੁੱਕੀ ਕਰਦੇ ਘੁੰਮਦੇ ਫਿਰਦੇ ਹਨ। ਸ਼ਰਮ ਦੀ ਗੱਲ ਹੈ। ਉੱਥੇ ਪਹੁੰਚਦੇ ਹੀ ਚਮੇਲੀ ਦੀ ਸੁਗੰਧ ਆਉਂਦੀ ਹੈ। ਫਿਰ ਗਾਉਂਦੇ ਹਨ—ਸ੍ਰੀ ਕ੍ਰਿਸ਼ਨ ਰਾਧਾ ਨੂੰ ਕਿਵੇਂ ਨੰਗਿਆਂ ਕੀਤਾ ਅਤੇ ਸੌਣ ਵਾਲੇ ਕਮਰੇ ਦੀਆਂ ਕੀ ਵਿਸ਼ੇਸ਼ਤਾਈਆਂ ਹਨ। ਕਾਮ ਮੱਤੀਆਂ ਔਰਤਾਂ ਹੀ ਆਸ਼ਰਮ ਵਿਚ ਜਾਂਦੀਆਂ ਹਨ ਨਾ ?"

ਕਾਤਰਯਨੀ ਅੰਮਾਂ ਨੂੰ ਇੰਨੀ ਭਰੀ-ਪੀਤੀ ਕੇਸ਼ਵ ਪਿੱਲੈ ਨੇ ਪਹਿਲੀ ਵਾਰ ਦੇਖਿਆ ਹੈ। ਇੰਨੀ ਸਖ਼ਤ ਆਲੋਚਨਾ ਕਰਦੀ ਹੋਈ ਵੀ। ਉਸ ਨੇ ਧੰਨਆਨੰਦ ਆਸ਼ਰਮ ਤੋਂ ਆਈਆਂ ਔਰਤਾਂ ਦੀ ਵੀ ਸਖ਼ਤ ਅਲੋਚਨਾ ਕੀਤੀ ਸੀ। ਕੇਸ਼ਵ ਪਿੱਲੈ ਨੂੰ ਹਾਸਾ ਆ ਗਿਆ। ਉਸਨੇ ਕਿਹਾ :

"ਹੌਲੀ ਬੋਲ, ਧੀ ਸੁਣ ਲਵੇਗੀ।"

ਕਾਤਰਯਨੀ ਅੰਮਾਂ ਨੇ ਕਿਹਾ, "ਆਹ ! ਇਹ ਸਭ ਗਾਲੀ-ਗਲੋਚ ਉਸ ਨੇ ਵੀ ਸੁਣਿਆ ਹੈ। ਜਲਦੀ ਹੀ ਕਿਸੇ ਤੰਦਰੁਸਤ ਲੜਕੇ ਨਾਲ ਉਸ ਦਾ ਵਿਆਹ ਕਰੋ।"

ਸਾਹ ਰੋਕ ਕੇ ਕਾਤਰਯਨੀ ਅੰਮਾਂ ਕਹਿਣ ਲੱਗੀ, "ਮੈਨੂੰ ਲਗਦਾ ਹੈ ਕਿ ਉੱਥੇ ਆਉਣ ਵਾਲੀਆਂ ਔਰਤਾਂ ਨਾਲ ਧੋਖਾ ਹੁੰਦਾ ਹੈ। ਜਿਨ੍ਹਾਂ ਦਾ ਵਿਆਹ ਨਹੀਂ ਹੋਇਆ ਅਤੇ ਜਿਨ੍ਹਾਂ ਦੇ ਪਤੀ ਕਰੂਪ ਹਨ, ਅਜਿਹੀਆਂ ਔਰਤਾਂ ਦੇ ਬੱਚਾ ਹੋ ਜਾਵੇ ਤਾਂ ਕਹਿਣ ਨੂੰ ਬਾਪ ਤਾਂ ਹਨ ਹੀ ਨਾ ?"

ਕੇਸ਼ਵ ਪਿੱਲੈ ਨੇ ਕਿਹਾ, "ਤੂੰ ਘਬਰਾਏ ਬਗ਼ੈਰ ਗੱਲ ਕਰ।"

"ਇਹ ਥਾਂ ਉਸ ਲਈ ਹੈ। ਸੁਣੋ, ਜਦੋਂ ਅਸੀਂ ਉੱਥੇ ਪਹੁੰਚੀਆਂ, ਪੌੜੀਆਂ ਤੇ ਇਕ ਦੇਵੀ ਖੜ੍ਹੀ ਸੀ। ਉਸ ਨੇ ਵੀ ਇਕ ਪਤਲਾ ਅਤੇ ਬਗਲਾਂ ਦਿਖਾਣ ਵਾਲਾ ਬਲਾਊਜ਼ ਪਹਿਨਿਆ ਹੋਇਆ ਸੀ, ਬਿਲਕੁਲ ਪਤਲੀ ਜਿਹੀ ਇਕ ਸਾੜ੍ਹੀ ਵੀ। ਫਿਰ, ਉਹ ਕਿਵੇਂ ਖੜ੍ਹੀ ਸੀ ? ਇਕ ਪੈਰ ਉੱਪਰ ਰੱਖ ਕੇ ਲੋਕਾਂ ਨੂੰ ਮੋਹਣ ਵਾਲੀ ਇਕ ਵੇਸਵਾ ਦੀ ਮੁਸਕਾਨ ਅਤੇ ਕਸ਼ਿਸ਼ ਕਰਨ ਲਈ ਅੱਖਾਂ ਮਟਕਾਉਂਦੀ ਹੋਈ ਖੜ੍ਹੀ ਸੀ। ਉਸ ਦੀਆਂ ਜਾਂਘਾਂ ਦਿਖਾਈ ਪੈਂਦੀਆਂ ਸਨ। ਔਰਤਾਂ ਨੂੰ ਇੰਜ ਨਹੀਂ ਖੜ੍ਹਾ ਹੋਣਾ ਚਾਹੀਦਾ। ਫਿਰ ਦੇਵੀ ਸਾਹਮਣੇ ਗੀਤ ਅਤੇ ਨਾਚ ਹੁੰਦਾ ਹੈ। ਕਹਿੰਦੇ ਸਨ ਕਿ ਉਹ ਸਮਾਧੀ ਵਿਚ ਹੈ। ਵਾਸਤਵ ਵਿਚ ਉਹ ਗੀਤ ਸੁਣਦੀ ਹੋਈ ਅੱਖਾਂ ਬੰਦ ਕਰਕੇ ਮਗਨ ਬੈਠੀ ਸੀ। ਇਹ ਹੈ ਦੇਵੀ।"

ਇਸ ਸਮੇਂ ਵਿਲਯਮਾ ਕੱਪੜੇ ਬਦਲ ਕੇ ਉੱਥੇ ਆ ਗਈ। ਉਸ ਨੇ ਵੀ ਪਿਤਾ ਜੀ ਨੂੰ ਇਕ ਗੱਲ ਕਹਿਣੀ ਸੀ।

"ਆਪਣੀ ਬਦਕਿਸਮਤੀ ਨਾਲ ਮੈਂ ਮਾਤਾ ਜੀ ਨੂੰ ਸਦਨ ਵਿਚ ਲੈ ਗਈ। ਇਨ੍ਹਾਂ ਨੂੰ ਇਸ ਤਰ੍ਹਾਂ ਗੁੱਸੇ ਵਿਚ ਪਹਿਲਾਂ ਕਦੇ ਨਹੀਂ ਸੀ ਦੇਖਿਆ। ਪੂਜਾ ਸ਼ੁਰੂ ਹੋਈ ਤਾਂ ਇਹ ਵਾਪਸ ਆਉਣਾ ਚਾਹੁੰਦੇ ਸੀ। ਅੱਜ ਵਾਲੀ ਪੂਜਾ ਬਹੁਤ ਖ਼ੂਬ ਸੀ।"

ਕਾਤਰਯਨੀ ਅੰਮਾਂ ਆਪਣਾ ਗੁੱਸਾ ਦਬਾ ਕੇ ਬੋਲੀ :

"ਉਸ ਦੀ ਪੂਜਾ ! ਉਹ ਖ਼ੁਦ ਆਪਣੀ ਪੂਜਾ ਕਰਦੀ ਹੈ ।"

ਵਿਲਯਮਾ ਹੱਸ ਪਈ । ਉਸ ਨੇ ਪੁੱਛਿਆ, "ਚੰਮੇਲੀ ਦੇ ਫੁੱਲਾਂ ਨਾਲ ਮਾਤਾ ਜੀ ਨੂੰ ਇੰਨਾ ਵਿਰੋਧ ਕਿਉਂ ਹੈ, ਪਿਤਾ ਜੀ ? ਚੰਮੇਲੀ ਦੀ ਸੁਗੰਧ ਮਾਤਾ ਜੀ ਸਹਿ ਨਹੀਂ ਸਕਦੇ ।"

ਇਸ ਦਾ ਕਾਰਨ ਕੇਸ਼ਵ ਪਿੱਲੈ ਜਾਣਦਾ ਹੈ ।

ਕਾਤਰਯਨੀ ਅੰਮਾਂ ਨੇ ਝੁੰਜਲਾ ਕੇ ਕਿਹਾ, "ਓ ਮੂਰਖ ! ਚੰਮੇਲੀ ਦਾ ਫੁੱਲ ਆਸ਼ਰਮ ਲਈ ਹੈ !"

ਮਾਂ ਦੇ ਇਸ ਕ੍ਰੋਧ ਨੂੰ ਦੇਖ ਕੇ ਵਿਲਯਮਾ ਠਹਾਕਾ ਮਾਰ ਕੇ ਹੱਸ ਪਈ । ਇਸ ਮਗਰੋਂ ਵੀ ਪਤਨੀ ਨੇ ਪਤੀ ਨੂੰ ਅਨੇਕਾਂ ਗੱਲਾਂ ਦੱਸੀਆਂ । ਉਹ ਹੈਰਾਨ ਸੀ ਕਿ ਉਮਾਦੇਵੀ ਦਾ ਆਖ਼ਰ ਕੀ ਇਤਿਹਾਸ ਹੈ । ਉਸ ਨੂੰ ਇਹੋ ਸ਼ੱਕ ਹੈ ਕਿ ਅੱਜ ਭਗਤ-ਜਨਾ ਵਿਚ ਉਮਾਦੇਵੀ ਦੇ ਕਈ ਮਰਦ ਪ੍ਰੇਮੀ ਹਨ ।

ਇਹ ਔਰਤਾਂ ਵੀ ਇਸੇ ਤਰ੍ਹਾਂ ਰਾਹ ਤੋਂ ਉੱਖੜ ਜਾਣਗੀਆਂ । ਬੱਚਿਆਂ ਦਾ ਵੀ ਨਾਸ ਕਰਨਗੀਆਂ ।

ਕਾਤਰਯਨੀ ਅੰਮਾਂ ਨੂੰ ਇਹੋ ਦੁੱਖ ਹੈ ।

ਬਹੁਤ ਰਾਤ ਗਈ ਤਕ ਕੇਸ਼ਵ ਪਿੱਲੈ ਫਾਈਲਾਂ ਦੇਖਦਾ ਰਿਹਾ । ਉਸ ਨੇ ਸੋਚਿਆ ਸੀ ਕਿ ਕਾਤਰਯਨੀ ਅੰਮਾਂ ਸੌਂ ਗਈ ਹੋਵੇਗੀ । ਅਚਾਨਕ ਉਹ ਉਸ ਦੇ ਸਾਹਮਣੇ ਆਈ ।

"ਤੂੰ ਅਜੇ ਤਕ ਸੁੱਤੀ ਨਹੀਂ ?"

"ਨਹੀਂ, ਨੀਂਦ ਨਹੀਂ ਆਈ । ਇਕ ਗੱਲ ਕਹਿਣੀ ਸੀ । ਵਾਪਸੀ ਤੇ ਸੋਚਦੇ ਹੋਏ ਮੈਨੂੰ ਇਕ ਗੱਲ ਯਾਦ ਆਈ । ਪਹਿਲਾਂ ਮੈਨੂੰ ਯਾਦ ਨਹੀਂ ਸੀ ਆਈ ।"

ਕੇਸ਼ਵ ਪਿੱਲੈ ਪੈਨ ਰੱਖਦੇ ਹੋਏ ਗੱਲ ਸੁਣਨ ਲਈ ਬੈਠ ਗਿਆ । ਕਾਤਰਯਨੀ ਅੰਮਾਂ ਨੇ ਹੌਲੀ ਹੌਲੀ ਕਹਿਣਾ ਸ਼ੁਰੂ ਕੀਤਾ :

"ਮੈਨੂੰ ਲੱਗਦਾ ਹੈ ਕਿ ਆਪਣੀ ਧੀ ਦਾ ਵੀ ਕੋਈ ਪ੍ਰੇਮੀ ਹੈ ।"

ਕੇਸ਼ਵ ਪਿੱਲੈ ਚੌਂਕ ਕੇ ਨਿਮਾਣਾ ਬਣ ਗਿਆ । ਕਾਤਰਯਨੀ ਅੰਮਾਂ ਕਹਿਣ ਲੱਗੀ, "ਇਕ ਚੰਗਾ ਜਵਾਨ ਹੈ । ਦੇਖਣ ਵਿਚ ਭਲਾ ਲੱਗਦਾ ਹੈ । ਉਹ ਰੁਕ ਰੁਕ ਕੇ ਸਾਡੇ ਕੋਲੋਂ ਬਗ਼ੈਰ ਹਟੇ ਤੁਰ ਰਿਹਾ ਸੀ । ਉਨ੍ਹਾਂ ਦੋਵਾਂ ਨੇ ਆਪਸ ਵਿਚ ਗੱਲਾਂ ਵੀ ਕੀਤੀਆਂ । ਇਸ ਨੇ ਇਹ ਵੀ ਕਿਹਾ ਕਿ ਇਹ ਮੇਰੀ ਮਾਂ ਹੈ । ਫਿਰ ਮੈਨੂੰ ਵੀ ਕਿਹਾ ਕਿ ਇਹ ਕਵਿਤਾ ਅਤੇ ਗੀਤ ਲਿਖਣ ਵਾਲਾ । ਉਹ ਜਿਹੜੇ ਵੀ ਗੀਤ ਗਾਉਂਦੀ ਹੈ ਉਹ ਸਾਰੇ ਉਸ ਨੇ ਹੀ ਲਿਖ ਕੇ ਦਿੱਤੇ ਹਨ । ਉਹ ਮੈਨੂੰ ਸਾਧਾਰਨ ਜਿਹਾ ਪ੍ਰਤੀਤ ਹੋਇਆ । ਉਸ ਸਮੇਂ ਮੈਂ ਕੁਝ ਨਾ ਸੋਚਿਆ । ਇਥੇ ਆ ਕੇ ਸੌਣ ਸਮੇਂ ਸ਼ੱਕ ਹੋਇਆ ।"

ਕੇਸ਼ਵ ਪਿੱਲੈ ਹੱਸ ਪਿਆ, "ਬਸ, ਇੰਨਾ ਹੀ ਹੈ ? ਤੂੰ ਤੇ ਮੈਨੂੰ ਡਰਾ ਹੀ ਦਿੱਤਾ । ਉਹ ਕਾਲਜ ਵਿਚ ਪੜ੍ਹੀ ਕੁੜੀ ਹੈ, ਕੋਈ ਵਾਕਿਫ਼ ਹੋਵੇਗਾ । ਉਂਜ ਹੀ ਪਿੱਛੇ ਪਿੱਛੇ

ਆ ਰਿਹਾ ਹੋਵੇਗਾ। ਸਦਨ ਦੇਖਣ ਨਾਲ, ਇਸੇ ਪਾਗਲਪਨ ਵਿਚ ਤੈਨੂੰ ਅਜੇਹਾ ਲੱਗ ਰਿਹਾ ਹੈ, ਉਹ ਵੀ ਬਗ਼ੈਰ ਕਿਸੇ ਕਾਰਨ ਤੋਂ।"

ਕਾਤਰਯਨੀ ਅੰਮਾਂ ਨੇ ਵਿਰੋਧ ਵਿਚ ਸਿਰ ਹਿਲਾਇਆ।

"ਨਹੀਂ, ਮੈਂ ਅਜੇਹੀ ਗਲਤੀ ਨਹੀਂ ਖਾ ਸਕਦੀ। ਉਸਦੇ ਸਾਹਮਣੇ ਖੜ੍ਹੇ ਹੋਣ ਸਮੇਂ ਉਸ ਨਾਲ ਗੱਲਾਂ ਕਰਨ ਸਮੇਂ ਉਸ ਦੀ ਆਵਾਜ਼ ਅਤੇ ਅੱਖਾਂ ਵਿਚ ਅਤੇ ਭਾਵਾਂ ਵਿਚ ਕੁਝ ਫ਼ਰਕ ਸੀ, ਹੁਣ ਵੀ ਉਹ ਮੇਰੀਆਂ ਅੱਖਾਂ ਸਾਹਵੇਂ ਖੜ੍ਹਾ ਹੈ।"

ਪਲ ਕੁ ਮਗਰੋਂ ਉਸ ਨੂੰ ਦੇਖ ਕੇ ਸਮਝਣ ਵਾਂਗ ਕਾਤਰਯਨੀ ਅੰਮਾਂ ਨੇ ਕਿਹਾ : "ਕੁਝ ਵੀ ਹੋਵੇ ਉਨ੍ਹਾਂ ਦੋਵਾਂ ਵਿਚ ਜ਼ਰੂਰ ਕੋਈ ਸੰਬੰਧ ਹੈ।"

ਕੇਸ਼ਵ ਪਿੱਲੇ ਨੇ ਕਿਹਾ, "ਤਾਂ ਇਸ ਬਾਰੇ ਉਸ ਤੋਂ ਪੁੱਛ ਲੈ।"

"ਇਹ ਕੀ ਤਮਾਸ਼ਾ ਹੈ! ਕੁਝ ਵੀ ਸੁਣੇ, ਤੁਰੰਤ ਉਸ ਨੂੰ ਪੁੱਛਣਾ ਚਾਹੀਦੈ। ਕਿਧਰੇ ਵਿਆਹ ਤੈਅ ਕਰਕੇ ਕਰ ਦਿਉ, ਇਹੋ ਠੀਕ ਹੈ।"

ਕਾਤਰਯਨੀ ਨੇ ਉਦਾਸ ਹੋ ਕੇ ਕਿਹਾ, "ਇਹ ਸਭ ਉਸ ਸਦਨ ਵਿਚ ਜਾਣ ਦਾ ਪ੍ਰਤੀਫਲ ਹਨ। ਉਥੋਂ ਦੇ ਹਨੇਰੇ ਵਿਚ, ਝਾੜੀਆਂ ਵਿਚ, ਕੋਨਿਆਂ ਵਿਚ ਬਹੁਤ ਕੁਝ ਹੁੰਦਾ ਹੈ। ਉੱਥੇ ਚੰਮੇਲੀ ਅਤੇ ਹੋਰ ਸੁਗੰਧਤ ਫੁੱਲਾਂ ਦੀਆਂ ਝਾੜੀਆਂ ਹਨ। ਉੱਥੇ ਦੋਵੇਂ ਮਿਲ ਕੇ ਕੁਝ...ਓ ਮੇਰੇ ਈਸ਼ਵਰ, ਮੈਨੂੰ ਕੁਝ ਪਤਾ ਨਹੀਂ ਲੱਗ ਰਿਹਾ।"

ਕੇਸ਼ਵ ਪਿੱਲੇ ਨੂੰ ਇਸ ਗੱਲ ਤੇ ਕੋਈ ਵਿਸ਼ਵਾਸ ਨਹੀਂ। ਉਸ ਦੀ ਰਾਏ ਹੈ ਕਿ ਇਹ ਸਿਰਫ਼ ਕਾਤਰਯਨੀ ਅੰਮਾਂ ਦਾ ਵਿਚਾਰ ਹੈ। ਪਰ ਇਸ ਵਿਚ ਬਿਲਕੁਲ ਕੋਈ ਸ਼ੱਕ ਨਹੀਂ ਕਿ ਜਲਦੀ ਹੀ ਵਿਆਹ ਤੈਅ ਕਰਨਾ ਚਾਹੀਦੈ।

ਕੇਸ਼ਵ ਪਿੱਲੇ ਨੇ ਪੁੱਛਿਆ :

"ਉਸ ਨੂੰ ਦੇਖ ਕੇ ਤੈਨੂੰ ਕਿਵੇਂ ਲੱਗਿਆ ?"

ਤੁਰੰਤ ਜਵਾਬ ਮਿਲਿਆ, "ਉਹ ਸੱਭਿਆ ਹੈ, ਦੇਖਣ ਵਿਚ ਵੀ ਭਲਾ ਲਗਦਾ ਹੈ। ਹੋਰ ਮੈਨੂੰ ਕੀ ਪਤਾ ਹੋ ਸਕਦਾ ਹੈ ?"

ਕਈ ਦਿਨ ਗੁਜਰ ਗਏ। ਪਾਰਕਵਿਯੂ ਵਿਚ ਕੋਈ ਕੁੜੀ ਨੂੰ ਦੇਖਣ ਆ ਰਿਹਾ ਹੈ। ਉਤਰ ਵਿਚ, ਚਾਲਕੁੱਡੀ ਦਾ ਕੋਈ ਮੁੰਡਾ ਹੈ। ਇੰਜੀਨੀਅਰ ਹੈ। ਮਦਰਾਸ ਪ੍ਰਦੇਸ ਵਿਚ ਨੌਕਰੀ ਕਰਦਾ ਹੈ। ਦਿਨ ਢਲੇ ਕਾਤਰਯਨੀ ਅੰਮਾਂ ਨੇ ਧੀ ਨੂੰ ਇਹ ਗੱਲ ਕਹੀ। ਵਿਲਯਮਾ ਕੁਝ ਪੀਲੀ ਜਿਹੀ ਪੈ ਗਈ।

ਕਾਤਰਯਨੀ ਅੰਮਾਂ ਨੇ ਪੁੱਛਿਆ :

"ਤੂੰ ਕਿਉਂ ਉਦਾਸ ਹੋ ਗਈ ਬੇਟੀ ?"

ਵਿਲਯਮਾ ਨੇ ਕਿਹਾ ਕਿ ਕੁਝ ਨਹੀਂ। ਕਾਤਰਯਨੀ ਨੇ ਸੋਚਿਆ ਕਿ ਵਿਆਹ ਦੀ ਗੱਲ ਪਹਿਲੀ ਵੇਰ ਸੁਣਨ ਕਾਰਨ ਹੋਣ ਵਾਲੀ ਘਬਰਾਹਟ ਹੈ।

ਅਗਲੇ ਦਿਨ ਕੇਸ਼ਵ ਪਿੱਲੇ ਛੁੱਟੀ ਤੇ ਹੈ। ਮੁੰਡਾ ਅਤੇ ਉਸ ਦੇ ਸੰਬੰਧੀ ਸਵੇਰੇ ਹੀ ਆ ਗਏ। ਉਸ ਦਿਨ ਵਿਲਯਮਾ ਬਹੁਤ ਉਦਾਸ ਸੀ। ਇੰਜੀਨੀਅਰ ਨੇ ਵਿਲਯਮਾ ਨਾਲ ਕੁਝ ਗੱਲਾਂ ਕਰਨੀਆਂ ਹਨ। ਇਹ ਗੱਲ ਵਿਚੋਲੇ ਨਾਰਾਇਣ ਨਾਇਰ ਨੇ ਕੇਸ਼ਵ ਪਿੱਲੇ ਨੂੰ ਕਹੀ। ਇਸ ਤੇ ਕੇਸ਼ਵ ਪਿੱਲੇ ਨੂੰ ਕੋਈ ਇਤਰਾਜ਼ ਨਹੀਂ ਹੈ।

ਅਜੇਹਾ ਹੋਣਾ ਹੀ ਚਾਹੀਦੈ, ਉਸ ਦਾ ਇਹੋ ਵਿਚਾਰ ਹੈ। ਸਿਰਫ਼ ਕਾਤਰਯਨੀ ਅੰਮਾਂ ਨੇ ਇਹ ਕਹਿਣਾ ਹੈ :

"ਹੇ ਮੇਰੇ ਪ੍ਰਭੂ ! ਇਹ ਕਿਹੋ ਜਿਹੀ ਦਿਲਲਗੀ ਹੈ। ਮੁੰਡੇ ਨੇ ਵਿਆਹ ਤੋਂ ਪਹਿਲਾਂ ਕੁੜੀ ਨਾਲ ਗੱਲਾਂ ਕਰਨੀਆਂ ਹਨ। ਇਹ ਕਿਹੜਾ ਤਰੀਕਾ ਹੈ ? ਪਹਿਲਾਂ ਤਾਂ ਇਹ ਨਹੀਂ ਸੀ ਹੁੰਦਾ।"

ਲਾਅਨ ਵਿਚ ਉਹ ਦੋਵੇਂ ਗੱਲਾਂ ਕਰ ਰਹੇ ਹਨ। ਕਾਤਰਯਨੀ ਅੰਮਾਂ ਆਪਣੇ ਬੰਗਲੇ ਦੇ ਇਕ ਕਮਰੇ ਦੀ ਖਿੜਕੀ ਵਿਚੋਂ ਦੇਖ ਰਹੀ ਹੈ। ਸ਼ਾਇਦ ਇਸ ਲਈ ਕਿ ਵਿਆਹ ਤੋਂ ਪਹਿਲਾਂ ਮਨ੍ਹਾ ਕੀਤੇ ਗਏ ਕਦਮ ਤਾਂ ਨਹੀਂ ਉਲੰਘ ਰਹੇ। ਨਹੀਂ, ਬਗ਼ੈਰ ਕਿਸੇ ਹਾਸੇ-ਮਜ਼ਾਕ ਤੋਂ ਉਹ ਪੂਰੀ ਗੰਭੀਰਤਾ ਨਾਲ ਗੱਲਾਂ ਕਰ ਰਹੇ ਹਨ। ਉਨ੍ਹਾਂ ਦੇ ਚਿਹਰਿਆਂ ਤੇ ਮੁਸਕਾਨ ਜਾਂ ਲਾਜ ਕੁਝ ਵੀ ਅਜੇਹਾ ਨਹੀਂ ਹੈ।

ਆਪਸ ਵਿਚ ਹੱਥ ਜੋੜ ਕੇ ਉਹ ਅਲੱਗ ਹੋਏ। ਇੰਜੀਨੀਅਰ ਨੇ ਨਾਰਾਇਣ ਨਾਇਰ ਨਾਲ ਕੁਝ ਦੇਰ ਗੱਲਾਂ ਕੀਤੀਆਂ। ਨਾਰਾਇਣ ਨਾਇਰ ਕੇਸ਼ਵ ਪਿੱਲੈ ਕੋਲ ਆਇਆ। ਉਹ ਉਦਾਸ ਸੀ। ਕਾਤਰਯਨੀ ਅੰਮਾਂ ਵੀ ਕੋਲ ਹੀ ਸੀ।

ਨਾਰਾਇਣ ਨੇ ਦੁੱਖੀ ਹੋ ਕੇ ਕਿਹਾ, "ਸ਼ਰਮ ਦੀ ਗੱਲ ਹੈ।"

"ਕੀ ਹੈ ਨਾਰਾਇਣ ਨਾਇਰ ?"

"ਇਹ ਵਿਆਹ ਨਹੀਂ ਹੋਵੇਗਾ। ਬੇਟੀ ਨੇ ਇਹ ਸਪੱਸ਼ਟ ਕਿਹਾ ਹੈ ਕਿ ਉਹ ਵਿਆਹ ਨਹੀਂ ਕਰੇਗੀ। ਧੀ ਨੇ ਵਿਆਹ ਤੈਅ ਕਰ ਲਿਆ ਹੈ। ਉਸ ਤੋਂ ਇਲਾਵਾ ਕਿਸੇ ਹੋਰ ਨਾਲ ਉਹ ਵਿਆਹ ਨਹੀਂ ਕਰੇਗੀ।"

ਕੇਸ਼ਵ ਪਿੱਲੈ ਸਤੰਭ ਬਣ ਕੇ ਰਹਿ ਗਿਆ। ਉਸ ਦੀਆਂ ਨਾੜੀਆਂ ਸਿਥਲ ਪੈ ਗਈਆਂ। ਕਾਤਰਯਨੀ ਅੰਮਾਂ ਨੇ ਪੁੱਛਿਆਂ :

"ਕੌਣ ਹੈ ਉਹ ? ਨਾਰਾਇਣ ਨਾਇਰ।"

"ਉਹ ਕਮਿਊਨਿਸਟ ਹੈ, ਕਮਿਊਨਿਸਟਾਂ ਲਈ ਗੀਤ ਤੇ ਕਵਿਤਾ ਲਿਖਣ ਵਾਲਾ—ਵਿਸ਼ਵਾਨਾਥਨ। ਉਹ ਇਕੱਠੇ ਪੜ੍ਹੇ ਹਨ, ਆਪਸ ਵਿਚ ਪਿਆਰ ਕਰਦੇ ਹਨ।"

ਕੇਸ਼ਵ ਪਿੱਲੈ ਨੇ ਦੁੱਖੀ ਹੋ ਕੇ ਪੁੱਛਿਆ, "ਕਮਿਊਨਿਸਟ ?"

ਉਹ ਨਿਰਾਸ਼ ਹੋ ਕਿ ਬੋਲਿਆ, "ਹਾਂ।"

ਕੇਸ਼ਵ ਪਿੱਲੈ ਮੇਜ਼ ਤੇ ਸਿਰ ਸੁੱਟ ਕੇ ਬੈਠ ਗਿਆ।

ਨਾਰਾਇਣ ਨਾਇਰ ਸ਼ਿਕਾਇਤ ਕਰ ਰਿਹਾ ਹੈ।

"ਇਹ ਪਹਿਲਾਂ ਦੱਸ ਦੇਂਦੇ ਤਾਂ ਠੀਕ ਸੀ।"

ਕਾਤਰਯਨੀ ਅੰਮਾਂ ਨੇ ਕਿਹਾ, "ਇਹ ਸਾਨੂੰ ਪਤਾ ਨਹੀਂ ਸੀ। ਹੁਣ ਤਕ ਤਾਂ ਇਹ ਗੱਲ ਬਿਲਕੁਲ ਪਤਾ ਨਹੀਂ ਸੀ।"

ਨਾਰਾਇਣ ਨਾਇਰ ਨੇ ਕਿਹਾ ਕਿ ਠੀਕ ਹੈ। ਪਰ ਇਸ ਵਿਚ ਕੋਈ ਸ਼ੱਕ ਨਹੀਂ ਕਿ ਇਹ ਸ਼ਰਮ ਦੀ ਗੱਲ ਹੈ।

"ਮੁਆਫ਼ ਕਰਨਾ," ਇਹ ਕਹਿੰਦਾ ਹੋਇਆ ਇੰਜੀਨੀਅਰ ਆ ਪਹੁੰਚਿਆ।

ਦੋਸ਼ੀ ਬਣੇ ਕੇਸ਼ਵ ਪਿੱਲੈ ਨੇ ਖੜ੍ਹਾ ਹੋ ਕੇ ਇੰਜੀਨੀਅਰ ਨੂੰ ਬਿਠਾਇਆ ਤੇ ਮੁਆਫ਼ੀ ਮੰਗੀ। ਉਹ ਅਸਲ ਵਿਚ ਦੋਸ਼ੀ ਨਹੀਂ ਹੈ। ਇੰਜੀਨੀਅਰ ਵੀ ਉਦਾਸ ਹੈ। ਵਿਆਹ ਲਈ ਇਹ ਉਸ ਦਾ ਪਹਿਲਾ ਯਤਨ ਹੈ। ਉਸ ਦਾ ਨਤੀਜਾ ਹੀ ਅਜੇਹਾ ਹੋਇਆ। ਇੰਜੀਨੀਅਰ ਨੇ ਕਿਹਾ :

"ਇਕ ਤਰ੍ਹਾਂ ਸੋਚੋ ਤਾਂ ਇਹ ਠੀਕ ਹੀ ਹੋਇਆ। ਵਿਲਯਮਾ ਇਸ ਪ੍ਰੇਮ-ਸੰਬੰਧ ਨੂੰ ਮਨ ਵਿਚ ਛੁਪਾ ਕੇ, ਤੁਹਾਡੇ ਜ਼ੋਰ ਦੇਣ ਤੇ ਮੰਨ ਜਾਂਦੀ ਤਾਂ ? ਜੀਵਨ ਕਿੰਨਾ ਅਸ਼ਾਂਤ ਹੋ ਜਾਂਦਾ।"

ਕੇਸ਼ਵ ਪਿੱਲੇ ਨੇ ਸਵੀਕਾਰ ਕੀਤਾ।

ਆਪਸ ਵਿਚ ਕਿਸੇ ਨੂੰ ਬਿਨਾ ਉਲਾਭਾਂ ਦਿੱਤਿਆਂ ਪਰ ਝੇਂਪਦੇ ਹੋਏ ਮਹਿਮਾਨ ਵਾਪਸ ਚਲੇ ਗਏ।

ਕਾਤਰਯਨੀ ਅੰਮਾਂ ਨੇ ਪੁੱਛਿਆ, "ਮੇਰਾ ਵਿਚਾਰ ਠੀਕ ਹੀ ਸੀ ਨਾ ? ਮੈਨੂੰ ਅਜੇਹੀ ਗਲਤੀ ਨਹੀਂ ਲੱਗ ਸਕਦੀ।"

ਇਸ ਹਾਲਤ ਦਾ ਸਾਹਮਣਾ ਕਰਨ ਲਈ ਕੇਸ਼ਵ ਪਿੱਲੈ ਨੂੰ ਬਹੁਤ ਯਤਨ ਕਰਨਾ ਪਿਆ। ਉਸ ਨੇ ਇਸ ਦੇ ਹਰ ਇਕ ਪਹਿਲੂ ਤੇ ਵਿਚਾਰ ਕੀਤਾ। ਸਹਿਮਤ ਹੋਏ ਬਗੈਰ ਆਖ਼ਰ ਕਿਹੜਾ ਰਾਹ ਹੈ ? ਜੋ ਵੀ ਹੈ, ਉਸ ਤੋਂ ਠੀਕ ਤਰ੍ਹਾਂ ਲਾਭ ਉਠਾਣਾ ਚਾਹੀਦਾ ਹੈ, ਇਸ ਫੈਸਲੇ ਤੇ ਆਖ਼ਰ ਉਹ ਪਹੁੰਚਿਆ। ਕਾਤਰਯਨੀ ਅੰਮਾਂ ਨੂੰ ਇੰਨਾ ਦੁੱਖ ਨਹੀਂ ਹੋਇਆ। ਇਸ ਪ੍ਰੇਮ-ਸੰਬੰਧ ਦਾ ਆਰੰਭ ਉਮਾਦੇਵੀ ਸਦਨ ਤੋਂ ਨਹੀਂ ਹੋਇਆ, ਇਹੋ ਉਸ ਲਈ ਤਸੱਲੀ ਵਾਲੀ ਗੱਲ ਸੀ। ਵਿਲਯਮਾ ਦ੍ਰਿੜ੍ਹ ਇਰਾਦੇ ਨਾਲ ਇਹ ਕਹਿੰਦੀ ਹੈ ਕਿ ਵਿਸ਼ਵਨਾਥ ਪ੍ਰੇਮ ਕਰਨ ਵਾਲਾ ਤੇ ਭਲਾ ਆਦਮੀ ਹੈ। ਉਸ ਨੂੰ ਉਹ ਹੀ ਚਾਹੀਦੇ।

ਫਿਰ ਵੀ ਕੇਸ਼ਵ ਪਿੱਲੈ ਨੇ ਕਿਹਾ :

"ਉਹ ਇਕ ਕਮਿਊਨਿਸਟ ਹੈ।"

ਕਾਤਰਯਨੀ ਅੰਮਾਂ ਨੇ ਪੁੱਛਿਆ, "ਤਾਂ ਕੀ ?"

ਕੇਸ਼ਵ ਪਿੱਲੈ ਨੇ ਧੀ ਤੋਂ ਇਕ ਹੀ ਗੱਲ ਪੁੱਛਣੀ ਹੈ, "ਇਸ ਤਰ੍ਹਾਂ ਕਵਿਤਾ ਲਿਖਦਾ ਰਿਹਾ ਤਾਂ ਜ਼ਿੰਦਗੀ ਕਿਵੇਂ ਗੁਜਰੇਗੀ ਬੇਟੀ ?"

ਜ਼ਿੰਦਗੀ ਦੀਆਂ ਕਠਿਨਾਈਆਂ ਨੂੰ ਨਾ ਸਮਝਣ ਵਾਲੀ ਉਸ ਕੁੜੀ ਲਈ ਇਹ ਬਹੁਤ ਨਿੱਕੀ ਜਿਹੀ ਗੱਲ ਸੀ। ਇਸ ਬਾਰੇ ਉਸ ਨੇ ਸੋਚਿਆ ਹੀ ਨਹੀਂ ਹੋਵੇਗਾ। ਪਰ ਉਸ ਲਈ ਉਸ ਕੋਲ ਜਵਾਬ ਹੈ :

"ਅਸੀਂ ਜੀ ਲਵਾਂਗੇ ਪਿਤਾ ਜੀ।"

ਕੇਸ਼ਵ ਪਿੱਲੈ ਨੂੰ ਇਹੋ ਇਕ ਵਿਸ਼ਵਾਸ ਹੈ। ਜਿੰਨਾ ਕਮਾਇਆ ਹੈ, ਉਹ ਸਭ ਉਸ ਲਈ ਹੈ, ਸਿਰਫ ਉਸ ਲਈ।

ਇਹ ਫੈਸਲਾ ਕੀਤਾ ਗਿਆ ਕਿ ਵਿਆਹ ਤ੍ਰਿਵੇਂਦਰਮ ਵਿਚ ਨਹੀਂ ਕਰਨਾ ਚਾਹੀਦਾ। ਕੇਸ਼ਵ ਪਿੱਲੈ ਦੇ ਦਿਮਾਗ਼ ਵਿਚ ਇਕ ਵਿਚਾਰ ਆਇਆ। ਭਵਿੱਖ ਵਿਚ ਕਮਿਊਨਿਸਟ ਸਰਕਾਰ ਬਣਨ ਵਾਲੀ ਹੈ। ਵਿਸ਼ਵਾਨਾਥਨ ਕਮਿਊਨਿਸਟ ਹੈ। ਵਿਆਹ

ਵਿਚ ਸਾਰੇ ਕਮਿਊਨਿਸਟ ਆਉਣਗੇ। ਉਨ੍ਹਾਂ ਨਾਲ ਸੰਬੰਧ ਸਥਾਪਤ ਕਰ ਸਕੇਗਾ। ਕਮਿਊਨਿਸਟ ਦਾ ਰਿਸ਼ਤੇਦਾਰ ਕਹਾ ਸਕਦਾ ਹੈ।

ਪਰ ਕਾਤਰਯਨੀ ਅੰਮਾਂ ਚਾਹੁੰਦੀ ਹੈ ਕਿ ਵਿਆਹ ਆਪਣੇ ਪਿੰਡ ਵਿਚ ਹੀ ਕਰਨਾ ਚਾਹੀਦਾ ਹੈ।

## 43

ਚੀਫ਼ ਸੈਕਟਰੀ ਕੇਸ਼ਵ ਪਿੱਲੈ ਨੇ ਅਸਤੀਫਾ ਨਹੀਂ ਦਿੱਤਾ। ਨੌਕਰੀ ਹੀ ਕਰਦਾ ਰਿਹਾ। ਕਮਿਊਨਿਸਟ ਰਾਜ ਕਰਨਗੇ, ਇਹ ਕਿਆਸ ਠੀਕ ਨਿਕਲਿਆ। ਕੁਝ ਵੀ ਹੋਵੇ ਕੇਸ਼ਵ ਪਿੱਲੈ ਲਈ ਇਹ ਕੋਈ ਲਾਭਦਾਇਕ ਗੱਲ ਨਹੀਂ ਸੀ। ਪਰ ਇਹੋ ਹੋਇਆ।

ਉਨ੍ਹਾਂ ਦਿਨਾਂ ਵਿਚ ਸੂਬਾਈ ਕਮੇਟੀ ਦਾ ਸੈਕਟਰੀ ਗੋਪੀ ਸੀ। ਚੋਣਾਂ ਤੋਂ ਪਹਿਲਾਂ, ਚੋਣਾਂ ਸਮੇਂ ਅਤੇ ਮਗਰੋਂ, ਗੋਪੀ ਨੇ ਆਪਣੇ ਭਾਸ਼ਨਾਂ ਵਿਚ ਅਤੇ ਅਖ਼ਬਾਰਾਂ ਵਿਚ ਜਾਂ ਸੰਮੇਲਨਾਂ ਵਿਚ ਅਨੇਕਾਂ ਗੱਲਾਂ ਕਹੀਆਂ ਸਨ। ਕਮਿਊਨਿਸਟ ਸਰਕਾਰ ਬਣ ਗਈ ਤਾਂ ਕੀ ਕੀ ਕਰਨਗੇ, ਇਨ੍ਹਾਂ ਗੱਲਾਂ ਨੂੰ ਗੋਪੀ ਨੇ ਗਿਣ ਗਿਣ ਕੇ ਕਿਹਾ ਸੀ। ਇਨ੍ਹਾਂ ਗੱਲਾਂ ਨੇ ਕੇਸ਼ਵ ਪਿੱਲੈ ਨੂੰ ਉਦਾਸ ਕੀਤਾ, ਇਹ ਤਾਂ ਕਿਹਾ ਨਹੀਂ ਜਾ ਸਕਦਾ। ਪਰ ਉਸ ਦੀ ਰਾਏ ਇਹੋ ਹੈ ਕਿ ਇਨ੍ਹਾਂ ਦੇ ਸਮੇਂ ਵਿਚ ਕੋਈ ਵੀ ਕੰਮ ਠੀਕ ਢੰਗ ਨਾਲ ਨਹੀਂ ਹੋਵੇਗਾ। ਸ਼ਾਸ਼ਨ ਗੜਬੜੀ ਵਿਚ ਪੈ ਜਾਵੇਗਾ। ਗੋਪੀ ਕੇਸ਼ਵ ਪਿੱਲੈ ਨੂੰ ਕੁਝ ਘੱਟ ਪਿਆਰਾ ਲਗਦਾ ਹੈ। ਉਸ ਦਿਨ ਅਲਵਾ ਵਿਚ ਮਿਲਣ ਮਗਰੋਂ ਉਸਨੇ ਗੋਪੀ ਨੂੰ ਨਹੀਂ ਦੇਖਿਆ। ਗੋਪੀ ਗੁਸੈਲੇ ਸੁਭਾਅ ਦਾ ਹੈ। ਕਮਿਊਨਿਸਟਾਂ ਬਾਰੇ ਕੇਸ਼ਵ ਪਿੱਲੈ ਦਾ ਇਕ ਹੋਰ ਮੱਤ ਵੀ ਹੈ। ਸ਼ਾਸਨ ਪਾਰਟੀ ਦੇ ਅਨੁਸ਼ਾਸ਼ਨ ਅਨੁਸਾਰ ਨਹੀਂ ਚੱਲੇਗਾ। ਇਸ ਤਰ੍ਹਾਂ ਅੱਗੋਂ ਗੋਪੀ ਦਾ ਸ਼ਾਸਨ ਹੀ ਚੱਲੇਗਾ। ਹਕੂਮਤ ਵਿਚ ਵੀ ਉਹ ਦਖ਼ਲ ਦੇਵੇਗਾ।

ਤਦ ਵੀ ਕੇਸ਼ਵ ਪਿੱਲੈ ਗੋਪੀ ਨੂੰ ਜਾਣਦਾ ਹੈ। ਮਾਤਯੂ, ਲੂਕੋਸ, ਨਾਰਾਇਣ, ਗੋਪੀ—ਇਨ੍ਹਾਂ ਚਾਰਾਂ ਨੂੰ ਇਕ ਵਾਰ ਕੇਸ਼ਵ ਪਿੱਲੈ ਨੇ ਆਪਣੇ ਜਾਲ ਵਿਚ ਫਸਾ ਲਿਆ ਸੀ ਨਾ ? ਠੀਕ ਹੈ, ਉਸ ਜਾਲ ਨੂੰ ਕੱਟ ਕੇ ਗੋਪੀ ਦੌੜ ਗਿਆ। ਫਿਰ ਵੀ ਵਾਕਿਫ਼ ਹੈ। ਪਰ ਉਸ ਤੋਂ ਮਗਰੋਂ ਕੇਸ਼ਵ ਪਿੱਲੈ ਨੇ ਗੋਪੀ ਨੂੰ ਨਹੀਂ ਦੇਖਿਆ। ਗੋਪੀ ਵੀ ਮਿਲਣ ਲਈ ਨਹੀਂ ਆਇਆ। ਅੱਗੋਂ ਇਕ ਨਵੇਂ ਸੰਵਿਧਾਨ ਨਾਲ ਲੜਨਾ ਹੈ। ਇਹ ਕਿਹੋ ਜਿਹਾ ਹੋਵੇਗਾ, ਕੁਝ ਵੀ ਪਤਾ ਨਹੀਂ। ਮੰਤਰੀਆਂ ਦੇ ਨਾਂ ਵੀ ਛਪੇ ਹਨ। ਸਾਰੇ ਨਾਂ ਸੁਣੇ ਹੋਏ ਹਨ। ਸਿਰਫ਼ ਇਕ ਦੋ ਵਿਅਕਤੀਆਂ ਨਾਲ ਘੱਟ ਵਾਕਫ਼ੀ ਹੈ। ਦੂਸਰੇ ਲੋਕ ਕਿਸ ਤਰ੍ਹਾਂ ਦੇ ਹਨ, ਇਹ ਵੀ ਪਤਾ ਨਹੀਂ ਕਿ ਕਿਸ ਤਰ੍ਹਾਂ ਦਾ ਵਿਵਹਾਰ ਉਨ੍ਹਾਂ ਨਾਲ ਕਰਨਾ ਚਾਹੀਦਾ ਹੈ, ਇਸ ਦਾ ਅਜੇ ਨਿਰਣਾ ਵੀ ਨਹੀਂ ਕੀਤਾ ਗਿਆ। ਕੇਸ਼ਵ ਪਿੱਲੈ ਦੀ ਸਮਝ ਨੇ ਉਨ੍ਹਾਂ ਨੂੰ ਇਹੋ ਉਪਦੇਸ਼ ਦਿੱਤਾ

ਕਿ ਇਕ ਪੱਕਾ ਕਰਮਚਾਰੀ ਰਹਿਣਾ ਹੀ ਠੀਕ ਹੈ । ਪਰ ਉਸ ਦਾ ਵਿਅਕਤਿਤਵ ਉਸ ਨੂੰ ਇਸ ਤਰ੍ਹਾਂ ਨੌਕਰੀ ਕਰਨ ਨਹੀਂ ਦੇਵੇਗਾ । ਜਿੱਥੇ ਫੁੱਲ ਵਿਕਦੇ ਸਨ ਉੱਥੇ ਘਾਹ ਵੇਚਣਾ ਠੀਕ ਨਹੀਂ । ਇੰਨੇ ਦਿਨ ਤਕ ਉਹ ਇਕ ਮੁਲਾਜ਼ਮ ਹੀ ਬਣ ਕੇ ਰਿਹਾ ਹੈ । ਕੇਸ਼ਵ ਪਿੱਲੈ ਕਾਂਗਰਸ ਦੇ ਸ਼ਾਸਨ ਕਾਲ ਵਿਚ ਸਿਰਫ਼ ਇਕ ਕਰਮਚਾਰੀ ਬਣ ਕੇ ਹੀ ਰਿਹਾ ਹੈ । ਇਸ ਤਰ੍ਹਾਂ ਦਾ ਆਗਿਆਪਾਲਕ ਬਣ ਕੇ ਰਹਿਣਾ ਉਸ ਦੇ ਮਨ ਨੂੰ ਮਨਜ਼ੂਰ ਨਹੀਂ ।

ਕਾਤਰਯਾਣੀ ਅੰਮਾਂ ਆਪਣਾ ਪੁਰਾਣਾ ਉਪਦੇਸ਼ ਦਹੁਰਾਇਆ ਕਰਦੀ ਹੈ ।

"ਨੌਕਰੀ ਛੱਡ ਕੇ ਸਾਨੂੰ ਇਥੋਂ ਚਲੇ ਜਾਣਾ ਚਾਹੀਦਾ ਹੈ । ਇਹ ਕਾਠ ਦੇ ਖਿਡੌਣਿਆਂ ਨਾਲ ਹੋਰ ਕਿਉਂ ਖੇਡਦੇ ਹੋ ।"

ਕੇਸ਼ਵ ਪਿੱਲੈ ਹੁਣ ਵਿਰੋਧ ਨਹੀਂ ਸੀ ਕਰਦਾ । ਇਸ ਬਾਰੇ ਉਹ ਗਹਿਰਾਈ ਨਾਲ ਵਿਚਾਰ ਕਰ ਰਿਹਾ ਹੈ । ਇਕ ਦਿਨ ਉਸ ਨੇ ਕਿਹਾ :

"ਮੈਂ ਵੀ ਇਹੋ ਸੋਚ ਰਿਹਾ ਹਾਂ ।"

"ਇੰਨਾ ਸੋਚਣ ਵਾਲੀ ਗੱਲ ਹੀ ਕਿਹੜੀ ਹੈ ?"

"ਸੋਚਣ ਲਈ ਕੁਝ ਨਹੀਂ ਹੈ । ਪਰ ਕਾਤਰਯਨੀ ਇਸ ਲਈ ਮਨ ਨਹੀਂ ਕਰਦਾ । ਇਹੋ ਹੈ ਸਰਕਾਰੀ ਨੌਕਰੀ ਦੀ ਅਵਸਥਾ । ਇਕ ਵਾਰ ਮੁਲਾਜ਼ਮ ਬਣ ਜਾਣ ਮਗਰੋਂ ਪਚਵੰਜਾ ਸਾਲ ਤੋਂ ਇਕ ਦਿਨ ਵੀ ਪਹਿਲਾਂ ਛੱਡਣ ਲਈ ਮੰਨ ਨਹੀਂ ਮੰਨਦਾ ।"

ਕਾਤਰਯਨੀ ਅੰਮਾਂ ਦੀ ਸਮਝ ਵਿਚ ਇਹ ਨਹੀਂ ਆ ਰਿਹਾ । ਸਮਝ ਆਏਗੀ ਵੀ ਨਹੀਂ । ਉਸ ਨੇ ਪੁੱਛਿਆ, "ਇਨ੍ਹਾਂ ਕਾਠ ਦੇ ਘੋੜਿਆਂ ਤੋਂ ਧੱਕੇ ਖਾ ਕੇ ਹੀ ਨਿਕਲਦਾ ਹੈ ? ਕੀ ਉਸ ਮਗਰੋਂ ਹੀ ਜਾਣਾ ਹੈ ? ਜੇ ਆਵਾਜ਼ ਠੀਕ ਨਾ ਰਹੇ ਤਾਂ ਗਾਉਣਾ ਬੰਦ ਕਰ ਦੇਣਾ ਚਾਹੀਦਾ ਹੈ । ਇਹ ਕਿਹੜਾ ਲਾਲਚ ਹੈ ? ਕੀ ਇਹ ਮੋਹ ਅਤੇ ਲਾਲਚ ਅਜੇ ਖ਼ਤਮ ਨਹੀਂ ਹੋਇਆ ?"

ਕਿਸੇ ਫੈਸਲੇ ਤੇ ਨਾ ਪਹੁੰਚ ਸਕਣ ਕਾਰਨ ਜਵਾਬ 'ਹੂੰ' ਵਿਚ ਦਿੱਤਾ ਗਿਆ ਸੀ । ਕਾਤਰਯਨੀ ਅੰਮਾਂ ਨੇ ਕਿਹਾ, "ਜਦੋਂ ਉਹ ਲੋਕ ਕੱਢ ਦੇਣਗੇ, ਤਾਂ ਇਹ ਅਪਮਾਨ ਸਹਿਨ ਕਰਨਾ ਹੈ ? ਉਨ੍ਹਾਂ ਲੋਕਾਂ ਦੀ ਇੱਛਾ ਹੈ ਕਿ ਮਦਰਾਸ ਤੋਂ ਆਏ ਉਸ ਮੈਨਨ ਨੂੰ ਇਸ ਪਦ ਤੇ ਬਿਠਾਇਆ ਜਾਵੇ; ਇਹੋ ਕਿਹਾ ਸੀ ਨਾ ? ਉਹ ਵੀ ਇਕ ਕਮਿਊਨਿਸਟ ਹੈ, ਇਹੋ ਕਿਹਾ ਸੀ ਨਾ ?"

ਚੀਫ਼ ਸੈਕਟਰੀ ਦੇ ਪਦ ਤੇ ਨਜ਼ਰਾਂ ਰੱਖੀ ਬੈਠੇ ਮੈਨਨ ਦੇ ਦੋ ਰਿਸ਼ਤੇਦਾਰ ਐਮ. ਐਲ. ਏ. ਕਮਿਊਨਿਸਟ ਹਨ । ਉਸ ਵਿਚ ਦਿਲਚਸਪੀ ਲੈਣ ਵਾਲੇ ਦੋ ਮੰਤਰੀ ਹਨ । ਮਾਲਾਬਾਰ ਇਲਾਕੇ ਦੇ ਸਾਰੇ ਐਮ. ਐਲ. ਏ. ਕਾਂਗਰਸ ਪੀ. ਐਸ. ਪੀ. ਆਦਿ ਉਸ ਦੇ ਹੱਕ ਵਿਚ ਹਨ । ਕੇਸ਼ਵ ਪਿੱਲੈ ਨੇ ਕਿਹਾ ਕਿ ਅਜੇਹੀ ਹਾਲਤ ਹੈ ।

"ਜਿਹੜੇ ਕਮਿਊਨਿਸਟ ਪਹਿਲਾਂ ਛੁਪ ਕੇ ਮਦਰਾਸ ਗਏ ਸੀ, ਉਹ ਉਸਦੇ ਹੀ ਘਰ ਰਹੇ ਸਨ । ਉਹ ਇਕ ਕਮਿਊਨਿਸਟ ਹੈ ਇਸ ਵਿਚ ਕੋਈ ਸ਼ੱਕ ਨਹੀਂ ।"

ਕਾਤਰਯਨੀ ਅੰਮਾਂ ਨੇ ਪੁੱਛਿਆ, "ਤਾਂ ਨਿਸਚਿਤ ਹੈ ਕਿ ਉਹ ਉਸ ਨੂੰ ਹੀ

ਮਿਲਣਗੇ। ਅੱਗੋਂ ਉਨ੍ਹਾਂ ਦਾ ਇਰਾਦਾ ਕੋਈ ਦੋਸ਼ ਲਾਉਣ ਦਾ ਹੋਵੇਗਾ। ਇਸ ਲਈ ਮੌਕਾ ਹੀ ਕਿਉਂ ਦੇਂਦੇ ਹੋ ?"

ਕੇਸ਼ਵ ਪਿੱਲੈ ਦਾ ਇਰਾਦਾ ਇਸ ਤਰ੍ਹਾਂ ਹਥਿਆਰ ਸੁੱਟ ਕੇ ਹਾਰ ਮੰਨਣ ਦਾ ਹੈ। ਉਸ ਨੇ ਕਿਹਾ, "ਕੀ ਇਸ ਤਰ੍ਹਾਂ ਡਰ ਕੇ ਜੀ ਸਕਦੇ ਹਾਂ ? ਕੀ ਮੈਂ ਵੀ ਇਸੇ ਦੇਸ਼ ਵਿਚ ਪੈਦਾ ਹੋਇਆ ਤੇ ਪਾਲਿਆ ਪੋਸਿਆ ਨਹੀਂ ਗਿਆ ? ਇਹੋ ਨਹੀਂ ਇਸ ਤਰ੍ਹਾਂ ਜ਼ਬਰਦਸਤੀ ਕਰਨ ਵਾਲੇ ਵੀ ਹਨ।"

ਕਾਤਰਯਨੀ ਅੰਮਾਂ ਨੇ ਪੁੱਛਿਆ, "ਕੌਣ ਹਨ ? ਮਾਤਯੂ ਅਤੇ ਲੂਕੋਸ ਹੋਣਗੇ।"

"ਨਹੀਂ, ਉਹ ਨਹੀਂ। ਸਗੋਂ ਅਨੇਕਾਂ ਕਰਮਚਾਰੀ ਹਨ। ਇਕੱਠੇ ਹੋ ਕੇ ਰਹਿਣ ਲਈ ਅਸੀਂ ਅਨੇਕਾਂ ਲੋਕ ਹਾਂ! ਬਿਨਾ ਸਿਰ ਅਤੇ ਪੂਛ ਦੇ ਬਹੁਤ ਸਾਰੇ ਝਗੜਾਲੂ ਲੋਕ ਰਾਜ ਕਰਨ ਆ ਰਹੇ ਹਨ। ਕੀ ਦੇਸ਼ ਨੂੰ ਨਸ਼ਟ ਕਰਨ ਲਈ ਇਨ੍ਹਾਂ ਦੇ ਸਪੁਰਦ ਕੀਤਾ ਜਾ ਸਕਦਾ ਹੈ ? ਕੀ ਇਹ ਠੀਕ ਹੈ ? ਇਸ ਦੇਸ਼ ਵਿਚ ਕੀ ਕਮਿਊਨਿਸਟ ਹੀ ਹਨ ?"

ਕਾਤਰਯਨੀ ਅੰਮਾਂ ਦਾ ਉਦੇਸ਼ ਸਿਰਫ ਇੰਨਾ ਹੀ ਹੈ, ਕਿ ਕਿਵੇਂ ਨਾ ਕਿਵੇਂ ਪਤੀ ਨੌਕਰੀ ਛੱਡ ਦੇਵੇ। ਉਸ ਨੇ ਪੁੱਛਿਆ, "ਕੀ ਹੁਣ ਤੁਸੀਂ ਲੋਕ ਦੇਸ਼ ਦੀ ਰੱਖਿਆ ਕਰਨ ਜਾ ਰਹੇ ਹੋ ?"

ਕੇਸ਼ਵ ਪਿੱਲੈ ਨੇ ਕਿਹਾ, "ਬਚਾਣਾ ਹੈ। ਨਹੀਂ ਤਾਂ ਕੀ ਬੱਚ ਸਕਦਾ ਹੈ ? ਵਿਵੇਕ, ਇੱਜ਼ਤ ਅਤੇ ਸਮਾਨਤਾ ਤੋਂ ਵਾਂਝੇ ਲੋਕ ਆ ਗਏ ਹਨ। ਦੇਸ਼ ਸੰਕਟ ਵਿਚ ਹੈ। ਦੇਸ਼ ਦੀ ਰੱਖਿਆ ਲਈ ਕੁਝ ਕਰਦੇ ਰਹਿਣਾ ਬਹੁਤ ਜ਼ਰੂਰੀ ਹੈ।"

ਫਿਰ ਕੇਸ਼ਵ ਪਿੱਲੈ ਨੇ ਉਨ੍ਹਾਂ ਲੋਕਾਂ ਦੇ ਨਾਂ ਗਿਣੇ ਜਿਹੜੇ ਚਾਹੁੰਦੇ ਸਨ ਕਿ ਉਹ ਨੌਕਰੀ ਨਾ ਛੱਡੇ। ਉਨ੍ਹਾਂ ਵਿਚ ਮੁਲਾਜ਼ਮ ਹਨ, ਰਾਜਸੀ ਨੇਤਾ ਹਨ, ਇਨ੍ਹਾਂ ਸਾਰਿਆਂ ਤੋਂ ਦੂਰ ਰਹਿਣ ਵਾਲੇ ਨਿਕੰਮੇ ਲੋਕ ਵੀ ਹਨ। ਉਹ ਕਹਿਣ ਲੱਗੇ :

"ਉਹ ਮੇਨਨ ਸਭ ਕੁਝ ਮਾਲਾਬਾਰ ਲੈ ਜਾਣ ਦੀ ਕੋਸ਼ਿਸ਼ ਕਰੇਗਾ। ਇਸੇ ਤੇ ਉਸ ਦੀ ਨਜ਼ਰ ਹੈ। ਮੰਤਰੀ ਲੋਕ ਵੀ ਉਸ ਦਾ ਸਮਰਥਨ ਕਰਨਗੇ, ਇਸ ਤਰ੍ਹਾਂ ਨਹੀਂ ਛੱਡਣਾ ਚਾਹੀਦਾ।"

ਇਹ ਸਭ ਕੁਝ ਹੋਣ ਤੇ ਵੀ, ਜਿਸ ਦਿਨ ਨਵੇਂ ਮੰਤਰੀ ਮੰਡਲ ਨੇ ਸੌਂਹ ਚੁੱਕਣੀ ਸੀ, ਉਸ ਦਿਨ ਸਵੇਰੇ ਹੀ ਕੇਸ਼ਵ ਪਿੱਲੈ ਦਾ ਮਨ ਪਹਿਲਾਂ ਵਾਂਗ ਹੀ ਚੰਚਲ ਹੋ ਗਿਆ। ਉਸ ਨੂੰ ਲੱਗਿਆ ਜਿਵੇਂ ਕਿਸੇ ਸਪੱਸ਼ਟ ਭੈੜੀ ਹਾਲਤ ਦਾ ਉਦੈ ਹੋ ਰਿਹਾ ਹੈ। ਪਤਾ ਨਹੀਂ ਕਿਹੜੀਆਂ ਕਿਹੜੀਆਂ ਮੁਸੀਬਤਾਂ ਆਉਣਗੀਆਂ। ਉਹ ਮੁਸੀਬਤਾਂ ਕਿਹੜੀਆਂ ਕਿਹੜੀਆਂ ਹਨ, ਇਹ ਪਤਾ ਲੱਗਣ ਤੇ ਹੀ ਤਸੱਲੀ ਹੋਵੇਗੀ। ਨੌਕਰੀ ਛੁੱਟ ਗਈ ਤਾਂ—ਖ਼ੈਰ। ਕੇਸ਼ਵ ਪਿੱਲੈ ਵਿਚ ਨਵੀਂ ਤਾਕਤ ਆ ਗਈ। ਇਸ ਵਿਚ ਕੋਈ ਗੱਲ ਨਹੀਂ। ਦੇਸ਼ ਮਿੱਟੀ ਵਿਚ ਮਿਲ ਜਾਵੇ ਤਾਂ—ਇਹ ਵੀ ਉਸ ਨੂੰ ਵੱਡੀ ਗੱਲ ਨਾ ਲੱਗੀ। ਦੇਸ਼ ਦਾ ਨਾਸ ਹੁੰਦਾ ਹੈ, ਤਾਂ ਪਿਆ ਹੋਵੇ। ਸਭ ਕੁਝ ਮਾਲਾਬਾਰ ਲੈ ਜਾਣਗੇ, ਹੁਣ ਤ੍ਰਿਵੇਂਦਰਮ ਵਾਲਿਆਂ ਦਾ ਇਹ ਡਰ ਵੀ ਉਸ ਨੂੰ ਵਿਆਕੁਲ ਨਹੀਂ ਕਰ ਰਿਹਾ। ਤ੍ਰਿਵੇਂਦਰਮ ਦੇ ਖ਼ਾਲੀ ਹੋ ਜਾਣ ਤੇ ਵੀ ਉਸ ਨੂੰ ਕੋਈ ਨੁਕਸਾਨ ਨਹੀਂ

ਹੋਣ ਲੱਗਿਆ । ਤ੍ਰਿਵੇਂਦਰਮ ਨਾਲ ਉਸ ਨੂੰ ਇੰਨਾ ਮੋਹ ਨਹੀਂ ਹੈ । ਕਮਿਊਨਿਸਟਾਂ ਨਾਲ ਮਿਲ ਕੇ ਰਿਹਾ ਜਾਵੇ—ਕਦੇ ਪਹਿਲਾਂ ਉਹ ਕਾਂਗਰਸ ਨੂੰ ਨਫ਼ਰਤ ਕਰਦਾ ਸੀ ਨਾ ? ਫਿਰ ਉਸ ਨਾਲ ਸਹਿਯੋਗ ਕੀਤਾ ਕਿ ਨਹੀਂ ? ਇਸੇ ਤਰ੍ਹਾਂ ਕਮਿਊਨਿਸਟਾਂ ਨਾਲ ਵੀ ਮਿਲ ਕੇ ਰਹਿ ਸਕਦੇ ਹਨ ਨਾ ? ਫਿਰ ਆਪਣੇ ਮਨ ਦੀ ਇਸ ਚੰਚਲਤਾ ਦਾ ਕੀ ਕਾਰਨ ਹੈ ? ਅੱਗੋਂ ਕੁਝ ਪੈਦਾ ਕਰਨ ਦੀ ਸੰਭਾਵਨਾ ਘੱਟ ਜਾਵੇਗੀ, ਇਹੋ ਹੈ ? ਹੁਣ ਜੋ ਕਿਹਾ ਹੈ, ਉਸ ਤਰ੍ਹਾਂ ਹੀ ਅੱਗੇ ਦਾ ਜੀਵਨ ਗੁਜ਼ਾਰਨਾ ਪਵੇਗਾ, ਅਜਿਹੀ ਦਸ਼ਾ ਵਿਚ ਜੀਵਨ ਪ੍ਰਵੇਸ਼ ਕਰ ਰਿਹਾ ਹੈ—ਕੀ ਇਹੋ ਵਿਚਾਰ ਹੈ ? ਨਹੀਂ, ਇਹ ਸਾਰੀਆਂ ਸਮੱਸਿਆਵਾਂ ਕੇਸ਼ਵ ਪਿੱਲੈ ਨਾਲ ਸੰਬੰਧਿਤ ਨਹੀਂ ਹਨ । ਉਸ ਨੂੰ ਇੰਨਾ ਹੀ ਬਹੁਤ ਮਿਲਣ ਤੇ ਉਸ ਦੀ ਇੱਛਾ ਵੀ ਨਹੀਂ ਕਰੇਗਾ । ਜਦ ਦੇਸ਼ ਆਜ਼ਾਦ ਹੋਇਆ, ਉਦੋਂ ਇਹੋ ਵਿਚਾਰ ਆਇਆ ਸੀ ਕਿ ਅੱਗੋਂ ਕੋਈ ਇੰਤਜ਼ਾਰ ਨਹੀਂ ਕਰਨਾ । ਉਸ ਮਗਰੋਂ ਦੀ ਕਮਾਈ ਪਹਿਲਾਂ ਤੋਂ ਦੁਗਣੀ ਹੋ ਗਈ । ਅੱਗੇ ਵੀ ਇਸੇ ਤਰ੍ਹਾਂ ਦੀ ਉਮੀਦ ਹੈ । ਤਾਂ ਫਿਰ ਉਕਸਾਹਟ ਵਿਚ ਆਉਣ ਦੀ ਕੋਈ ਗੱਲ ਨਹੀਂ । ਕਮਿਊਨਿਸਟ ਵੀ ਇਸੇ ਦੇਸ਼ ਵਿਚ ਪੈਦਾ ਹੋਏ ਨੇ । ਇਕ ਮਾਂ-ਭੂਮੀ ਦਾ ਅੰਨ ਖਾ ਕੇ ਅਤੇ ਪਾਣੀ ਪੀ ਕੇ ਪਲੇ ਹਨ । ਕਮਿਊਨਿਸਟ ਵੀ ਕਾਂਗਰਸੀਆਂ ਵਾਂਗ ਹਰ ਤਰ੍ਹਾਂ ਦੀ ਚੰਗੀ-ਮਾੜੀ ਪ੍ਰੰਪਰਾ ਦਾ, ਅਚਾਰ-ਵਿਚਾਰਾਂ ਦਾ ਹੱਕ ਰੱਖਦੇ ਹਨ । ਅਜੇਹਾ ਮੰਨ ਲਉ ਕਿ ਸਭ ਭਾਈ ਭਾਈ ਹਨ । ਉਨ੍ਹਾਂ ਦੇ ਸ਼ਾਸਨ ਕਾਲ ਵਿਚ ਵੀ ਕੁਝ ਕਮਾਈ ਕਰਾਂਗਾ । ਉਨ੍ਹਾਂ ਨੂੰ ਵੀ ਰੁਪਿਆ ਕਿਹੜਾ ਕੌੜਾ ਲੱਗਦਾ ਹੈ । ਇਹੋ ਨਾ ਕਿ ਇਸ ਦਾ ਰਾਹ ਤੈਅ ਕਰਨ ਵਿਚ ਕੁਝ ਸਮੇਂ ਜ਼ਰੂਰ ਲੱਗੇਗਾ । ਇਹ ਵੀ ਉਸ ਦੇ ਸੰਬੰਧ ਵਿਚ ਕੋਈ ਮੁਸ਼ਕਲ ਨਹੀਂ ਸੀ, ਫਿਰ ਇਸ ਪ੍ਰੇਸ਼ਾਨੀ ਦਾ ਕਾਰਨ ਹੈ ? ਸਪੱਸ਼ਟ ਨਹੀਂ ਪਤਾ । ਮਗਰੋਂ ਉਸ ਦੀ ਚੰਚਲਤਾ ਇਕ ਘਬਰਾਹਟ ਵਿਚ ਬਦਲ ਗਈ । ਇਹ ਇਕ ਭੈਅ ਬਣ ਗਈ । ਕੋਈ ਬਹੁਤ ਵੱਡੀ ਮੁਸੀਬਤ ਨਜ਼ਦੀਕ ਆ ਪਹੁੰਚੀ ਹੈ । ਪਤਾ ਨਹੀਂ ਉਹ ਕੀ ਹੈ ?

ਮੇਜ਼ ਤੇ ਉਸ ਦਿਨ ਦੀ ਡਾਕ ਪਈ ਹੈ । ਉਸ ਦਿਨ ਖ਼ੁਦ ਹੀ ਚਿੱਠੀਆਂ ਛਾਂਟਣ ਲੱਗਿਆ । ਅਜੇਹਾ ਲੱਗਿਆ ਜਿਵੇਂ ਕਿਸੇ ਚਿੱਠੀ ਦੀ ਉਸ ਨੂੰ ਉਡੀਕ ਹੈ । ਉਸ ਦੀਆਂ ਉਂਗਲਾਂ ਕੰਬ ਰਹੀਆਂ ਹਨ ।

ਚਿੱਠੀਆਂ ਦਾ ਇਕ ਢੇਰ ਛਾਂਟੀ ਕਰ ਲਿਆ । ਇਕ ਚਿੱਠੀ ਉਸ ਦੀ ਨਜ਼ਰੀਂ ਪਈ, ਨਹੀਂ, ਹੱਥ ਰੁਕ ਗਿਆ ਉਸ ਨੇ ਪਤਾ ਪੜ੍ਹਿਆ । ਉਹ ਲਿਖਾਈ ਜਾਣੀ ਪਛਾਣੀ ਹੈ । ਤ੍ਰਿਵੇਂਦਰਮ ਦੀ ਮੁਹਰ ਉਸ ਤੇ ਲੱਗੀ ਹੈ । ਦਿਲ ਦੀ ਤੇਜ਼ ਧੜਕਣ ਨਾਲ ਕੇਸ਼ਵ ਪਿੱਲੈ ਨੇ ਉਹ ਚਿੱਠੀ ਖੋਲ੍ਹੀ ।

ਚਿੱਠੀ ਬਹੁਤ ਛੋਟੀ ਸੀ । ਜਾਣੀ-ਪਛਾਣੀ ਲਿਖਾਈ ਵਿਚ ਸਪੱਸ਼ਟ ਲਿਖਿਆ ਸੀ :

ਧੰਨਆਨੰਦ ਆਸ਼ਰਮ
4. 4. 1957

ਮੇਰੇ ਦਿਲ ਦੇ ਮਾਲਿਕ !

ਮੈਂ ਤੁਹਾਡੀ ਆਤਮਾ ਨੂੰ ਕੈਦੀ ਬਣਾ ਲਿਆ । ਮੈਂ ਹਮੇਸ਼ਾ ਲਈ ਤੁਹਾਡੀ ਬਣ

ਗਈ। ਅੱਗੋਂ ਮੈਨੂੰ ਧੱਕੇ ਮਾਰ ਕੇ ਕੱਢ ਸਕੋਗੇ, ਅਜੇਹਾ ਵਿਚਾਰ ਕਤੱਈ ਨਾ ਸੋਚਣਾ। ਤੁਸੀਂ ਮੇਰੇ ਹੋ।

ਹਜ਼ਾਰਾਂ ਚੁੰਮਣ !

ਤੁਹਾਡੀ ਦਾਸੀ,

ਤਕੰਮਾ।

ਕੇਸ਼ਵ ਪਿੱਲੈ ਦੀ ਸਮਝ ਵਿਚ ਕੁਝ ਨਾ ਆਇਆ। ਆਤਮਾ ਨੂੰ ਕੈਦੀ ਬਣਾ ਲਿਆ ? ਕੀ ਮਤਲਬ ? ਉਸ ਦੀ ਆਤਮਾ ਚਿੜੀ ਵਾਂਗ ਸਦਾ ਲਈ ਸੁਤੰਤਰ ਹੈ। ਉਹ ਕਿਧਰੇ ਕੈਦੀ ਨਹੀਂ ਹੋਈ। ਕੇਸ਼ਵ ਪਿੱਲੈ ਦੀ ਸਮਝ ਵਿਚ ਨਹੀਂ ਆ ਰਿਹਾ। ਕਾਤਰਯਨੀ ਵੀ ਉਸ ਦੀ ਆਤਮਾ ਨੂੰ ਕੈਦ ਵਿਚ ਨਾ ਰੱਖ ਸਕੀ। ਲਿਖਿਆ ਹੈ ਕਿ ਹਮੇਸ਼ਾ ਲਈ ਉਹ ਕੇਸ਼ਵ ਪਿੱਲੈ ਦੀ ਬਣ ਗਈ ! ਸ਼ਾਇਦ ਇਹ ਠੀਕ ਹੋਵੇਗਾ। ਹੱਥ ਨਾਲ ਕਦੇ ਵੀ ਇਕ ਇਸ਼ਾਰਾ ਕਰਨ ਤੇ ਉਹ ਸਦਾ ਹੀ ਆਵੇਗੀ। ਅਰਧੰਗਣੀ ਬਣ ਕੇ ਕੁਝ ਕਰੇਗੀ। ਰੂੰ ਦੇ ਇਕ ਤੁੰਬੇ ਵਾਂਗ ਉਡਣ ਵਾਲੀ, ਬਸ ਇੰਨੀ ਹੀ ਹੈ। ਫਿਰ ਲਿਖਿਆ ਹੈ ਕਿ ਅੱਗੋਂ ਧੱਕਾ ਮਾਰ ਕੇ ਕੱਢ ਸਕੋਗੇ, ਅਜਿਹਾ ਮਨ ਵਿਚ ਨਾ ਲਿਆਉਣਾ। ਕੇਸ਼ਵ ਪਿੱਲੈ ਇਸ ਦੀ ਵਿਆਖਿਆ ਕਰ ਚੁੱਕਿਆ ਹੈ। ਇਹ ਗੱਲ ਉਸ ਨੂੰ ਸਪੱਸ਼ਟ ਰੂਪ ਨਾਲ ਕਹਿ ਦਿੱਤੀ ਸੀ। ਉਸ ਦੇ ਜੀਵਨ ਨਿਰਬਾਹ ਦੀ ਵਿਵਸਥਾ ਵੀ ਕੀਤੀ ਜਾ ਚੁੱਕੀ ਹੈ। ਕੀ ਫਿਰ ਵੀ ਉਹ ਛੱਡ ਕੇ ਨਹੀਂ ਜਾਵੇਗੀ ? ਛੱਡਣ ਦਾ ਵਿਚਾਰ ਨਾ ਕਰਨਾ। ਇਸ ਦਾ ਮਤਲਬ ਕੀ ਹੈ ? ਇਕ ਵਾਰ ਸਪੱਸ਼ਟ ਰੂਪ ਨਾਲ ਮਨ੍ਹਾ ਕਰ ਚੁੱਕਿਆ ਹਾਂ। ਹਾਂ ਸਪੱਸ਼ਟ ਕਿਹਾ ਸੀ। ਕੀ ਉਸ ਵਿਚ ਕੋਈ ਛੇਕ ਹੋ ਗਿਆ ? ਕੇਸ਼ਵ ਪਿੱਲੈ ਨੂੰ ਠੀਕ ਤਰ੍ਹਾਂ ਯਾਦ ਨਹੀਂ। ਕੁਝ ਵੀ ਹੋਵੇ—ਉਸ ਨੇ ਫੈਸਲਾ ਕਰ ਲਿਆ ਹੈ ਕਿ ਅੱਗੋਂ ਉਸ ਨਾਲ ਕੋਈ ਸੰਬੰਧ ਨਹੀਂ ਰਖੇਗਾ—ਹੋਰ ਵੀ ਲਿਖਿਆ ਹੈ। 'ਤੁਸੀਂ ਮੇਰੇ ਹੋ' ! ਉਸਦਾ ? ਕਿਵੇਂ ? ਕੀ ਕੋਈ ਔਰਤ ਇਸ ਤਰ੍ਹਾਂ ਅੱਗੇ ਵਧ ਕੇ ਅਧਿਕਾਰ ਸਥਾਪਤ ਕਰ ਸਕਦੀ ਹੈ ? ਇਹ ਅਧਿਕਾਰ ਗੰਭੀਰਤਾ ਵਾਲੀ ਗੱਲ ਹੈ। 'ਤੁਸੀਂ ਮੇਰੇ ਹੋ !' ਦ੍ਰਿੜ੍ਹ ਆਵਾਜ਼ ਵਿਚ ਉਸ ਨੇ ਕਿਹਾ ਹੈ ! ਉਸ ਸ਼ਬਦ ਦੇ ਹੇਠਾਂ ਲਕੀਰ ਵੀ ਖਿੱਚੀ ਹੈ। ਉਸ ਦਾ ਕੀ ਅਧਿਕਾਰ ਹੋਵੇਗਾ ?

ਇਹ ਨਵੀਂ ਗਤੀਵਿਧੀ ਕੇਸ਼ਵ ਪਿੱਲੈ ਦੇ ਪਿੜ ਪੱਲੇ ਨਾ ਪਈ। ਉਸਦੀ ਮੂਲ ਨੀਤੀ ਕੀ ਹੈ ? ਅੱਗੋਂ ਵੀ ਉਸਨੇ ਜ਼ਿੰਦਗੀ ਵਿਚ ਦਖਲ ਅੰਦਾਜ਼ੀ ਕਰਕੇ ਜੀਵਨ ਵਿਗਾੜਨ ਦਾ ਫ਼ੈਸਲਾ ਕੀਤਾ ਹੈ ? ਉਸ ਨੂੰ ਹੁਣ ਕਈ ਤਰਕੀਬਾਂ ਦਾ ਪਤਾ ਹੈ। ਉਸ ਨੇ ਸਭ ਕੁਝ ਸਿੱਖ ਲਿਆ ਹੈ। ਪਹਿਲਾ ਪਹਿਲ ਉਹ ਕੋਈ ਛਲ-ਕਪਟ ਨਾ ਜਾਣਨ ਵਾਲੀ ਭੋਲੀ-ਭਾਲੀ ਸੀ। ਅੱਜ ਅਜਿਹੀ ਨਹੀਂ ਹੈ। ਕੰਨਿਆਕੁਮਾਰੀ ਵਿਚ ਉਸ ਦੇ ਜਾਲ ਵਿਚ ਗਿਆ ਸੀ—ਹਾਂ, ਫਸਾ ਹੀ ਲਿਆ ਸੀ—ਕੇਸ਼ਵ ਪਿੱਲੈ ਨੇ ਯਾਦ ਕੀਤਾ। ਹਾਂ ਉਹ ਸੋਚ ਵਿਚਾਰ ਕੇ ਕੀਤੇ ਕਿਸੇ ਕਾਰਜ ਦਾ ਅੰਗ ਸੀ। ਉਸ ਦੇ ਵਹਾਅ ਵਿਚ ਵਹਿ ਕੇ ਉਹ ਬਹੁਤ ਦੂਰ ਵਹਿ ਗਿਆ। ਆਪਣਾ ਆਪ ਭੁੱਲ ਕੇ—ਬੇਸੁਰਤ ਹੋ ਕੇ। ਅੱਗੋਂ ਵੀ ਕੋਈ ਹੋਰ ਚਾਲ ਇਸਤੇਮਾਲ ਕਰੇਗੀ। ਇਸ ਦਾ ਫੈਸਲਾ ਉਸ ਨੇ ਕਰ ਲਿਆ ਹੋਵੇਗਾ। ਉਹ ਕੀ ਕਰੇਗੀ, ਕੇਸ਼ਵ ਪਿੱਲੈ ਇਹੋ ਸੋਚ ਰਿਹਾ ਹੈ। ਕੁਝ ਵੀ ਹੋਵੇ, ਇਸ

ਨਾਲ ਕੀ ਫਰਕ ਪੈਂਦਾ ਹੈ ? ਉਸ ਦਾ ਕੋਈ ਅਸਰ ਪਏ ਬਗ਼ੈਰ ਦ੍ਰਿੜ੍ਹ ਰਹਿਣਾ ਚਾਹੀਦਾ ਹੈ। ਉਸ ਨੂੰ ਡਰ ਲੱਗਿਆ ਕਿ ਕੀ ਉਹ ਇਸ ਤਰ੍ਹਾਂ ਰਹਿ ਸਕੇਗਾ।

ਸੱਤਿਆਨਾਸ ! ਇਹ ਤਾਂ ਇਕ ਅਨੰਤ ਉਪੱਦਰ ਬਣਦਾ ਜਾ ਰਿਹਾ ਹੈ। ਵਾਰ ਵਾਰ ਇਹ ਆਵੇਸ਼ ਪੈਦਾ ਕਰ ਰਿਹਾ ਹੈ। ਕਿਸੇ ਤਰ੍ਹਾਂ ਇਸ ਅਧਿਕਾਰ ਨੂੰ ਖ਼ਤਮ ਕੀਤਾ ਜਾਣਾ ਚਾਹੀਦਾ ਹੈ। ਇਹ ਇਸ ਤਰ੍ਹਾਂ ਦੂਰ ਦੂਰ ਤਕ ਸੰਬੰਧ ਰੱਖਣ ਵਾਲੀ ਗੱਲ ਹੈ, ਇਹ ਜੇ ਉਸ ਦਿਨ ਪਤਾ ਹੁੰਦਾ ਤਾਂ ਉਸ ਉਪਕਾਰ ਨੂੰ ਛੱਡ ਸਕਦਾ ਸੀ। ਤਸੱਲੀ ਮਿਲਦੀ। ਇਹ ਨਵੇਂ ਅਧਿਕਾਰਾਂ ਦੇ ਰੂਪ ਨੇ ਕੇਸ਼ਵ ਪਿੱਲੈ ਨੂੰ ਭੈਭੀਤ ਕਰ ਦਿੱਤਾ। ਉਸ ਤੋਂ ਬਚਣ ਲਈ ਸਿਰਫ ਇਕ ਹੀ ਰਾਹ ਹੈ। ਪੱਥਰ ਵਾਂਗ ਦ੍ਰਿੜ੍ਹ ਬਣੇ ਰਹਿਣਾ। ਇਹ ਫੈਸਲਾ ਲੈਣ ਵਾਲੀ ਗੱਲ ਵੀ ਹੈ।

ਕੇਸ਼ਵ ਪਿੱਲੈ ਨੇ ਇਹ ਚਿੱਠੀ ਫਿਰ ਪੜ੍ਹੀ। ਉਸ ਨੇ ਸੋਚਿਆ ਕਿ ਇਸ ਵਿਚ ਕੋਈ ਨਵਾਂ ਭਾਵ ਹੈ। ਸ਼ਬਦਾਂ ਨੂੰ ਪਹਿਲਾਂ ਨਾਲੋਂ ਅਧਿਕ ਸਪੱਸ਼ਟ ਲਿਖਿਆ ਹੈ। ਸੰਬੋਧਨ ਬਗ਼ੈਰ ਕੀਮਤ ਤੋਂ ਹੈ।--'ਦਿਲ ਦੇ ਮਾਲਿਕ' ! ਲਿਖਣ ਵਾਲੀ 'ਤੁਹਾਡੀ ਦਾਸੀ !' ਹੈ। ਇਕ ਮੁਸਕਾਨ ਨਾਲ ਕੇਸ਼ਵ ਪਿੱਲੈ ਨੇ ਬੁੱਲ੍ਹ ਸੁਕੋੜੇ। ਦਿਲ ਦੇ ਮਾਲਿਕ ! ਉਸ ਨੂੰ ਪ੍ਰੇਮ-ਪੱਤਰ ਲਿਖਣਾ ਆਉਂਦਾ ਹੈ। ਉਸ ਨੇ ਉਸ ਨੂੰ ਕਦੇ ਕੋਈ ਪ੍ਰੇਮ-ਪੱਤਰ ਨਹੀਂ ਲਿਖਿਆ। ਉਹ ਅਜਿਹਾ ਸੰਬੰਧ ਨਹੀਂ ਸੀ ? ਉਸ ਨੂੰ ਪ੍ਰੇਮ-ਪੱਤਰ ਲਿਖਣਾ ਆਉਂਦਾ ਹੈ। ਇਹੋ ਨਿਸਚਿਤ ਹੈ। ਸ਼ਾਇਦ ਉਸ ਨੇ ਰਾਮਚੰਦਰਨ ਨੂੰ ਪ੍ਰੇਮ-ਪੱਤਰ ਲਿਖੇ ਹੋਣਗੇ। ਉਹੋ ਆਦਤ ਹੈ। ਉਸ ਦੇ ਹਿਰਦੇ ਵਿਚ ਇਕ ਮਾਲਿਕ ਕਦ ਵਸਿਆ ਸੀ ? ਨਿਸਚਤ ਹੀ ਕੇਸ਼ਵ ਪਿੱਲੈ ਨੇ ਇਹ ਵਿਚਾਰ ਕਦੇ ਨਹੀਂ ਕੀਤਾ ਕਿ ਉਹ ਉਸ ਦਾ 'ਮਾਲਿਕ' ਹੈ। ਉਸ ਨੂੰ ਤਾਂ ਇਹ ਵੀ ਨਹੀਂ ਲਗਦਾ ਕਿ ਉਹ ਕਦੇ ਉਸ ਦੇ ਦਿਲ ਨੂੰ ਆਪਣਾ ਬਣ ਸਕਿਆ ਹੈ ਜਾਂ ਬਣਾ ਲੈਣ ਦੀ ਤਾਕਤ ਉਸ ਵਿਚ ਹੈ। ਉਸ ਨੂੰ ਪਿਆਰ ਨਹੀਂ ਸੀ ਚਾਹੀਦਾ—ਇਕ ਪਤੀ ਨਹੀਂ ਸੀ ਚਾਹੀਦਾ। ਹੋਰ ਕੀ ਚਾਹੀਦਾ ਹੈ ਇਹ ਉਹ ਜਾਣਦਾ ਹੈ। ਉਸ ਪ੍ਰੀਖਿਆ ਵਿਚ ਉਹ ਪ੍ਰਾਜਿਤ ਵੀ ਹੋਇਆ ਹੈ। ਅਜਿਹੀ ਸਥਿਤੀ ਵਿਚ ਉਸ ਦਾ 'ਮਾਲਿਕ' ਕਿਵੇਂ ਬਣ ਸਕੇਗਾ ? ਇਹ ਇਕ ਕਪਟ ਹੈ। ਉਹ ਪਿਆਰ ਦਾ ਅਭਿਨੈ ਕਰ ਰਹੀ ਹੈ।

"ਤੁਹਾਡੀ ਦਾਸੀ ਤਕੰਮਾ !" ਇਸ ਤਰ੍ਹਾਂ ਉਸ ਨੇ ਕਪਟ ਪ੍ਰੇਮ ਦਾ ਮੁਕਟ ਲਾਇਆ ਹੈ। ਕਦੇ ਉਸ ਨੂੰ 'ਤਕੰਮ' ਕਹਿ ਕੇ ਬੁਲਾਉਣਾ ਕੇਸ਼ਵ ਪਿੱਲੈ ਨੂੰ ਯਾਦ ਨਹੀਂ। ਉਸ ਨੂੰ ਲਗਦਾ ਹੈ ਅਜਿਹਾ ਪਿਆਰਾ ਨਾਂ ਬੁਲਾਣ ਲਈ ਉਸ ਖ਼ੁਦ ਰੱਖਿਆ ਹੋਵੇਗਾ। ਤਕੰਮ ! ਸ਼ੁੱਧ ਤਕੰਮ ! ਬਾਪ ਰੇ ! ਕਿਹੋ ਜਿਹਾ ਧੋਖਾ ਹੈ ! ਕੁੱਲ ਮਿਲਾ ਕੇ ਬੜੇ ਉਤਸ਼ਾਹ ਨਾਲ ਉਸ ਨੇ ਇਹ ਚਿੱਠੀ ਲਿਖੀ ਹੈ। ਕੇਸ਼ਵ ਪਿੱਲੈ ਨੂੰ ਪਤਾ ਨਹੀਂ ਸੀ ਇਸ ਬੁਝਾਰਤ ਨੂੰ ਪੜ੍ਹਦੇ ਹੋਏ ਕਿੰਨਾ ਸਮਾਂ ਬੀਤ ਗਿਆ ਹੈ। ਪੜ੍ਹ-ਪੜ੍ਹ ਕੇ ਦਿਮਾਗ਼ ਖ਼ਰਾਬ ਕਰ ਲੈਣ ਤੇ ਵੀ ਇਸ ਦਾ ਕੋਈ ਪਤਾ ਨਹੀਂ ਲਗਦਾ। ਇਹ ਤਾਂ ਸਾਫ ਸੀ ਕਿ ਕੋਈ ਨਵਾਂ ਹਮਲਾ ਹੋਣ ਵਾਲਾਂ ਹੈ।

ਦੂਸਰੇ ਦਫਤਰੀ ਨਾਲ ਮੇਜ਼ ਭਰੀ ਪਈ ਹੈ। ਕਿਸੇ ਤੇ ਉਸ ਦਾ ਧਿਆਨ

ਨਹੀਂ ਗਿਆ। ਅਜਿਹੀ ਅਵਸਥਾ ਅੱਜ ਤੋਂ ਪਹਿਲਾਂ ਕਈ ਵਾਰ ਆਈ ਹੈ। ਇਹ ਚੀਫ ਸੈਕਟਰੀ ਦਾ ਪਦ ਗ੍ਰਹਿਣ ਕਰਨ ਵਾਲੇ ਦਿਨ ਹੋਈ ਸੀ। ਕੇਸ਼ਵ ਪਿੱਲੈ ਨੂੰ ਉਹ ਦਿਨ ਚੰਗੀ ਤਰ੍ਹਾਂ ਯਾਦ ਹੈ। ਉਸ ਦਿਨ ਵੀ ਉਸ ਵਲੋਂ ਲਿਖੀ ਗਈ ਚਿੱਠੀ ਪਹਿਲੀ ਵਾਰ ਮੇਜ ਤੇ ਆਈ। ਇਹ ਨੌਕਰੀ ਤੋਂ ਅਸਤੀਫਾ ਦੇ ਕੇ ਲਿਖੀ ਗਈ ਚਿੱਠੀ ਸੀ। ਚਿੱਠੀ ਪੜ੍ਹਨ ਮਗਰੋਂ ਉਹ ਕੁਝ ਨਹੀਂ ਸੀ ਕਰ ਸਕਿਆ। ਸਾਰਾ ਕੰਮ ਅਗਲੇ ਲਈ ਛੱਡ ਦਿੱਤਾ ਸੀ। ਅੱਜ ਵੀ ਉਸੇ ਤਰ੍ਹਾਂ ਹੋ ਰਿਹਾ ਹੈ। ਇਹ ਦੂਸਰੀ ਚਿੱਠੀ ਹੈ। ਇਹ ਘ੍ਰਿਣਾ ਪੈਦਾ ਕਰਨ ਵਾਲਾ ਪ੍ਰੇਮ-ਪੱਤਰ ਹੈ। ਉਸ ਨੇ ਅਲੰਕਾਰਿਕ ਭਾਸ਼ਾ ਵਿਚ ਲਿਖਿਆ ਹੈ। ਸਮਝ ਵਿਚ ਕੁਝ ਵੀ ਨਹੀਂ ਆ ਰਿਹਾ।

ਚਪੜਾਸੀ ਨੇ ਆ ਕੇ ਦੱਸਿਆ ਸੌਂਹ ਚੁਕਾਣ ਦਾ ਸਮਾਂ ਹੋ ਗਿਆ ਹੈ। ਲਗਦਾ ਹੈ ਜਿਵੇਂ ਉਹ ਗੱਲ ਕੇਸ਼ਵ ਪਿੱਲੈ ਭੁੱਲ ਹੀ ਗਿਆ ਸੀ। ਕੇਸ਼ਵ ਪਿੱਲੈ ਨੂੰ ਉਸ ਕੰਮ ਵਿਚ ਸਿਵਾ ਵਿਹਾਰਕ ਰੀਤ ਤੋਂ ਕੋਈ ਉਤਸ਼ਾਹ ਨਾ ਹੋਇਆ। ਸਕੱਤਰੇਤ ਦੇ ਕਰਮ-ਚਾਰੀਆਂ ਸਾਹਮਣੇ ਮੰਤਰੀ ਮੰਡਲ ਲਈ ਮੁੱਖ ਮੰਤਰੀ ਨੇ ਇਕ ਨਿੱਕਾ ਜਿਹਾ ਭਾਸ਼ਨ ਦਿੱਤਾ। ਉਸ ਨੇ ਮੁਲਾਜ਼ਮਾਂ ਨੂੰ ਸਹਿਯੋਗ ਦੇਣ ਦੀ ਅਪੀਲ ਕੀਤੀ। ਉਸ ਨੇ ਕਿਹਾ ਕੇ ਮਿਲਜੁਲ ਕੇ ਧੱਕਾ ਦੇ ਕੇ ਅੱਗੇ ਵਧਾਉਣਾ ਇਕ ਕਾਰਜ ਹੈ। ਸ਼ਾਸ਼ਨ ਕਰਮਚਾਰੀਆਂ ਲਈ ਚੀਫ ਸੈਕਟਰੀ ਨੇ ਜਵਾਬ ਦੇਣਾ ਸੀ। ਇਹ ਸਿਰਫ ਵਿਹਾਰਕ ਅਤੇ ਨਿਰਜੀਵ ਜਵਾਬ ਸੀ। ਸਾਰਿਆਂ ਨੇ ਮਹਿਸੂਸ ਕੀਤਾ ਕਿ ਇਸ ਮੌਕੇ ਤੇ ਚੀਫ ਸੈਕਟਰੀ ਨੂੰ ਅਜਿਹਾ ਭਾਸ਼ਨ ਨਹੀਂ ਸੀ ਦੇਣਾ ਚਾਹੀਦਾ। ਅਕਸਰ ਇਹੋ ਕਿਹਾ ਗਿਆ ਕਿ ਇਸ ਮੰਤਰੀ ਮੰਡਲ ਦਾ ਸ਼ਾਸ਼ਨ ਸੰਭਾਲਣਾ ਚੀਫ ਸੈਕਟਰੀ ਨੂੰ ਪਸੰਦ ਨਹੀਂ ਆਇਆ। ਸਕੱਤਰੇਤ ਵਿਚ ਉਸ ਦਿਨ ਇਹੋ ਗੱਲਬਾਤ ਹੋਈ ਕਿ ਮੰਤਰੀ ਮੰਡਲ ਅਤੇ ਚੀਫ ਸੈਕਟਰੀ ਵਿਚਕਾਰ ਸੁਮੇਲ ਹੋਣ ਦੀ ਕੋਈ ਸੰਭਾਵਨਾ ਨਹੀਂ। ਇਸ ਤੋਂ ਪਹਿਲਾਂ ਅਜਿਹੇ ਮੌਕਿਆਂ ਤੇ ਚੀਫ ਸੈਕਟਰੀ ਦਾ ਵਤੀਰਾ ਅਜਿਹਾ ਨਹੀਂ ਸੀ। ਕਈਆਂ ਨੇ ਅਜਿਹੇ ਮੌਕਿਆਂ ਦਾ ਸਪੱਸ਼ਟ ਉਲੇਖ ਕੀਤਾ। ਚੀਫ ਸੈਕਟਰੀ ਦਾ ਅਜਿਹਾ ਠੰਡਾ ਵਿਵਹਾਰ ਮੰਤਰੀਆਂ ਦੀ ਵੀ ਸਮਝ ਵਿਚ ਨਹੀਂ ਆਇਆ।

ਤਿੰਨ ਛੋਟੇ ਛੋਟੇ ਵਾਕਾਂ ਦਾ ਇਕ ਭਾਸ਼ਨ। ਕੇਸ਼ਵ ਪਿੱਲੈ ਇੰਨਾ ਹੀ ਕਹਿ ਸਕਿਆ। ਮੰਤਰੀਆਂ ਨਾਲ ਜਾਂ ਵੋਟਰਾਂ ਦਵਾਰਾ ਇਤਿਹਾਸ ਦੀ ਸਿਰਜਣਾ ਕਰਕੇ ਸ਼ਾਸ਼ਨ ਸੰਭਾਲਣ ਵਾਲੀ ਕਮਿਊਨਿਸਟ ਸਰਕਾਰ ਨਾਲ ਵਿਰੋਧ ਦਾ ਕਾਰਨ ਨਹੀਂ ਹੈ। ਮੰਤਰੀਆਂ ਵਿਚੋਂ ਦੋ-ਚਾਰ ਕੇਸ਼ਵ ਪਿੱਲੈ ਨੂੰ ਪਹਿਲਾਂ ਤੋਂ ਹੀ ਜਾਣਦੇ ਹਨ। ਉਹ ਕੁਝ ਸੰਮੇਲਨਾਂ ਵਿਚ ਉਸ ਨੂੰ ਮਿਲ ਚੁੱਕੇ ਹਨ। ਦੂਸਰੇ ਲੋਕਾਂ ਨਾਲ ਕੋਈ ਵਾਕਿਫੀ ਨਹੀਂ। ਤਦ ਵੀ ਉਸ ਨੂੰ ਦੇਖ ਕੇ ਪਹਿਲੇ ਪਹਿਲ ਦੇਖਕੇ ਹੋਣ ਵਾਲੀ ਘ੍ਰਿਣਾ ਨਾ ਹੋਈ। ਪਹਿਲਾਂ ਸ਼ਾਸ਼ਨ ਤੇ ਆਏ ਮੰਤਰੀਆਂ ਵਾਂਗ ਹੀ ਲੱਗਿਆ। ਤਕੰਮਾ ਦੀ ਚਿੱਠੀ ਨਾਲ ਬਿਗੜੀ ਮਾਨਸਿਕ ਅਵਸਥਾ ਹੀ ਇਸ ਦਾ ਕਾਰਨ ਹੈ। ਉਸ ਚਿੱਠੀ ਨੇ ਇਕ ਪ੍ਰਮੁੱਖ ਦਿਨ ਨੂੰ ਵਿਗਾੜ ਦਿੱਤਾ। ਭਵਿੱਖ ਦੇ ਜੀਵਨ ਤੇ ਵੀ ਇਸ ਦਾ ਅਸਰ ਪਵੇਗਾ। ਕੇਸ਼ਵ ਪਿੱਲੈ ਹੋਰ ਅਧਿਕ ਨਾਖ਼ੁਸ਼ ਹੋ ਗਿਆ।

ਕੇਸ਼ਵ ਪਿੱਲੈ ਇਹੋ ਸੋਚ ਰਿਹਾ ਹੈ ਕਿ ਉਨ੍ਹਾਂ ਦੀ ਧਾਰਨਾ ਨੂੰ ਕਿਵੇਂ ਦੂਰ ਕੀਤਾ ਜਾਵੇ। ਸਭ ਨੇ ਸਪੱਸ਼ਟ ਰੂਪ ਤੋਂ ਗਲਤ ਸਮਝਿਆ। ਕਿਸੇ ਲਈ ਕੋਈ ਰੁਕਾਵਟ ਨਾ ਖੜ੍ਹੀ ਕਰਨ ਦਾ ਨਿਯਮ ਉਹ ਸਵੀਕਾਰ ਕਰੇਗਾ। ਕਿਸੇ ਦੀ ਰਾਏ ਦਾ ਵਿਰੋਧ ਨਹੀਂ ਕਰਨਾ, ਉਹ ਲੋਕ ਜੋ ਵੀ ਕਹਿਣ, ਠੀਕ ਹੈ, ਇਹੋ ਕਹਿਣਾ ਚਾਹੀਦੈ। ਇਸ ਤਰ੍ਹਾਂ ਆਪਣੀ ਰਾਏ ਅਤੇ ਵਿਅਕਤਿਤਵ ਨੂੰ ਕੁਝ ਦਿਨਾਂ ਲਈ ਦਬਾ ਕੇ ਰੱਖਣਾ—ਇਹੋ ਨੀਤੀ ਸਵੀਕਾਰ ਕਰੇਗਾ। ਇਸ ਤੋਂ ਇਲਾਵਾ ਕੋਈ ਹੋਰ ਰਸਤਾ ਕੇਸ਼ਵ ਪਿੱਲੈ ਦੇ ਦਿਮਾਗ਼ ਵਿਚ ਨਾ ਆਇਆ।

ਪਤੀ ਦੀ ਉਦਾਸੀ, ਕਾਤਰਯਨੀ ਅੰਮਾਂ ਦੀਆਂ ਨਜ਼ਰਾਂ ਤੋਂ ਛੁਪੀ ਨਾ ਰਹੀ। ਨੌਕਰੀ ਨਹੀਂ ਚਾਹੀਦੀ, ਇਸ ਤਰ੍ਹਾਂ ਕਹਿਣ ਵਾਲੀ ਉਸ ਔਰਤ ਨੂੰ ਇਹ ਉਦਾਸੀ ਨਿਰਾਰਥਕ ਜਿਹੀ ਲੱਗੀ।

ਸਾਰੇ ਤ੍ਰਿਵੇਂਦਰਮ ਵਿਚ ਗੱਲਬਾਤ ਦਾ ਇਹੋ ਵਿਸ਼ਾ ਸੀ। ਕਈ ਤਰ੍ਹਾਂ ਦੀਆਂ ਅਫਵਾਹਾਂ ਦਾ ਪ੍ਰਚਾਰ ਹੋਇਆ। ਭਵਿੱਖ ਬਾਰੇ ਵੀ ਚਰਚਾ ਹੋਈ। ਇਸ ਤੋਂ ਸੰਤੁਸ਼ਟ ਲੋਕ ਵੀ ਹਨ। ਪਰ ਦੁੱਖੀ ਕੋਈ ਨਹੀਂ ਹੈ। ਆਪਣੀ ਗੱਲ ਤੇ ਦੋਸ਼ ਆਵੇਗਾ, ਇਹ ਸੋਚ ਕੇ ਵੀ ਕਿਸੇ ਨੂੰ ਮਾਨਸਿਕ ਉਲਝਣ ਨਾ ਹੋਈ। ਕਮਿਊਨਿਸਟਾਂ ਨੂੰ ਮਦਰਾਸ ਤੋਂ ਆਇਆ ਆਰ, ਟੀ. ਮੈਨਨ ਚਾਹੀਦਾ ਹੈ। ਉਨ੍ਹਾਂ ਦਾ ਚੀਫ ਸੈਕਟਰੀ ਬਣਨਾ ਤ੍ਰਿਵੇਂਤਾਕੂਰ-ਕੋਚੀਨ ਦੇ ਲੋਕਾਂ ਲਈ ਬਹੁਤ ਬੁਰਾ ਹੈ। ਸਿਰਫ ਮਾਲਾਬਾਰ ਨਾਲ ਸੰਬੰਧਿਤ ਗੱਲਾਂ ਨਾਲ ਹੀ ਉਨ੍ਹਾਂ ਦਾ ਸਰੋਕਾਰ ਹੈ। ਤਦ ਉਨ੍ਹਾਂ ਵਿਚੋਂ ਕੁਝ ਲੋਕਾਂ ਦਾ ਇਹੋ ਕਹਿਣਾ ਹੈ ਕਿ ਕੇਸ਼ਵ ਪਿੱਲੈ ਤੋਂ ਤ੍ਰਿਵੇਂਦਰਮ ਨੂੰ ਕੋਈ ਲਾਭ ਨਹੀਂ ਹੈ। ਉਹ ਉਤਰ ਦਾ ਕਹਿਣ ਵਾਲਾ ਹੈ—ਤ੍ਰਿਵੇਂਦਰਮ ਦਾ ਦੁਸ਼ਮਣ ਹੈ। ਪਰ ਇਸ ਗੱਲ ਤੇ ਉਹ ਵੀ ਸਹਿਮਤ ਹਨ ਕਿ ਆਰ. ਟੀ. ਮੈਨਨ ਨਾਲੋਂ ਕੇਸ਼ਵ ਪਿੱਲੈ ਚੰਗਾ ਹੈ। ਕੋਚੀਨ ਦੇ ਲੋਕ ਵੀ ਇਸ ਮੌਕੇ ਤੇ ਆਪਣੀ ਇੱਛਾ ਬਾਰੇ ਸੋਚ-ਵਿਚਾਰ ਕਰ ਰਹੇ ਸਨ। ਕੁਇੰਸ਼ੰਕਰ ਮੈਨਨ ਨੂੰ ਚੀਫ ਸੈਕਟਰੀ ਕਿਉਂ ਨਹੀਂ ਬਣਾਉਣਗੇ? ਉਨ੍ਹਾਂ ਨੂੰ ਵੀ ਕੇਸ਼ਵ ਪਿੱਲੈ, ਆਰ. ਟੀ. ਮੈਨਨ ਤੋਂ ਅਧਿਕ ਪਸੰਦ ਹੈ। ਮੰਤਰੀ ਮੰਡਲ ਵੀ ਮਾਲਾਬਾਰ ਵੱਲ ਅਧਿਕ ਝੁਕ ਜਾਵੇਗਾ। ਤ੍ਰਿਵੇਤਾਕੂਰ—ਕੋਚੀਨ ਦੇ ਮੰਤਰੀ ਅਧਿਕ ਅਦਰਸ਼ਵਾਦੀ ਹਨ, ਉਹ ਮੈਦਾਨਾਂ ਵਿਚ ਇਹੋ ਭਾਸ਼ਨ ਕਰਦੇ ਘੁੰਮਦੇ ਹਨ ਕਿ ਕੇਰਲਾ ਨੂੰ ਇਕ ਸੰਯੁਕਤ ਰੂਪ ਨਾਲ ਹੀ ਦੇਖਣਾ ਚਾਹੀਦਾ ਹੈ। ਮਾਲਾਬਾਰ ਤੋਂ ਆਏ ਲੋਕਾਂ ਵਿਚ ਆਪਣੇ ਪ੍ਰਦੇਸ਼ ਦਾ ਹਿੱਤ ਵਧੇਰੇ ਹੈ।

ਇਸੇ ਦੌਰਾਨ ਅਖ਼ਬਾਰਾਂ ਵਿਚ ਸੂਬਾਈ ਕਮੇਟੀ ਦੇ ਸੈਕਟਰੀ ਗੋਪੀ ਦਾ ਇਕ ਭਾਸ਼ਨ ਆਇਆ। ਉਸਨੂੰ ਬਹੁਤ ਮਹੱਤਤਾ ਦਿੱਤੀ ਗਈ। ਇਹ ਮੁਲਾਜ਼ਮਾਂ ਨੂੰ ਸੰਗਠਨ ਵਿਭਾਗ ਵਲੋਂ ਦਿੱਤੀ ਗਈ ਇਕ ਚਿਤਾਵਨੀ ਸੀ। ਗੋਪੀ ਨੇ ਨਿਰਸੰਦੇਹ ਇਹ ਐਲਾਨ ਕੀਤਾ ਹੈ ਕਿ ਭ੍ਰਿਸ਼ਟਾਚਾਰ-ਰੋਕੂ ਯੋਜਨਾ ਦੇ ਮਗਰੋਂ ਜਿਹੜੀ ਨਵੀਂ ਸਰਕਾਰ ਦੇ ਵਿਕਸਤ ਕਾਰਜ ਹਨ ਉਨ੍ਹਾਂ ਦੇ ਅੰਤਰਗਤ ਅਯੋਗ ਲੋਕਾਂ ਨੂੰ ਚਾਹੇ ਉਹ ਕਿੰਨੇ ਵੀ ਉੱਚੇ ਪਦ ਤੇ ਕਿਉਂ ਨਾ ਹੋਣ, ਪਦ ਛੱਡ ਦੇਣਾ ਚੰਗਾ ਹੈ। ਕੁਝ ਲੋਕਾਂ ਨੂੰ ਇਸ ਸਰਕਾਰ ਨਾਲ ਘ੍ਰਿਣਾ ਹੋਵੇਗੀ, ਇਸ ਸਰਕਾਰ ਦਾ ਸ਼ਾਸ਼ਨ ਸੰਭਾਲਦੇ ਸਮੇਂ ਹੀ ਕੁਝ

ਲੋਕਾਂ ਦਾ ਉਦਾਸ ਵਿਵਹਾਰ ਸਾਰੀਆਂ ਦੀਆਂ ਨਜ਼ਰਾਂ ਵਿਚ ਆਇਆ। ਕਮਿਊਨਿਸਟ ਸਰਕਾਰ ਇਸ ਨੂੰ ਸਮਝੇ ਜਾ ਦੇਖੇ ਬਗ਼ੈਰ ਨਾ ਰਹੀ। ਉਨ੍ਹਾਂ ਕਰਮਚਾਰੀਆਂ ਨੂੰ ਬਦਲਦੀ ਹੋਈ ਪ੍ਰਸਥਿਤੀ ਅਤੇ ਸਭਿਅਤਾ ਦੀ ਗਰਮੀ ਮਿਲਣ ਲਈ ਕੁਝ ਸਮਾਂ ਦੇ ਰਹੀ ਹੈ। ਉਹ ਠੀਕ ਹਨ ਜਾਂ ਨਹੀਂ, ਇਹੋ ਜਾਣਨਾ ਹੈ, ਅਜਿਹਾ ਸੀ ਉਹ ਭਾਸ਼ਨ। ਇਹ ਕੇਸ਼ਵ ਪਿੱਲੈ ਤੋਂ ਸਿਵਾ ਹੋਰ ਕਿਸ ਦੀ ਆਲੋਚਨਾ ਹੈ। ਗੋਪੀ ਕੇਸ਼ਵ ਪਿੱਲੈ ਨੂੰ ਚੰਗੀ ਤਰ੍ਹਾਂ ਜਾਣਦਾ ਹੈ, ਇਸ ਬਾਰੇ ਦੇਸ਼ ਦੇ ਕੁਝ ਲੋਕ ਹੀ ਜਾਣਦੇ ਹਨ। ਇਸ ਤਰ੍ਹਾਂ ਕੇਸ਼ਵ ਪਿੱਲੈ ਕਮਿਊਨਿਸਟਾਂ ਦਾ ਲਕਸ਼ ਬਣ ਗਿਆ। ਫਿਰ ਵੀ ਇਸ ਪ੍ਰਸਥਿਤੀ ਵਿਚ ਕੇਸ਼ਵ ਪਿੱਲੈ ਦੇ ਚੁਫੇਰੇ ਤ੍ਰਿਵੇਤਾਕੂਰ—ਕੋਚੀਨ ਵਿਭਾਗ ਦੇ ਅਨੇਕਾਂ ਕਰਮਚਾਰੀ ਇਕੱਠੇ ਹੋ ਗਏ। ਜੀਵਨ ਵਿਚ ਇਹ ਪਹਿਲਾ ਅਨੁਭਵ ਹੈ। ਮਦਦ ਕਰਨ ਲਈ ਆਪਣੇ ਪਿੱਛੇ ਚਾਰ ਲੋਕਾਂ ਦਾ ਹੋਣਾ। ਉਨ੍ਹਾਂ ਤੇ ਤਾਂ ਕੇਸ਼ਵ ਪਿੱਲੈ ਨੇ ਅਵਿਸ਼ਵਾਸ ਵੀ ਨਹੀਂ ਕੀਤਾ।

ਤਕੰਮਾ ਦੀ ਰੋਜ਼ ਹੀ ਇਕ ਚਿੱਠੀ ਆ ਜਾਂਦੀ ਹੈ। ਗੱਲ ਇਕ ਹੀ ਲਿਖੀ ਹੁੰਦੀ ਹੈ। ਸ਼ਬਦ ਬਦਲੇ ਹੁੰਦੇ ਹਨ। ਉਸ ਨੂੰ ਇਕ ਪਿੰਜਰੇ ਵਿਚ ਪਾ ਦਿੱਤਾ।

ਇਕ ਦੋ ਦਿਨ ਵਿਚ ਉਸ ਚਿੱਠੀ ਨੂੰ ਰੱਦੀ ਦੀ ਟੋਕਰੀ ਵਿਚ ਸੁੱਟ ਦਿੱਤਾ। ਪਰ ਫਿਰ ਚੁੱਕ ਲਈ। ਸ਼ਾਇਦ ਇਸ ਵਿਚਾਰ ਨਾਲ ਕਿ ਉਸ ਬੁਝਾਰਤ ਦਾ ਭੇਦ ਖੁੱਲ੍ਹ ਜਾਵੇਗਾ। ਉਸ ਦਿਨ ਵਾਲੀ ਚਿੱਠੀ ਵਿਚ ਵੀ ਵਧੇਰੇ ਨਹੀਂ ਲਿਖਿਆ ਗਿਆ। ਕੀ ਉਹ ਪਾਗਲ ਹੋ ਗਈ ਹੈ ? ਇਹ ਕਿਹੋ ਜਿਹਾ ਵਿਵਹਾਰ ਹੈ! ਹੁਣ ਉਸ ਦੇ ਮਨ ਤੇ ਉਨ੍ਹਾਂ ਚਿੱਠੀਆਂ ਦਾ ਕੋਈ ਅਸਰ ਨਹੀਂ ਪੈਂਦਾ। ਇਕ ਸਰਕਾਰੀ ਨਜ਼ਰ ਮਾਰ ਕੇ, ਫਾੜ ਕੇ ਸੁੱਟ ਦੇਂਦਾ ਹੈ। ਇਕ ਪ੍ਰਮੁੱਖ ਦਿਨ ਵਿਚ ਬਾਕੀ ਦੀ ਜ਼ਿੰਦਗੀ ਨੂੰ ਬਰਬਾਦ ਕਰਨ ਲਈ ਹੀ ਉਸ ਨੇ ਉਹ ਚਿੱਠੀ ਪਾਈ ਸੀ। ਸਿਰਫ ਇਸ ਲਈ। ਮਹਿਜ ਉਸ ਦਿਨ ਜੇ ਉਹ ਚਿੱਠੀ ਨਾ ਮਿਲਦੀ ਤਾਂ ਜ਼ਰੂਰ ਹੀ ਉਹ ਉਸ ਦਿਨ ਉਚਿਤ ਢੰਗ ਨਾਲ ਵਿਵਹਾਰ ਕਰਦਾ। ਕਿਸੇ ਦੀ ਕੋਈ ਗਲਤ ਧਾਰਨਾ ਨਾ ਬਣਦੀ। ਕੇਸ਼ਵ ਪਿੱਲੈ ਸੋਚਦਾ ਹੈ ਕਿ ਉਸ ਦਿਨ ਇੰਨਾ ਕਿਉਂ ਬੇਚੈਨ ਹੋ ਗਿਆ। ਸਿਰਫ ਜ਼ਿੰਦਗੀ ਵਿਗਾੜਨ ਲਈ।

ਸਕੱਤਰੇਤ ਵਿਚ ਕਈ ਤਬਦੀਲੀਆ ਹੋਣ ਵਾਲੀਆਂ ਹਨ, ਇਹ ਖ਼ਬਰ ਸਾਰੇ ਦੇਸ਼ ਵਿਚ ਫੈਲ ਗਈ। ਇਹ ਮੰਤਰੀ ਮੰਡਲ ਅਤੇ ਪਾਰਟੀ ਦੇ ਉੱਚੇ ਉੱਚੇ ਮੰਡਲਾਂ ਦਾ ਵਿਚਾਰ ਹੈ। ਵਿਭਾਗਾਂ ਦੇ ਅਧਿਕਾਰੀਆਂ ਵਿਚ ਵੀ ਉਲਟ-ਪਲਟ ਹੋਣ ਵਾਲੀ ਹੈ। ਨਵੀਂ ਸਰਕਾਰ ਨੂੰ ਚਾਹੁਣ ਵਾਲਿਆਂ ਦੀ ਨਿਯੁਕਤੀ ਹੋਵੇਗੀ। ਮਜ਼ਦੂਰ ਯੂਨੀਅਨ ਸੋਸਾਇਟੀ ਦਵਾਰਾ ਹੀ ਦੇਸ਼ ਦੀਆਂ ਵਿਕਸਤ ਯੋਜਨਾਵਾਂ ਬਣਨਗੀਆਂ। ਕਮਿਊਨਿਸਟਾਂ ਨੇ ਪੂਰੇ ਪ੍ਰਾਂਤ ਵਿਚ ਇਸ ਤਰ੍ਹਾਂ ਦੀਆਂ ਸਹਿਕਾਰੀ ਸੰਸਥਾਵਾਂ ਦਾ ਸੰਗਠਨ ਕੀਤਾ ਹੈ। ਸ਼ਾਮਲਾਤ ਥਾਵਾਂ ਨੂੰ ਨਿਲਾਮ ਕੀਤੇ ਬਗ਼ੈਰ ਦੁਕਾਨਾ ਚਲਾਣ ਦਾ ਅਧਿਕਾਰ ਮਜ਼ਦੂਰ ਸਹਿਕਾਰੀ ਸੰਸਥਾ ਨੂੰ ਦਿੱਤਾ ਜਾ ਰਿਹਾ ਹੈ। ਇਸ ਦੀ ਆਲੋਚਨਾ ਇਸ ਤਰ੍ਹਾਂ ਕੀਤੀ ਗਈ ਕਿ ਇਹ ਸਾਰੇ ਕੰਮ ਕਮਿਊਨਿਸਟਾਂ ਦੇ ਰੁਪਿਆ ਕਮਾਉਣ

ਦੇ ਉਪਾਅ ਹਨ। ਜ਼ਮੀਨੀ ਤੇ ਸਿੱਖਿਆ ਬਿਲ ਆਦਿ ਸਾਰੇ ਅਮਲੀ ਰੂਪ ਵਿਚ ਤਬਦੀਲ ਕੀਤੇ ਜਾ ਰਹੇ ਹਨ। ਇਹ ਉਲਟ-ਪਲਟ ਸਭ ਇਸੇ ਲਈ ਹੈ।

ਕਾਂਗਰਸ ਦੇ ਪ੍ਰਮੁੱਖ ਲੋਕ ਅਤੇ ਤ੍ਰਿਵੇਂਦਰਮ ਦੇ ਪ੍ਰਮੁੱਖ ਕਰਮਚਾਰੀ ਕੇਸ਼ਵ ਪਿੱਲੈ ਨੂੰ ਮਿਲਣ ਆਇਆ ਕਰਦੇ ਸੀ। ਹੁਣ ਉਨ੍ਹਾਂ ਨੂੰ ਸਹਾਰਾ ਦੇਣ ਵਾਲਾ ਇਕ ਹੀ ਵਿਅਕਤੀ ਹੈ। ਉਹ ਹੈ ਕੇਸ਼ਵ ਪਿੱਲੈ। ਛੇਤੀ ਤੋਂ ਛੇਤੀ ਸਰਕਾਰ ਦੇ ਇਨ੍ਹਾਂ ਕੰਮਾਂ ਨੂੰ ਫੇਲ੍ਹ ਕਰਨਾ ਚਾਹੀਦੇ। ਇਨ੍ਹਾਂ ਕੰਮਾਂ ਨਾਲ ਕੇਸ਼ਵ ਪਿੱਲੈ ਸਹਿਮਤ ਨਹੀਂ ਹੋ ਸਕਿਆ।

ਸਕੱਤਰੇਤ ਵਿਚ ਸੈਕਟਰੀਆਂ ਨੂੰ ਤਬਦੀਲ ਕਰਨ ਦੀ ਗੱਲ ਵਿਚਾਰ ਲਈ ਕੈਬਨਿਟ ਵਿਚ ਆਈ। ਮੰਤਰੀ ਮੰਡਲ ਦੀ ਰਾਏ ਹੈ ਕਿ ਆਰ. ਟੀ. ਮੈਨਨ ਨੂੰ ਸਲਾਹਕਾਰ ਵਜੋਂ ਵਿਕਸਿਤ ਕੰਮਾਂ ਦੀ ਸਾਰੀ ਜ਼ਿਮੇਦਾਰੀ ਲਈ ਸੈਕਟਰੀ ਦੇ ਪਦ ਤੇ ਨਿਯੁੱਕਤ ਕਰਨਾ ਚਾਹੀਦਾ ਹੈ। ਚੀਫ ਸੈਕਟਰੀ ਨੂੰ ਵੀ ਉਸ ਤੇ ਅਧਿਕਾਰ ਨਹੀਂ ਹੋਵੇਗਾ, ਅਜਿਹੀ ਕਿਸੇ ਯੋਜਨਾ ਦਾ ਪੁਨਰ ਸੰਗਠਨ ਕਰਨ ਦੀ ਯੋਜਨਾ ਹੈ। ਕੇਸ਼ਵ ਪਿੱਲੈ ਚੁੱਪ ਰਹਿ ਕੇ ਇਸ ਦਾ ਸਮਰਥਨ ਨਹੀਂ ਕਰ ਸਕਿਆ।

ਇਹ ਕੇਸ਼ਵ ਪਿੱਲੈ ਦਾ ਆਪਣੇ ਮੁਲਾਜ਼ਮਤ ਦੇ ਜੀਵਨ ਵਿਚ ਅਧਿਕਾਰੀਆਂ ਨਾਲ ਪਹਿਲਾ ਸੰਘਰਸ਼ ਸੀ। ਮੰਤਰੀ ਮੰਡਲ ਦੇ ਉਸ ਮੱਤ ਨਾਲ, ਕੈਬਨਿਟ ਸੈਕਟਰੀ ਨਾਲ ਜਿਹੜਾ ਵਿਰੋਧ ਹੈ, ਉਹ ਬਿਨਾਂ ਕਿਸੇ ਹੇਰ-ਫੇਰ ਤੋਂ ਕੇਸ਼ਵ ਪਿੱਲੈ ਨੇ ਪ੍ਰਗਟ ਕੀਤਾ। ਆਰ. ਟੀ. ਮੈਨਨ ਪ੍ਰਤੀ ਉਸ ਦੀ ਜੋ ਰਾਏ ਹੈ ਉਸ ਨੂੰ ਉਸ ਨੇ ਖੁੱਲ੍ਹੇ ਰੂਪ ਵਿਚ ਪ੍ਰਗਟ ਕੀਤਾ। ਚੀਫ ਸੈਕਟਰੀ ਦੇ ਸਿਰ ਤੇ ਵਿਕਸਤ ਕੰਮਾਂ ਨੂੰ ਚਲਾਣ ਨਾਲ ਹੋਣ ਵਾਲੀ ਗੜਬੜੀ ਨੂੰ ਇਕ ਦੂਰਦਰਸ਼ੀ ਕਰਮਚਾਰੀ ਵਜੋਂ ਉਸ ਨੇ ਪ੍ਰਗਟ ਕੀਤਾ। ਸਮਰੱਥ ਕਰਮਚਾਰੀਆਂ ਦੀ ਨਿਯੁੱਕਤੀ ਦਾ ਵੀ ਉਸ ਨੇ ਵਿਰੋਧ ਕੀਤਾ। ਕਰਮਚਾਰੀਆਂ ਦੇ ਸੰਬੰਧ ਵਿਚ ਰਾਏ ਦੇਣ ਦਾ ਅਧਿਕਾਰ ਉਸ ਨੂੰ ਹੈ। ਮੰਤਰੀਆਂ ਨੂੰ ਸ਼ਾਸ਼ਨ ਦੀ ਵਾਕਿਫ਼ੀ ਵੀ ਨਹੀਂ ਹੈ। ਮੰਤਰੀ ਮੰਡਲ ਦੀਆਂ ਸਾਰੀਆਂ ਯੋਜਨਾਵਾਂ ਦਾ ਇਸ ਤਰ੍ਹਾਂ ਕੇਸ਼ਵ ਪਿੱਲੈ ਨੇ ਵਿਰੋਧ ਕੀਤਾ। ਕਿਉਂਕਿ ਇਹ ਇਕ ਸ਼ਾਸ਼ਨ ਸੰਬੰਧੀ ਗੱਲ ਹੈ। ਪਰ ਮੰਤਰੀ ਮੰਡਲ ਨੇ ਆਪਣੀ ਯੋਜਨਾ ਨੂੰ ਸਵੀਕਾਰ ਕੀਤਾ। ਕੇਸ਼ਵ ਪਿੱਲੈ ਦਾ ਮੱਤ ਸਭਾ ਦੇ ਕਾਰਵਾਈ ਰਜਿਸਟਰ ਵਿਚ ਲਿਖ ਲਿਆ ਗਿਆ।

"ਦੇਖ ਕਾਤਰਯਨੀ ਤੂੰ ਇਹ ਨੌਕਰੀ ਛੱਡ ਕੇ ਜਾਣ ਲਈ ਰੋਜ਼ ਕਹਿੰਦੀ ਸੀ ਨਾ? ਉਸ ਦੀ ਨੀਂਹ ਰੱਖ ਕੇ ਆ ਗਿਆ ਹਾਂ।" ਇਹ ਕਹਿੰਦੇ ਹੋਏ ਉਸ ਦਿਨ ਕੇਸ਼ਵ ਪਿੱਲੈ ਘਰ ਵੜਿਆ।

ਤੁਰੰਤ ਹੀ ਇਹ ਨਵਾਂ ਸੰਵਿਧਾਨ ਪ੍ਰਚਾਰਿਆ ਗਿਆ। ਕਾਂਗਰਸ ਨਾਲ ਸੰਬੰਧ ਰੱਖਣ ਵਾਲੀਆਂ ਅਖ਼ਬਾਰਾਂ ਨੇ ਇਸ ਦੀ ਸਖ਼ਤ ਆਲੋਚਨਾ ਕੀਤੀ। ਕਮਿਊਨਿਸਟ ਅਖ਼ਬਾਰਾਂ ਨੇ ਇਸ ਨੂੰ ਭਲਾਈ ਦਾ ਇਕ ਯਤਨ ਕਹਿ ਕੇ ਸਲਾਹਿਆ।

ਮਗਰੋਂ ਚੀਫ ਸੈਕਟਰੀ ਦੇ ਮਤਭੇਦ ਨੂੰ ਮੁੱਖ ਰਖੇ ਬਗ਼ੈਰ ਕੋਈ ਵੀ ਮੰਤਰੀ ਮੰਡਲ ਦੀ ਮੀਟਿੰਗ ਨਾ ਹੋਈ। ਕੇਸ਼ਵ ਪਿੱਲੈ ਵਿਚ ਹਿੰਮਤ ਆ ਗਈ, ਸਾਹਸ ਆ ਗਿਆ। ਜਿਹੜਾ ਆਵੇ ਉਸ ਨੂੰ ਆਉਣ ਦਿੱਤਾ ਜਾਵੇ, ਇਹੋ ਉਸ ਦੀ ਮਨਸ਼ਾ ਹੈ। ਉਸ ਨੇ ਇਹ ਸੂਚਨਾ ਦਿੱਤੀ ਕਿ ਤਾੜੀ ਵਾਲੇ ਮਜ਼ਦੂਰਾਂ ਦੀ ਸੰਸਥਾ ਨੂੰ ਸ਼ਰਾਬ ਦੀਆਂ ਦੁਕਾਨਾਂ

ਦੇਣ ਨਾਲ ਲਾਭ ਵਿਚ ਵਿਸ਼ੇਸ਼ ਰੁਕਾਵਟ ਪਵੇਗੀ। ਸਭ ਤੋਂ ਸਖ਼ਤ ਮੱਤਭੇਦ ਮਜ਼ਦੂਰ ਸਹਿਕਾਰੀ ਸੰਘ ਨੂੰ ਸਰਵਜਨਕ ਕੰਮਾਂ ਦੇ ਠੇਕੇ ਦੇਣ ਦੇ ਨਿਰਦੇਸ਼ ਤੇ ਹੋਇਆ।

ਕਿਸੇ ਵੀ ਮੰਤਰੀ-ਮੰਡਲ ਦੀ ਮੀਟਿੰਗ ਦੇ ਸੰਗਠਤ ਹੋਣ ਤੇ ਵੀ ਮੰਤਰੀ ਉਸ ਨੂੰ ਪ੍ਰਚਾਰ ਵਿਚ ਨਾ ਲਿਆ ਸਕੇ। ਉਨ੍ਹਾਂ ਦੇ ਸੰਗਠਤ ਹੋਣ ਤੇ ਵੀ ਕੋਈ ਨਾ ਕੋਈ ਰੁਕਾਵਟ ਪੈਂਦੀ ਹੀ ਰਹੇਗੀ। ਕਾਨੂੰਨੀ ਇਮਾਨਦਾਰੀ ਦਾ ਪ੍ਰਤੀਬੰਧ! ਮੰਤਰੀਆਂ ਨੂੰ ਪਤਾ ਸੀ ਕਿ ਇਹ ਕੇਸ਼ਵ ਪਿੱਲੈ ਵਲੋਂ ਹੈ। ਪਰ ਉਹ ਮਜ਼ਬੂਰ ਸਨ।

ਸੂਬਾਈ ਕਮੇਟੀ ਦੇ ਸੈਕਟਰੀ ਗੋਪੀ ਦਵਾਰਾ ਸਖ਼ਤ ਵਿਰੋਧ ਕੀਤਾ ਗਿਆ। ਉਹ ਚੀਫ਼ ਸੈਕਟਰੀ ਦੇ ਵਿਰੋਧ ਵਿਚ ਸੀ। ਗੋਪੀ ਨੇ ਕਿਹਾ ਕਿ ਦੇਸ਼ ਦੇ ਸਾਧਾਰਨ ਲੋਕਾਂ ਦੀਆਂ ਫਲਦਾਇਕ ਯੋਜਨਾਵਾਂ ਲਈ ਸੁਰੰਗ ਬਣਾਨ ਵਿਚ ਚੀਫ਼ ਸੈਕਟਰੀ ਦਵਾਰਾ ਸੰਕੇਤਕ ਪ੍ਰਤੀਬੰਧ ਦੀ ਸ੍ਰਿਸ਼ਟੀ ਕਰਨੀ ਪਾਰਟੀ ਦੀ ਨਜ਼ਰੀਂ ਪੈ ਗਈ ਹੈ। ਪਰ ਸਾਵਧਾਨ ਰਹਿਣ ਦੀ ਚਿਤਾਵਨੀ ਵੀ ਦੇ ਦਿੱਤੀ ਗਈ।

ਅਗਲੇ ਦਿਨ ਕਾਂਗਰਸੀ ਅਖ਼ਬਾਰਾਂ ਵਿਚ ਇਕ ਲੇਖ ਛਪਿਆ। ਇਹ ਮਜ਼ਦੂਰ-ਠੇਕੇਦਾਰੀ-ਸੰਘ ਦੇ ਸੰਬੰਧ ਵਿਚ ਸੀ। ਉਸ ਵਿਚ ਇਸ ਗੱਲ ਦਾ ਜ਼ਿਕਰ ਕੀਤਾ ਗਿਆ ਸੀ ਕਿ ਸੰਘ ਕਮਿਊਨਿਸਟ ਪਾਰਟੀ ਦੇ ਜ਼ਿਲ੍ਹਾ ਪੱਧਰ ਦੇ ਨੇਤਾਵਾਂ ਦੇ ਠੇਕੇਦਾਰ ਬਣ ਜਾਣ ਦਾ ਇਕ ਰਾਹ ਹੈ। ਇੰਨੇ ਘੱਟ ਸਮੇਂ ਵਿਚ ਕੀਤੀ ਗਈ ਗੋਪੀ ਦੀ ਕਮਾਈ ਦੀ ਵੀ ਉਸ ਆਲੋਚਨਾ ਵਿਚ ਵਿਆਖਿਆ ਕੀਤੀ ਗਈ।

ਆਰ. ਟੀ. ਮੇਨਨ ਨੇ ਮੰਤਰੀ ਮੰਡਲ ਨੂੰ ਇਹ ਸ਼ਿਫ਼ਾਰਸ ਕੀਤੀ ਕਿ ਦੀਵਾਨ ਜੀ ਦੇ ਸ਼ਾਸ਼ਨ ਕਾਲ ਵਿਚ ਰੁਕ ਰੁਕ ਕੇ ਚਲਣ ਜਾਂ ਕੁਝ ਕੰਮ ਹੋ ਜਾਣ ਮਗਰੋਂ ਬੰਦ ਹੋ ਜਾਣ ਵਾਲੀ ਇਟੀਕਾਡ ਪਹਾੜ ਦੀ ਘਾਟੀ ਤਕ ਪਹੁੰਚੀ ਜਲ-ਬਿਜਲੀ ਯੋਜਨਾ ਦਾ ਅਸਥਾਈ ਰੂਪ ਨਾਲ ਕੁਝ ਸਮੇਂ ਲਈ ਬੰਦ ਕਰ ਦੇਣਾ ਜ਼ਰੂਰੀ ਹੈ। ਉਸ ਦਾ ਨਿਰਦੇਸ਼ ਹੈ ਕਿ ਦੇਸ਼ ਦੀਆਂ ਵਿਕਸਤ ਯੋਜਨਾਵਾਂ ਦਾ ਇਕ ਸਰਵੇਖਣ ਕਰਕੇ ਛੇਤੀ ਤੋਂ ਛੇਤੀ ਉਨ੍ਹਾਂ ਨੂੰ ਫਿਰ ਸੰਗਠਤ ਕਰਨਾ ਚਹੀਦਾ ਹੈ। ਅੱਜ ਤਕ ਦੇ ਸਾਰੇ ਕੰਮ ਗ਼ੈਰ-ਜ਼ਰੂਰੀ ਢੰਗ ਨਾਲ ਕੀਤੇ ਗਏ ਹਨ। ਇਸ ਤਰ੍ਹਾਂ ਬਹੁਤ ਸਮੇਂ ਲਈ ਸਾਰੀਆਂ ਵਿਕਸਿਤ ਯੋਜਨਾਵਾਂ ਨੂੰ ਬੰਦ ਕਰਕੇ, ਸਹੀ ਢੰਗ ਨਾਲ ਨਵੀਆਂ ਯੋਜਨਾਵਾਂ ਦੀ ਸਿਰਜਣਾ ਕਰਨੀ ਚਾਹੀਦੀ ਹੈ।

## 44

ਕੁਝ ਅਖ਼ਬਾਰਾਂ ਵਿਚ ਇਕ ਮਹੱਤਵਪੂਰਨ ਖ਼ਬਰ ਛਪੀ ਸੀ ਕਿ ਇਕ ਪੀੜਤ ਸ਼ੰਕਰ ਪਿੱਲੈ ਨਾਂ ਦਾ ਆਦਮੀ, ਸਕੱਤਰੇਤ ਦੇ ਦਵਾਰ ਤੇ ਸੱਤਿਆਗ੍ਰਿਹ ਕਰਨ ਜਾ ਰਿਹਾ ਹੈ। ਇਕ ਦਿਨ ਸ਼ੰਕਰ ਪਿੱਲੈ ਸਕੱਤਰੇਤ ਦੇ ਦਵਾਰ ਤੇ ਇਕ ਇਸ਼ਤਿਹਾਰ ਲਿਖ ਕੇ ਬੈਠ ਗਿਆ। ਕਿਸੇ ਨੇ ਉਸ ਨੂੰ ਜਲੂਸ ਨਾਲ ਲਿਆ ਕੇ ਨਹੀਂ ਸੀ ਬਿਠਾਇਆ। ਨਾਅਰੇ ਲਾਉਣਾ ਅਤੇ ਲੋਕਾਂ ਨੂੰ ਇਕੱਠੇ ਕਰਨਾ, ਆਦਿ ਕੁਝ ਨਹੀਂ ਹੋਇਆ।

ਰਾਹਗੁਜਰ ਇਸ਼ਤਿਹਾਰ ਪੜ੍ਹ ਕੇ ਚਲੇ ਗਏ। ਕਿਸੇ ਨੂੰ ਹੀ ਹਮਦਰਦੀ ਹੋਈ ਹੋਵੇਗੀ।

ਕਾਂਗਰਸੀਆਂ ਅਤੇ ਕਮਿਊਨਿਸਟਾਂ ਨੇ ਇਸ ਦੀ ਕੋਈ ਪ੍ਰਵਾਹ ਨਾ ਕੀਤੀ। ਕਾਂਗਰਸ ਪੀੜ੍ਹਤਾਂ ਨੂੰ ਮਜ਼ਦੂਰੀ ਦੇਣ ਵਿਚ ਕਮਿਊਸਿਟਾਂ ਨੂੰ ਕੋਈ ਦਿਲਚਸਪੀ ਨਹੀਂ ਨਾ? ਕਾਂਗਰਸੀਆਂ ਨੇ ਵੀ ਇਹੋ ਕਿਹਾ ਕਿ ਸਾਨੂੰ ਬਦਨਾਮ ਕਰਨ ਲਈ ਇਕ ਵਿਅਕਤੀ ਨੇ ਇਹ ਨਵਾਂ ਯਤਨ ਆਰੰਭ ਕੀਤਾ ਹੈ। ਭੁੱਖ ਹੜਤਾਲ ਸੱਤਿਆਗ੍ਰਹਿ ਨਾਂ ਦੀ ਇਕ ਸੁਰਖ਼ੀ ਇਕ ਦਿਨ ਇਸ਼ਤਿਹਾਰ ਤੇ ਛਪੀ। ਅਗਲੇ ਦਿਨ ਪੁਲਸ ਨੇ ਸ਼ੰਕਰ ਪਿੱਲੇ ਨੂੰ ਉਸ ਥਾਂ ਤੋਂ ਚੁੱਕ ਲਿਆ।

ਹੁਣ ਉਸ ਦਾ ਕੰਮ ਸਫਲ ਹੋ ਗਿਆ ਹੋਵੇਗਾ, ਇਸ ਵਿਸ਼ਵਾਸ ਨਾਲ ਕ੍ਰਿਸ਼ਨਨ ਤ੍ਰਿਵੇਂਦਰਮ ਆਇਆ ਸੀ। ਉਸ ਦੀ ਸਰਕਾਰ ਸ਼ਾਸਨ ਕਰ ਰਹੀ ਹੈ ਨਾ। ਹੁਣ ਦੇਰ ਅਤੇ ਰਿਸ਼ਵਤ ਕੁਝ ਵੀ ਨਹੀਂ ਹੋਵੇਗੀ। ਕ੍ਰਿਸ਼ਨਨ ਨੇ ਸੋਚਿਆ ਕਿ ਵਿਆਹ ਦਾ ਦਿਨ ਨਿਸਚਤ ਕਰਨਾ ਵੀ ਗਲਤ ਨਹੀਂ ਹੈ। ਇਸੇ ਤਰ੍ਹਾਂ ਕ੍ਰਿਸ਼ਨਨ ਤ੍ਰਿਵੇਂਦਰਮ ਪਹੁੰਚਿਆ ਸੀ।

ਇਕ ਆਤਮ ਵਿਸ਼ਵਾਸ ਅਤੇ ਹਿੰਮਤ ਨਾਲ ਕ੍ਰਿਸ਼ਨਨ ਸਕੱਤਰੇਤ ਵਿਚ ਵੜਿਆ ਸੀ। ਸਰਕਾਰ ਦਾ ਭਾਵ ਹੀ ਬਦਲ ਗਿਆ ਹੈ। ਉਹ ਜਾਣਦਾ ਹੈ ਕਿ ਉਸ ਨੇ ਆਪਣੇ ਕੰਮ ਲਈ ਕਿੱਥੇ ਜਾਣਾ ਹੈ। ਉਸ ਤਰਫ ਇਕ ਕਲਰਕ ਬੈਠਾ ਸੀ। ਇਥੋਂ ਹੀ ਪੁੱਛਣਾ ਹੈ।

ਉਸ ਸਮੇਂ ਦਿਨ ਦੇ ਬਾਰਾਂ ਵਜੇ ਦਾ ਸਮਾਂ ਹੋਵੇਗਾ। ਵਧੇਰੇ ਕੁਰਸੀਆਂ ਖ਼ਾਲੀ ਪਈਆਂ ਸਨ। ਪਹਿਲਾਂ ਵਾਂਗ ਹੀ ਮਰਦ ਅਤੇ ਔਰਤਾਂ ਆਪਸ ਵਿਚ ਗੱਲਾਂ ਕਰ ਰਹੀਆ ਸਨ। ਵਰਾਂਡੇ ਵਿਚ ਤਿੰਨ ਚਾਰ ਜਣੇ ਖੜ੍ਹੇ ਗੁਫਤਗੂ ਕਰ ਰਹੇ ਸਨ। ਪਹਿਲਾਂ ਦੇਖੇ ਦ੍ਰਿਸ਼ ਵਿਚ ਕੋਈ ਫਰਕ ਨਹੀਂ ਸੀ ਆਇਆ। ਉਹ ਕੁਰਸੀ ਖ਼ਾਲੀ ਪਈ ਹੈ। ਉਸ ਤੇ ਬੈਠਣ ਵਾਲਾ ਆਦਮੀ ਦਿਖਾਈ ਨਹੀਂ ਪੈ ਰਿਹਾ। ਕ੍ਰਿਸ਼ਨਨ ਨੂੰ ਅਜੇਹਾ ਮਹਿਸੂਸ ਹੋਇਆ ਜਿਵੇਂ ਕੋਈ ਵਿਸ਼ੇਸ਼ ਘਟਨਾ ਘਟੀ ਹੈ।

ਥੋੜ੍ਹੀ ਦੇਰ ਉਸ ਨੇ ਇਧਰ ਉਧਰ ਘੁੰਮ ਕੇ ਦੇਖਿਆ। ਸਾਰੇ ਵਿਭਾਗਾਂ ਦੀ ਵਿਵਸਥਾ ਅਜੇਹੀ ਹੀ ਸੀ। ਉਸ ਨੇ ਫਿਰ ਉਸ ਕਲਰਕ ਦੀ ਖ਼ਾਲੀ ਕੁਰਸੀ ਵੱਲ ਦੇਖਿਆ। ਉੱਥੇ ਕੋਈ ਨਹੀਂ ਸੀ। ਉਸ ਦੇ ਨਜ਼ਦੀਕ ਦਰਵਾਜ਼ੇ ਤੇ ਬੈਠਾ ਚਪੜਾਸੀ ਉਂਘ ਰਿਹਾ ਸੀ। ਕ੍ਰਿਸ਼ਨਨ ਉਸ ਕੋਲ ਗਿਆ। ਚਪੜਾਸੀ ਨੇ ਪੁੱਛਿਆ, "ਹੂੰ ਕੀ ਹੈ?"

ਕ੍ਰਿਸ਼ਨਨ ਨੇ ਨਿਮਰਤਾ ਨਾਲ ਪੁੱਛਿਆ, "ਉਸ ਕੁਰਸੀ ਤੇ ਜਿਹੜਾ ਆਦਮੀ ਬੈਠਦਾ ਹੈ ਜ਼ਰਾ ਉਸ ਨੂੰ ਮਿਲਣਾ ਸੀ।"

ਚਪੜਾਸੀ ਨੇ ਸਿਰ ਤੋਂ ਪੈਰਾਂ ਤਕ ਕ੍ਰਿਸ਼ਨਨ ਨੂੰ ਦੇਖਿਆ।

ਕ੍ਰਿਸ਼ਨਨ ਨੇ ਕਿਹਾ, "ਉਸ ਤੋਂ ਇਕ ਗੱਲ ਪੁੱਛਣੀ ਸੀ।"

ਕੁਝ ਫ਼ਾਸਲੇ ਤੇ ਤਿੰਨ ਚਾਰ ਜਣੇ ਖੜ੍ਹੇ ਗੱਲਾਂ ਕਰ ਰਹੇ ਹਨ। ਚਪੜਾਸੀ ਨੇ ਕਿਹਾ ਉਨ੍ਹਾਂ ਨਾਲ ਖੜ੍ਹਾ ਹੈ। ਕ੍ਰਿਸ਼ਨਨ ਉਸ ਕੋਲ ਗਿਆ। ਉਹ ਲੋਕ ਕੁਝ ਗੰਭੀਰਤਾ ਨਾਲ ਗੱਲਬਾਤ ਕਰ ਰਹੇ ਹਨ। ਕ੍ਰਿਸ਼ਨਨ ਬਹੁਤ ਦੇਰ ਤਕ ਉੱਥੇ ਖੜ੍ਹਾ ਰਿਹਾ।

ਉਸ ਦੀ ਸਮਝ ਵਿਚ ਇਹ ਆ ਗਿਆ ਕਿ ਉਹ ਲੋਕ ਕਿਹੜੀ ਗੱਲ ਕਰ ਰਹੇ ਹਨ ।

ਇਧਰ ਉਧਰ ਖੜ੍ਹੇ ਹੋ ਕੇ ਲੋਕਾਂ ਦੇ ਗੁਫਤਗੂ ਕਰਨ ਅਤੇ ਕੁਰਸੀਆਂ ਦੇ ਖ਼ਾਲੀ ਰਹਿਣ ਦਾ ਕਾਰਨ ਇੰਨਾ ਹੀ ਹੈ ਕਿ ਨਵੀਂ ਸਰਕਾਰ ਕੁਝ ਤਬਦੀਲੀਆਂ ਕਰ ਰਹੀ ਹੈ । ਸੈਕਟਰੀ, ਸਹਾਇਕ ਸੈਕਟਰੀ ਆਦਿ ਨੂੰ ਬਦਲ ਦਿੱਤਾ ਗਿਆ ਹੈ । ਉਸੇ ਬਾਰੇ ਵਿਚਾਰ ਕਰ ਰਹੇ ਹਨ । ਨਵੀਂ ਸਰਕਾਰ ਨੇ ਵਿਸ਼ਵਾਸਯੋਗ ਵਿਅਕਤੀਆਂ ਨੂੰ ਕਈ ਪ੍ਰਮੁੱਖ ਵਿਭਾਗਾਂ ਵਿਚ ਨਿਯੁੱਕਤ ਕੀਤਾ ਹੈ । ਅਵਿਸ਼ਵਾਸੀ ਵਿਅਕਤੀਆਂ ਨੂੰ ਜਾਂ ਤਾਂ ਬਾਹਰ ਭੇਜ ਦਿੱਤਾ ਹੈ ਜਾਂ ਉਨ੍ਹਾਂ ਨੂੰ ਪ੍ਰਮੁੱਖ ਵਿਭਾਗ ਦੇ ਅਧਿਕਾਰ ਤੋਂ ਵਾਂਝੇ ਕਰ ਦਿੱਤਾ ਹੈ । ਆਰਥਕ ਵਿਭਾਗ ਵਿਚ ਕੋਈ ਨਵਾਂ ਵਿਅਕਤੀ ਆਇਆ ਹੈ ।

ਇਕ ਕਲਰਕ ਨੇ ਪੁੱਛਿਆ, "ਤਾਂ ਕੀ ਇਹ ਕਮਿਊਨਿਜ਼ਮ ਦੇ ਸਮਰਥਕ ਹਨ ?" ਦੂਸਰੇ ਕਲਰਕ ਨੇ ਜਵਾਬ ਦਿੱਤਾ, "ਮਦਰਾਸ ਤੋਂ ਆਏ ਹੋਏ ਵਿਅਕਤੀ ਹਨ ! ਉਸ ਵੱਡੇ ਕਮਿਊਨਿਸਟ ਐਮ. ਪੀ. ਦਾ ਰਿਸ਼ਤੇਦਾਰ ਹੈ । ਇਸ ਲਈ ਸਮਰਥਕ ਹੀ ਹੋਵੇਗਾ ।"

ਦੂਸਰੇ ਇਕ ਵਿਅਕਤੀ ਨੇ ਪੁੱਛਿਆ, "ਤਾਂ ਸੈਕਟਰੀਆਂ ਦਾ ਠੀਕ ਰੰਗ ਇਹ ਤਬਦੀਲੀਆਂ ਤੋਂ ਪਤਾ ਲੱਗੇਗਾ ?"

ਦੂਸਰੇ ਇਕ ਨੇ ਕਿਹਾ ਕਿ ਅਜੇਹਾ ਹੀ ਲਗਦਾ ਹੈ । ਚੌਥੇ ਵਿਅਕਤੀ ਦਾ ਸ਼ੱਕ ਅਜੇਹਾ ਨਹੀਂ ਹੈ ।

"ਤਾਂ ਚੀਫ਼ ਸੈਕਟਰੀ ਦਾ ਕੀ ਕੀਤਾ ਜਾਵੇਗਾ ? ਕਿੱਥੇ ਬਦਲਿਆ ਜਾਵੇਗਾ ?" ਇਹ ਸਿਆਣਪ ਨਾਲ ਕੀਤਾ ਗਿਆ ਸਵਾਲ ਹੈ । ਚੌਥੇ ਵਿਅਕਤੀ ਨੇ ਫਿਰ ਕਿਹਾ, "ਉਹ ਅਵੱਲ ਦਰਜੇ ਦਾ ਕਾਂਗਰਸੀ ਹੈ ।"

ਇਸ ਬਾਰੇ ਜਾਣਨ ਵਾਲੇ ਦੂਸਰੇ ਵਿਅਕਤੀ ਨੇ ਜਵਾਬ ਦਿੱਤਾ, "ਉਹ ਇਸੇ ਕਾਰਨ ਲਾਲ ਹੋ ਗਏ—ਹੁਣ ਗਹਿਰੇ ਲਾਲ ਹਨ ਨਾ ? ਅਜੇਹੇ ਹੀ ਹੋ ਗਏ ਹੋਣਗੇ । ਹੁਣ ਕਿਹਾ ਜਾਂਦਾ ਹੈ ਕਿ ਕੈਬਨਿਟ ਵਿਚ ਉਨ੍ਹਾਂ ਦਵਾਰਾ ਦਿੱਤੀ ਗਈ ਲਿਸਟ ਸਵੀਕਾਰ ਕੀਤੀ ਗਈ ਹੈ । ਸਰਕਾਰ ਨੂੰ ਉਨ੍ਹਾਂ ਤੇ ਭਰੋਸਾ ਹੈ । ਭ੍ਰਿਸ਼ਟਾਚਾਰ-ਰੋਕੂ ਮੁਹਿੰਮ ਸ਼ੁਰੂ ਕਰਨ ਦੀ ਉਨ੍ਹਾਂ ਨੂੰ ਹੀ ਜ਼ਿਮੇਦਾਰੀ ਦਿੱਤੀ ਗਈ ਹੈ ।"

ਤੀਸਰੇ ਵਿਅਕਤੀ ਨੇ 'ਠੀਕ ਹੈ' ਅਜੇਹਾ ਹੀ ਕਹਿਣਾ ਸੀ । ਚੀਫ਼ ਸੈਕਟਰੀ ਅਸਤੀਫ਼ਾ ਦੇ ਕੇ ਚੋਣਾਂ ਵਿਚ ਖੜ੍ਹੇ ਹੋ ਕੇ ਮੰਤਰੀ-ਮੰਡਲ ਵਿਚ ਆਉਣ ਵਾਲੇ ਹਨ । ਇਹ ਅਫਵਾਹ ਵੀ ਚਰਚਾ ਦਾ ਵਿਸ਼ਾ ਬਣ ਗਈ । ਦੂਸਰੇ ਵਿਅਕਤੀ ਨੇ ਪੁੱਛਿਆ :

"ਉਹ ਅਜਿਹੀ ਮੂਰਖ਼ਤਾ ਨਹੀਂ ਕਰਨਗੇ । ਉਹ ਜਾਣਦੇ ਹਨ ਕਿ ਕਾਂਗਰਸ ਮੁੜ ਸ਼ਾਸ਼ਨ ਵਿਚ ਨਹੀਂ ਆਵੇਗੀ । ਉਹ ਕਿੰਨੇ ਹੁਸ਼ਿਆਰ ਹਨ ! ਹੁਣ ਕੀ ਕਰਨਾ ਹੈ, ਕਮਿਊਨਿਸਟ ਦਾ ਰਿਸ਼ਤੇਦਾਰ ਬਣਨਾ ।"

ਦੂਸਰੇ ਇਕ ਵਿਅਕਤੀ ਨੇ ਹੈਰਾਨੀ ਨਾਲ ਕਿਹਾ, "ਗੋਵਿੰਦਨ ਪਿੱਲੇ ਵਿਚ ਵੀ ਇੰਨੀ ਸਮੱਰਥਾ ਨਹੀਂ ਹੈ ।"

ਪਹਿਲੇ ਵਿਅਕਤੀ ਨੇ ਪੁੱਛਿਆ, "ਅੱਗੋਂ ਕਿੰਨੇ ਦਿਨ ਹੈ ?"

"ਅਜੇਹਾ ਨਹੀਂ ਲਗਦਾ ਕਿ ਬਹੁਤ ਦਿਨ ਹਨ। ਇਕ ਜਾਂ ਡੇਢ ਸਾਲ ਹੋਵੇਗਾ।"

ਸਾਡੀਆਂ ਗੱਲਾਂ ਕੋਈ ਗੌਰ ਨਾਲ ਸੁਣ ਰਿਹਾ ਹੈ—ਇਸੇ ਸਮੇਂ ਉਨ੍ਹਾਂ ਲੋਕਾਂ ਦਾ ਧਿਆਨ ਉਸ ਵੱਲ ਗਿਆ।

ਇਕ ਨੇ ਕ੍ਰਿਸ਼ਨਨ ਨੂੰ ਪੁੱਛਿਆ, "ਕੀ ਗੱਲ ਹੈ ?"

"ਉਸ ਕੁਰਸੀ ਤੇ ਬੈਠਣ ਵਾਲੇ ਵਿਅਕਤੀ ਨੂੰ ਜ਼ਰਾ ਮਿਲਣਾ ਸੀ।"

ਉਹ ਕਲਰਕ ਉਨ੍ਹਾਂ ਵਿਚਕਾਰ ਖੜ੍ਹਾ ਸੀ, ਉਸ ਨੇ ਪੁੱਛਿਆ :

"ਕੀ ਚਾਹੀਦੈ ?"

ਕ੍ਰਿਸ਼ਨਨ ਨੇ ਆਪਣੀ ਗੱਲ ਵਿਸਥਾਰ ਨਾਲ ਕਹੀ :

ਉਨ੍ਹਾਂ ਵਿਚੋਂ ਇਕ ਨੇ ਉਸ ਕਲਰਕ ਨੂੰ ਚਿਤਾਵਨੀ ਦਿੱਤੀ, "ਛੇਤੀ ਜਾਉ, ਜੋ ਕਰਨਾ ਹੈ, ਕਰ ਦਿਉ। ਇਹੋ ਠੀਕ ਹੈ।"

ਉਸ ਨੇ ਕਿਹਾ, "ਹੂੰ ? ਕੀ ?"

ਨੌਕਰੀ ਚਲੀ ਜਾਵੇਗੀ। ਦੁਕਾਨ ਬੰਦ ਹੋ ਜਾਵੇਗੀ। ਇਹ ਇਕ ਯੂਨੀਅਨ ਹੈ, ਸਮਝੇ ?"

ਉਸ ਨੇ ਉਸ ਚਣੌਤੀ ਨੂੰ ਇੰਨੀ ਵੱਡੀ ਗੱਲ ਸਮਝ ਕੇ ਗ੍ਰਹਿਣ ਕਰਨ ਦਾ ਭਾਵ ਪ੍ਰਗਟ ਨਹੀਂ ਕੀਤਾ।

"ਓ ! ਇੰਨਾ ਦੇਖ ਦੇਖ ਚੁੱਕਾ ਹਾਂ। ਕੋਈ ਗੱਲ ਨਹੀਂ।"

"ਜਦ ਲੱਗੇਗੀ ਤਦ ਪਤਾ ਚੱਲੇਗਾ।"

ਕੁਝ ਵੀ ਹੋਵੇ ਉਹ ਕਲਰਕ ਆਪਣੀ ਕੁਰਸੀ ਵੱਲ ਚਲੇ ਗਿਆ। ਕ੍ਰਿਸ਼ਨਨ ਉਸ ਦੇ ਪਿੱਛੇ ਪਿੱਛੇ ਗਿਆ। ਬਹੁਤ ਦੇਰ ਤਕ ਉਸ ਕਲਰਕ ਨੇ ਮੋਟੇ ਮੋਟੇ ਰਜਿਸਟਰ ਖੋਲ੍ਹ ਕੇ ਦੇਖੇ ਅਤੇ ਸੈਲਫ ਵਿਚੋਂ ਫਾਈਲ ਲੱਭੀ, ਇਹ ਸਭ ਕੁਝ ਕੀਤਾ। ਫਿਰ ਕਿਹਾ :

"ਉਹ ਫਾਈਲ ਇੱਥੇ ਨਹੀਂ ਹੈ। ਬਹੁਤ ਦਿਨ ਪਹਿਲਾਂ ਤੁਹਾਡੀ ਦਰਖ਼ਾਸਤ ਇੱਥੇ ਆਈ ਲਗਦੀ ਹੈ, ਉਹ ਰੇਵੇਨਿਯੂ ਬੋਰਡ ਨੂੰ ਭੇਜ ਦਿੱਤੀ ਗਈ ਹੈ।"

ਕ੍ਰਿਸ਼ਨਨ ਹੈਰਾਨ ਹੋਇਆ। ਉਸ ਨੇ ਕਿਹਾ :

"ਇੱਥੇ ਇਸ ਕੁਰਸੀ ਤੇ ਜਿਹੜਾ ਪਹਿਲਾਂ ਬੈਠਦਾ ਸੀ, ਉਸ ਨੇ ਇਹ ਕਦੇ ਨਹੀਂ ਦੱਸਿਆ। ਉਸ ਨੇ ਤਾਂ ਕਿਹਾ ਸੀ ਕਿ ਆਡਰ ਲਈ ਭੇਜਿਆ ਗਿਆ ਹੈ।"

ਕਲਰਕ ਨੂੰ ਇਹ ਗੱਲ ਪਸੰਦ ਨਹੀਂ ਆਈ। ਉਸਨੇ ਕਿਹਾ :

"ਤਾਂ ਤੁਹਾਨੂੰ ਉਸ ਤੋਂ ਹੀ ਪੁੱਛਣਾ ਚਾਹੀਦਾ ਹੈ।"

ਕ੍ਰਿਸ਼ਨਨ ਹਲਕਾ ਪੈ ਗਿਆ। ਉਸ ਨੇ ਕਿਹਾ :

"ਹੁਣ ਮੈਨੂੰ ਕੀ ਕਰਨਾ ਚਾਹੀਦਾ ਹੈ। ਮੈਂ ਸੋਚਿਆ ਸੀ ਕਿ ਇਸ ਸਰਕਾਰ ਦੇ ਆਉਣ ਨਾਲ ਛੇਤੀ ਹੀ ਸਭ ਕੁਝ ਠੀਕ ਹੋ ਜਾਵੇਗਾ। ਇਹ ਰੁਪਿਆ ਮਿਲਣ ਤੇ ਵਿਆਹ ਕਰਨਾ ਹੈ। ਘਰ ਅਤੇ ਕਮਰਾ ਘੇਰੀ ਇਕ ਲੜਕੀ ਖੜ੍ਹੀ ਹੈ। ਮੈਂ ਵਚਨ ਦਿੱਤਾ ਹੈ ਕਿ ਦੋ ਮਹੀਨੇ ਵਿਚ ਵਿਆਹ ਕਰ ਦਿਆਂਗਾ।"

ਉਸ ਕਲਰਕ ਨੂੰ ਇਹ ਇਕ ਮਜ਼ਾਕ ਜਿਹਾ ਲੱਗਿਆ। ਉਸ ਨੇ ਪੁੱਛਿਆ,

"ਕਿਸ ਨੂੰ ਵਚਨ ਦਿੱਤਾ ਹੈ ? ਕੁੜੀ ਨੂੰ ?"

ਉਸ ਸਵਾਲ ਵਿਚ ਮਿਲੀ ਜ਼ਹਿਰ ਨੂੰ ਉਹ ਵਿਚਾਰਾ ਬਾਪ ਸਮਝ ਨਾ ਸਕਿਆ। ਉਸ ਨੇ ਸਿੱਧੇ ਢੰਗ ਨਾਲ ਕਿਹਾ :

"ਨਹੀਂ ਉਸ ਦੇ ਵਿਆਹ ਲਈ ਕੁਝ ਲੋਕ ਆਏ ਸਨ। ਮੈਂ ਕੀ ਕਰਾਂ ?"

ਕਲਰਕ ਨੇ ਸਿਰ ਹਿਲਾਇਆ।

"ਅਜੇਹਾ ਹੈ ? ਬਾਬੇ ਦੇ ਰਾਜ ਵਿਚ ਯੂਨੀਅਨ ਹੈ, ਯੂਨੀਅਨ ?"

ਕ੍ਰਿਸ਼ਨਨ ਦੀ ਸਮਝ ਵਿਚ ਨਾ ਆਇਆ। ਕਲਰਕ ਨੇ ਸਪੱਸ਼ਟ ਕੀਤਾ :

"ਕਮਿਊਨਿਜ਼ਮ ਯੂਨੀਅਨ।"

"ਨਹੀਂ ਉੱਥੇ ਇਕ ਸ਼ਾਖ ਹੈ। ਉਸ ਦਾ ਮੋਢੀ ਚੰਦਰ ਸ਼ੇਖਰ ਹੈ।"

ਕਲਰਕ ਨੇ ਫਿਰ ਕਿਹਾ :

"ਬਾਬੇ ਨੇ ਕਿਸ ਨੂੰ ਵੋਟ ਦਿੱਤਾ ਹੈ ?"

ਤਦ ਤਕ ਤਿੰਨ ਚਾਰ ਕਲਰਕ ਆ ਗਏ। ਕ੍ਰਿਸ਼ਨ ਨੇ ਕਿਹਾ :

"ਕਮਿਊਨਿਸਟਾਂ ਨੂੰ।"

ਉੱਥੇ ਆਏ ਕਲਰਕਾਂ ਵਿਚੋਂ ਇਕ ਨੂੰ ਕ੍ਰਿਸ਼ਨਨ ਨਾਲ ਹਮਦਰਦੀ ਹੋਈ। ਉਸ ਨੇ ਸਾਥੀ ਕਲਰਕ ਨੂੰ ਪੁੱਛਿਆ, "ਜਲਦੀ ਗੱਲ ਕਰਕੇ ਭੇਜੋ।"

ਉਹ ਕਲਰਕ ਇਸ ਲਈ ਤਿਆਰ ਹੋ ਗਿਆ। ਉਸ ਨੇ ਉਪਦੇਸ਼ ਦਿੱਤਾ :

"ਤਾਂ ਬਾਬਾ ਇਕ ਕੰਮ ਕਰੋ। ਰੈਵੇਨਿਯੂ ਬੋਰਡ ਦੇ ਦਫ਼ਤਰ ਵਿਚ ਜਾ ਕੇ ਪੁੱਛੋ। ਫਿਰ ਅਕਾਉਂਟ ਦੇ ਦਫ਼ਤਰ ਵਿਚ ਜਾ ਕੇ ਲੱਭੋ। ਅੱਛਾ ਰਹਿਣ ਦਿਉ, ਮੈਂ ਇਕ ਸੌਖਾ ਰਾਹ ਦੱਸਦਾ ਹਾਂ। ਬੇਟੇ ਨਾਂ ਤੇ ਆਲਪੁਜ਼ਾ ਦੇ ਖਜ਼ਾਨੇ ਵਿਚ ਜਮ੍ਹਾ ਕੀਤੇ ਗਏ ਰੁਪਏ ਨੂੰ ਦੇਣ ਲਈ ਸਰਕਾਰ ਦਾ ਆਗਿਆ ਪੱਤਰ ਨੂੰ ਦਿਖਾ ਕੇ ਇਕ ਨਵੀਂ ਦਰਖ਼ਾਸਤ ਭੇਜੋ। ਮੈਂ ਸਭ ਠੀਕ ਕਰ ਲਵਾਂਗਾ।

ਕ੍ਰਿਸ਼ਨਨ ਨੇ ਕਿਹਾ, "ਮੈਨੂੰ ਦੇਣ ਦਾ ਹੁਕਮ ਆ ਚੁੱਕਿਆ ਹੈ। ਮੇਰਾ ਅਧਿਕਾਰ-ਪੱਤਰ, ਪ੍ਰਮਾਣ-ਪੱਤਰ ਵੀ ਮਨਜ਼ੂਰ ਕੀਤਾ ਦਾ ਚੁੱਕਿਆ ਹੈ। ਇੱਥੇ ਪਹਿਲੇ ਬੈਠਦੇ ਕਲਰਕ ਨੇ ਕਿਹਾ ਕਿ ਆਡਟ ਲਈ ਭੇਜਿਆ ਹੈ।

ਕਲਰਕ ਨੇ ਕਿਹਾ, "ਤਾਂ ਬਾਬਾ ਇਕ ਕੰਮ ਕਰੋ। ਹੁਣ ਜਾਉ। ਇਕ ਵੱਜ ਗਿਆ ਹੈ। ਸਾਡਾ ਖਾਣ-ਪੀਣ ਲਈ ਜਾਣ ਦਾ ਸਮਾਂ ਹੈ। ਫਿਰ ਕੰਮ ਵੀ ਹੈ। ਆਰਡਰ ਵਿਚ ਜਾ ਕੇ ਲੱਭ ਕੇ ਆਓ।"

ਥੋੜ੍ਹੀ ਦੇਰ ਕ੍ਰਿਸ਼ਨਨ ਤਰਕ ਕਰਕੇ ਖੜ੍ਹਾ ਰਿਹਾ! ਕਰਰਕ ਨੇ ਸ਼ਾਂਤੀ ਨਾਲ ਕਿਹਾ :

"ਜਾਓ! ਜ਼ਰਾ ਥਾਂ ਖ਼ਾਲੀ ਕਰੋ! ਸਮਾਂ ਖ਼ਰਾਬ ਨਾ ਕਰੋ।"

ਕ੍ਰਿਸ਼ਨਨ ਚਲੇ ਗਿਆ। ਉਸ ਨੂੰ ਇਸ ਤੋਂ ਪਹਿਲਾਂ ਅਜੇਹਾ ਅਨੁਭਵ ਨਹੀਂ ਸੀ ਹੋਇਆ। ਕ੍ਰਿਸ਼ਨਨ ਨੂੰ ਅਜਿਹਾ ਮਹਿਸੂਸ ਨਹੀਂ ਹੋਇਆ ਕਿ ਉਸ ਕਲਰਕ ਨੇ ਮਜ਼ਾਕ ਉਡਾ ਕੇ ਭੇਜਿਆ ਹੈ। ਉਸ ਨੂੰ ਸ਼ੱਕ ਹੋਇਆ ਕਿ ਪਹਿਲਾਂ ਮਿਲੀ ਜਾਣਕਾਰੀ ਠੀਕ ਹੈ ਜਾਂ ਇਸ ਸਮੇਂ ਦੀ। ਉਹ ਇਕ ਨਵੀਂ ਦਰਖ਼ਾਸਤ ਦੇਣ ਲਈ ਕਹਿ ਰਿਹਾ

ਹੈ। ਤਦ ਫਿਰ ਪੁਰਾਣਾ ਅਧਿਕਾਰ-ਪੱਤਰ ਅਤੇ ਪ੍ਰਮਾਣ-ਪੱਤਰ ਆਦਿ ਸਭ ਦੀ ਜ਼ਰੂਰਤ ਪਵੇਗੀ। ਬੋਰਡ ਦਫ਼ਤਰ ਅਤੇ ਇਕ ਹੋਰ ਦਫ਼ਤਰ ਵਿਚ ਜਾ ਕੇ ਪਤਾ ਕਰਨ ਲਈ ਕਿਹਾ ਗਿਆ ਹੈ। ਉਹ ਦਫ਼ਤਰ ਕਿੱਥੇ ਹਨ—ਕੁਝ ਪਤਾ ਨਹੀਂ। ਸਭ ਕੁਝ ਉਥਲ-ਪੁਥਲ ਹੋ ਗਿਆ ਹੈ। ਹੁਣ ਤਕ ਇਕ ਗੱਲ ਸਪੱਸ਼ਟ ਸੀ। ਉਹ ਕਾਗ਼ਜ਼ ਆਰਡਰ ਲਈ ਭੇਜਿਆ ਗਿਆ ਹੈ। ਹੁਣ ਇਹ ਵੀ ਗੜਬੜੀ ਵਿਚ ਹੈ।

ਪਹਿਲਾਂ ਬੈਠਣ ਵਾਲਾ ਕਲਰਕ ਸੁਹਿਰਦਤਾ ਨਾਲ ਗੱਲ ਕਰਦਾ ਸੀ। ਉਹ ਕੁਝ ਵੱਡੀ ਉਮਰ ਦਾ ਸੀ। ਪ੍ਰੌੜ੍ਹ ਵਿਅਕਤੀ ਸੀ। ਗੱਲਾ ਦੱਸ ਦੇਂਦਾ ਸੀ। ਸਾਰੀ ਗੱਲ ਸਪੱਸ਼ਟ ਸਮਝਣ ਲਈ ਇਸ ਕਲਰਕ ਨੇ ਤਾਂ ਸਮਾਂ ਹੀ ਨਹੀਂ ਦਿੱਤਾ।

ਸਕੱਤਰੇਤ ਦੇ ਦੱਖਣੀ ਹਿੱਸੇ ਵਿਚ, ਇਕ ਦਰਖ਼ਤ ਹੇਠ ਕ੍ਰਿਸ਼ਨਨ ਥੱਕ ਹਾਰ ਕੇ ਉਦਾਸ ਹੋਇਆ ਬੈਠ ਗਿਆ। ਬੋਰਡ ਦਫ਼ਤਰ ਲੱਭਣਾ ਹੈ, ਇਹ ਆਡਿਟ ਕਿੱਥੇ ਹੈ, ਇਸ ਦਾ ਪਤਾ ਕਰਨਾ ਹੈ। ਕਿਸ ਨੂੰ ਪੁੱਛਿਆ ਜਾਵੇ।

ਸ਼ਿਵਮਯਮ ਲਕਸ਼ਮੀ ਹੋਟਲ ਤੋਂ ਸਸਪੈਂਡ ਹੋ ਕੇ ਦੁਬਾਰਾ ਨੌਕਰੀ ਲਈ ਕੋਸ਼ਿਸ਼ ਕਰਨ ਵਾਲੇ ਇਕ ਪੁਲਿਸ ਦੇ ਆਦਮੀ ਨੇ ਕਿਹਾ ਉਹ ਪੂਰੀ ਮਦਦ ਕਰੇਗਾ। ਪਰ ਕੁਝ ਪੈਸਾ ਖਰਚ ਕਰਨਾ ਪਵੇਗਾ। ਕੋਈ ਬਹੁਤਾ ਨਹੀਂ, ਚਾਰ-ਪੰਜ ਰੁਪਏ ਬਹੁਤ ਹਨ। ਉਸ ਨੇ ਇਕ ਗੱਲ ਸੱਚ ਵੀ ਕਹੀ :

"ਹੁਣ ਬਾਬਾ, ਕੀ ਇਹ ਸੋਚ ਰਹੇ ਹੋ ਕਿ ਤੁਹਾਡੇ ਰਾਜ ਵਿਚ ਰਿਸ਼ਵਤ ਨਹੀਂ ਦੇਣੀ ਪਵੇਗੀ ? ਮੈਨੂੰ ਪਤਾ ਹੈ ਕਿ ਹੁਣ ਮੰਤਰੀ ਬਣੇ ਇਕ ਵਿਅਕਤੀ ਤੋਂ ਮੈਂ ਪੈਸੇ ਲਏ ਹਨ। ਇਕ ਸੰਘ ਦੀ ਹੜਤਾਲ ਵਿਚ ਸਮਝੌਤਾ ਕਰਨ ਲਈ ਪੂੰਜੀਪਤੀਆ ਨੇ ਉਨ੍ਹਾਂ ਨੂੰ ਇਨਾਮ ਦਿੱਤਾ, ਇਹ ਵੀ ਮੈਨੂੰ ਪਤਾ ਹੈ। ਇਸ ਲਈ ਇਹ ਗੱਲ ਰਹਿਣ ਹੀ ਦੇਉ।"

ਉਸ ਦੀ ਅਗਲੀ ਕੋਸ਼ਿਸ਼ ਉਸ ਪੁਲਿਸ ਵਾਲੇ ਦਵਾਰਾ ਹੋਈ। ਰੈਵੇਨਿਯੂ ਬੋਰਡ ਦੇ ਕਲਰਕ ਦੇ ਜ਼ਰੀਏ ਕੋਸ਼ਿਸ਼ ਕਰਨ ਤੇ ਲੇਖਾ-ਜੋਖਾ ਵਿਭਾਗ ਤੋਂ ਜ਼ਬਤ ਕੀਤੀਆਂ ਗਈਆਂ ਚੀਜ਼ਾਂ ਵਾਪਸ ਦੇਣ ਲਈ ਸਰਕਾਰ ਦਵਾਰਾ ਜਿਹੜਾ ਹੁਕਮ ਨੰਬਰ ਅਤੇ ਤਾਰੀਖ ਮੰਗੀ ਗਈ ਉਸ ਦੀ ਸਿਰਫ਼ ਚਿੱਠੀ ਮਿਲ ਗਈ। ਉਸ ਦਾ ਜਵਾਬ ਵੀ ਨਹੀਂ ਭੇਜਿਆ ਗਿਆ। ਉਹ ਕਲਰਕ ਕਹਿ ਰਿਹਾ ਹੈ ਕਿ ਉਹ ਫਾਈਲ ਨਹੀਂ ਮਿਲ ਰਹੀ ਹੋਵੇਗੀ ਉਸ ਦਾ ਲੱਭਣਾ ਬਹੁਤ ਮੁਸ਼ਕਿਲ ਹੈ। ਉਸ ਦਾ ਵੀ ਇਹੋ ਕਹਿਣਾ ਹੈ ਕਿ ਨਵੀਂ ਦਰਖ਼ਾਸਤ ਦੇਣੀ ਹੀ ਠੀਕ ਹੈ। ਹੁਣ ਤਕ ਕੀਤੇ ਗਏ ਕੰਮ ਨੂੰ ਛੱਡ ਹੀ ਦਿਉ। ਪਰ ਸਮਾਂ ਜ਼ਰੂਰ ਲੱਗੇਗਾ ਇਸ ਵਿਚ ਕੋਈ ਸ਼ੱਕ ਨਹੀਂ ਸੀ।

ਉਸ ਨੇ ਲੇਖਾ-ਜੋਖਾ ਵਿਭਾਗ ਵਿਚ ਹੀ ਦੁਬਾਰਾ ਕੋਸ਼ਿਸ਼ ਕਰਨ ਦਾ ਵਿਚਾਰ ਬਣਾਇਆ। ਵਿਚਾਰਾ ਕ੍ਰਿਸ਼ਨਨ ਉਸ ਦਫ਼ਤਰ ਵਿਚ ਅੰਦਰ ਹੀ ਨਾ ਜਾ ਸਕਿਆ। ਇਸੇ ਸਮੇਂ ਕਿਸੇ ਨੇ ਉਸ ਨੂੰ ਕਿਹਾ ਕਿ ਤ੍ਰਿਵੇਂਦਰਮ ਦੇ ਕਮਿਊਨਿਸਟ ਪਾਰਟੀ ਦੇ ਦਫ਼ਤਰ ਵਿਚ ਜਾ ਕੇ ਕਹੇ ਤਾਂ ਕੰਮ ਹੋ ਜਾਵੇਗਾ। ਕ੍ਰਿਸ਼ਨਨ ਉਸ ਦਫ਼ਤਰ ਵਿਚ ਗਿਆ। ਉੱਥੇ ਕੋਈ ਵੀ ਪਛਾਣ ਵਾਲਾ ਵਿਅਕਤੀ ਦਿਖਾਈ ਨਾ ਦਿੱਤਾ। ਫਿਰ ਉਹ ਸੈਕਟਰੀ

ਕੋਲ ਗਿਆ । ਧਿਆਨ ਨਾਲ ਸਾਰੀਆਂ ਗੱਲਾਂ ਸੁਣ ਕੇ ਉਸ ਨੇ ਲਿਖ ਲਈਆਂ । ਪੂਰੀ ਕੋਸ਼ਿਸ ਕਰਾਂਗੇ ਅਜੇਹਾ ਉਸ ਨੇ ਵਿਸ਼ਵਾਸ ਦਿੱਤਾ ।

ਕ੍ਰਿਸ਼ਨਨ ਨੂੰ ਤ੍ਰਿਵੇਂਦਰਮ ਆਏ ਲੱਗਭਗ ਇਕ ਮਹੀਨਾ ਹੋ ਗਿਆ । ਦਿਹਾੜੀ ਵਿਚ ਇਕ ਡੰਗ ਖਾਣਾ ਖਾ ਕੇ ਉਹ ਦਿਨ ਕਟੀ ਕਰ ਰਿਹਾ ਹੈ ! ਬੋਝੇ ਦੇ ਸਾਰੇ ਪੈਸੇ ਖ਼ਤਮ ਹੋ ਗਏ ਹਨ ! ਕੰਮ ਸ਼ੁਰੂ ਕਰਨ ਨਾਲੋਂ ਕਿਤੇ ਵਧੇਰੇ ਇਸ ਦਾ ਸਮਾਂ ਬਰਬਾਦ ਹੋਇਆ ਹੈ ।

ਇਸ ਕੰਮ ਲਈ ਕੋਸ਼ਿਸ ਹੀ ਨਹੀਂ ਸੀ ਕਰਨੀ ਚਾਹੀਦੀ । ਇਸ ਤੇ ਖਰਚ ਕੀਤੇ ਪੈਸੇ ਇਕੱਠੇ ਕਰਕੇ ਰੱਖਦਾ ਤਾਂ ਧੀ ਦਾ ਵਿਆਹ ਕਰ ਸਕਦਾ ਸੀ । ਇਸੇ ਦੌਰਾਨ ਕਈ ਸਾਲ ਵੀ ਤਾਂ ਗੁਜ਼ਰ ਗਏ ਹਨ । ਇਸ ਤੋਂ ਇਲਾਵਾ, ਇਸ ਲਈ ਜਿੰਨੇ ਦਿਨ ਵਿਅਰਥ ਕੀਤੇ ਹਨ ਉਨ੍ਹਾਂ ਦਿਨਾਂ ਵਿਚ ਮਜ਼ਦੂਰੀ ਕਰਦਾ ਤਾਂ ਇੰਨੀ ਰਕਮ ਜਮ੍ਹਾਂ ਕਰ ਸਕਦਾ ਸੀ । ਇਸ ਤਰ੍ਹਾਂ ਕ੍ਰਿਸ਼ਨਨ ਪਹਿਲੇ ਪਹਿਲ ਉਸ ਗੱਲ ਦੇ ਕਾਰਜ ਅਤੇ ਕਾਰਨ ਬਾਰੇ ਸੋਚਦਾ ਰਿਹਾ । ਇਸ ਤਰ੍ਹਾਂ ਪਹਿਲਾਂ ਕਦੇ ਨਹੀਂ ਸੀ ਸੋਚਿਆ । ਇਹ ਇਕ ਮਿਰਗ-ਤ੍ਰਿਸ਼ਨਾ ਸੀ । ਇਕ ਉਮੰਗ ਸੀ ।

ਕ੍ਰਿਸ਼ਨਨ ਬਿਲਕੁਲ ਥੱਕ-ਹਾਰ ਕੇ ਪਿੰਡ ਵਾਪਸ ਆ ਗਿਆ । ਉਸ ਦੇ ਦਿਮਾਗ਼ ਵਿਚ ਅੱਗੇ ਕੋਈ ਵੀ ਖਿਆਲ ਨਾ ਆਉਂਦਾ । ਅਲਪੁਸਾ ਵਿਚ ਕਮਿਊਨਿਸਟ ਪਾਰਟੀ ਆਪਣਾ ਸਲਾਨਾ ਅਜਲਾਸ ਦਾ ਦਿਨ ਮਨਾਉਣ ਦੀ ਤਿਆਰੀ ਕਰ ਰਹੀ ਹੈ । ਕਮਿਊਨਿਸਟ ਸਰਕਾਰ ਬਣਨ ਤੋਂ ਮਗਰੋਂ ਇਹ ਪਹਿਲਾ ਦਿਨ ਹੈ । ਉਸ ਪ੍ਰਸਥਿਤੀ ਵਿਚ ਇਸ ਦਿਨ ਦਾ ਵਿਸ਼ੇਸ ਮਹੱਤਵ ਹੈ ।

ਲੜਕੇ ਵਲੋਂ ਕੁਝ ਲੋਕ ਗੱਲ ਦਾ ਪਤਾ ਕਰਨ ਆਏ । ਕ੍ਰਿਸ਼ਨਨ ਕੀ ਜਵਾਬ ਦਿੰਦਾ ? ਇਹ ਲੰਬੀ ਕਹਾਣੀ ਸੁਣਨ ਵਿਚ ਉਨ੍ਹਾਂ ਦੀ ਕੋਈ ਦਿਲਚਸਪੀ ਨਹੀਂ ਸੀ । ਉਨ੍ਹਾਂ ਲੋਕਾਂ ਨੇ ਇਹ ਚਿਤਾਵਨੀ ਦਿੱਤੀ ਕਿ ਇਸ ਤਰ੍ਹਾਂ ਦੇਰ ਕਰਨ ਤੇ ਉਨ੍ਹਾਂ ਨੂੰ ਦੂਸਰੇ ਥਾਂ ਵਿਆਹ ਕਰਨ ਬਾਰੇ ਸੋਚਣਾ ਪਵੇਗਾ । ਕ੍ਰਿਸ਼ਨਨ ਕੋਈ ਇਕ ਨਿਸਚਤ ਦਿਨ ਵੀ ਨਾ ਦੱਸ ਸਕਿਆ ।

ਨਿਆਂ ਲਈ ਗਏ ਸ਼ੰਕਰ ਪਿੱਲੇ ਨੂੰ ਕ੍ਰਿਸ਼ਨਨ ਨੇ ਸਕੱਤਰੇਤ ਦੇ ਫਾਟਕ ਤੇ ਬੈਠੇ ਦੇਖਿਆ ਸੀ । ਕਾਂਗਰਸੀਆਂ ਦੀ ਬੇਈਮਾਨੀ ਅਤੇ ਵਿਸ਼ਵਾਸਘਾਤ ਬਾਰੇ ਲਕਸ਼ਮੀ ਹੋਟਲ ਵਿਚ ਜਾ ਕੇ ਕਿਹਾ ਸੀ । ਕਾਂਗਰਸ ਲਈ ਸਾਰਾ ਜੀਵਨ ਕੁਰਬਾਨ ਕਰ ਦੇਣ ਵਾਲੇ ਨੂੰ ਅੱਜ ਇਕ ਨਜ਼ਰ ਮੁੜ ਕੇ ਦੇਖਣ ਲਈ ਵੀ ਕੋਈ ਤਿਆਰ ਨਹੀਂ ਹੈ । ਪਰ ਉਸ ਦੀ ਕਹਾਣੀ ਕੀ ਹੈ ?

ਕ੍ਰਿਸ਼ਨਨ ਨੇ ਆਪਣੇ ਪਿੰਡ ਦੀ ਸਥਾਨਕ ਕਮੇਟੀ ਦੇ ਸੈਕਟਰੀ ਨੂੰ ਮਿਲ ਕੇ ਆਪਣੀ ਗੱਲ ਦੱਸੀ । ਉਸ ਨੇ ਹਮਦਰਦੀ ਨਾਲ ਸੁਣੀ ਅਤੇ ਕਿਹਾ :

"ਕੋਈ ਤਰਕੀਬ ਸੋਚਾਂਗਾ । ਇਹ ਸਮਾਗਮ ਵਾਲਾ ਦਿਨ ਬੀਤ ਲੈਣ ਦੇਉ ।"

ਕ੍ਰਿਸ਼ਨਨ ਨੂੰ ਇਹ ਜਵਾਬ ਬਿਲਕੁਲ ਪਸੰਦ ਨਾ ਆਇਆ ।

"ਓ ਯਾਰ ਚਾਂਦਨੀ ਦੇ ਉਦੇ ਹੋਣ ਤਕ ਕੀ ਸੂਰਜ ਰੁਕੇਗਾ ? ਉਹ ਦੂਸਰਾ ਵਿਆਹ ਕਰਨਗੇ ।"

ਸੈਕਟਰੀ ਲਈ ਇਹ ਕੋਈ ਸਮੱਸਿਆ ਨਹੀਂ ਸੀ।

"ਤਾਂ ਅਸੀਂ ਦੂਸਰੇ ਵਿਆਹ ਬਾਰੇ ਸੋਚ ਵਿਚਾਰ ਕਰਾਂਗੇ। ਉਨ੍ਹਾਂ ਨੂੰ ਜਾਣ ਦਿਉ।" ਉਹ ਮਜ਼ਬੂਰ ਬੁੱਢਾ ਕੰਬਣ ਲੱਗਿਆ। ਉਹ ਅੱਗੇ-ਬਗੂਲਾ ਹੋ ਉੱਠਿਆ। ਪਰ ਉਸ ਨੇ ਗੁੱਸਾ ਪੀ ਲਿਆ। ਪਤਾ ਨਹੀਂ ਕਿਉਂ।

ਇਸੇ ਦੌਰਾਨ ਇਕ ਹੋਰ ਸਮੱਸਿਆ ਵੀ ਖੜ੍ਹੀ ਹੋ ਗਈ। ਕਾਂਗਰਸੀ ਉਨ੍ਹਾਂ ਦੇ ਮੁਕਾਬਲੇ 'ਧੋਖਾ-ਦਿਨ' ਮਨਾ ਰਹੇ ਹਨ। ਇਹ ਕੀ ਹੈ? ਇਸ ਬਾਰੇ ਕ੍ਰਿਸ਼ਨਨ ਨੇ ਚਾਹ ਦੀ ਦੁਕਾਨ ਤੋਂ ਥੋੜ੍ਹਾ ਬਹੁਤ ਪਤਾ ਕੀਤਾ। ਕਮਿਊਨਿਸਟਾਂ ਨੇ ਅਗਵਾਈ ਕਰਕੇ ਕੁਝ ਮਨੁੱਖਾਂ ਨੂੰ ਬਲੀ ਚੜ੍ਹਾ ਕੇ ਉਨ੍ਹਾਂ ਨੂੰ ਸ਼ਹੀਦ ਬਣਾ ਲਿਆ, ਸ਼ਹੀਦੀ ਦਿਵਸ ਬਾਰੇ ਉਸ ਨੂੰ ਇੰਨਾ ਹੀ ਪਤਾ ਲੱਗਿਆ।

ਇਹ ਜਾਣਕਾਰੀ ਉਸ ਪਿਤਾ ਦੇ ਦਿਮਾਗ਼ ਵਿਚ ਕਿਧਰੇ ਘਰ ਕਰ ਗਈ। ਇਹ ਇਕ ਅਚੰਭਾ ਸੀ। ਉਸ ਅਚੰਭੇ ਦਾ ਫਲ ਮਜ਼ਬੂਰ ਹੋ ਕੇ ਵਹਿਣ ਵਾਲੀ ਚਿੰਤਾ ਸੀ। ਉਹ ਮਨ ਹੀ ਮਨ ਪੁੱਛ ਬੈਠਿਆ:

"ਇਹ ਇਕ ਧੋਖਾ ਸੀ?"

ਉਸ ਸਵਾਲ ਨੇ ਕ੍ਰਿਸ਼ਨਨ ਦਾ ਕਥਾਰਸਿਸ ਕੀਤਾ। ਕ੍ਰਿਸ਼ਨਨ ਨੂੰ ਇਹੋ ਜਵਾਬ ਦੇਣ ਦੀ ਇੱਛਾ ਹੈ, ਕਿ ਨਹੀਂ ਸੀ। ਪਰ ਇਹੋ ਸਵਾਲ ਚਾਰੋਂ ਪਾਸੇ ਗੂੰਜ ਰਿਹਾ ਸੀ।

ਸਦਾਸ਼ਿਵਨ ਗੋਲੀ ਖਾ ਕੇ ਮਰ ਗਿਆ। ਉਸ ਨਾਲ ਕਿਸ ਨੂੰ ਲਾਭ ਹੋਇਆ? ਖ਼ੁਦ ਨੂੰ? ਉਸ ਦੀ ਇਕਲੌਤੀ ਭੈਣ ਨੂੰ? ਉਸ ਦਸ਼ਾ ਵਿਚ ਕ੍ਰਿਸ਼ਨਨ ਦੀ ਚਿੰਤਾ ਇਸ ਤਰ੍ਹਾਂ ਚੱਕਰ ਖਾਣ ਲੱਗੀ। ਉਨ੍ਹਾਂ ਸ਼ਹੀਦਾਂ ਦੇ ਨਾਂ ਤੇ ਹੀ ਸੈਂਕੜੇ ਗ਼ਰੀਬਾਂ ਨੇ ਆਪਣੀ ਵੋਟ ਦਿੱਤੀ ਸੀ। ਚੋਣਾਂ ਵਾਲੇ ਦਿਨ ਕ੍ਰਿਸ਼ਨਨ ਨੇ ਉਸ ਕਾਗ਼ਜ਼ ਦੇ ਟੁੱਕੜੇ ਨੂੰ ਹੱਥ ਵਿਚ ਫੜ ਕੇ, ਆਪਣੇ ਮਨ ਵਿਚ ਪੁੱਤਰ ਦਾ ਵਿਚਾਰ ਲਿਆ ਕੇ ਉਸ ਸੰਦੂਕੜੀ ਵਿਚ ਪਾ ਦਿੱਤਾ ਸੀ। ਸੰਮੇਲਨਾਂ ਵਿਚ ਭਾਸ਼ਨ ਸੁਣਨ ਸਮੇਂ, ਨਾਅਰੇ ਲਾਉਂਦੇ ਹੋਏ ਜਲੂਸ ਵਿਚ ਅੱਗੇ ਵੱਧ ਕੇ, ਉਸ ਵਿਚ ਉਮੰਗ ਤੇ ਜੋਸ਼ ਭਰ ਜਾਦਾ ਸੀ। ਇਹ ਪੁੱਤਰ ਦੇ ਨਾਂ ਤੇ ਹੈ। ਕਿਸੇ ਨਾ ਕਿਸੇ ਦੀ ਭਲਾਈ ਲਈ, ਉਸ ਨੇ ਦਨਦਨਾਂਦੀ ਹੋਈ ਗੋਲੀ ਸਾਹਵੇਂ ਆਪਣੀ ਛਾਤੀ ਫੈਲਾ ਦਿੱਤੀ ਸੀ। ਉਧਰ ਪ੍ਰੇਤ ਭੂਮੀ ਵਿਚ ਕਾਲੀ ਰੇਤ ਤੇ ਜਲੇ ਉਸ ਦੇ ਹਿਰਦੇ ਦੀ ਭਸਮ ਹੈ। ਉਸ ਭਸਮ ਦੇ ਕਣ ਹੁਣ ਭੈਣ ਦੀ ਹਾਲਤ ਦੇਖ ਕੇ ਅਤੇ ਪਿਤਾ ਦੇ ਚੱਕਰ ਕੱਟਣਾ ਦੇਖ ਕੇ ਤੜਪੇ ਹੋਣਗੇ। ਨਹੀਂ ਤਾਂ ਉਹ ਵਿਅਰਥ ਦੀ ਜੀਵਨ ਅਹੂਤੀ ਨਾਲ ਟੁੱਕੜੇ ਟੁੱਕੜੇ ਹੋ ਕੇ ਦੱਬ ਰਹੇ ਹੋਣਗੇ। ਇਹ ਵੀ ਨਹੀਂ ਤਾਂ ਕ੍ਰੋਧ ਨਾਲ ਥਰਥਰ ਕੰਬ ਰਹੇ ਹੋਣਗੇ।

ਕ੍ਰਿਸ਼ਨਨ ਨੂੰ ਲਗਦਾ ਹੈ ਜਿਵੇਂ ਉਸ ਆਤਮਾ ਨੂੰ ਉਸ ਨੇ ਕੁਝ ਕਹਿਣਾ ਹੈ। ਉਸ ਨੇ ਵੀ ਕੁਝ ਪੁੱਛਣਾ ਹੈ। ਸ਼ਾਇਦ ਉਧਰ ਸ਼ਹੀਦ ਦਿਵਸ ਵਿਚ ਨਾਰੀਅਲ ਦੇ ਪੱਤਿਆ ਤੋਂ ਜਿਹੜੇ ਖੜ-ਖੜ ਕਰਕੇ ਸ਼ਬਦ ਨਿਕਲਦੇ ਹੋਣਗੇ, ਉਨ੍ਹਾਂ ਵਿਚ ਉਸ ਨੂੰ ਕਹਿ ਦੇਣ ਵਾਲੀਆਂ ਸਾਰੀਆਂ ਗੱਲਾਂ ਹੋਣਗੀਆਂ। ਲੱਭਿਆ ਉਸ ਨੂੰ ਕਿੱਥੇ ਲੱਭ ਸਕੇਗਾ? ਬੁਲਾਣ ਤੇ ਕਿੱਥੇ ਪੁਕਾਰ ਸੁਣ ਸਕੇਗਾ?

'ਸ਼ਹੀਦ-ਦਿਵਸ' ਬਹੁਤ ਧੂਮਧਾਮ ਨਾਲ ਮਨਾਉਣ ਦੀਆਂ ਤਿਆਰੀਆਂ ਹੋ

ਰਹੀਆਂ ਹਨ । ਕਈ ਮੰਤਰੀ ਆ ਰਹੇ ਹਨ । ਇਸੇ ਤਰ੍ਹਾਂ 'ਧੋਖਾ-ਦਿਵਸ' ਵੀ ਬਹੁਤ ਧੂਮਧਾਮ ਨਾਲ ਮਨਾਇਆ ਜਾ ਰਿਹਾ ਹੈ। ਕੁਝ ਪ੍ਰਮੁੱਖ ਕਾਂਗਰਸੀ ਨੇਤਾ ਵੀ ਆ ਰਹੇ ਹਨ । ਉਨ੍ਹਾਂ ਵਿਚੋਂ ਅਨੇਕਾਂ ਸ਼ੰਕਰ ਪਿੱਲੇ ਕਾਰਨ ਨੇਤਾ ਬਣੇ ਹਨ । ਸਦਾਸ਼ਿਵਨ ਦੀ ਰਾਖ਼ ਨਾਲ ਦੂਸਰੇ ਲੋਕ ਵੀ ਨੇਤਾ ਬਣ ਗਏ ਹਨ । ਵਿਚਾਰੇ ਕ੍ਰਿਸ਼ਨਨ ਨੂੰ ਅਜੇਹਾ ਹੀ ਲੱਗ ਰਿਹਾ ਹੈ ।

ਕ੍ਰਿਸ਼ਨਨ ਨੇ ਫੈਸਲਾ ਕੀਤਾ ਕਿ ਸਥਾਨਕ ਕਮੇਟੀ ਦੇ ਸੈਕਟਰੀ ਨਾਲ ਕੁਝ ਗੱਲਾਂ ਕਰਨੀਆਂ ਚਾਹੀਦੀਆਂ ਹਨ । ਉਹ ਗੱਲਾਂ ਕਹਿ ਦੇਣ ਮਗਰੋਂ ਹੀ ਉਸ ਕਾ ਮਨ ਸ਼ਾਂਤ ਹੋ ਸਕੇਗਾ । ਪਰ ਇਕੱਲਿਆਂ ਕਹਿਣ ਲਈ ਸਮਾਂ ਹੀ ਨਹੀਂ ਮਿਲਦਾ। ਸੈਕਟਰੀ ਬਹੁਤ ਰੁੱਝੇ ਹੋਏ ਵਿਅਕਤੀ ਬਣ ਗਏ ਹਨ। ਸਥਾਨਕ ਕਮੇਟੀ ਦਫ਼ਤਰ ਬਹੁਤ ਭੀੜ-ਭੱੜਕੇ ਵਾਲੀ ਥਾਂ ਬਣ ਗਈ ਹੈ। ਉੱਥੇ ਹਮੇਸ਼ਾ ਹੀ ਲੋਕਾਂ ਦੀ ਭੀੜ ਜੁੜੀ ਰਹਿੰਦੀ ਹੈ ਤੇ ਹਰ ਗੱਲ ਤੇ ਵਿਚਾਰ ਹੁੰਦਾ ਰਹਿੰਦਾ ਹੈ ।

'ਸ਼ਹੀਦ-ਦਿਵਸ' ਵਾਲੇ ਦਿਨ, ਵੱਡੇ ਜਲੂਸ ਵਿਚ, ਇਸ ਸਾਲ ਕ੍ਰਿਸ਼ਨਨ ਸੜਕ ਦੇ ਕਿਨਾਰੇ ਖੜ੍ਹਾ ਇਕ ਦਰਸ਼ਕ ਸੀ । ਬਹੁਤ ਤੇਜੀ ਨਾਲ ਨਾਹਰੇ ਲਾਉਂਦੇ ਤੇ ਕਤਾਰਾਂ ਵਿਚ ਅੱਗੇ ਵੱਧਦੇ ਲੋਕਾਂ ਨੂੰ ਸੜਕ ਤੇ ਖੜ੍ਹਾ ਕ੍ਰਿਸ਼ਨਨ ਧਿਆਨ ਨਾਲ ਦੇਖ ਰਿਹਾ ਸੀ । ਇਸ ਤੋਂ ਵੱਡਾ ਜਲੂਸ ਉਸ ਨੇ ਪਹਿਲਾਂ ਕਦੇ ਨਹੀਂ ਸੀ ਦੇਖਿਆ । ਉਹ ਬਹੁਤ ਲੁਭਾਉਣਾ ਸੀ । ਉਸ ਵਿਚ ਉਮੰਗ ਦਾ ਭਾਵ ਸੀ । ਪਹਿਲਾਂ ਕਦੇ ਇਸ ਤਰ੍ਹਾਂ ਨਹੀਂ ਸੀ । ਕਈ ਤਬਦੀਲੀਆ ਆ ਗਈਆਂ ਹਨ । ਝੰਡੇ ਦਾ ਲਾਲ ਰੰਗ ਕੁਝ ਫਿੱਕਾ ਜਿਹਾ ਲੱਗਿਆ । ਸੱਜ-ਧੱਜ ਕੇ ਆਏ ਲੋਕਾਂ ਦਾ ਜਲੂਸ ਹੈ ਇਹ । ਕਈਆਂ ਨੇ ਵਧੀਆ ਧੋਤੀਆਂ ਪਹਿਨੀਆਂ ਹੋਈਆਂ ਹਨ । ਪਰ ਉਸ ਤਰ੍ਹਾਂ ਦਾ ਉਤਸ਼ਾਹ ਨਹੀਂ ਹੈ । ਪਹਿਲਾਂ ਇਸ ਜਲੂਸ ਵਿਚ ਭਾਗ ਲੈਣ ਵਾਲੇ ਲੋਕਾਂ ਵਿਚ ਕੋਈ ਵਿਸ਼ੇਸਤਾ ਸੀ । ਅੱਖਾਂ ਮਸ਼ਾਲ ਵਾਂਗ ਜਲਦੀਆਂ ਸਨ । ਉਸ ਦਾ ਵੀ ਕਾਰਨ ਹੈ । ਪੁਨਪਰਾ ਵਿਚ ਗੋਲੀ ਖਾ ਕੇ ਮਰਨ ਵਾਲੇ ਲੋਕਾਂ ਦੇ ਰਿਸ਼ਤੇਦਾਰਾਂ ਵਿਚੋਂ ਕ੍ਰਿਸ਼ਨਨ ਸਾਰਿਆਂ ਨੂੰ ਪਹਿਚਾਣਦਾ ਹੈ। ਉਨ੍ਹਾਂ ਵਿਚੋਂ ਅਧਿਕਤਰ ਲੋਕ ਅੱਜ ਵੀ ਹਨ । ਗੋਵਿੰਦਨ ਵੀ ਦਿਖਾਈ ਨਹੀ ਦੇ ਰਿਹਾ । ਕ੍ਰਿਸ਼ਨਨ ਨੇ ਅੰਤਪਨ ਨੂੰ ਲੱਭਣ ਦੀ ਕੋਸ਼ਿਸ਼ ਕੀਤੀ । ਕੇਸ਼ਵਨ ਦੀ ਵਿਧਵਾ ਵੀ ਨਹੀਂ ਹੈ । । ਅਲੀ ਦਾ ਲੰਗੜਾ ਬਾਪ ਉਸ ਜਲੂਸ ਦੀ ਜ਼ਿੰਦ ਜਾਨ ਸੀ। ਉਹ ਅਜੇ ਮਾਰਿਆ ਨਹੀਂ ਹੈ। ਪਰ ਉਹ ਦਿਖਾਈ ਨਹੀਂ ਦਿੰਦਾ । ਉਹ ਸਾਰੇ ਧਰਤੀ ਹਿਲਾ ਦੇਣ ਵਾਲੇ ਸਨ । ਇਸ ਤਰ੍ਹਾਂ ਕ੍ਰਿਸ਼ਨਨ ਨੇ ਇਕ ਇਕ ਨੂੰ ਲੱਭਣ ਦੀ ਕੋਸ਼ਿਸ ਕਰਦੇ ਸਮੇਂ, ਦੂਸਰੇ ਕਈਆਂ ਨੂੰ ਉਸ ਜਲੂਸ ਵਿਚ ਦੇਖਿਆ । ਪਿਛਲੇ ਸਾਲ ਜਲੂਸ ਤੇ ਪੱਥਰ ਮਾਰਨ ਵਾਲਔਸੇਫ ਹੱਥ ਵਿਚ ਲਾਲ ਝੰਡਾ ਫੜੀ ਜਾ ਰਿਹਾ ਹੈ । ਸੰਮੇਲਨ ਧੂਮਧਾਮ ਨਾਲ ਸਮਾਪਤ ਹੋਇਆ । ਸੰਮੇਲਨ ਨੂੰ ਵਿਗਾੜਨ ਵਾਲਾ ਪੱਪੂ ਵੀ ਉਸ ਵਿਚ ਹੈ। ਰੋਜ਼ਾਨਾ ਸੰਮੇਲਨਾਂ ਨੂੰ ਵਿਗਾੜਨਾ ਪੱਪੂ ਦਾ ਕੰਮ ਸੀ । ਪਿਛਲੇ ਕਈ ਸਾਲਾਂ ਤੋਂ 'ਧੋਖਾ-ਦਿਵਸ' ਵਿਚ ਭਾਗ ਲੈਣ ਵਾਲੇ ਕਈ ਲੋਕ ਹਨ । ਕੀ ਕਹਾਂ ਠੇਕੇਦਾਰ ਕੋਚਕੋਸ਼ੀ ਵੀ ਪੁਨਪਰਾ ਵਯਲਾਰ ਦੇ ਦਿਨ ਸ਼ਹੀਦਾਂ ਨੂੰ ਸਰਧਾਂਜ਼ਲੀ ਦੇਣ ਲਈ ਆ ਪਹੁੰਚਿਆ ਹੈ । ਕੋਚਕੋਸ਼ੀ ਵੀ ਸੀ ।

1922 ਵਿਚ ਘਰ-ਘਰ ਸ਼ਿਕਾਰ ਕਰਨ ਆਏ ਸਿਪਾਹੀਆਂ ਨਾਲ ਕੰਮ ਕਰਨ ਵਾਲਾ ਵਿਅਕਤੀ ਹੈ। ਵਿਚਾਰੇ ਕ੍ਰਿਸ਼ਨਨ ਦੀ ਸਮਝ ਵਿਚ ਕੁਝ ਨਹੀਂ ਆਇਆ। ਉਸ ਦਿਨ ਵਾਲਾ ਸੰਮੇਲਨ ਇਕ ਵੱਡੀ ਭਾਰੀ ਸਭਾ ਸੀ। ਇਕ ਨਹੀਂ ਦੋ ਮੰਤਰੀ ਸ਼ਾਮਿਲ ਹੋਏ।

ਫਿਰ ਵੀ ਅਗਲੇ ਦਿਨ ਦੇ ਜਲੂਸ ਵਿਚ ਅਤੇ ਸੰਮੇਲਨ ਵਿਚ ਅੰਤਪਨ ਅਤੇ ਲੰਗੜੇ ਪਰੀਤ ਦਾ ਸ਼ਾਮਿਲ ਹੋਣਾ ਕ੍ਰਿਸ਼ਨਨ ਸਹਿ ਨਹੀਂ ਸਕਿਆ! ਉਨ੍ਹਾਂ ਲੋਕਾਂ ਨੇ ਕਾਂਗਰਸ ਦਾ ਚਰਖ਼ੇ ਵਾਲਾ ਝੰਡਾ ਫੜਿਆ ਹੋਇਆ ਸੀ। ਉਹ ਨਾਅਰੇ ਲਾ ਰਹੇ ਸਨ। ਇਹ ਬਹੁਤ ਦੁੱਖ ਦੀ ਗੱਲ ਸੀ। ਕ੍ਰਿਸ਼ਨਨ ਨੇ ਸੋਚਿਆ ਕਿ ਅੰਤਪਨ ਅਤੇ ਪਰੀਤ ਨੂੰ ਪੁੱਛਣਾ ਚਾਹੀਦਾ ਹੈ ਕਿ ਉਨ੍ਹਾਂ ਦਾ ਇਹ ਕੰਮ ਉਚਿੱਤ ਹੈ; ਪਰ ਉਨ੍ਹਾਂ ਨੂੰ ਕਹੇਗਾ ਕਿਵੇਂ ?

ਅਗਲੇ ਦੋ ਦਿਨ ਗੁਜ਼ਰ ਗਏ। ਸੈਕਟਰੀ ਨੂੰ ਮਿਲ ਕੇ ਕ੍ਰਿਸ਼ਨਨ ਇਹ ਗੱਲਾਂ ਕਹਿਣਾ ਚਾਹੁੰਦਾ ਹੈ। ਉਸ ਨੇ ਅਨੇਕਾਂ ਗੱਲਾਂ ਜਾਣਨੀਆਂ ਹਨ। ਫਿਰ ਆਪਣੀ ਵੀ ਤਾਂ ਗੱਲ ਹੈ। 'ਸ਼ਹੀਦ-ਦਿਵਸ' ਬੀਤ ਜਾਣ ਦਿਉ, ਅਜੇਹਾ ਕਿਹਾ ਸੀ ਨਾ ਉਸ ਨੇ। ਇਸ ਤਰ੍ਹਾਂ ਇਕ ਦਿਨ ਉਹ ਪਾਰਟੀ ਦਫ਼ਤਰ ਵਿਚ ਗਿਆ।

ਉਸ ਦਿਨ ਉੱਥੇ ਰੋਜ਼ ਨਾਲੋਂ ਅਧਿਕ ਲੋਕ ਸਨ। ਪਾਰਟੀ ਦਫ਼ਤਰ ਵਿਚ ਕਦੇ ਪਹਿਲਾਂ ਨਾ ਆਉਣ ਵਾਲੇ ਲੋਕ ਵੀ ਹਨ। ਮਟਤ ਕ੍ਰਿਸ਼ਨਨ ਕੋਮਲ, ਏਰਾਂਤ ਅੰਤੋਣੀ ਆਦਿ ਕਈ ਲੋਕ। ਕ੍ਰਿਸ਼ਨਨ ਦੀ ਸਮਝ ਵਿਚ ਕੁਝ ਨਹੀਂ ਆਇਆ। ਪਾਰਟੀ ਦਫ਼ਤਰ ਵਿਚ ਇਨ੍ਹਾਂ ਲੋਕਾਂ ਦਾ ਆਉਣਾ, ਕ੍ਰਿਸ਼ਨਨ ਵਿਸ਼ਵਾਸ ਨਾ ਕਰ ਸਕਿਆ। ਕੀ ਇਹ ਵੀ ਕਮਿਊਨਿਸਟ ਬਣ ਗਏ ? ਸਭ ਕੁਝ ਦੇਖ ਕੇ ਕ੍ਰਿਸ਼ਨਨ ਨੂੰ ਕੋਈ ਵੱਡੀ ਗੜਬੜ ਹੋ ਗਈ ਮਹਿਸੂਸ ਹੋਈ।

ਕ੍ਰਿਸ਼ਨਨ ਸੈਕਟਰੀ ਕੋਲ ਗਿਆ, ਉਹ ਕੁਝ ਕਾਗਜ਼ ਛਾਂਟੀ ਕਰ ਰਿਹਾ ਸੀ। ਕ੍ਰਿਸ਼ਨਨ ਨੇ ਕਿਹਾ, "ਹੁਣ ਮੇਰੀ ਗੱਲ ਤੇ ਤੁਹਾਨੂੰ ਜ਼ਰਾ ਧਿਆਨ ਦੇਣਾ ਚਾਹੀਦਾ ਹੈ।"

ਕੰਮ ਵਿਚ ਰੁੱਝੇ ਹੋਏ ਹੋਣ ਸਮੇਂ ਉਸ ਦਾ ਅੰਦਰ ਆਉਣਾ ਸੈਕਟਰੀ ਨੂੰ ਚੰਗਾ ਨਹੀਂ ਲੱਗਿਆ। ਪਰ ਸੈਕਟਰੀ ਨੇ ਪ੍ਰਗਟ ਨਾ ਹੋਣ ਦਿੱਤਾ। ਉਸ ਨੇ ਪੁੱਛਿਆ, "ਕੀ ਗੱਲ ਹੈ ?"

ਸਦਾਸ਼ਿਵਨ ਦਵਾਰਾ ਖ਼ਜ਼ਾਨੇ ਵਿਚ ਜਮ੍ਹਾ ਕੀਤੇ ਗਏ ਰੁਪਿਆਂ ਦੀ ਗੱਲ ਹੈ।"

ਸੈਕਟਰੀ ਨੂੰ ਯਾਦ ਆਇਆ। ਉਸ ਨੇ ਕਿਹਾ, "ਜ਼ਰਾ ਕੁਝ ਦਿਨ ਹੋਰ ਰੁਕ ਜਾਉ, ਮੇਰੇ ਕੋਲ ਬਿਲਕੁਲ ਹੀ ਸਮਾਂ ਨਹੀਂ ਹੈ।"

ਕ੍ਰਿਸ਼ਨਨ ਨੇ ਆਪਣੀਆਂ ਮੁਸੀਬਤਾਂ ਸਪੱਸ਼ਟ ਕਰਦੇ ਹੋਏ ਕਿਹਾ, "ਤੈਅ ਕੀਤਾ ਗਿਆ ਵਿਆਹ ਰੱਦ ਹੋ ਗਿਆ। ਹੁਣ ਕਿਸੇ ਹੋਰ ਨੂੰ ਲੱਭਣਾ ਹੈ। ਹੱਥ ਵਿਚ ਰੁਪਿਆ ਨਾ ਹੋਵੇ ਤਾਂ ਕੀ ਕੀਤਾ ਜਾਵੇ।"

"ਅੱਛਾ, ਠੀਕ ਹੈ। ਮੈਂ ਕਰਾਂਗਾ। ਕੁਝ ਦਿਨਾਂ ਮਗਰੋਂ ਇਸ ਗੱਲ ਤੇ ਧਿਆਨ ਦੇਵਾਂਗਾ।"

ਕ੍ਰਿਸ਼ਨਨ ਨੂੰ ਕੈਮਲ ਅਤੇ ਅੰਤੋਣੀ ਦੇ ਕਮਿਊਨਿਸਟ ਬਣ ਜਾਣ ਬਾਰੇ ਜਾਣਨ ਦੀ ਇੱਛਾ ਹੋਈ। ਉਸ ਨੇ ਪੁੱਛਿਆ :

"ਇਹ ਕੈਮਲ ਜੀ ਅਤੇ ਅੰਤੋਣੀ ਜੀ ਕਿਉਂ ਆਏ ਸਨ ?"

"ਉਨ੍ਹਾਂ ਨੂੰ ਬੁਲਾਇਆ ਗਿਆ ਸੀ। ਉਹ ਆਪਣੇ ਅਹਾਤਿਆਂ ਵਿਚ ਰਹਿ ਰਹੇ ਕੁਝ ਹਰੀਜਨਾਂ ਨੂੰ ਕੱਢ ਰਹੇ ਹਨ, ਅਜੇਹੀ ਖ਼ਬਰ ਮਿਲੀ ਸੀ।"

ਕ੍ਰਿਸ਼ਨਨ ਨੇ ਹੈਰਾਨੀ ਨਾਲ ਪੁੱਛਿਆ, "ਤਦ ਉਹ ਆ ਗਏ !"

"ਆਉਂਦੇ ਕਿਉਂ ਨਾ ? ਆਪਣੀ ਸਰਕਾਰ ਹੈ ਨਾ ? ਚੋਣਾਂ ਸਮੇਂ ਜਿਹੜੀ ਪ੍ਰੇਸ਼ਾਨੀ ਉਠਾਈ, ਉਸ ਦਾ ਫਲ ਹੁਣ ਸਮਝ ਵਿਚ ਆ ਗਿਆ ਨਾ ?"

ਇਕ ਰੁੱਖ ਹੇਠ ਬੈਠੇ ਕੈਮਲ ਅਤੇ ਅੰਤੋਣੀ ਮਾਪਿੱਲਾ ਨੂੰ ਕ੍ਰਿਸ਼ਨਨ ਨੇ ਧਿਆਨ ਨਾਲ ਦੇਖਿਆ। ਉਨ੍ਹਾਂ ਦਾ ਇਸ ਤਰ੍ਹਾਂ ਬੈਠਣਾ ਕ੍ਰਿਸ਼ਨਨ ਨੂੰ ਪਸੰਦ ਆਇਆ। ਸੈਕਟਰੀ ਦਾ ਕਥਨ ਠੀਕ ਹੀ ਹੈ। ਚੋਣ ਸਮੇਂ ਕਸ਼ਟ ਉਠਾਣਾ ਬੇਕਾਰ ਨਹੀਂ ਗਿਆ। ਉਨ੍ਹਾਂ ਅਮੀਰ ਵਿਅਕਤੀਆਂ ਨੂੰ ਪਾਰਟੀ ਦਫ਼ਤਰ ਵਿਚ ਲਿਆਂਦਾ ਗਿਆ। ਕ੍ਰਿਸ਼ਨਨ ਨੂੰ ਇਸ ਤੋਂ ਅਸਲ ਸੰਤੁਸ਼ਟੀ ਮਿਲੀ।

ਰਾਹ ਵਿਚ ਇਕ ਕਾਰ ਆ ਕੇ ਰੁਕੀ। ਉਸ ਵਿਚੋਂ ਅਲਪੁਸ਼ਾ ਦਾ ਸਭ ਤੋਂ ਵੱਡਾ ਵਿਪਾਰੀ ਉਤਰ ਕੇ ਦਫ਼ਤਰ ਅੰਦਰ ਗਿਆ। ਕ੍ਰਿਸ਼ਨਨ ਉਸ ਨੂੰ ਜਾਣਦਾ ਹੈ। ਇਹ ਵੱਡਾ ਮਾਲਕ ਵੀ ਪਾਰਟੀ ਦਫ਼ਤਰ ਆ ਰਿਹਾ ਹੈ, ਇਹ ਇਕ ਅਹਿਮ ਗੱਲ ਹੈ। ਸ਼ਹੀਦੀ-ਦਿਵਸ ਤੇ ਮੰਤਰੀ ਵਲੋਂ ਦਿੱਤੇ ਗਏ ਭਾਸ਼ਨ ਦਾ ਇਕ ਵਾਕ ਕੰਨਾਂ ਵਿਚ ਗੂੰਜ ਗਿਆ।

"ਪੁੰਨਪਰਾ ਅਤੇ ਵਯਾਲਾਰ ਵਿਚ ਗੋਲੀਆਂ ਖਾ ਕੇ ਮਰੇ ਹੋਏ ਲੋਕਾਂ ਦੇ ਮਨੁੱਖੀ-ਖ਼ੂਨ ਤੋਂ ਪੈਦਾ ਹੋਈ ਪਾਰਟੀ ਦੀ ਤਾਕਤ ਦਾ ਪਹਿਲਾ ਦ੍ਰਿਸ਼ ਅਸੀਂ ਦੇਖ ਰਹੇ ਹਾਂ।"

ਇਹ ਠੀਕ ਹੈ। ਕੈਮਲ ਅਤੇ ਅੰਤੋਣੀ ਇਮਲੀ ਦੇ ਰੁੱਖ ਹੇਠ ਬੈਠੇ ਹਨ। ਆਲਪੁਸ਼ਾ ਦਾ ਇਕ ਵੱਡਾ ਪੂੰਜੀਪਤੀ ਆਇਆ ਹੈ। ਹੁਣ ਹੋਰ ਕੀ ਕੀ ਨਹੀਂ ਹੋਵੇਗਾ।

ਥੋੜ੍ਹੀ ਦੇਰ ਮਗਰੋਂ ਇਕ ਆਦਮੀ ਨੇ ਆ ਕੇ ਕਿਹਾ :

"ਸੂਚਨਾ-ਪੱਤਰ ਦੇ ਅਨੁਸਾਰ ਅੱਜ ਆਏ ਸਾਰੇ ਲੋਕਾਂ ਨੂੰ ਐਤਵਾਰ ਆਉਣਾ ਚਾਹੀਦਾ ਹੈ। ਅੱਜ ਦਰਖ਼ਾਸਤਾਂ ਤੇ ਵਿਚਾਰ ਨਹੀਂ ਹੋਵੇਗਾ।"

ਥੋੜ੍ਹੀ ਦੇਰ ਲਈ ਕੋਈ ਕੁਝ ਨਾ ਬੋਲਿਆ। ਅੰਤੋਣੀ ਮਾਪਿੱਲਾ ਨੇ ਉੱਠ ਕੇ ਕਿਹਾ :

"ਐਤਵਾਰ ਨੂੰ ਅਸੀਂ ਗਿਰਜਾ ਘਰ ਜਾਣਾ ਹੈ।"

"ਕੁਝ ਵੀ ਹੋਵੇ ਐਤਵਾਰ ਨੂੰ ਹੀ ਆਉਣਾ ਹੈ।"

ਥੋੜ੍ਹੀ ਦੇਰ ਮਗਰੋਂ ਸੈਕਟਰੀ ਤੇ ਉਹ ਪੂੰਜੀਪਤੀ ਕਾਰ ਵਿਚ ਬੈਠ ਕੇ ਚਲੇ ਗਏ। ਪਿਛਲੀ ਸੀਟ ਤੇ ਸੈਕਟਰੀ ਅਤੇ ਸੇਠ ਦੋਵੇਂ ਬੈਠੇ ਸਨ। ਕਾਰ ਚੱਲ ਪਈ। ਉਸ ਗਮਨ ਵਿਚ ਇਕ ਕਸ਼ਿਸ਼ ਸੀ।

ਉਸ ਸੈਕਟਰੀ ਨੂੰ ਇਹ ਪਦਵੀ ਮਿਲ ਗਈ ਜਿਹੜਾ ਦਫ਼ਤਰ ਵਿਚ ਸਿਰਫ਼ ਇਕ ਮਜ਼ਦੂਰ ਸੀ। ਉਸ ਵਿਚ ਮਾਣ ਵਾਲੀ ਗੱਲ ਹੈ। ਪਰ—ਇਹ ਇਕ ਵੱਡਾ 'ਪਰ' ਹੈ। ਕ੍ਰਿਸ਼ਨਨ ਨੂੰ ਲੱਗਿਆ ਕਿ ਕਿਧਰੇ ਜ਼ਰੂਰ ਕੋਈ ਗੜਬੜ ਹੈ। ਉਸ ਸੇਠ ਨਾਲ ਸੈਕਟਰੀ ਦਾ ਇਸ ਤਰ੍ਹਾਂ ਜਾਣਾ ਕੀ ਠੀਕ ਹੈ ? ਹਮੇਸ਼ਾ ਉਸ ਨਾਲ ਲੜਦਾ ਰਹਿੰਦਾ ਸੀ ਨਾ ?

ਕੁਝ ਵੀ ਹੋਵੇ, ਉਸ ਨਵੇਂ ਪ੍ਰਬੰਧ ਬਾਰੇ ਕ੍ਰਿਸ਼ਨਨ ਦੀ ਸਮਝ ਵਿਚ ਕੁਝ ਵੀ ਨਹੀਂ ਆ ਰਿਹਾ। ਉਸ ਨੂੰ ਲੱਗਿਆ ਕਿ ਕਿਧਰੇ ਕੋਈ ਤਰੁੱਟੀ ਹੈ। ਕਈ ਥਾਵਾਂ ਤੇ ਲਾਭ ਮਿਲਣ ਜਿਹਾ ਅਭਿਮਾਨ ਹੈ। ਪਰ ਗਲਤੀਆਂ ਦਾ ਪਲੜਾ ਬਹੁਤ ਭਾਰੀ ਹੈ।

ਕੁਝ ਦਿਨਾਂ ਮਗਰੋਂ ਸੈਕਟਰੀ ਨੇ ਕ੍ਰਿਸ਼ਨਨ ਦੀਆਂ ਗੱਲਾਂ ਲਿਖ ਲਈਆਂ। ਜੋ ਕੁਝ ਕਰਨ ਯੋਗ ਹੋਇਆ ਕਰੇਗਾ, ਇਸ ਦਾ ਵਾਅਦਾ ਵੀ ਕੀਤਾ। ਅੱਗੋਂ ਇਨ੍ਹਾਂ ਗੱਲਾਂ ਵਿਚ ਕੋਈ ਸੁਧਾਰ ਹੋਵੇਗਾ, ਕ੍ਰਿਸ਼ਨਨ ਅਜੇਹਾ ਵਿਸ਼ਵਾਸ ਕਰ ਰਿਹਾ ਹੈ।

ਇਕ ਹਫ਼ਤੇ ਮਗਰੋਂ ਆਲਪੁਸ਼ਾ ਵਿਚ ਇਕ ਹੋਰ ਘਟਨਾ ਘਟੀ। ਭੰਗੀਆਂ ਨੇ ਆਪਣੀਆਂ ਮੰਗਾਂ ਰੱਖੀਆਂ। ਉਹ ਹੜਤਾਲ ਕਰਨਗੇ। ਅਜਿਹੀ ਧਮਕੀ ਵੀ ਦਿੱਤੀ। ਇਹ ਸਿਰਫ਼ ਆਲਪੁਸ਼ਾ ਨਾਲ ਸੰਬੰਧਿਤ ਇਕ ਸਮੱਸਿਆ ਨਹੀਂ ਸੀ। ਕੇਰਲਾ ਦੇ ਸਾਰੇ ਸ਼ਹਿਰਾਂ ਤੇ ਇਸ ਦਾ ਪ੍ਰਭਾਵ ਪਵੇਗਾ। ਸੁਭਾਵਿਕ ਸੀ ਕਿ ਇਹ ਸਮੱਸਿਆ ਸੈਕਟਰੀ ਦੇ ਧਿਆਨ ਦੀ ਮੰਗ ਕਰਦੀ ਸੀ। ਕ੍ਰਿਸ਼ਨਨ ਸੈਕਟਰੀ ਨੂੰ ਦੁਬਾਰਾ ਮਿਲਿਆ। ਉਸ ਨੇ ਸਪੱਸ਼ਟ ਕਿਹਾ ਕਿ ਉਹ ਉਸ ਦੀ ਗੱਲ ਤੇ ਧਿਆਨ ਨਹੀਂ ਦੇ ਸਕਿਆ। ਉਸ ਦੇ ਕਈ ਕਾਰਨ ਵੀ ਸਨ। ਉਹ ਸਭ ਕ੍ਰਿਸ਼ਨਨ ਨੂੰ ਪਤਾ ਹੈ।

"ਕੁਝ ਦਿਨ ਹੋਰ ਰੁਕੋ। ਇਸ ਨਗਰ ਪਾਲਿਕਾ ਦੇ ਮਜ਼ਦੂਰਾਂ ਦਾ ਕੰਮ ਹੋ ਜਾਣ ਦਿਉ। ਫਿਰ ਬਗ਼ੈਰ ਕਿਸੇ ਦੇਰੀ ਤੋਂ ਕੋਸ਼ਿਸ਼ ਕਰਾਂਗਾ।"

ਇਸ ਬੇਨਤੀ ਦਾ ਕੀ ਉਹ ਵਿਰੋਧ ਕਰ ਸਕਦਾ ਹੈ ? ਇਕ ਗੱਲ ਤਾਂ ਠੀਕ ਹੈ। ਸੈਕਟਰੀ ਨੂੰ ਇਕ ਥਾਂ ਬੈਠਣ ਦਾ ਵੀ ਸਮਾਂ ਨਹੀਂ ਹੈ।

ਮਗਰੋਂ ਸੈਕਟਰੀ ਨੇ ਕਿਹਾ ਕਿ ਤ੍ਰਿਵੇਂਦਰਮ ਜਾਣ ਨਾਲ ਹੀ ਕੰਮ ਹੋਵੇਗਾ। ਉੱਥੇ ਜਾਣ ਤੇ ਕੰਮ ਬਣ ਜਾਵੇਗਾ। ਕ੍ਰਿਸ਼ਨਨ ਨੇ ਆਪਣੀ ਦਸ਼ਾ ਖੁੱਲ੍ਹ ਕੇ ਕਹੀ :

ਮੇਰਾ ਖ਼ਿਆਲ ਹੈ ਕਿ ਮੇਰੇ ਕੋਲ ਇਕ ਆਨਾ ਵੀ ਨਹੀਂ ਹੋਵੇਗਾ। ਇੰਨੇ ਸਾਲਾਂ ਤੋਂ ਜੋੜਿਆ ਰੁਪਿਆ ਮੈਂ ਤ੍ਰਿਵੇਂਦਰਮ ਵਿਚ ਖਰਚ ਕਰ ਰਿਹਾ ਸੀ। ਹੁਣ ਇਕ ਪੈਸਾ ਵੀ ਮਿਲ ਸਕੇਗਾ।"

ਸੈਕਟਰੀ ਦੀ ਸਮਝ ਵਿਚ ਇਹ ਆ ਰਿਹਾ ਹੈ।

"ਫਿਰ ਤੁਹਾਡਾ ਕੰਮ ਛੇਤੀ ਕਿਵੇਂ ਬਣ ਸਕੇਗਾ ?"

ਕ੍ਰਿਸ਼ਨਨ ਕੋਲ ਕੋਈ ਜਵਾਬ ਨਹੀਂ ਸੀ। ਸੈਕਟਰੀ ਕਹਿਣ ਲੱਗਿਆ :

"ਜਿਸ ਥਾਂ ਖਰਚ ਕਰਨਾ ਜ਼ਰੂਰੀ ਹੈ ਕੀ ਉਹ ਬਗ਼ੈਰ ਕੀਤਿਆਂ ਕੰਮ ਹੋ ਸਕੇਗਾ ?"

ਕ੍ਰਿਸ਼ਨਨ ਨੂੰ ਖਰਚ ਕਰਨ ਵਿਚ ਕੋਈ ਸੰਕੋਚ ਨਹੀਂ। ਪਰ ਉਹ ਬੇਵੱਸ ਹੈ। ਇਹ ਵੀ ਸੈਕਟਰੀ ਨੂੰ ਪਤਾ ਹੈ।

ਸੈਕਟਰੀ ਨੇ ਵੀ ਮਜਬੂਰੀ ਦਿਖਾ ਕੇ ਕਿਹਾ :

"ਤਾਂ ਮੈਂ ਤੁਹਾਡੀਆਂ ਸਾਰੀਆਂ ਗੱਲਾਂ ਦਾ ਬਿਉਰਾ ਲਿਖ ਕੇ ਜਲਦੀ ਕੰਮ ਕਰਵਾਣ ਲਈ "ਸਟੇਟ ਕਮੇਟੀ ਦਫ਼ਤਰ" ਨੂੰ ਲਿਖ ਦਿਆਂਗਾ। ਇਸੇ ਰਫ਼ਤਾਰ ਨਾਲ ਕੰਮ ਹੋਣ ਦਿਉ। ਤੁਹਾਡੀ ਜਾਣਕਾਰੀ ਲਈ ਇਕ ਗੱਲ ਹੋਰ ਵੀ ਕਹਿ ਦੇਂਦਾ ਹਾਂ। ਦੇਸ਼ ਵਿਚ ਚੁਫੇਰੇ ਇਸੇ ਤਰ੍ਹਾਂ ਦੀਆਂ ਗੱਲਾਂ ਇਕੱਠੀਆਂ ਕੀਤੀਆਂ ਜਾ ਰਹੀਆਂ ਹਨ।

ਕ੍ਰਿਸ਼ਨਨ ਰੋ ਪਿਆ।—"ਇਸ ਲਈ ?"

"ਦੇਰ ਜ਼ਰੂਰ ਲੱਗੇਗੀ।"

ਕ੍ਰਿਸ਼ਨਨ ਸਹਿ ਨਹੀਂ ਸੀ ਸਕਦਾ।

"ਤਦ ਮੇਰਾ ਸਦਾਸ਼ਿਵਨ ਗੋਲੀ ਖਾ ਕੇ ਕਿਉਂ ਮਰਿਆ ?"

ਸੈਕਟਰੀ ਕੁਝ ਘਬਰਾ ਗਿਆ।

ਕੀ ਤੁਹਾਡੇ ਲੋਕਾਂ ਦੇ, ਵੱਡੇ ਵੱਡੇ ਧਨਾਡਾਂ ਅਤੇ ਗੋਲੀ ਮਾਰਨ ਵਾਲੀ ਪੁਲਸ ਆਦਿ ਨਾਲ ਕਾਰਾਂ ਵਿਚ ਬੈਠ ਕੇ ਜਾਣ ਲਈ ?"

ਸੈਕਟਰੀ ਨੂੰ ਇਕ ਥੱਪੜ ਪੈਣ ਵਾਂਗ ਲੱਗਿਆ। ਉਸ ਨੇ ਕਿਹਾ :

"ਉਹ ਬਾਬਾ, ਕੁਝ ਤਮੀਜ ਨਾਲ ਬੋਲੋ !"

"ਨਹੀਂ ਤਾਂ ਕੀ ?"

"ਤੁਸੀਂ ਇਕ ਸ਼ਹੀਦ ਦੇ ਪਿਤਾ ਹੋ। ਨਹੀਂ ਤਾਂ ਦੱਸ ਦੇਂਦਾ।"

"ਤੁਸੀਂ ਕੀ ਦੱਸ ਦੇਂਦੇ ?"

"ਧੋਖਾ—ਧੋਖਾ," ਅਜਿਹਾ ਕਹਿੰਦਾ ਹੋਇਆ ਕ੍ਰਿਸ਼ਨਨ ਚਲੇ ਗਿਆ।

## 45

ਕਈ ਮਹੀਨੇ ਗੁਜ਼ਰ ਗਏ। ਰਾਜ ਕਰ ਰਹੀ ਪਾਰਟੀ ਦੇ ਨੇਤਾ, ਚੀਫ਼ ਸੈਕਟਰੀ ਤੋਂ ਸੰਤੁਸ਼ਟ ਨਹੀਂ ਸਨ। ਇਨ੍ਹਾਂ ਵਿਚਾਲੇ ਪ੍ਰਤਖ ਵਿਰੋਧ ਵੀ ਸੀ। ਉਹ ਇਹੋ ਦੋਸ਼ ਲਾ ਰਹੇ ਸਨ ਕਿ ਚੀਫ਼ ਸੈਕਟਰੀ ਸਰਕਾਰ ਦੇ ਪ੍ਰਗਤੀਵਾਦੀ ਫੈਸਲਿਆਂ ਵਿਚ ਰੁਕਾਵਟ ਪਾ ਰਹੇ ਸਨ। ਉਨ੍ਹਾਂ ਦੇ ਪ੍ਰਚਾਰ ਵਿਚ ਚੀਫ਼ ਸੈਕਟਰੀ ਤਕ ਰੁਕਾਵਟਾਂ ਪਾ ਰਹੇ ਹਨ।

ਪਰ ਇਹ ਦੋਸ਼ ਕੇਸ਼ਵ ਪਿੱਲੈ ਦੀ ਸਮਝ ਵਿਚ ਨਹੀਂ ਆ ਰਿਹਾ। ਨਵੀਂ ਸਰਕਾਰ ਆਪਣੇ ਵਿਸ਼ਵਾਸ ਵਿਚ ਲੈਣ ਦੀ ਉਹ ਭਰਪੂਰ ਕੋਸ਼ਿਸ ਕਰ ਰਿਹਾ ਹੈ। ਉਸ ਨੂੰ ਇਹ ਇਕ ਮੁਸੀਬਤ ਵਾਂਗ ਨਹੀਂ ਮਹਿਸੂਸ ਹੋਈ। ਉਸ ਨੂੰ ਕਦੇ ਆਪਣੀ ਰਾਏ ਕਮਜ਼ੋਰ ਨਹੀਂ ਲੱਗੀ। ਵਿਕਾਸ ਅਤੇ ਸਰਵਜਨਕ-ਨਿਰਮਾਣ ਵਿਭਾਗ ਆਦਿ ਦੇ ਸਾਰੇ ਕੰਮ ਉਸ ਦੀ ਦੇਖ ਰੇਖ ਹੇਠ ਹੀ ਹੁੰਦੇ ਹਨ। ਆਰ. ਟੀ. ਮੈਨਨ ਤੇ ਸੰਬੰਧਿਤ ਮੰਤਰੀ ਦੋਵੇਂ ਸਿੱਧੇ ਹੀ ਆਪਸ ਵਿਚ ਉਨ੍ਹਾਂ ਗੱਲਾਂ ਤੇ ਸੋਚ-ਵਿਚਾਰ ਕਰਦੇ ਹਨ ਤੇ

ਨਿਰਣਾ ਲੈਂਦੇ ਹਨ। ਕੈਬਨਿਟ ਸੈਕਟਰੀ ਦੇ ਰੂਪ ਵਿਚ ਨਿਰਣਾ ਉਨ੍ਹਾਂ ਦਵਾਰਾ ਹੋਣਾ ਚਾਹੀਦਾ ਹੈ ਪਰ ਉਹ ਆਪਣਾ ਮੱਤ ਪ੍ਰਗਟ ਨਹੀਂ ਕਰਦੇ ਸਨ। ਉਨ੍ਹਾਂ ਦੀ ਆਪਣੀ ਕੋਈ ਰਾਏ ਨਹੀਂ ਰਹੀ।

ਉਸ ਦਿਨ ਇਕ ਖਾਸ ਗੱਲ ਵੀ ਹੋਈ। ਮੁੱਖ ਮੰਤਰੀ ਨੇ ਸੈਕਟਰੀ ਨੂੰ ਆਪਣੇ ਕਮਰੇ ਵਿਚ ਬੁਲਾਇਆ। ਉਨ੍ਹਾਂ ਨੇ ਰੋਜ਼ਾਨਾ ਦੇ ਸਰਕਾਰੀ ਕੰਮਾ ਬਾਰੇ ਗੱਲਬਾਤ ਕੀਤੀ। ਇਹ ਇੰਨੀਆਂ ਪ੍ਰਮੁੱਖ ਗੱਲਾਂ ਨਹੀਂ ਸਨ। ਕੇਸ਼ਵ ਪਿੱਲੈ ਦਾ ਖ਼ਿਆਲ ਸੀ ਕਿ ਇਹ ਗੱਲਾਂ ਕਰਨ ਲਈ ਉਸ ਨੂੰ ਨਹੀਂ ਬੁਲਾਇਆ ਗਿਆ। ਮੁੱਖ-ਮੰਤਰੀ ਦੇ ਮਨ ਵਿਚ ਕੁਝ ਹੋਰ ਹੈ। ਪਤਾ ਨਹੀਂ ਉਹ ਕੀ ਹੈ? ਥੋੜ੍ਹੀ ਦੇਰ ਦੇ ਭਾਸ਼ਨ ਮਗਰੋਂ ਉਹ ਬਾਹਰ ਆਇਆ।

ਉਨ੍ਹਾਂ ਨੇ ਕਿਹਾ, "ਚੀਫ਼ ਸੈਕਟਰੀ ਦੀ ਲੰਬੇ ਸਮੇਂ ਦੀ ਸਰਵਿਸ ਦੇ ਬਾਵਜੂਦ ਇਸ ਸਰਕਾਰ ਨੂੰ ਕੋਈ ਲਾਭ ਨਹੀਂ ਹੋ ਰਿਹਾ, ਅਜੇਹਾ ਦੋਸ਼ ਹੈ।"

ਮੁੱਖ ਮੰਤਰੀ ਮੁਸਕਰਾਉਂਦੇ ਹੋਏ ਬੈਠੇ ਰਹੇ।

ਕੇਸ਼ਵ ਪਿੱਲੈ ਨੇ ਕਿਹਾ, "ਮੈਂ ਸਮਝ ਨਹੀਂ ਸਕਿਆ।"

ਮੁੱਖ ਮੰਤਰੀ ਨੇ ਫਿਰ ਇਕ ਪੌੜੀ ਉਪਰ ਚੜ੍ਹ ਕੇ ਕਿਹਾ, "ਦੋਸ਼ ਇਹ ਹੈ ਕਿ ਤੁਸੀਂ ਇਸ ਸਰਕਾਰ ਨਾਲ ਪੂਰਨ ਸਹਿਯੋਗ ਨਹੀਂ ਕਰ ਰਹੇ।"

ਕੇਸ਼ਵ ਪਿੱਲੈ ਇਹ ਦੋਸ਼ ਸੁਣ ਕੇ ਹੈਰਾਨ ਹੀ ਰਹਿ ਗਿਆ।

"ਕਿੱਥੇ ਅਤੇ ਕਿਵੇਂ ਸਹਿਯੋਗ ਨਹੀਂ ਦਿੱਤਾ, ਇਹ ਵੀ ਦੱਸ ਦਿਉ ਤਾਂ ਠੀਕ ਰਹੇ।"

ਮੁੱਖ ਮੰਤਰੀ ਨੇ ਉਸ ਦਾ ਸਪੱਸ਼ਟ ਜਵਾਬ ਨਾ ਦਿੱਤਾ। ਉਨ੍ਹਾਂ ਨੇ ਕਿਹਾ, "ਤੁਸੀਂ ਕਿਸੇ ਵੀ ਮਸਲੇ ਤੇ ਆਪਣੀ ਰਾਏ ਪ੍ਰਗਟ ਨਹੀਂ ਕਰਦੇ। ਇਹ ਇਕ ਦੋਸ਼ ਹੈ।"

ਕੇਸ਼ਵ ਪਿੱਲੈ ਨੂੰ ਆਪਣੀ ਸ਼ਿਕਾਇਤ ਕਹਿਣ ਦਾ ਮੌਕਾ ਮਿਲਿਆ :

"ਮੈਨੂੰ ਆਪਣੀ ਰਾਏ ਪ੍ਰਗਟ ਕਰਨ ਦਾ ਮੌਕਾ ਹੀ ਨਹੀਂ ਮਿਲਿਆ।"

ਮੁੱਖ-ਮੰਤਰੀ ਹੱਸ ਪਏ। ਉਹ ਵਾਦ-ਵਿਵਾਦ ਲਈ ਤਿਆਰ ਨਹੀਂ ਸਨ।

"ਤਦ ਇਕ ਗੱਲ ਤਾਂ ਸਪੱਸ਼ਟ ਹੋਈ। ਸਰਕਾਰ ਅਤੇ ਚੀਫ ਸੈਕਟਰੀ ਵਿਚਕਾਰ ਗਹਿਰੇ ਸੰਬੰਧ ਨਹੀਂ ਹਨ।"

ਉਸ ਨੂੰ ਸਵੀਕਾਰ ਕਰਨ ਜਾਂ ਇਨਕਾਰ ਕਰਨ ਲਈ ਕੇਸ਼ਵ ਪਿੱਲੈ ਤਿਆਰ ਨਾ ਹੋਇਆ। ਉਹ ਮੌਨ ਧਾਰੀ ਬੈਠਾ ਰਿਹਾ। ਪਰ ਸਟੇਟ ਕਮੇਟੀ ਦਵਾਰਾ ਕੇਸ਼ਵ ਪਿੱਲੈ ਦੇ ਵਿਰੋਧ ਵਿਚ ਨਿਰੰਤਰ ਸ਼ਿਕਾਇਤ ਬਾਰੇ ਜ਼ਰਾ ਗੱਲਾਂ ਕਰਨ ਦੀ ਉਸ ਦੀ ਚਾਹ ਨਾ ਹੋਈ। ਇਕ ਤਰ੍ਹਾਂ ਨਾਲ ਇਹ ਠੀਕ ਹੀ ਹੈ ਨਾ?

ਮੁੱਖ-ਮੰਤਰੀ ਨੇ ਚੀਫ ਸੈਕਟਰੀ ਨੂੰ ਸੋਚ-ਵਿਚਾਰ ਕਰਨ ਲਈ ਕਿਹਾ।

"ਅਜਿਹਾ ਨਾ ਸਮਝਣਾ ਕਿ ਮੈਂ ਜ਼ਬਰਦਸਤੀ ਕਰ ਰਿਹਾ ਹਾਂ। ਇਹ ਸਿਰਫ਼ ਇਕ ਵਿਅਕਤੀਗਤ ਮੱਤ ਹੈ। ਪਾਰਟੀ ਜਾਂ ਮੰਤਰੀ-ਮੰਡਲ ਦਾ ਮੱਤ ਨਹੀਂ। ਮੇਰਾ ਨਿੱਜੀ ਮੱਤ ਹੈ। ਮਿਸਟਰ ਕੇਸ਼ਵ ਪਿੱਲੈ ਨੂੰ ਕਹਿ ਰਿਹਾ ਹਾਂ, ਬਸ।"

ਬੜੀ ਨਿਮਰਤਾ ਨਾਲ ਕੇਸ਼ਵ ਪਿੱਲੈ ਬੈਠਾ ਰਿਹਾ। ਕੇਸ਼ਵ ਪਿੱਲੈ ਨੇ ਸੋਚਿਆ ਕਿ ਨਵੇਂ ਸੰਵਿਧਾਨ ਦਾ ਕੋਈ ਨਿਰਦੇਸ਼ ਹੋਵੇਗਾ।

ਮੁੱਖ ਮੰਤਰੀ ਨੇ ਕਿਹਾ, "ਚੀਫ ਸੈਕਟਰੀ ਕੁਝ ਮਹੀਨਿਆਂ ਦੀ ਛੁੱਟੀ ਲੈ ਲਵੇ ਤਾਂ ਕਿੰਜ ਰਹੇ ?"

ਮੁੱਖ-ਮੰਤਰੀ ਨੇ ਚੀਫ ਸੈਕਟਰੀ ਦੇ ਜਵਾਬ ਦੀ ਉਡੀਕ ਕੀਤੇ ਬਗ਼ੈਰ ਕਿਹਾ :

"ਜ਼ਬਰਦਸਤੀ ਨਹੀਂ ਕਰ ਰਿਹਾ। ਸਿਰਫ ਇਕ ਨਿਰਦੇਸ਼ ਹੈ। ਕੁਝ ਵੀ ਹੋਵੇ, ਇਕ ਵਿੱਥ ਤਾਂ ਹੈ ਹੀ। ਇਹ ਗੱਲ ਤਾਂ ਸਾਫ ਹੈ। ਮੇਰਾ ਖ਼ਿਆਲ ਹੈ ਕਿ ਕੁਝ ਸਮੇਂ ਲਈ ਅਲੱਗ ਰਹਿਣਾ ਹੀ ਠੀਕ ਰਹੇਗਾ, ਬਸ।"

ਕੇਸ਼ਵ ਪਿੱਲੈ ਨੇ ਆਪਣੀ ਪੂਰੀ ਸਰਕਾਰੀ ਜ਼ਿੰਦਗੀ ਯਾਦ ਕੀਤੀ। ਪਾਰਕਵਿਯੂ ਦੇ ਫਾਟਕ ਖੜ੍ਹੇ ਹੋਣ ਤੋਂ ਪੰਦਰਾਂ ਰੁਪਏ ਮਹੀਨੇ ਦੀ ਤਨਖਾਹ ਵਾਲੇ ਦਿਨਾਂ ਤੋਂ ਲੈ ਕੇ ਅੱਜ ਤਕ ਪੂਰਾ ਜੀਵਨ ਯਾਦ ਕੀਤਾ। ਇਕ ਪਲ ਲਈ ਕੇਸ਼ਵ ਪਿੱਲੈ ਉਸ ਭਾਰੀ ਬੋਝ ਹੇਠ ਦਬ ਗਿਆ। ਉਸ ਦਾ ਦਮ ਘੁੱਟਣ ਲੱਗਿਆ। ਸਾਰੇ ਸਰੀਰ ਵਿਚ ਥਕਾਨ ਸੀ। ਉਸ ਦਾ ਪੀਲਾ ਪੈ ਜਾਣਾ ਮੁੱਖ ਮੰਤਰੀ ਦੀ ਨਜ਼ਰੀਂ ਨਾ ਪਿਆ। ਪ੍ਰਾਣਾਂ ਦਾ ਜਾਣਾ ਅਤੇ ਰੋਜ਼ੀ ਦਾ ਜਾਣਾ ਇਕ ਬਰਾਬਰ ਹਨ।

ਕੁਝ ਦੇਰ ਕੇਸ਼ਵ ਪਿੱਲੈ ਉਂਜ ਹੀ ਬੈਠਾ ਰਿਹਾ। ਉਹ ਕੁਝ ਸੋਚ ਨਹੀਂ ਰਿਹਾ ਹੈ। ਪੱਥਰ ਦੇ ਬੁੱਤ ਵਾਂਗ ਬੈਠਾ ਹੈ।

"ਇਹ ਕੰਮ ਬੰਦ ਕਰ ਦਿਉ।"

ਕੋਈ ਕਹਿੰਦਾ ਹੈ। ਇਹ ਉਸ ਦੇ ਕੰਨਾਂ ਵਿਚ ਗੂੰਜ ਰਿਹਾ ਹੈ।

"ਆਪਣੇ ਕੋਲ ਨਿਰਬਾਹ ਕਰਨ ਲਈ ਸੰਪਤੀ ਹੈ ਨਾ ?"

ਇਹ ਦੂਸਰਾ ਸਵਾਲ ਹੈ। ਕਾਤਰਯਨੀ ਅੰਮਾਂ ਇਹ ਪੁੱਛ ਰਹੀ ਹੈ। ਕੇਸ਼ਵ ਪਿੱਲੈ ਦੀ ਉਦਾਸੀ ਕੁਝ ਘੱਟ ਹੋ ਗਈ। ਉਸ ਦੇ ਦਿਮਾਗ਼ ਵਿਚ ਫ਼ਿਕਰ ਚੱਕਰ ਲਾਉਣ ਲੱਗੇ। ਫਿਰ ਹੁਣ ਰਿਟਾਇਰ ਹੋਣ ਵਿਚ ਵੀ ਕੋਈ ਬਹੁਤਾ ਸਮਾਂ ਨਹੀਂ ਹੈ। ਇੰਨੇ ਸਮੇਂ ਤਕ ਹਿੰਮਤ ਨਾਲ ਹੀ ਕੰਮ ਕੀਤਾ। ਇਸ ਪਿੰਜਰੇ ਵਿਚ ਫਸ ਕੇ ਬਹੁਤਾ ਸਮਾਂ ਨਹੀਂ ਗੁਜ਼ਾਰਿਆ ਜਾ ਸਕਦਾ। ਇਸ ਸਮੇਂ ਉਸ ਕੁਰਸੀ ਤੇ ਬੈਠਣਾ ਸ਼ਰਮ ਦੀ ਗੱਲ ਹੋ ਗਈ ਹੈ। ਇਥੋਂ ਚਲੇ ਜਾਈਏ ਤਾਂ ਕਿੰਜ ਰਹੇ ? ਜਿੰਨੀ ਪੈਨਸ਼ਨ ਹੋਵੇਗੀ ਲੈ ਕੇ ਚਲੇ ਹੀ ਜਾਣਾ ਚਾਹੀਦੈ।

'ਰਹਿਣ ਦੇ' ਅੰਦਰੋਂ ਆਵਾਜ਼ ਆ ਰਹੀ ਹੈ। ਕੀ ਅਜਿਹਾ ਨਿਰਣਾ ਲਿਆ ਜਾ ਸਕਦਾ ਹੈ। ਅਜਿਹੀਆਂ ਕਿੰਨੀਆਂ ਪ੍ਰੀਖਿਆਵਾਂ ਦੇ ਚੁੱਕਿਆ ਏਂ। ਕੀ ਇੰਜ ਹਾਰ ਖਾ ਕੇ ਭੱਜਣਾ ਏ। 'ਰਹਿਣ ਦੇ' ਵਿਚ ਅਸਾਧਾਰਨ ਤਾਕਤ ਹੈ।

ਕੇਸ਼ਵ ਪਿੱਲੈ ਨੇ ਮੁੱਖ-ਮੰਤਰੀ ਨੂੰ ਸਿਰ ਤੋਂ ਪੈਰਾਂ ਤਕ ਧਿਆਨ ਨਾਲ ਦੇਖਿਆ। ਇਕ ਪਲ ਵਿਚ ਉਸ ਆਦਮੀ ਦਾ ਪੂਰਾ ਜੀਵਨ, ਪੁਲਸ ਰਿਪੋਰਟ ਅਨੁਸਾਰ ਉਸ ਨੇ ਯਾਦ ਕੀਤਾ। ਕੀ ਇਸ ਆਦਮੀ ਨੂੰ ਗੱਲ ਸਵੀਕਾਰ ਕਰਕੇ ਨੌਕਰੀ ਛੱਡ ਕੇ ਚਲੇ ਜਾਣਾ ਚਾਹੀਦਾ ਹੈ ? ਇਹ ਇਕ ਕਮਜ਼ੋਰੀ ਹੋਵੇਗੀ ਨਾ ?

ਤਦ ਤਕ ਅਨੇਕਾਂ ਪਲ ਚੁੱਪ ਵਿਚ ਹੀ ਗੁਜ਼ਰ ਗਏ। ਕੇਸ਼ਵ ਪਿੱਲੈ ਉਠਿਆ।

ਮੁੱਖ ਮੰਤਰੀ ਨੇ ਕਿਹਾ, "ਅੱਛਾ ਤਾਂ ਫਿਰ ਮੇਰੀਆਂ ਗੱਲਾਂ ਤੇ ਜ਼ਰਾ ਵਿਚਾਰ ਕਰਨਾ। ਜ਼ਬਰਦਸਤੀ ਨਹੀਂ ਕਰ ਰਿਹਾ ਹਾਂ।"

ਕੁਝ ਕਹੇ ਬਗ਼ੈਰ ਹੱਥ ਜੋੜ ਕੇ ਕੇਸ਼ਵ ਪਿੱਲੈ ਉਸ ਕਮਰੇ ਵਿਚੋਂ ਵਾਪਸ ਆਇਆ। ਆਪਣੇ ਕਮਰੇ ਵਿਚ ਜਾਂਦੇ ਸਮੇਂ ਵਰਾਂਡੇ ਵਿਚੋਂ ਇਕ ਫਾਈਲ ਲੈ ਕੇ ਆਰ. ਟੀ. ਮੈਨਨ ਜਾ ਰਿਹਾ ਸੀ। ਉਸ ਵੱਲ ਕੇਸ਼ਵ ਪਿੱਲੈ ਨੇ ਦੇਖਿਆ। ਸਿਰਫ ਉਪਰੀ ਨਜ਼ਰੇ ਹੀ। ਦਿਮਾਗ਼ ਨਹੀਂ ਵਰਤਿਆ।

ਕੁਝ ਕਦਮ ਜਾਣ ਮਗਰੋਂ ਕੇਸ਼ਵ ਪਿੱਲੈ ਨੇ ਮੁੜ ਕੇ ਦੇਖਿਆ, ਮੈਨਨ ਨੇ ਵੀ ਮੁੜ ਕੇ ਦੇਖਿਆ। ਆਰ. ਟੀ. ਮੈਨਨ ਮੁੱਖ ਮੰਤਰੀ ਨਾਲ ਗੱਲ ਕਰਨ ਲਈ ਜਾ ਰਿਹਾ ਹੋਵੇਗਾ।

ਕੇਸ਼ਵ ਪਿੱਲੈ ਨੇ ਲੰਬਾ ਸਾਹ ਨਾ ਲਿਆ। ਸਿਰਫ ਦੰਦ ਕਰੀਚ ਕੇ ਹੀ ਰਹਿ ਗਿਆ। ਪੂਰਾ ਸਿਰ ਪਥਰਾ ਗਿਆ। ਅੱਜ ਤਕ ਉਸ ਦੇ ਜੀਵਨ ਵਿਚ ਕਦੇ ਨਾ ਆਉਣ ਵਾਲੇ ਵਿਕਾਰ ਨੇ ਪਤਾ ਨਹੀਂ ਕਿਵੇਂ ਅਤੇ ਕਿੱਥੇ ਉਸ ਨੂੰ ਉਤਸ਼ਾਹਤ ਕਰ ਦਿੱਤਾ। ਕੇਸ਼ਵ ਪਿੱਲੈ ਨੇ ਆਰ. ਟੀ. ਮੈਨਨ ਨੂੰ ਜਾਂਦੇ ਹੋਏ ਨੂੰ ਇਕ ਵਾਰ ਫਿਰ ਮੁੜ ਕੇ ਦੇਖਿਆ। ਇਕ ਜੇਤੂ ਵਜੋਂ ਆਰ. ਟੀ. ਮੈਨਨ ਜਾ ਰਿਹਾ ਹੈ।

ਅੱਜ ਤਕ ਨਾ ਹੋਈ ਪ੍ਰੇਸ਼ਾਨੀ ਨੇ ਕੇਸ਼ਵ ਪਿੱਲੈ ਨੂੰ ਅਧੀਨ ਕਰ ਦਿੱਤਾ। ਸਮਾਂ ਗੁਜ਼ਰਨ ਦੇ ਨਾਲ ਨਾਲ ਇਹ ਪ੍ਰੇਸ਼ਾਨੀ ਵੀ ਵੱਧ ਗਈ। ਘੱਟ ਹੋ ਹੀ ਨਹੀਂ ਰਹੀ। ਉਹ ਬੇਕਾਰ ਬੈਠ ਹੀ ਨਹੀਂ ਸਕਦਾ। ਕੁਝ ਨਾ ਕੁਝ ਕਰਨ ਦਾ ਇਕ ਲਗਾਤਾਰ ਜੋਸ਼ ਉਸ ਵਿਚ ਹੈ। ਕੀ ਕਰਨਾ ਹੈ, ਪਤਾ ਨਹੀਂ। ਸਾਰੀਆਂ ਸ਼ਕਤੀਆਂ ਉਸ ਵਿਚ ਜਾਗ ਪਈਆਂ ਹਨ।

ਬਿਨਾ ਕੋਈ ਕੰਮ ਕੀਤੇ ਛੇਤੀ ਨਾਲ ਕੇਸ਼ਵ ਪਿੱਲੈ ਘਰ ਪਹੁੰਚਿਆ। ਉਸ ਦੇ ਮਨ ਦੀ ਪ੍ਰੇਸ਼ਾਨੀ ਕਾਤਰਯਨੀ ਅੰਮਾਂ ਨੇ ਜਾਣ ਲਈ। ਸਮੇਂ ਦੇ ਬੀਤਣ ਨਾਲ ਉਸ ਔਰਤ ਵਿਚ ਤਾਕਤ ਆ ਗਈ ਹੈ। ਪਤੀ ਦੇ ਮਨ ਵਿਚ ਥੋੜ੍ਹੀ ਜਿਹੀ ਗੜਬੜੀ ਆ ਜਾਵੇ ਤਾਂ ਉਹ ਛੇਤੀ ਹੀ ਸਮਝ ਜਾਂਦੀ ਹੈ। ਇਸ ਦਾ ਕਾਰਨ ਕੀ ਹੈ। ਇਹ ਵੀ ਦੱਸ ਸਕਦੀ ਹੈ। ਉਸ ਦਿਨ ਵੀ ਉਸ ਅਵਸਥਾ ਨੂੰ ਉਹ ਪਹਿਲੀ ਨਜ਼ਰੇ ਹੀ ਸਮਝ ਗਈ। ਕੀ ਗੱਲ ਹੈ, ਇਹ ਪੁੱਛਣ ਤੋਂ ਪਹਿਲਾਂ ਕੇਸ਼ਵ ਪਿੱਲੈ ਨੇ ਕਿਹਾ :

"ਉਨ੍ਹਾਂ ਲੋਕਾਂ ਦਾ ਵਿਚਾਰ ਮੈਨੂੰ ਕੱਢਣ ਦਾ ਹੈ, ਮੇਰੇ ਰਹਿਣ ਨਾਲ ਉਹ ਚੋਰੀ ਨਹੀਂ ਕਰ ਸਕਦੇ। ਉਨ੍ਹਾਂ ਦੀ ਮਜ਼ਦੂਰ-ਠੇਕਾ-ਸੰਮਤੀ, ਸਮੁੰਦਰ ਵਿਚ ਪੱਥਰ ਸੁੱਟਣਾ, ਮਜ਼ਦੂਰ ਸੁਸਾਇਟੀ ਆਦਿ ਠੀਕ ਤਰ੍ਹਾਂ ਚੱਲ ਰਹੀ ਹੈ। ਮੈਨੂੰ ਹੁਣ ਲੈਣ ਲਈ ਕਹਿ ਰਹੇ ਹਨ।"

ਕਾਤਰਯਨੀ ਅੰਮਾਂ ਲਈ ਇਹ ਹੈਰਾਨ ਕਰਨ ਵਾਲਾ ਨਿਰਦੇਸ਼ ਨਹੀਂ ਸੀ। ਉਸ ਦੀ ਰਾਏ ਨਾਲ ਕੁਝ ਦੂਸਰੇ ਲੋਕ ਵੀ ਸਹਿਮਤ ਹੋ ਗਏ। ਇਹ ਠੀਕ ਹੀ ਹੋਇਆ ਉਸ ਦਾ ਵਿਚਾਰ ਇਹੋ ਹੈ।

ਕਾਤਰਯਨੀ ਅੰਮਾਂ ਨੇ ਕਿਹਾ, "ਮੈਂ ਰੋਜ਼ ਕਹਿੰਦੀ ਸੀ ਨਾ ?"

ਪਲ ਕੁ ਮਗਰੋਂ ਉਹ ਫਿਰ ਕਹਿਣ ਲੱਗੀ, "ਕੱਲੇ ਜਾਣਾ ਹੀ ਸਾਡੇ ਲਈ ਬਿਹਤਰ

ਹੈ । ਇਸ ਤ੍ਰਿਵੇਂਦਰਮ ਤੋਂ ਚਲੇ ਹੀ ਜਾਣਾ ਚਾਹੀਦਾ ਹੈ । ਤਦੇ ਸ਼ਾਂਤੀ ਮਿਲੇਗੀ ।''

ਕਾਤਰਯਨੀ ਅੰਮਾਂ ਨੇ ਨਿਰਵਿਕਾਰ ਭਾਵ ਨਾਲ ਸੁਭਾਵਕ ਹੀ ਕਿਹਾ ਸੀ । ਇਹੋ ਉਸ ਦੀ ਵਿਸ਼ੇਸ਼ਤਾ ਹੈ । ਕੇਸ਼ਵ ਪਿੱਲੈ ਨੇ ਸਿਰ ਹਿਲਾ ਕੇ ਹੁੰਗਾਰਾ ਭਰਿਆ । ਕਾਤਰਯਨੀ ਅੰਮਾਂ ਨੇ ਸੋਚਿਆ ਕਿ ਅੱਜ ਕੋਈ ਖ਼ਾਸ ਗੱਲ ਹੋਈ ਹੈ । ਉਹ ਕਿਹੜੀ ਹੈ, ਇਹ ਜਾਣਨ ਲਈ ਉਹ ਉਤਸੁਕ ਹੈ । ਕੇਸ਼ਵ ਪਿੱਲੈ ਨੇ ਕਿਹਾ :

''ਉਹ ਮਾਲਾਬਾਰ ਵਾਲਾ ਕੁੱਤਾ ਮੈਨੂੰ ਲਲਕਾਰ ਰਿਹਾ ਹੈ ।''

ਇਹ ਕਹਿ ਕੇ, ਉਸ ਨੇ ਉਹ ਸਾਰੀ ਕਹਾਣੀ ਸੁਣਾਈ । ਕਾਤਰਯਨੀ ਅੰਮਾਂ ਨੇ ਆਪਣੀ ਰਾਏ ਪ੍ਰਗਟ ਕੀਤੀ ।

''ਆਵਾਜ਼ ਮਧੁਰ ਹੋਣ ਤੇ ਗਾਣਾ ਬੰਦ ਕਰ ਦੇਣਾ ਚਾਹੀਦਾ ਸੀ ।''

ਪ੍ਰੇਸ਼ਾਨੀ ਵਿਚ ਟਹਿਲਦੇ ਹੋਏ ਕੇਸ਼ਵ ਪਿੱਲੈ ਨੇ ਕਿਹਾ, ''ਹੂੰ ਗਾਣਾ ਬੰਦ ਕਰ ਦਿਆਂਗਾ । ਪਰ ਗਾਣਾ ਬੰਦ ਕਰਕੇ ਮੈਂ ਆਰਾਮ ਕਰਨ ਲਈ ਨਹੀਂ ਜਾਵਾਂਗੀ ।''

''ਫਿਰ ਕੀ ਕਰਨ ਜਾ ਰਹੇ ਹੋ ?''

ਕੇਸ਼ਵ ਪਿੱਲੈ ਨੇ ਇਸ ਦਾ ਕੋਈ ਜਵਾਬ ਨਾ ਦਿੱਤਾ । ਸਿਰਫ ਸਿਰ ਹਿਲਾ ਕੇ ਹੁੰਗਾਰਾ ਭਰਿਆ । ਇਸ ਨਾਲ ਕਾਤਰਯਨੀ ਅੰਮਾਂ ਦੀ ਜਗਿਆਸਾ ਜ਼ਰਾ ਵੀ ਨਾ ਵਧੀ । ਇਹ ਨੌਕਰੀ ਛੱਡ ਕੇ ਤ੍ਰਿਵੇਂਦਰਮ ਤੋਂ ਚਲੇ ਜਾਣਾ ਹੀ ਬਹੁਤ ਹੈ । ਉਹ ਕੁਝ ਹੋਰ ਵੀ ਕਰਨ ਜਾ ਰਿਹਾ ਹੈ । ਕੁਝ ਵੀ ਹੋਵੇ !

ਕਾਤਰਯਨੀ ਦੇ ਜੀਵਨ ਵਿਚ ਇਹ ਇਕ ਬਹੁਤ ਅਹਿਮ ਪਲ ਸੀ । ਕਿਹਾ ਜਾ ਸਕਦਾ ਹੈ ਕਿ ਇੰਨਾ ਮਹਾਨ ਪਲ ਪਹਿਲਾਂ ਕਦੇ ਨਹੀਂ ਆਇਆ ਹੈ । ਬਹੁਤ ਦਿਨਾਂ ਮਗਰੋਂ ਖ਼ੁਸ਼ ਹੋ ਕੇ ਉਹ ਜ਼ਰਾ ਮੁਸਕਰਾਈ ਸੀ । ਬਹੁਤ ਦਿਨ ਪਹਿਲੋਂ, ਕੰਨਿਆਕੁਮਾਰੀ ਤੋਂ ਆਉਣ ਮਗਰੋਂ ਉਸ ਔਰਤ ਦੇ ਹੋਠਾਂ ਤੋਂ ਮੁਸਕਾਨ ਮਿਟ ਗਈ ਸੀ । ਇਸੇ ਦੌਰਾਨ ਉਸ ਵਿਚ ਬਹੁਤ ਪ੍ਰੀਵਰਤਨ ਆ ਗਿਆ ਹੈ । ਉਹ ਪਤਲੀ ਹੋ ਗਈ ਹੈ । ਸੁੱਖ ਦੀ ਲਾਲੀ ਮਿਟ ਗਈ ਹੈ । ਸਰੀਰ ਤੇ ਝੁਰੜੀਆਂ ਪੈਣ ਲਈ ਹੁਣ ਬਹੁਤੀ ਦੇਰ ਨਹੀਂ । ਚਿਹਰੇ ਦੀਆਂ ਹੱਡੀਆਂ ਦਿਖਾਈ ਦੇਣ ਲੱਗ ਪਈਆਂ ਹਨ । ਸਿਰ ਦੇ ਕੁਝ ਵਾਲ ਵੀ ਸਫ਼ੇਦ ਹੋ ਗਏ ਹਨ । ਚਿਹਰੇ ਦੀ ਲਾਲੀ ਅਤੇ ਖ਼ੁਸ਼ੀ ਜਿਵੇਂ ਹਮੇਸ਼ਾ ਲਈ ਮਿਟ ਗਈ ਸੀ । ਉਹ ਤਾਂ ਜਿਵੇਂ ਮਰ ਹੀ ਚੁੱਕੀ ਸੀ । ਅੱਜ ਉਹ ਹੱਸੀ ਸੀ । ਮਾਨੋ ਜਿਵੇਂ ਇਕ ਹਨੇਰਾ ਹਟ ਗਿਆ ਅਤੇ ਇਕ ਭਾਰੀ ਬੋਝ ਉਤਰ ਗਿਆ । ਅੱਜ ਸ਼ਾਇਦ ਉਹ ਸਾਹਮਣੇ ਚੰਗਾ ਭਵਿੱਖ ਦੇਖ ਰਹੀ ਹੈ । ਉਮੰਗ ਨਾਲ ਭਰਿਆ ਉਹ ਸ਼ੁਭ ਸਮਾਂ ਤ੍ਰਿਵੇਂਦਰਮ ਛੱਡਣ ਤੇ ਪਰਤ ਵੀ ਸਕਦਾ ਹੈ ।

ਉਸ ਨੇ ਪੁੱਛਿਆ, ''ਨੌਕਰੀ ਛੱਡਣ ਤੇ ਵੀ ਤ੍ਰਿਵੇਂਦਰਮ ਵਿਚ ਹੀ ਰਹੋਗੇ ?''

ਇਹ ਸਵਾਲ ਕੇਸ਼ਵ ਪਿੱਲੈ ਦੇ ਮਨ ਨੂੰ ਨਾ ਜਚਿਆ । ਉਸ ਦੇ ਦਿਮਾਗ਼ ਵਿਚ ਇਕ ਵੱਡੀ ਯੋਜਨਾ ਰੂਪ ਲੈਣ ਦਾ ਯਤਨ ਕਰ ਰਹੀ ਹੈ ।

''ਹੂੰ ! ਨਾਅਰੇ ਲਾ ਕੇ ਘੁੰਮਣ-ਫਿਰਨ ਵਾਲੇ, ਮੈਨੂੰ ਇਹ ਕਹਿਣ ਦੀ ਹਿੰਮਤ ਕਰਦੇ ਨੇ । ਇਨ੍ਹਾਂ ਨੂੰ ਥੱਲੇ ਲਾਹ ਸਕਾਂਗਾ ਕੀ, ਮੈਂ ਜ਼ਰਾ ਇਹ ਤਾਂ ਦੇਖਾਂ ।''

ਪੁਰਾਣੇ ਰੈਵੇਨਿਯੂ ਵਿਭਾਗ ਦੇ ਕਲਰਕ ਗੋਵਿੰਦਨ ਨਾਇਰ ਅਤੇ ਹਰੀਹਰ ਆਯਰ

ਨੇ ਆ ਕੇ ਹਾਰਦਿਕ ਕਾਮਨਾ ਕਰਦੇ ਸਮੇਂ, ਹਰੀਹਰ ਆਇਰ ਦੀ ਦਿੱਤੀ ਅਸੀਸ ਹੀ ਕੇਸ਼ਵ ਪਿੱਲੈ ਦੇ ਅਚੇਤ-ਮਨ ਵਿਚ ਕੰਮ ਕਰ ਰਹੀ ਹੋਵੇਗੀ। ਇਕ ਮੰਤਰੀ ਬਣ ਜਾਂਦਾ ! ਪਰ, ਹੁਣ ਕੇਸ਼ਵ ਪਿੱਲੈ ਨੂੰ ਉਸ ਦੀ ਠੀਕ ਤਰ੍ਹਾਂ ਯਾਦ ਨਹੀਂ ਹੈ। ਮੁੱਖ ਮੰਤਰੀ ਨੇ ਉਸ ਦਾ ਅਪਮਾਨ ਕੀਤਾ ਹੈ। ਇਸ ਦਾ ਬਦਲਾ ਲੈਣਾ ਹੈ। ਇਸ ਮੰਤਰੀ ਮੰਡਲ ਨੂੰ ਥੱਲੇ ਲਾਹੁਣਾ ਹੈ।

ਕਾਤਰਯਨੀ ਅੰਮਾਂ ਨੂੰ ਇਹ ਜਾਣਨ ਦੀ ਲੋੜ ਨਹੀਂ। ਉਸ ਨੇ ਸਵਾਲ ਦੁਹਰਾਇਆ, "ਕੁਝ ਵੀ ਕਰੋ। ਇਸ ਤ੍ਰਿਵੇਂਦਰਮ ਵਿਚ ਹੀ ਰਹੋਗੇ ?"

ਕੇਸ਼ਵ ਪਿੱਲੈ ਨੇ ਇਹ ਸਵਾਲ ਧਿਆਨ ਨਾਲ ਸੁਣਿਆ :

"ਏ ? ਤੂੰ ਕੀ ਪੁੱਛਿਐ ?"

ਕਾਤਰਯਨੀ ਅੰਮਾਂ ਨੇ ਸਵਾਲ ਦੁਹਰਾਇਆ, "ਲਗਦੈ ਕਿ ਨੌਕਰੀ ਛੱਡਣ ਲਈ ਤੁਸੀਂ ਸਹਿਮਤ ਹੋ। ਚੰਗੀ ਗੱਲ ਹੈ। ਹੁਣ ਜਾਣਨ ਵਾਲੀ ਗੱਲ ਇਹ ਹੈ ਕਿ ਅੱਗੋਂ ਤ੍ਰਿਵੇਂਦਰਮ ਵਿਚ ਹੀ ਰਹਿਣਾ ਹੈ ?"

ਕੇਸ਼ਵ ਪਿੱਲੈ ਨੇ ਕਿਹਾ, "ਕਿਧਰੇ ਵੀ ਰਹੀਏ, ਇਸ ਨਾਲ ਕੀ ? ਮੈਂ ਉਸ ਵਿਚ ਸਫਲ ਹੋਣਾ ਹੈ।

ਕਾਤਰਯਨੀ ਅੰਮਾਂ ਨੇ ਆਪਣੀ ਰਾਏ ਸਪੱਸ਼ਟ ਰੂਪ ਵਿਚ ਪ੍ਰਗਟ ਕੀਤੀ :

"ਮੈਨੂੰ ਨਹੀਂ ਪਸੰਦ। ਮੈਂ ਜਾਵਾਂਗੀ। ਜਿਥੋਂ ਤਕ ਸਹਿਨ ਕੀਤਾ ਜਾ ਸਕਦਾ ਸੀ ਸਹਿ ਲਿਆ। ਹੁਣ ਜ਼ਰਾ ਵੀ ਸਹਿ ਨਹੀਂ ਸਕਦੀ।"

ਕੇਸ਼ਵ ਪਿੱਲੈ ਨੂੰ ਗੁੱਸਾ ਆ ਗਿਆ, "ਹਾਥੀ ਦੀ ਗੱਲ ਕਰਦੇ ਸਮੇਂ ਜਿਮੀਕੰਦ ਦੀ ਗੱਲ। ਇਹ ਕਿਹੋ ਜਿਹੀ ਬੇਵਕੂਫ਼ੀ ਹੈ ?"

ਕਾਤਰਯਨੀ ਅੰਮਾਂ ਨੂੰ ਵੀ ਗੁੱਸਾ ਆ ਗਿਆ। ਇੰਨੀ ਉੱਚੀ ਆਵਾਜ਼ ਵਿਚ ਪਤੀ ਦਵਾਰਾ ਗੱਲ ਕਰਨ ਤੇ ਪਹਿਲਾਂ ਤਾਂ ਕਾਤਰਯਨੀ ਕਦੀ ਨਹੀਂ ਸੀ ਬੋਲਦੀ। ਪਤੀ ਦੇ ਹਿੱਤ ਦੇ ਅਧੀਨ ਜਾਂ ਉਸ ਵਿਚ ਲੀਨ ਰਿਹਾ ਕਰਦੀ ਸੀ। ਉਸ ਨੇ ਵਿਰੋਧ ਕਰਨ ਦਾ ਹੀ ਫੈਸਲਾ ਕੀਤਾ। ਇੰਨਾ ਹੀ ਨਹੀਂ, ਉਸ ਨੂੰ ਲੱਗਿਆ ਕਿ ਜਿੰਨਾ ਕਿਹਾ ਗਿਆ ਹੈ ਉਹ ਬਹੁਤਾ ਨਹੀਂ।

"ਹੂੰ ? ਕੀ ਬੇਵਕੂਫ਼ੀ ਹੈ ? ਮੈਂ ਆਪਣੀ ਬੱਚੀ ਨਾਲ ਪਿੰਡ ਚਲੇ ਜਾਵਾਂਗੀ।"

ਕੇਸ਼ਵ ਪਿੱਲੈ ਨੇ ਸਖ਼ਤ ਚਿਤਾਵਨੀ ਦਿੱਤੀ, "ਦੇਖ। ਤੇਰੀਆਂ ਸਾਰੀਆਂ ਗੱਲ ਮੰਨ ਕੇ ਮੈਂ ਸੱਪ ਦੇ ਦੰਦ ਛੂਹ ਕੇ ਗਿਣਾਂਗਾ, ਇਹ ਨਾ ਸੋਚੀਂ।"

"ਮੈਂ ਆਪਣੀ ਗੱਲ ਕਹਿ ਰਹੀ ਸੀ।"

ਹੱਥ ਚੁੱਕ ਕੇ ਕੇਸ਼ਵ ਪਿੱਲੈ ਚੀਖਦਾ ਹੋਇਆ ਕਾਤਕਯਨੀ ਅੰਮਾਂ ਵੱਲ ਵਧਿਆ। ਕਾਤਰਯਨੀ ਅੰਮਾਂ ਨੇ ਬਿਲਕੁਲ ਪਰਵਾਹ ਨਾ ਕੀਤੀ। ਉਹ ਜਿੱਥੇ ਖੜ੍ਹੀ ਸੀ ਉਥੋਂ ਰਤੀ ਭਰ ਨਾ ਸਰਕੀ। ਮਾਰਦੇ ਹਨ ਤਾਂ ਪਏ ਮਾਰਨ। ਮਾਰ ਖਾ ਲਵਾਂਗੀ, ਇਸ ਭਾਵ ਨਾਲ ਉਹ ਖੜ੍ਹੀ ਰਹੀ। ਕਾਤਰਯਨੀ ਅੰਮਾਂ ਨੇ ਭਰੀਆਂ ਅੱਖਾਂ ਨਾਲ ਕਿਹਾ :

ਹੁਣ ਇਹ ਵੀ ਕਰੋਗੇ, "ਮੈਨੂੰ ਪਤਾ ਹੈ।"

ਦੁੱਖੀ ਹੋ ਕੇ ਉਹ ਕਹਿਣ ਲੱਗੀ, "ਤਾ ਮੈਂ ਇਕ ਅਸਾਨ ਰਾਹ ਦੱਸਦੀ ਹਾਂ।

ਉਹ ਵੀ ਕਰ ਲਉ। ਮੈਨੂੰ ਮਾਰ ਦੇਉ ਪੁੱਛਣ ਵਾਲਾ ਕੋਈ ਨਹੀਂ ਹੈ। ਕਿਸੇ ਨੂੰ ਪਤਾ ਵੀ ਨਹੀਂ ਲੱਗੇਗਾ। ਤਦ ਪ੍ਰੇਸ਼ਾਨੀ ਦੂਰ ਹੋ ਜਾਵੇਗੀ ਨਾ। ਮੰਤਰੀ ਬਣ ਜਾਣ ਮਗਰੋਂ ਉਸ ਨਾਲ ਰਹਿ ਸਕੋਗੇ। ਉਹ ਅਨੁਕੂਲ ਪਤਨੀ ਹੋਵੇਗੀ।"

ਇਹ ਕੁਝ ਵਧੇਰੇ ਹੀ ਹੋ ਗਿਆ ਸੀ। ਕੇਸ਼ਵ ਪਿੱਲੈ ਚੀਖਿਆ। ਹਾਂ, ਇਹ ਇਕ ਚੀਖ ਹੀ ਸੀ।

"ਕੀ ਕਿਹਾ ਏ ਤੂੰ ?"

ਕਾਤਰਯਨੀ ਅੰਮਾਂ ਨੇ ਵੀ ਪਿੱਛਾ ਨਹੀਂ ਛੱਡਿਆ।

"ਹਾਂ, ਮੈਂ ਇਹੋ ਕਿਹਾ ਏ। ਇਸ ਪ੍ਰੇਸ਼ਾਨੀ ਨੂੰ ਖ਼ਤਮ ਕਰਕੇ, ਉਸ ਨੂੰ ਪਤਨੀ ਬਣਾ ਕੇ, ਮੰਤਰੀ ਬਣ ਕੇ ਸੁੱਖ ਨਾਲ ਰਹਿਣਾ। ਇਕ ਵਾਰ ਨਾਲ ਹੀ ਮਾਰ ਸੁੱਟੋ।"

ਕਾਤਰਯਨੀ ਅੰਮਾਂ ਆਪਾ ਭੁੱਲ ਗਈ। ਉਹ ਫੁੱਟ ਫੁੱਟ ਕੇ ਰੋਣ ਲੱਗੀ। ਇਹ ਗੱਲਬਾਤ ਉੱਚੀ ਉੱਚੀ ਹੋ ਰਹੀ ਸੀ। ਉਸ ਘਰ ਵਿਚ ਇੰਨੀਆਂ ਉੱਚੀਆਂ ਗੱਲਾਂ ਪਹਿਲਾਂ ਕਦੇ ਨਹੀਂ ਸਨ ਹੋਈਆਂ।

ਕੇਸ਼ਵ ਪਿੱਲੈ ਵੀ ਖੁਦ ਨੂੰ ਭੁੱਲ ਗਿਆ। ਉਹ ਵੀ ਅੱਗੇ ਕੁਝ ਨਾ ਕਹਿ ਸਕਿਆ। ਕੁਝ ਸ਼ਬਦ ਪਿਸੇ ਹੋਏ ਦੰਦਾਂ ਵਿਚੋਂ ਬਾਹਰ ਨਿਕਲ ਰਹੇ ਹਨ। ਵਿਕਾਰ ਨੂੰ ਦਬਾਣ ਦੀ ਕੋਸ਼ਿਸ਼ ਵਿਚ ਉਸ ਦੀਆਂ ਸਾਹ-ਅੰਤੜੀਆਂ ਅਤੇ ਨਸਾਂ ਕਸੀਆਂ ਗਈਆਂ।

ਇਹ ਇਕ ਵਿਸਫੋਟ ਸੀ। ਉਸ ਪਰਿਵਾਰ ਵਿਚ ਅਜਿਹਾ ਕਦੇ ਨਹੀਂ ਸੀ ਹੋਇਆ। ਕਾਤਰਯਨੀ ਅੰਮਾਂ ਨੇ ਇਸ ਤਰ੍ਹਾਂ ਪਤੀ ਦਾ ਵਿਰੋਧ ਵੀ ਨਹੀਂ ਸੀ ਕੀਤਾ। ਸਭ ਕੁਝ ਸਹਿਨ ਕਰਨ ਵਾਲੀ ਔਰਤ ਪਤੀ ਨੂੰ ਖੜ੍ਹੀ ਲਲਕਾਰ ਰਹੀ ਸੀ। ਪਤੀ ਦੀ ਲਲਕਾਰ ਸਵੀਕਾਰ ਕਰਕੇ ਖੜ੍ਹੀ ਸੀ। ਉਸ ਨੇ ਰੋਂਦੀ ਹੋਈ ਨੇ ਕਿਹਾ :

"ਇਹ ਮੈਂ ਜਾਣਦੀ ਸੀ। ਅਜਿਹਾ ਹੋਵੇਗਾ, ਇਹ ਵੀ ਸੋਚਦੀ ਸੀ।"

ਗੁੱਸੇ ਨਾਲ ਭਰੇ ਪੀਤੇ ਕੇਸ਼ਵ ਪਿੱਲੈ ਨੇ ਪੁੱਛਿਆ, "ਕੀ ਹੋਵੇਗਾ ?"

"ਮੈਨੂੰ ਮਾਰਨਾ। ਅੱਗੋਂ ਵੀ ਇਹ ਹੋਵੇਗਾ, ਮੈਨੂੰ ਪਤਾ ਹੈ।"

ਕੇਸ਼ਵ ਪਿੱਲੈ ਨੇ ਆਪਣਾ ਆਪ ਭੁੱਲ ਕੇ ਹੱਥ ਚੁੱਕਿਆ। ਇਹ ਘਟਨਾ ਪਹਿਲੀ ਵਾਰ ਘਟ ਰਹੀ ਹੈ। ਉਸ ਨੇ ਗੁੱਸੇ ਨਾਲ ਪੁੱਛਿਆ :

"ਕੀ ਤੂੰ ਮੈਨੂੰ ਸ਼ਾਂਤੀ ਨਾਲ ਰਹਿਣ ਨਹੀਂ ਦਵੇਂਗੀ ?"

ਕਾਤਰਯਨੀ ਅੰਮਾਂ ਨੇ ਤੁਰੰਤ ਜਵਾਬ ਦਿੱਤਾ, "ਮੈਂ ਹਮੇਸ਼ਾ ਪ੍ਰੇਸ਼ਾਨੀ ਹੀ ਬਣੀ ਰਹੀ—ਮੈਨੂੰ ਪਤਾ ਹੈ।"

ਕੇਸ਼ਵ ਪਿੱਲੈ ਸਹਿ ਨਾ ਸਕਿਆ। ਉਸ ਲਈ ਇਹ ਅਸਹਿਹੀਨ ਸੀ।

"ਕੀ ਹੋਇਆ ਹੈ, ਤੂੰ ਜਿਹੜੀ ਇਸ ਤਰ੍ਹਾਂ ਵਿਆਕੁਲਤਾ ਨਾਲ ਕੰਬ ਰਹੀ ਏਂ ? ਇਸ ਦ੍ਰਿਸ਼ ਦੀ ਸਿਰਜਣਾ ਲਈ ਮੈਂ ਕੀ ਕਿਹਾ ਹੈ ?"

ਇਸ ਦਾ ਵੀ ਜਵਾਬ ਕਾਤਰਯਨੀ ਅੰਮਾਂ ਨੇ ਤੁਰੰਤ ਦਿੱਤਾ :

"ਅੱਜ ਨਹੀਂ ਹੋਇਆ। ਬਹੁਤ ਮਹੀਨੇ ਪਹਿਲਾਂ ਕੰਨਿਆਕੁਮਾਰੀ ਜਾਣ ਤੇ ਹੋਇਆ ਸੀ। ਫਿਰ ਜ਼ਰਾ ਸੋਚੋ ਕਿ ਕਿਵੇਂ ਹੋਇਆ ?"

ਲਾਜਵਾਬ ਹੋ ਕੇ ਕੇਸ਼ਵ ਪਿੱਲੈ ਦੰਦ ਕਰੀਚ ਕੇ ਚੀਖਿਆ :

"ਸੱਤਿਆਨਾਸ ! ਮੈਨੂੰ ਚੈਨ ਨਹੀਂ ਮਿਲਿਆ ?"

"ਕੀ ਮੈਂ ਪ੍ਰੇਸ਼ਾਨ ਕੀਤਾ ਹੈ ? ਜਿਸ ਦਿਨ ਇਹ ਮੰਗਲ ਸੂਤਰ ਮੇਰੇ ਗਲ ਵਿਚ ਪਾਇਆ ਸੀ ਉਸ ਦਿਨ ਤੋਂ ਹੀ ਯਾਦ ਕਰਕੇ ਦੇਖੋ । ਮੈਂ ਕੀ ਕਿਹਾ ?"

ਭਰੇ ਗਲੇ ਨਾਲ ਕਾਤਰਯਨੀ ਨੇ ਫਿਰ ਕਿਹਾ, "ਮੈਂ ਸਭ ਕੁਝ ਸਹਿਨ ਕੀਤਾ—ਜ਼ਰਾ ਸੋਚ ਕੇ ਦੇਖੋ ।"

ਫਿਰ ਕੰਨਿਆਕੁਮਾਰੀ ਤੋਂ ਮਗਰੋਂ ਉਸ ਘਰ ਵਿਚ ਪ੍ਰੀਵਰਤਨਾਂ ਬਾਰੇ ਇਕ ਇਕ ਕਰਕੇ ਕਾਤਰਯਨੀ ਅੰਮਾਂ ਨੇ ਕਿਹਾ ਪਹਿਲਾਂ ਵਾਲੀ ਉਹ ਨਿਕਟਤਾ ਅਤੇ ਪ੍ਰੇਮ ਫਿਰ ਨਹੀਂ ਦੇਖਿਆ । ਉਹ ਹਾਸਾ-ਮਜ਼ਾਕ ਇੱਥੇ ਸੁਣਾਈ ਨਹੀਂ ਪਿਆ । ਆਪਣੇ ਆਪ ਨੂੰ ਭੁੱਲ ਕੇ ਕੁਝ ਸੋਚਦੇ ਰਹੇ । ਜੀਵਨ ਦਾ ਅਨੰਦ ਮਿਟ ਗਿਆ, ਇਹ ਇਕ ਸੱਚਾਈ ਹੈ ! ਕਾਤਰਯਨੀ ਅੰਮਾਂ ਨੇ ਪੁੱਛਿਆ ਕਿ ਇਸ ਤੋਂ ਇਨਕਾਰ ਕੀਤਾ ਜਾ ਸਕਦਾ ਹੈ ।

ਕੇਸ਼ਵ ਪਿੱਲੈ ਚੁੱਪਚਾਪ ਬੈਠਾ ਸੀ । ਅਜਿਹੇ ਪ੍ਰਸੰਗਾਂ ਵਿਚ ਹੀ ਨਹੀਂ, ਇਸ ਤੋਂ ਵੀ ਵੱਡੇ ਗੰਭੀਰ ਮਸਲਿਆਂ ਵਿਚ ਵੀ ਸ਼ਾਂਤ ਹੋ ਕੇ ਬੁੱਧੀ ਨੂੰ ਕਾਬੂ ਵਿਚ ਰੱਖ ਕੇ ਅਤੇ ਦ੍ਰਿੜ੍ਹ ਚਿਤ ਹੋ ਕੇ, ਕਾਤਰਯਨੀ ਅੰਮਾਂ ਦਵਾਰਾ ਦੱਸੇ ਗਏ ਮਰਹਲਿਆਂ ਨੂੰ ਉਸ ਨੇ ਯਾਦ ਕੀਤਾ । ਕੋਈ ਗੱਲ ਉਸ ਨੂੰ ਗੰਭੀਰ ਨਹੀਂ ਲੱਗੀ । ਗੰਭੀਰ ਪ੍ਰਸੰਗਾਂ ਦਾ ਭਾਰ ਉਸ ਦੇ ਮਨ ਤੇ ਕਦੇ ਨਹੀਂ ਪਿਆ । ਗੰਭੀਰ ਹੋਣ ਤੇ ਵੀ ਇਨ੍ਹਾਂ ਪ੍ਰਸੰਗਾਂ ਨੇ ਅੱਜ ਇੰਨਾ ਪ੍ਰੀਵਰਤਨ ਲਿਆ ਦਿੱਤਾ ਹੈ । ਪਤਨੀ ਹੋਰ ਵੀ ਜਲਾਣ ਵਾਲੀਆਂ ਗੱਲਾਂ ਕਰ ਰਹੀ ਹੈ ।

ਨਿਮਾਣਾ ਹੋ ਕੇ ਕੇਸ਼ਵ ਪਿੱਲੈ ਨੇ ਕਿਹਾ, "ਇੱਥੇ ਆ ਕੇ ਮੈਨੂੰ ਸ਼ਾਂਤੀ ਮਿਲਦੀ ਸੀ । ਕੀ ਹੁਣ ਉਹ ਵੀ ਨਹੀਂ ਮਿਲੇਗੀ ?"

ਕਾਤਰਯਨੀ ਅੰਮਾਂ ਨੇ ਆਪਣਾ ਸੱਚ ਛੁਪਾਇਆ ਨਹੀਂ :

"ਮੈਂ ਵੀ ਸਹਿ ਨਹੀਂ ਸਕਦੀ । ਮੈਨੂੰ ਵੀ ਅਜਿਹਾ ਲਗਦਾ ਹੈ ਕਿ ਮੈਂ ਪ੍ਰੇਸ਼ਾਨੀ ਪੈਦਾ ਕਰ ਰਹੀ ਹਾਂ । ਪਰ ਮੈਂ ਕਿਸੇ ਬੁਰੀ ਭਾਵਨਾ ਨਾਲ ਪ੍ਰੇਸ਼ਾਨ ਨਹੀਂ ਕਰ ਰਹੀ ।"

ਦੋਵੇਂ ਥੱਕ ਗਏ ਸਨ । ਨਿਰੰਤਰ ਅੱਗੇ ਵਧਣ ਵਾਲਾ ਕ੍ਰੋਧ ਜਿਥੋਂ ਤਕ ਪਹੁੰਚ ਸਕਦਾ ਸੀ, ਪਹੁੰਚ ਗਿਆ । ਤਦ ਤਕ, ਬੁੱਧੀ, ਨਸਾਂ ਅਤੇ ਵਿਕਾਰ ਸਭ ਵਿਚ ਸਿਥਲਤਾ ਆ ਗਈ । ਉਸ ਸਿਥਲਤਾ ਵਿਚ ਅਪਰਾਧ ਭਾਵ ਸੀ; ਕਾਰਤਯਨੀ ਅੰਮਾਂ ਨੂੰ ਲੱਗਿਆ ਕਿ ਕੀ ਜ਼ਿੰਦਗੀ ਭਰ ਜੋ ਕੁਝ ਜੋੜ ਕੇ ਰੱਖਿਆ ਹੈ, ਉਹ ਪਲ ਭਰ ਵਿਚ ਤਹਿਸ-ਨਹਿਸ ਹੋ ਗਿਆ ਹੈ । ਨਾ ਕਹਿਣ ਯੋਗ ਗੱਲਾਂ ਵੀ ਕਹੀਆਂ ਗਈਆਂ । ਕਰਨਯੋਗ ਵੀ ਕਰ ਦਿੱਤਾ ਗਿਆ । ਸਭ ਕੁਝ ਨਸ਼ਟ ਹੋ ਗਿਆ । ਕਿੰਨੀਆਂ ਪ੍ਰੀਖਿਆਵਾਂ ਹੋ ਚੁੱਕੀਆਂ ਹਨ । ਉਨ੍ਹਾਂ ਦਿਨਾਂ ਵਿਚ ਵੀ ਅਜਿਹੀ ਘਟਨਾ ਨਹੀਂ ਹੋਈ । ਜਵਾਨੀ ਦੀ ਗਰਮੀ ਵਿਚ ਵੀ ਨਹੀਂ । ਸਭ ਕੁਝ ਅਨੁਭਵ ਕਰਨ ਮਗਰੋਂ ਅੱਜ ਹੀ ਇਹ ਘਟਨਾ ਵਾਪਰੀ । ਇਸ ਤਰ੍ਹਾਂ ਅਪਰਾਧਣ ਦੇ ਰੂਪ ਵਿਚ ਕਾਤਰਯਨੀ ਅੰਮਾਂ ਰੋ ਰਹੀ ਹੈ ।

ਕੇਸ਼ਵ ਪਿੱਲੈ ਦਾ ਮਨ ਵੀ ਦੁੱਖੀ ਹੈ । ਉਹ ਵੀ ਸਿਥਲ ਪੈ ਗਿਆ ਹੈ । ਕਿਸੇ ਵੀ ਕੰਮ ਵਿਚ ਕਦੇ ਰੁਕਾਵਟ ਨਾ ਪਾਉਣ ਵਾਲੀ ਪਤਨੀ ਤੇ ਹੱਥ ਚੁੱਕਿਆ । ਉਹ

ਸੋਚ ਰਿਹਾ ਹੈ ਕਿ ਇਹ ਅਵਿਵੇਕ ਆਇਆ ਕਿਵੇਂ । ਪਤਨੀ ਨਾਲ ਵਤੀਰਾ ਕਰਨਾ ਉਹ ਜਾਣਦਾ ਸੀ । ਉਸ ਲਈ ਇਕ ਵਿਰੋਧੀ ਪਲ ਦੀ ਵੀ ਜ਼ਰੂਰਤ ਨਹੀਂ ਪਈ । ਹੁਣ ਉਹ ਸਮਰੱਥਾ ਵੀ ਖ਼ਤਮ ਹੋ ਗਈ ਹੈ । ਇਹੋ ਡਰ ਹੈ ਉਸਨੂੰ । ਉਹ, ਅਜਿਹਾ ਨਹੀਂ ਸੀ ਕਰਨਾ ਚਾਹੀਦਾ । ਇਕ ਨਿਆਂ ਵਾਲੇ ਨਿਰਣੇ ਦੀ ਖੋਜ ਸਣੇ ਯਤਨਾਂ ਦੇ ਅਸਫਲ ਹੋ ਰਿਹਾ ਹੈ ।

ਕਾਤਰਯਨੀ ਅੰਮਾਂ ਨੂੰ ਉਸ ਸਿਥਲਤਾ ਵਿਚ ਵੀ ਸ਼ਾਂਤੀ ਮਿਲੀ ਇੰਨਾ ਵੱਡਾ ਅਪਰਾਧ ਨਹੀਂ ਕੀਤਾ, ਇਸ ਤੇ ਖ਼ੁਦ ਬਹਿਸ ਕਰਨ ਦਾ ਰਾਹ ਮਿਲ ਗਿਆ । ਅਚਾਨਕ ਹੀ ਇਹ ਸਹਾਰਾ ਮਿਲ ਗਿਆ । ਉਨ੍ਹਾਂ ਦੇ ਘਰ ਵਿਚ ਅਤੇ ਆਪਣੇ ਘਰ ਵਿਚ ਹਮੇਸ਼ਾ ਮਾਂ ਬਾਪ ਨਾਲ ਲੜਿਆ ਕਰਦੀ ਸੀ । ਕਾਤਰਯਨੀ ਅੰਮਾਂ ਨੇ ਇਹ ਯਾਦ ਕੀਤਾ । ਉੱਥੇ ਮਾਂ ਬਾਪ ਨੂੰ ਚਿੜ੍ਹਾਇਆ ਕਰਦੀ ਸੀ । ਉਸ ਹਿਸਾਬ ਨਾਲ ਇਹ ਉਸ ਜਿੰਨਾ ਹੀ ਵੱਡਾ ਅਪਰਾਧ ਹੈ ? ਪੱਪੂ ਪਿੱਲੈ ਨੇ ਕੁੱਟੀ ਅੰਮਾ ਤੇ ਸਿਰਫ ਹੱਥ ਹੀ ਨਹੀਂ ਸੀ ਚੁੱਕਿਆ, ਮਾਰਿਆ ਵੀ ਸੀ । ਥੋੜ੍ਹੀ ਹੀ ਦੇਰ ਮਗਰੋਂ ਉਹ ਕੋਲ ਕੋਲ ਬੈਠੇ ਗੱਲਾਂ ਕਰਦੇ ਦਿਖਾਈ ਪੈਂਦੇ ਸਨ । ਮਾਂ, ਬਾਪੂ ਨੂੰ ਪਾਨ ਲਾ ਕੇ ਦੇਂਦੀ ਦਿਖਾਈ ਪੈਂਦੀ ਸੀ । ਬਾਪੂ ਦੀ ਛਾਂ ਵਾਂਗ ਉਸ ਦੇ ਪਿੱਛੇ ਪਿੱਛੇ ਚਲਦੀ ਦਿਖਾਈ ਪੈਂਦੀ ਸੀ । ਇਸ ਤਰ੍ਹਾਂ ਰਹਿੰਦੇ ਸਮੇਂ ਮਾਂ ਨੂੰ ਬਾਪੂ ਦੇ ਹੱਥ ਦਾ ਇਕ ਥੱਪੜ ਮਿਲਣਾ ਹੀ ਚਾਹੀਦੇ । ਇਹ ਉਨ੍ਹਾਂ ਦਾ ਅਧਿਕਾਰ ਸੀ । ਮਿਲਣ ਯੋਗ ਮਿਲਣਾ ਹੀ ਚਾਹੀਦਾ ਹੈ । ਇਸੇ ਲਈ ਮਾਂ ਜਾਣ ਬੁਝ ਕੇ ਬਕ-ਬਕ ਕਰਦੀ ਹੋਈ ਬਾਪੂ ਕੋਲ ਜਾਂਦੀ ਸੀ । ਉਸ ਹਿਸਾਬ ਤੋਂ ਕਾਤਰਯਨੀ ਅੰਮਾਂ ਨੂੰ ਇਹ ਇੰਨੀ ਵੱਡੀ ਗੱਲ ਨਹੀਂ ਸੀ ਲੱਗੀ । ਪਰ ਬਾਪੂ ਨੇ ਖ਼ੁਦ ਨੂੰ ਵੰਡ ਕੇ ਕਿਸੇ ਹੋਰ ਨੂੰ ਨਹੀਂ ਸੀ ਦਿੱਤਾ ।

ਕੇਸ਼ਵ ਪਿੱਲੈ ਨੇ ਸੋਚਿਆ ਕਿ ਪਹਿਲਾਂ ਵਾਂਗ ਇਕ ਵਾਰ ਫਿਰ ਪਤਨੀ ਨੂੰ ਉਹ ਕੰਨਿਆਕੁਮਾਰੀ ਵਾਲੀਆਂ ਗੱਲਾਂ ਸਾਫ ਸਾਫ ਦੱਸ ਦੇਵੇ ਤਾਂ ਕਿਵੇਂ ਰਹੇ । ਬੋਝ ਹਲਕਾ ਕਰਕੇ ਉਸ ਦਿਨ ਉਸ ਨੂੰ ਸ਼ਾਂਤੀ ਮਿਲੀ ਸੀ । ਸਭ ਜਾਣਨ ਮਗਰੋਂ ਪਤਨੀ ਨੂੰ ਵੀ ਸ਼ਾਂਤੀ ਮਿਲੀ ਸੀ । ਕੰਨਿਆਕੁਮਾਰੀ ਮਗਰੋਂ ਉਸ ਘਰ ਵਿਚ ਅਨੰਦ ਨਹੀਂ ਸੀ ਰਿਹਾ । ਇਥੋਂ ਦੀ ਮਿਟ ਗਈ ਤ੍ਰਿਪਤੀ ਕੀ ਹੁਣ ਉਹ ਵਾਪਸ ਮਿਲ ਸਕੇਗੀ ? ਨੌਕਰੀ ਛੁੱਟਣ ਤੇ ਇਸ ਤਰ੍ਹਾਂ ਇਕ ਨਾਖ਼ੁਸ਼ਗਵਾਰ ਘਰ ਹੀ ਬਾਕੀ ਰਹੇਗੀ ? ਜ਼ਿੰਦਗੀ ਵਿਚ ਸਭ ਕੁਝ ਹੈ ਪਰ ਖ਼ੁਸੀ ਨਹੀਂ, ਇਸ ਅਵਸਥਾ ਤੇ ਕੇਸ਼ਵ ਪਿੱਲੈ ਵਿਚਾਰ ਕਰ ਰਿਹਾ ਹੈ ।

ਕਾਤਰਯਨੀ ਅੰਮਾਂ ਸਭ ਕੁਝ ਸਹਿਨ ਕਰਨ ਵਾਲੀ ਹੈ । ਮੁਆਫ਼ੀ ਦੇਣ ਦੀ ਹਿੰਮਤ ਰੱਖਦੀ ਹੈ, ਭੁਲਾ ਦੇਣ ਵਾਲੀ ਹੈ । ਇਹ ਕੀ ਹੈ, ਇਹ ਅਨੁਭਵ ਕੇਸ਼ਵ ਪਿੱਲੈ ਨੂੰ ਹੋ ਚੁੱਕਾ ਹੈ । ਕੰਨਿਆਕੁਮਾਰੀ ਅਤੇ ਪੀਰਮੇਡ ਦੀ ਘਟਨਾ ਉਹ ਮੁਆਫ਼ ਕਰ ਦੇਵੇਗੀ, ਭੁਲਾ ਦੇਵੇਗੀ ।

ਪਰ ਕੇਸ਼ਵ ਪਿੱਲੈ ਦੀ ਇਸ ਲਈ ਹਿੰਮਤ ਨਾ ਪਈ । ਉਸ ਨੂੰ ਉਹ ਕਿਵੇਂ ਕਹੇ ? ਅੱਗੋਂ ਗਲਤੀ ਨਹੀਂ ਕਰੇਗਾ, ਪਹਿਲਾਂ ਵੀ ਤਾਂ ਇਸ ਦੀ ਕਸਮ ਖਾ ਚੁੱਕਿਆ ਹੈ । ਇਸ ਤੇ ਉਸ ਨੇ ਵਿਸ਼ਵਾਸ ਵੀ ਕੀਤਾ ਸੀ । ਕੁਝ ਨਾ ਕੁਝ ਤਾਂ ਵਾਪਰਿਆ ਹੈ,

ਕੀ ਕਾਤਰਯਨੀ ਅੰਮਾਂ ਨੂੰ ਇਸ ਵਿਚ ਸ਼ੱਕ ਨਹੀਂ ਹੋਇਆ ਹੋਵੇਗਾ ? ਉਸ ਦਾ ਉਤਸ਼ਾਹੀ ਸੁਭਾਅ ਨਸ਼ਟ ਹੋ ਚੁੱਕਿਆ ਹੈ। ਆਪਣੇ ਵਚਨ ਦਾ ਪਾਲਨ ਨਾ ਕਰਨ ਵਾਲੇ ਦੀ ਅਪਰਾਧ-ਸਵੀਕਿਰਤੀ ਨੂੰ ਇਕ ਵਾਰ ਕੀ ਉਹ ਫਿਰ ਸਵੀਕਾਰ ਕਰੇਗੀ ?

ਕੇਸ਼ਵ ਪਿੱਲੈ ਦੇ ਅੰਦਰੋਂ ਕੋਈ ਆਵਾਜ਼ ਦੇ ਰਿਹਾ ਹੈ ਕਿ ਦੱਸ ਦੇ। ਉਸ ਆਵਾਜ਼ ਨੂੰ ਅਣਸੁਣੀ ਉਹ ਕਰ ਹੀ ਨਹੀਂ ਸਕਦਾ। ਕਿਸੇ ਵੀ ਤਰ੍ਹਾਂ ਦੀ ਗਲਤੀ ਕਰਕੇ ਉੱਥੇ ਜਾਣ ਤੇ ਮੁਆਫ਼ੀ ਮਿਲੇਗੀ, ਸਹਾਰਾ ਮਿਲੇਗਾ। ਫਿਰ ਕਿਉਂ ਨਹੀਂ ਕਹਿ ਸਕਦਾ ?

ਕੇਸ਼ਵ ਪਿੱਲੈ ਨਹੀਂ ਜਾਣਦਾ ਕਿ ਦੱਸਿਆ ਕਿਵੇਂ ਜਾਵੇ। "ਮੇਰੇ ਕੰਨਿਆਕੁਮਾਰੀ ਵਿਚ ਫ਼ਾਈਲਾਂ ਦੇਖਦੇ ਸਮੇਂ ਉਹ ਅੰਦਰ ਆਈ—" ਕੀ ਇਸ ਤਰ੍ਹਾਂ ਸ਼ੁਰੂ ਕੀਤਾ ਜਾਵੇ ? ਜਾ "ਮੇਰੀ ਗਲਤੀ ਨੂੰ ਮੁਆਫ਼ ਕਰ ਦੇ" ਇਸ ਤਰ੍ਹਾਂ ਸ਼ੁਰੂ ਕਰਨਾ ਠੀਕ ਹੈ ? ਨਹੀਂ ਤਾਂ ਇਹ ਸਭ ਛੱਡ ਕੇ 'ਤੂੰ ਮੇਰੀ ਆਤਮਾ ਨੂੰ ਕਿਉਂ ਕਸ਼ਟ ਦੇਂਦੀ ਏਂ ? ਤੂੰ ਇਹ ਸਮਝ ਕਿ ਮੈਂ ਕਿਸੇ ਵੀ ਤਰ੍ਹਾਂ ਸਦਾ ਤੇਰਾ ਰਹਾਂਗਾ, ਕੀ ਅਜੇ ਤਕ ਇਹ ਸਾਬਤ ਨਹੀਂ ਹੋਇਆ ?" ਇਸੇ ਤਰ੍ਹਾਂ ਸ਼ੁਰੂ ਕਰਨਾ ਚਾਹੀਦਾ ਹੈ। ਕੇਸ਼ਵ ਪਿੱਲੈ ਇਹੋ ਸੋਚ ਰਿਹਾ ਹੈ ਇਨ੍ਹਾਂ ਵਿਚੋਂ ਠੀਕ ਲੱਗਣ ਵਾਲੀ ਕਿਹੜੀ ਗੱਲ ਹੋਵੇਗੀ ? ਫਿਰ ਉਸ ਨੇ ਸੋਚਿਆ ਕਿ ਕਿਹੜੀ ਕਿਹੜੀ ਗੱਲ ਛੁਪਾਈ ਜਾਵੇ ਤੇ ਕਿਸ ਕਿਸ ਨੂੰ ਪ੍ਰਮੁੱਖਤਾ ਦਿੱਤੀ ਜਾਵੇ। ਆਰੰਭ ਦੇ ਅਨੁਸਾਰ ਹੀ ਕਹਾਣੀ ਸਮਾਪਤ ਕਰਨੀ ਚਾਹੀਦੀ ਹੈ। ਆਖ਼ਰ ਉਹ ਇਕ ਫੈਸਲੇ ਤੇ ਪਹੁੰਚਿਆ, "ਮੇਰੇ ਕੰਨਿਆਕੁਮਾਰੀ ਵਿਚ ਫ਼ਾਈਲ ਦੇਖਦੇ ਸਮੇਂ—" ਇਸ ਤਰ੍ਹਾਂ ਸ਼ੁਰੂ ਕਰਨ ਦਾ ਉਸ ਨੇ ਫੈਸਲਾ ਕਰ ਲਿਆ। ਉਸ ਅਨੁਸਾਰ ਛੁਪਾਣ ਵਾਲੀਆਂ ਗੱਲਾਂ ਨੂੰ ਛੁਪਾ ਕੇ ਅਤੇ ਕਹਿਣ ਵਾਲੀਆਂ ਗੱਲਾਂ ਕਹਿ ਦੇਣ ਦੇ ਉਚਿੱਤ ਢੰਗ ਨਾਲ ਕਹਾਣੀ ਵੀ ਬਣਾ ਲਈ।

ਕੀਤੇ ਗਏ ਅਪਰਾਧ ਤੋਂ ਵਿਆਕੁਲ ਹੋ ਕੇ ਕਾਤਰਯਨੀ ਅੰਮਾਂ ਬੈਠੀ ਹੈ।

ਹਸਪਤਾਲ ਦੇ ਪ੍ਰਾਈਵੇਟ ਵਾਰਡ ਵਿਚ ਪ੍ਰਸੂਤ ਦੀ ਇੰਤਜ਼ਾਰ ਕਰਦੀ ਹੋਈ ਜਿਉਤਰਮਈ ਦੇਵੀ ਲੇਟੀ ਹੋਈ ਹੈ। ਇੰਨੀ ਉਤਸ਼ਾਹਤ ਉਹ ਕਦੇ ਨਹੀਂ ਸੀ ਦੇਖੀ ਗਈ। ਸਾਥੀ ਦੇ ਰੂਪ ਵਿਚ ਸਿਰਫ਼ ਸਵਿਤ੍ਰੀ ਹੈ। ਪਰ ਉਹ ਕਈ ਤਰ੍ਹਾਂ ਦੀਆਂ ਉਲਝਣਾ ਕਾਰਨ ਸ਼ਿਥਲ ਹੋ ਗਈ ਸੀ। ਜਿਉਤਰਮਈ ਦੇਵੀ ਘੰਟੇ ਵਿਚ ਚਾਲੀ ਵਾਰ ਆਸ਼ਰਮ ਅਤੇ ਆਸ਼ਰਮ ਵਾਸੀਆਂ ਨੂੰ ਸਰਾਪ ਦੇ ਰਹੀ ਹੈ। ਜ਼ਿੰਦਗੀ ਦੇ ਸਭ ਤੋਂ ਵੱਡੇ ਭੈਅ ਤੋਂ ਉਹ ਇੰਨੇ ਦਿਨਾਂ ਮਗਰੋਂ ਵੀ ਬਚ ਨਹੀਂ ਸਕੀ।

"ਉਨ੍ਹਾਂ ਮਹਾਂਪਾਪੀਆਂ ਨੇ ਇਸ ਨੂੰ ਗਿਰਾ ਦੇਣ ਲਈ ਕਿਹਾ। ਉਨ੍ਹਾਂ ਦਾ ਨਾਸ਼ ਹੋਵੇਗਾ।"

ਇਹੋ ਹੈ ਉਸ ਦਾ ਅਰੋਪ ਅਤੇ ਸਰਾਪ। ਸਵਿਤ੍ਰੀ ਇਹ ਸੁਣਦੀ ਹੋਈ ਬੈਠੀ ਹੈ। ਇਸ ਲਈ ਨਹੀਂ, ਕਿ ਇਸ ਬਾਰੇ ਕਹਿਣ ਲਈ ਉਸ ਕੋਲ ਕੁਝ ਨਹੀਂ ਸੀ। ਸ਼ਾਇਦ ਉਨ੍ਹਾਂ ਸੰਨਿਆਸਣਾਂ ਵਾਲੀ ਰਾਏ ਉਸ ਦੀ ਵੀ ਸੀ, ਉਸ ਦੇ ਚੁੱਪ ਰਹਿਣ ਤੇ ਵੀ। ਜਿਉਤਰਮਈ ਦੇਵੀ ਦੀ ਅਸਾਧਾਰਨ ਉਮੰਗ ਅਤੇ ਸੰਨਿਆਸਣਾਂ ਪ੍ਰਤੀ ਉਸਦਾ ਜਿਹੜਾ ਵਿਰੋਧ ਹੈ, ਇਹ ਬਹੁਤ ਤੰਗ ਕਰਨ ਵਾਲੀ ਸਮੱਸਿਆ ਸੀ।

ਇਕ ਵਾਰ ਸਵਿਤ੍ਰੀ ਜਿਉਤਰਮਈ ਦੇਵੀ ਨੂੰ ਕਹਿ ਬੈਠੀ, "ਉਨ੍ਹਾਂ ਨੂੰ ਦੋਸ਼ ਕਿਉਂ

ਦੇ ਰਹੇ ਹੋ। ਆਸ਼ਰਮ ਦੀ ਬਦਨਾਮੀ ਕਾਰਨ ਉਨ੍ਹਾਂ ਨੇ ਅਜੇਹਾ ਕਹਿ ਦਿੱਤਾ ਹੋਵੇਗਾ।''

ਸਵਿਤ੍ਰੀ ਦਾ ਉਦੇਸ਼ ਸਮਝੇ ਬਗ਼ੈਰ ਜਿਉਤਰਮਈ ਦੇਵੀ ਨੇ ਜਵਾਬ ਦਿੱਤਾ :

''ਆਸ਼ਰਮ ਦੀ ਬਦਨਾਮੀ ! ਉਸ ਨੂੰ ਸਵੀਕਾਰ ਕਿਵੇਂ ਕੀਤਾ ਜਾਵੇਗਾ ? ਮੈਂ ਸਭ ਕੁਝ ਜਾਣਦੀ ਹਾਂ। ਸਿਰਫ਼ ਮੈਂ ਹੀ ਉੱਥੇ ਮਰਯਾਦਾ ਨਾਲ ਜੀਵਨ ਗੁਜ਼ਾਰਿਆ ਹੈ।''

ਫਿਰ ਜਿਉਤਰਮਈ ਦੇਵੀ ਨੂੰ ਕਹਾਣੀਆਂ ਸ਼ੁਰੂ ਕਰਨ ਲਈ ਸਵਿਤ੍ਰੀ ਨੇ ਕਿਹਾ, ''ਨਹੀਂ ਮਾਤਾ ਜੀ, ਉਹ ਕੀ ਹੁਣ ਉੱਥੇ ਜਾਣਗੀਆਂ ? ਆਸ਼ਰਮ ਨੂੰ ਸਵੀਕਾਰਨ ਮਗਰੋਂ ਕੀ ਉਹ ਉੱਥੇ ਦਿਨ ਕੱਟ ਸਕਣਗੀਆਂ ? ਸਭ ਕੁਝ ਛੱਡ ਕੇ ਉਹ ਉੱਥੇ ਆਈਆਂ ਸਨ। ਉਸ ਦਾ ਵੀ ਨਾਸ ਹੋਣ ਤੇ ਉਹ ਕੀ ਕਰਨਗੀਆਂ ?''

''ਉਨ੍ਹਾਂ ਨੂੰ ਆਪਣੇ ਪ੍ਰੇਮੀਆਂ ਪਿੱਛੇ ਜਾਣ ਦਿਉ।''

ਫਿਰ ਤੁਰੰਤ ਹੀ ਜਿਉਤਰਮਈ ਦੇਵੀ ਨੇ ਕਿਹਾ, ''ਮੈਂ ਸਭ ਜਾਣਦੀ ਹਾਂ। ਸੰਨਿਆਸਣਾਂ ਹੋਣ ਤੋਂ ਪਹਿਲਾਂ ਅਤੇ ਮਗਰੋਂ ਦੀਆਂ ਸਭ ਕਹਾਣੀਆਂ ਜਾਣਦੀ ਹਾਂ।''

ਸਵਿਤ੍ਰੀ ਨੂੰ ਉਸ ਆਸ਼ਰਮ ਦੀਆਂ ਸੰਨਿਆਸਣਾਂ ਦੇ ਜਿਉਣ ਦੀ ਰਾਹ ਬੰਦ ਹੋ ਗਈ ਨਜ਼ਰ ਆਈ। ਸਾਰੀਆਂ ਮਜ਼ਾਕ ਦੀਆਂ ਪਾਤਰ ਬਣ ਚੁੱਕੀਆਂ ਹਨ। ਉਸ ਰਾਹ ਤੋਂ ਗੁਜ਼ਰਦੇ ਰਾਹਗੀਰਾਂ ਕੋਲ ਕਹਿਣ ਲਈ ਹੁਣ ਅਨੇਕਾਂ ਕਹਾਣੀਆਂ ਹਨ। ਕੀ ਅੱਗੋਂ ਉੱਥੇ ਲੋਕੀਂ ਆਉਣਗੇ ? ਆਪਣੇ ਸੰਬੰਧ ਵਿਚ ਬਿਨਾਂ ਵਿਚਾਰ ਅਤੇ ਵਿਵੇਕ ਤੋਂ ਕੰਮ ਲਿਆਂ ਜਿਹੜੀ ਨਫ਼ਰਤ ਅਤੇ ਵਿਰੋਧ ਵਧਦਾ ਜਾ ਰਿਹਾ ਹੈ, ਉਸ ਨੇ ਸਵਿਤ੍ਰੀ ਨੂੰ ਸਿਰਫ਼ ਅਚੰਭਤ ਹੀ ਨਹੀਂ ਕੀਤੀ ਸਗੋਂ ਭੈਭੀਤ ਵੀ ਕਰ ਦਿੱਤਾ।

ਉਸਨੇ ਪੁੱਛਿਆ, ''ਪ੍ਰਸੂਤ ਮਗਰੋਂ—ਮਾਤਾ ਜੀ ਕੀ ਕਰੋਗੇ ?''

ਇਕ ਦੁੱਖੀ ਮੁਸਕਾਨ ਨਾਲ ਜਿਉਤਰਮਈ ਦੇਵੀ ਨੇ ਜਵਾਬ ਦਿੱਤਾ :

''ਮੈਂ, ਮੇਰੇ ਬਾਰੇ ਤੂੰ ਪ੍ਰੇਸ਼ਾਨ ਨਾ ਹੋ।''

''ਕਿਉਂ ? ਕੀ ਉਹ ਤੁਹਾਨੂੰ ਸਵੀਕਾਰ ਕਰ ਲੈਣਗੇ ?''

''ਮੈਨੂੰ ਉਹ ਸਵੀਕਾਰ ਨਾ ਕਰਨ।''

''ਤਦ ?''

ਜਿਉਤਰਮਈ ਦੇਵੀ ਚੁੱਪ ਹੋ ਗਈ। ਸਵਿਤ੍ਰੀ ਜਵਾਬ ਦੇ ਇੰਤਜ਼ਾਰ ਵਿਚ ਬੈਠੀ ਹੈ। ਆਸ਼ਰਮ ਵਾਸੀਆਂ ਨੂੰ ਹੀ ਨਹੀਂ, ਜਿਉਤਰਮਈ ਦੇਵੀ ਨੂੰ ਵੀ ਭਵਿੱਖ ਬਾਰੇ ਕਿੰਨੀ ਹੀ ਵਾਰ ਸੋਚਣ ਮਗਰੋਂ ਕੋਈ ਥਹੁ-ਪਤਾ ਨਹੀਂ ਮਿਲ ਰਿਹਾ। ਜਿਉਤਰਮਈ ਦੇਵੀ ਦੇ ਮਨ ਦੀ ਤਮੰਨਾ ਕੀ ਹੈ, ਉਹ ਜਾਣਨ ਦੀ ਇੱਛਾ ਹੋਈ।

ਜਿਉਤਰਮਈ ਦੇਵੀ ਨੇ ਪੂਰੀ ਗੰਭੀਰਤਾ ਨਾਲ ਇਕ ਉਲੰਘਣਾ ਤੋਂ ਹੋੜਨ ਦੇ ਭਾਵ ਨਾਲ ਕਿਹਾ, ''ਤੂੰ ਕੁਝ ਜਾਣਨ ਦੀ ਕੋਸ਼ਿਸ਼ ਨਾ ਕਰ। ਇਹੋ ਕਾਫ਼ੀ ਹੈ। ਉਸ ਬੱਚੇ ਨੂੰ ਲਿਜਾ ਕੇ ਉਨ੍ਹਾਂ ਦੇ ਸਾਹਮਣੇ ਰੱਖ ਦੇਣਾ। ਫਿਰ ਸਿੱਧੀ ਵਾਪਸ ਚਲੀ ਆਵੀਂ। ਬੱਚਾ ਮਰ ਜਾਵੇ ਤਾਂ ਉਸਦਾ ਪਿਤਾ ਕੌਣ ਹੈ, ਇਹ ਗੱਲ ਅੱਜ ਵਾਂਗ ਛੁਪਾ ਕੇ ਰੱਖਣਾ। ਕਿਸੇ ਨੂੰ ਨਾ ਦੱਸਣਾ।''

ਪਲ ਕੁ ਮਗਰੋਂ ਮਾਤਾ ਜੀ ਕਹਿਣ ਲੱਗੀ :

"ਫਿਰ ਤੂੰ ਪਹਿਲਾਂ ਵਾਂਗ ਲੰਬੇ ਰਸਤੇ ਤੇ ਬਹੁਤ ਦੂਰ ਚਲੇ ਜਾਵੀਂ।"

ਸਵਿਤ੍ਰੀ ਨੇ ਪੁੱਛਿਆ, "ਫਿਰ—?"

ਉਸ ਦਾ ਸਵਾਲ ਪੂਰਾ ਹੋਣ ਤੋਂ ਪਹਿਲਾਂ ਹੀ ਜਿਉਤਰਮਈ ਦੇਵੀ ਨੇ ਕਿਹਾ :

"ਓ, ਤੂੰ ਮੇਰੀ ਫਿਕਰ ਨਾ ਕਰ, ਕੋਈ ਵੀ ਨਾ ਕਰੇ।"

"ਤਦ ?"

"ਮੇਰੇ ਕਹਿਣ ਦੇ ਮੁਤਾਬਿਕ ਤੂੰ ਕਰ—ਬਸ। ਤੇਰਾ ਇਹੋ ਇਕ ਕੰਮ ਹੈ। ਤੇਰਾ ਬੋਝ ਵੀ ਹਲਕਾ ਕਰਨਾ ਹੈ। ਉਸ ਬੱਚੇ ਨੂੰ ਹੱਥਾਂ ਵਿਚ ਲੈ ਕੇ ਕਿਸੇ ਤਰ੍ਹਾਂ ਪਾਰਕਵਿਯੂ ਅੰਦਰ ਦਾਖ਼ਲ ਹੋਣਾ ਹੈ। ਫਿਰ ਉਨ੍ਹਾਂ ਦੇ ਚਰਨਾਂ ਵਿਚ ਤੋਹਫੇ ਵਜੋਂ ਰੱਖ ਕੇ ਚਲੀ ਆਉਣਾ, ਬਸ ਇੰਨਾ ਹੀ।"

ਦੋ ਦਿਨਾਂ ਮਗਰੋਂ ਜਿਉਤਰਮਈ ਦੇਵੀ ਨੇ ਸਵਿਤ੍ਰੀ ਨੂੰ ਇਕ ਦੋ ਕਸਮਾਂ ਚੁਕਾਈਆਂ। ਪਹਿਲੀ ਇਹ ਕਿ ਉਸ ਬੱਚੇ ਦਾ ਬਾਪ ਕੌਣ ਹੈ, ਦੁਨੀਆ ਵਿਚ ਇਹ ਕਿਸੇ ਨੂੰ ਨਹੀਂ ਦੱਸਣਾ। ਪਰ ਸਵਿਤ੍ਰੀ ਨੇ ਉਸ ਵਿਚ ਇਕ ਪ੍ਰੀਵਰਤਨ ਕਰਨ ਦੀ ਬੇਨਤੀ ਕੀਤੀ। ਸਿਰਫ਼ ਉਨ੍ਹਾਂ ਨੂੰ ਦੱਸਣਾ ਹੈ। ਦੂਸਰੀ ਇਹ ਕਿ ਫਿਰ ਉਸ ਬੱਚੇ ਨੂੰ ਸਵਿਤ੍ਰੀ ਕਦੇ ਨਹੀਂ ਦੇਖੇਗੀ। ਸਵਿਤ੍ਰੀ ਨੂੰ ਆਪਣੀ ਕਿਸਮਤ ਬਾਰੇ ਇਕ ਰੋਸ ਸੀ। ਭੀਖ ਮੰਗਦੇ ਸਮੇਂ ਕਿਸਮਤ ਨੇ ਉਸਨੂੰ, ਉਸ ਆਸ਼ਰਮ ਦੇ ਫਾਟਕ ਤੇ ਜਾ ਕੇ ਕਿਉਂ ਸੁੱਟ ਦਿੱਤਾ। ਉਸ ਨੇ ਬਹੁਤ ਕੁਝ ਅਨੁਭਵ ਕੀਤਾ ਹੈ। ਕੀ ਇਸ ਤਰ੍ਹਾਂ ਦਾ ਅਨੁਭਵ ਵੀ ਹੋਣਾ ਹੈ! ਇੰਨਾ ਜ਼ਿੰਮੇਦਾਰੀਆਂ ਦਾ ਸਿਰ ਤੇ ਆ ਪੈਣ ਦਾ ਮਤਲਬ ਕੀ ਹੈ ?

## 46

ਰਿਟਾਇਰਮੈਂਟ ਲੈ ਕੇ, ਕੰਮ ਦਾ ਚਾਰਜ ਦੇਣ ਮਗਰੋਂ ਵੀ ਕੇਸ਼ਵ ਪਿੱਲੈ ਨੂੰ ਪੂਰਾ ਵਿਸ਼ਵਾਸ ਨਹੀਂ ਹੋਇਆ ਕਿ ਉਸ ਦੀ ਮਨਜ਼ੂਰੀ ਤੁਰੰਤ ਮਿਲ ਜਾਵੇਗੀ। ਇਕ ਲੰਬੇ ਅਰਸੇ ਦੀ ਸਾਰੀ ਸਥਿਤੀ ਤੋਂ ਵਾਕਿਫ਼ ਇਕ ਕਰਮਚਾਰੀ ਦੀ ਸੇਵਾ ਨੂੰ ਨਾਮਨਜ਼ੂਰ ਕਰ ਦੇਣ ਲਈ ਕੀ ਸਰਕਾਰ ਤਿਆਰ ਹੋਵੇਗੀ ? ਕੁਝ ਲੋਕਾਂ ਦੀ ਰਾਏ ਵੀ ਇਸੇ ਦੌਰਾਨ ਅਖ਼ਬਾਰਾਂ ਵਿਚ, ਕੇਸ਼ਵ ਪਿੱਲੈ ਦੇ ਅਨੁਕੂਲ ਛਪ ਚੁੱਕੀ ਸੀ। ਸਭ ਕੁਝ ਮਿਲਾ ਕੇ ਉਸ ਨੂੰ ਇਹੋ ਉਮੀਦ ਸੀ ਕਿ ਉਸ ਨੂੰ ਨੌਕਰੀ ਤੋਂ ਮੁਕਤ ਨਹੀਂ ਕੀਤਾ ਜਾਵੇਗਾ। ਮੁਖ-ਮੰਤਰੀ ਬੁਲਾ ਕੇ ਦਰਖ਼ਾਸਤ ਵਾਪਸ ਲੈਣ ਲਈ ਕਹਿਣਗੇ। ਕੁਝ ਵੀ ਹੋਵੇ, ਕੇਸ਼ਵ ਪਿੱਲੈ ਨੌਕਰੀ ਛੱਡ ਕੇ ਚਲੇ ਜਾਣ ਦੀ ਅਵਸਥਾ ਤੇ ਵਿਚਾਰ ਵੀ ਨਹੀਂ ਕਰ ਸਕਦਾ ਸੀ। ਕੁਝ ਹੀ ਦਿਨਾਂ ਵਿਚ, ਉਸ ਵਿਚ ਬਹੁਤ ਪ੍ਰੀਵਰਤਨ ਹੋਇਆ। ਤੁਰੰਤ ਬੁੱਢਾ ਦਿਖਾਈ ਦੇਣ ਲੱਗ ਪਿਆ। ਇਕ ਤਰ੍ਹਾਂ ਦੀ ਥਕਾਵਟ ਤੇ ਉਦਾਸੀ ਛਾਈ ਹੋਈ ਹੈ। ਇਸੇ ਦੌਰਾਨ ਇਕ ਦਿਨ ਸਰਕਾਰ ਨੇ ਵਿਮੁੱਖ ਹੋ ਕੇ ਕੇਸ਼ਵ ਪਿੱਲੈ ਨੂੰ ਪੈਨਸ਼ਨ

ਦੇ ਕੇ ਨੌਕਰੀ ਛੱਡਣ ਦੀ ਮਨਜ਼ੂਰੀ ਦੇ ਦਿੱਤੀ। ਤਰੀਕ ਵੀ ਨਿਸਚਿਤ ਕੀਤੀ ਜਾ ਚੁੱਕੀ ਸੀ। ਦੂਸਰੇ ਹੀ ਦਿਨ।

ਉਹ ਇੰਤਜ਼ਾਰ ਕਰ ਰਿਹਾ ਸੀ ਅਤੇ ਹੋਰ ਵੀ ਇੰਤਜ਼ਾਰ ਸੀ। ਫਿਰ ਵੀ ਇਹ ਸਦਮਾ ਬਹੁਤ ਕਠੋਰ ਸੀ। ਇਸ ਤੇ ਇਹੋ ਤਸੱਲੀ ਦਿੱਤੀ ਜਾ ਸਕਦੀ ਹੈ ਕਿ ਇਕ ਨਾ ਇਕ ਦਿਨ ਤਾਂ ਜਾਣਾ ਹੀ ਸੀ। ਇਸ ਨੂੰ ਅਲੱਗ ਰੱਖਣਾ ਜਾਂ ਇਸ ਦਿਨ ਤੋਂ ਦੂਰ ਰਹਿਣਾ ਕੀ ਸੰਭਵ ਸੀ? ਸਰਕਾਰੀ ਕੁਰਸੀ ਆਖਰ ਛੱਡਣੀ ਹੀ ਪਵੇਗੀ। ਇਹ ਸਭ ਤਾ ਠੀਕ ਹੈ। ਹੋਰ ਵੀ ਕਈ ਤਸੱਲੀ ਦੇਣ ਵਾਲੀਆਂ ਗੱਲਾਂ ਉਸ ਜ਼ਿੰਦਗੀ ਬਾਰੇ ਕਹਿਣ ਵਾਲੀਆਂ ਹਨ। ਇੱਥੇ ਤਕ ਪਹੁੰਚ ਸਕੇਗਾ ਜਾਂ ਪਹੁੰਚਣਾ ਚਾਹੀਦੈ, ਅਜਿਹੇ ਕਿਸੇ ਉਦੇਸ਼ ਨਾਲ ਤਾਂ ਸਰਕਾਰੀ ਨੌਕਰੀ ਸ਼ੁਰੂ ਨਹੀਂ ਸੀ ਕੀਤੀ। ਉਹ ਜੀਵਨ ਦੀ ਬਹੁਤ ਵੱਡੀ ਸਫ਼ਲਤਾ ਹੀ ਹੈ ਨਾ?

ਕੇਸ਼ਵ ਪਿੱਲੈ ਨੂੰ ਲੱਗਿਆ ਕਿ ਇਸ ਜੀਵਨ ਦਾ ਵੀ ਅੰਤ ਹੋਣ ਜਾ ਰਿਹਾ ਹੈ। ਇਸ ਹਾਲਤ ਵਿਚ ਉਸ ਨੇ ਅਤੀਤ ਦੀਆਂ ਗੱਲਾਂ ਯਾਦ ਕੀਤੀਆਂ। ਕੇਸ਼ਵ ਪਿੱਲੈ ਨੇ ਲਕਸ਼ਮੀ ਹੋਟਲ ਦੀ ਮਾੜਕੂ ਜਿਹੀ ਤੇ ਖੰਘ ਦੀ ਰੋਗਣ ਮਾਲਕਣ ਲਕਸ਼ਮੀ ਅੰਮਾਂ ਨੂੰ ਯਾਦ ਕੀਤਾ, ਜਦ ਉਹ ਨੌਕਰੀ ਦੀ ਤਲਾਸ਼ ਵਿਚ ਤ੍ਰਿਵੇਂਦਰਮ ਵਿਚ ਭਟਕਦੇ ਸਮੇਂ ਕਈ ਵਾਰ ਉਸ ਨੂੰ ਪੈਸੇ ਦਿੱਤੇ ਬਗ਼ੈਰ, ਖਾਣਾ ਨਹੀਂ ਦੇਵੇਗੀ ਕਹਿ ਕੇ ਵੀ ਉਸ ਨੇ ਖਾਣਾ ਦਿੱਤਾ ਸੀ ਅਤੇ ਕਰਜ਼ ਚੁਕਾ ਦੇਣ ਤੇ ਖ਼ੁਸ਼ ਹੋ ਕੇ ਉਸ ਨੇ ਅਸੀਸ ਵੀ ਦਿੱਤੀ ਸੀ। ਰਾਤੀਂ ਸਾਰਿਆਂ ਨੂੰ ਖਾਣਾ ਦੇਣ ਮਗਰੋਂ ਉਹ ਖੰਘ-ਖੰਘ ਕੇ ਦੂਹਰੀ ਹੋ ਕੇ ਬੈਠ ਜਾਂਦੀ ਸੀ। 'ਫੋਲ ਫੁੱਲੋ' ਇਹ ਅਸੀਸ ਦੇਂਦੇ ਸਮੇਂ ਵੀ 'ਮੈਨੂੰ ਯਾਦ ਰੱਖੀਂ' ਅਜਿਹਾ ਲਕਸ਼ਮੀ ਨੇ ਕਦੇ ਨਹੀਂ ਸੀ ਕਿਹਾ। ਉਸ ਮਗਰੋਂ ਉਹ ਉਸ ਨੂੰ ਨਾ ਮਿਲਿਆ। ਲਗਦਾ ਹੈ ਕਿ ਉਹ ਅਵਸਥਾ ਅੱਜ ਵੀ ਹੈ। ਉੱਥੇ ਗਿਆ ਵੀ ਨਹੀਂ ਅਤੇ ਉਸ ਬਾਰੇ ਪਤਾ ਵੀ ਨਹੀਂ ਕੀਤਾ। ਅਜਿਹਾ ਉਸ ਨੇ ਸੋਚਿਆ ਵੀ ਨਹੀਂ, ਕਦੇ ਯਾਦ ਵੀ ਨਹੀਂ ਕੀਤਾ। ਕੀ ਅੰਤਰ ਆਤਮਾ ਅੱਗੇ ਇਸ ਭੁਲ ਨੂੰ ਬਖਸ਼ਾਇਆ ਜਾ ਸਕਦਾ ਹੈ? ਕੇਸ਼ਵ ਪਿੱਲੈ ਦੀ ਖੁਲ੍ਹੀ—ਕਿਸਮਤ ਬਾਰੇ ਉਸ ਨੂੰ ਪਤਾ ਲੱਗ ਗਿਆ ਹੋਵੇਗਾ। ਕੀ ਕੋਈ ਕੰਮ ਕਰਵਾਣ ਲਈ ਕਦੇ ਉੱਥੇ ਆਈ ਹੈ? ਉਸ ਨੂੰ ਆਉਣ ਦੀ ਕਦੀਂ ਜ਼ਰੂਰਤ ਹੀ ਨਹੀਂ ਪਈ ਹੋਵੇਗੀ। ਪਰ ਆਪਣੀ ਭੁੱਲ ਤੇ ਕੇਸ਼ਵ ਪਿੱਲੈ ਨੂੰ ਬਹੁਤ ਅਫ਼ਸੋਸ ਹੈ।

ਪਿਛਲੇ ਸਾਲਾਂ ਦੀਆਂ ਯਾਦਾਂ ਵਿਚ ਉਹ ਵਹਿ ਗਿਆ। ਬਹੁਤ ਨਿੱਕੀਆਂ ਨਿੱਕੀਆਂ ਗੱਲਾਂ ਉਹ ਯਾਦ ਕਰਨ ਲੱਗਿਆ। ਮਿਊਜ਼ੀਅਮ ਦੇ ਪੱਛਮੀ ਹਿੱਸੇ ਦੇ ਰਾਹ ਤੇ ਹਮੇਸ਼ਾ ਕਲਕਲ ਕਰਕੇ ਵਹਿਣ ਵਾਲੇ ਨਾਲੇ ਦੀ ਪੁਲੀ ਨੇੜੇ ਮਿੱਟੀ ਦੇ ਇਕ ਘਰ ਵਿਚ ਕਾਲੀ ਅਤੇ ਮੋਟੀ ਇਕ ਖ਼ੂਬਸੂਰਤ ਕੁੜੀ ਬੈਠ ਕੇ ਕਿਤਾਬ ਪੜ੍ਹਦੀ ਹੁੰਦੀ ਸੀ। ਉਸ ਦੇ ਕਾਲੇ ਚਿਹਰੇ ਤੇ ਫੈਲੀ ਮੁਸਕਾਨ ਵਿਚ ਇਕ ਵਿਸ਼ੇਸ ਕਸ਼ਿਸ਼ ਸੀ। ਕੇਸ਼ਵ ਪਿੱਲੈ ਨੂੰ ਉਸ ਨਾਲ ਆਪਣਾ ਕੋਈ ਰਿਸ਼ਤਾ ਜਿਹਾ ਮਹਿਸੂਸ ਹੋਇਆ ਸੀ। ਰੋਜ਼ ਉਸ ਤਰਫ਼ ਜਾਂਦੇ ਸਮੇਂ ਉਹ ਹੱਸਦੀ, ਉਹ ਵੀ ਹੱਸ ਛੱਡਦਾ। ਜੇ ਕਦੇ ਉਸ ਨਾਲ

ਇਕ ਬੋਲ ਵੀ ਸਾਂਝਾ ਕਰ ਲੈਂਦਾ ਤਾਂ ਸ਼ਾਇਦ ਉਹ ਜ਼ਿੰਦਗੀ ਵਿਚ ਸਮੱਸਿਆਵਾਂ ਦੀ ਸਿਰਜਣਾ ਕਰਨ ਵਾਲਾ ਬਣ ਜਾਂਦਾ। ਕੇਸ਼ਵ ਪਿੱਲੈ ਦੇ ਇਕ ਹੀ ਬੋਲ ਦੀ ਉਹ ਇੰਤਜ਼ਾਰ ਕਰ ਰਹੀ ਸੀ। ਉਹ ਮਹਿਸੂਸ ਕਰਦਾ ਸੀ ਜਿਵੇਂ ਉਹ ਕੁਝ ਕਹਿਣਾ ਚਾਹੁੰਦੀ ਹੈ। ਕੀ ਉਹ ਕੁੜੀ ਅੱਜ ਵੀ ਹੋਵੇਗੀ ? ਉਹ ਹੁਣ ਇਕ ਬੁੱਢੀ ਨਾਨੀ ਬਣ ਚੁੱਕੀ ਹੋਵੇਗੀ। ਕੇਸ਼ਵ ਪਿੱਲੈ ਸਾਹਮਣੇ ਉਹ ਅੱਜ ਵੀ ਇਕ ਬਾਲੜੀ ਦੇ ਰੂਪ ਵਿਚ ਖੜ੍ਹੀ ਹੈ। ਉਸ ਵਿਚ ਕੋਈ ਪ੍ਰੀਵਰਤਨ ਨਹੀਂ ਆਇਆ।

ਵਿਸ਼ੇਸ਼ ਕਰਕੇ ਉਸ ਨੂੰ ਯਾਦ ਕਰਨ ਦਾ ਕਾਰਨ ਕੀ ਹੈ ? ਇਸ ਤੇ ਕੇਸ਼ਵ ਪਿੱਲੈ ਨੂੰ ਹੈਰਾਨੀ ਹੋਈ। ਜ਼ਿੰਦਗੀ ਦੀ ਇਸ ਪ੍ਰਸਥਿਤੀ ਵਿਚ ਉਸ ਦੀ ਯਾਦ ਦਿਮਾਗ਼ ਵਿਚ ਸਾਕਾਰ ਹੋ ਰਹੀ ਹੈ। ਕਾਤਰਯਨੀ ਅਤੇ ਤਕੰਮਾ ਤੋਂ ਅਲੱਗ ਉਸ ਦੀ ਆਤਮਾ ਤੇ ਉਹ ਕੋਈ ਨਿਸ਼ਾਨ ਛੱਡ ਗਈ ਹੈ ?

ਪਾਰਕਵਿਯੂ ਵਿਚ ਚੀਫ ਸੈਕਟਰੀ ਮੈਨਨ ਦੇ ਫਾਟਕ ਤੇ ਮੈਨਨ ਦੀ ਨਜ਼ਰ ਵਿਚ ਆਉਣ ਦਾ ਇੰਤਜ਼ਾਰ ਕਰਕੇ ਖੜ੍ਹੇ ਹੋਣ ਦੇ ਦਿਨ ਇਕ ਇਕ ਕਰਕੇ ਕੇਸ਼ਵ ਪਿੱਲੈ ਨੂੰ ਸਪੱਸ਼ਟ ਰੂਪ ਵਿਚ ਯਾਦ ਆਏ। ਸਿਪਾਹੀ ਨੇ ਗੁੱਸੇ ਵਿਚ ਉਸ ਨੂੰ ਭਜਾਇਆ ਵੀ ਸੀ। ਉਸ ਨਾਲ ਹਮਦਰਦੀ ਰੱਖਣ ਵਾਲੇ ਵੀ ਸਨ। ਇਹ ਇਕ ਚੰਗੀ ਕਿਸਮਤ ਹੀ ਸੀ। ਇਸ ਤਰ੍ਹਾਂ ਇੰਤਜ਼ਾਰ ਕਰਦੇ ਸਮੇਂ ਇਸ ਸਥਿਤੀ ਵਿਚ ਪਹੁੰਚਣ ਦੀ ਗੱਲ ਤਾਂ ਦੂਰ ਰਹੀ, ਕੋਈ ਇਕ ਨੌਕਰੀ ਹੀ ਮਿਲ ਜਾਵੇਗੀ, ਇਸ ਦੀ ਵੀ ਉਮੀਦ ਨਹੀਂ ਸੀ। ਜੀਵਨ ਦੀਆਂ ਸੀਮਤ ਸਹੂਲਤਾਂ ਨਾਲ ਉਹ ਸੰਤੁਸ਼ਟ ਸੀ, ਇਸ ਤੇ ਕੇਸ਼ਵ ਪਿੱਲੈ ਨੂੰ ਕੋਈ ਸ਼ੱਕ ਨਹੀਂ। ਮੈਨਨ ਜੀ ਚੰਗੇ ਸਨ, ਦੂਸਰਿਆਂ ਦੀਆਂ ਮੁਸੀਬਤਾਂ ਨੂੰ ਜਾਣਨ ਵਾਲੇ ਸਨ। ਉਹ ਨੌਕਰੀ ਤੋਂ ਚਲੇ ਗਏ, ਇਸ ਦਾ ਪਤਾ ਕਿਸੇ ਨੂੰ ਵੀ ਨਹੀਂ ਲੱਗਿਆ। ਇਕ ਵੀ ਵਿਅਕਤੀ, ਕੀ ਉਹ ਖ਼ੁਦ ਵੀ, ਉਨ੍ਹਾਂ ਦੇ ਜਾਣ ਤੇ ਵਿਆਕੁਲ ਹੋਇਆ ਸੀ ?

ਕੇਸ਼ਵ ਪਿੱਲੈ ਦੀ ਚਿੰਤਾ ਦੂਸਰੀ ਤਰਫ ਚਲੇ ਗਈ। ਬਹੁਤ ਸਾਲਾਂ ਤਕ ਉਹ ਚੀਫ ਸੈਕਟਰੀ ਦੇ ਪਦ ਤੇ ਰਹਿ ਚੁੱਕਿਆ ਹੈ। ਕਿਸੇ ਵੀ ਵਿਅਕਤੀ ਨੂੰ ਕੋਈ ਨੌਕਰੀ ਦੇ ਕੇ ਜਾਂ ਕਿਸੇ ਤਰ੍ਹਾਂ ਦਾ ਸਹਾਰਾ ਦੇ ਕੇ, ਕੀ ਮਦਦ ਕੀਤੀ ਹੈ ? ਕੇਸ਼ਵ ਪਿੱਲੈ ਦੇ ਚੀਫ ਸੈਕਟਰੀ ਹੋਣ ਤੇ ਨੌਕਰੀ ਦੀ ਇੱਛਾ ਕਰਕੇ ਕਿੰਨੇ ਹੀ ਇਸ ਤਰ੍ਹਾਂ ਇੰਤਜ਼ਾਰ ਕਰਕੇ ਉਸ ਦੇ ਫਾਟਕ ਤੇ ਖੜੇ ਰਹੇ ਸੋਣਗੇ, ਜ਼ਰੂਰ ਖੜ੍ਹੇ ਰਹੇ ਹੋਣਗੇ। ਪਰ ਨਜ਼ਰ ਨਹੀਂ ਪਏ।

ਰਾਤੀਂ ਠੀਕ ਤਰ੍ਹਾਂ ਨਾ ਸੌਣ ਕਾਰਨ ਅਗਲੇ ਦਿਨ ਕੇਸ਼ਵ ਪਿੱਲੈ ਥਕਾਵਟ ਮਹਿਸੂਸ ਕਰਕੇ ਉੱਠਿਆ। ਉੱਠਣ ਵਿਚ ਵੀ ਕੁਝ ਦੇਰ ਹੋ ਗਈ ਸੀ। ਟੈਲੀਫ਼ੋਨ ਘੰਟੀ ਵੱਜ ਰਹੀ ਸੀ। ਉਸ ਨੇ ਰਸੀਵਰ ਹੱਥ ਵਿਚ ਫੜਿਆ। ਫੋਨ ਸਕੱਤਰੇਤ ਤੋਂ ਹੈ। ਉੱਥੇ ਮਰੇ ਹੋਏ ਦੋ ਆਦਮੀ ਕੋਲ ਕੋਲ ਖੜ੍ਹੇ ਹਨ। ਖ਼ੁਦਕਸ਼ੀ ਦਾ ਸ਼ੱਕ ਹੈ।

ਕੇਸ਼ਵ ਪਿੱਲੈ ਬੁੱਤ ਬਣ ਕੇ ਰਹਿ ਗਿਆ। ਅਚਾਨਕ ਉਸ ਦੀਆਂ ਅੱਖਾਂ ਅੱਗੇ ਫਾਂਸੀ ਲਟਕੇ ਗੋਪਾਲਨ ਨਾਇਰ ਦੀ ਤਸਵੀਰ ਘੁੰਮ ਗਈ। ਸੱਤਿਆਨਾਸ ! ਇਨ੍ਹਾਂ

ਲੋਕਾਂ ਨੂੰ ਖ਼ੁਦਕਸ਼ੀ ਕਰਨ ਲਈ ਅੱਜ ਦਾ ਦਿਨ ਹੀ ਮਿਲਿਆ। ਕੇਸ਼ਵ ਪਿੱਲੈ ਡਰ ਗਿਆ, ਕਿਤੇ ਗੋਪਾਲਨ ਨਾਇਰ ਵਾਂਗ, ਕੀ ਇਨ੍ਹਾਂ ਦੀ ਜ਼ਿੰਦਗੀ ਨਾਲ ਉਸ ਦਾ ਕੋਈ ਸੰਬੰਧ ਹੋਵੇਗਾ ? ਕੁਝ ਵੀ ਯਾਦ ਨਹੀਂ ਆ ਰਿਹਾ। ਨਹੀਂ ਤਾਂ ਇਸ ਲੰਬੇ ਸਰਕਾਰੀ ਜੀਵਨ ਵਿਚ ਕੁਝ ਹੋਇਆ ਹੋਵੇਗਾ। ਕਿੰਨੀਆਂ ਹੀ ਦਰਖ਼ਾਸਤਾਂ ਹੱਥਾਂ ਵਿਚ ਆ ਜਾ ਚੁੱਕੀਆਂ ਹਨ। ਕਿੰਨੇ ਹੀ ਹੁਕਮ ਲਾਗੂ ਕੀਤੇ ਜਾ ਚੁੱਕੇ ਹਨ। ਉਨ੍ਹਾਂ ਵਿਚ ਨੀਤੀ ਅਤੇ ਹਕੀਕਤ ਤੋਂ ਖ਼ਿਲਾਫ਼ ਕੀ ਹੁਕਮ ਦਿੱਤੇ ਗਏ ਹੋਣਗੇ। ਉਨ੍ਹਾਂ ਹੁਕਮਾਂ ਤੋਂ ਕਿਸੇ ਤਰ੍ਹਾਂ ਕਸ਼ਟ ਸਹਿਨ ਵਾਲੇ ਲੋਕੀਂ ਵੀ ਤਾਂ ਹੋਣਗੇ ਜ਼ਰੂਰ ਹੋਣਗੇ। ਅਜਿਹਾ ਕੇਸ਼ਵ ਪਿੱਲੈ ਮਹਿਸੂਸ ਕਰ ਰਿਹਾ ਹੈ।

ਉਸ ਦਿਨ ਆਖ਼ਰੀ ਵਾਰ ਚੀਫ ਸੈਕਟਰੀ ਦੇ ਰੂਪ ਵਿਚ ਕੇਸ਼ਵ ਪਿੱਲੈ ਸਕੱਤਰੇਤ ਜਾ ਰਿਹਾ ਹੈ। ਵਾਪਸੀ ਚੀਫ ਸੈਕਟਰੀ ਦੇ ਰੂਪ ਵਿਚ ਨਹੀਂ ਹੋਵੇਗੀ। ਉਸ ਦਿਨ ਉਹ ਕਾਹਲ ਨਾਲ ਘਰੋਂ ਰਵਾਨਾ ਹੋਇਆ।

ਸਕੱਤਰੇਤ ਦੇ ਸਾਹਮਣੇ ਇਕ ਫੁਲਵਾੜੀ ਵਿਚ ਇਕ ਝੰਡੇ ਦਾ ਪੋਲ ਹੈ। ਮਰੇ ਹੋਏ ਉਹ ਆਦਮੀ ਉਸ ਹੇਠਾਂ ਪਏ ਹਨ। ਉੱਥੇ ਬਹੁਤ ਲੋਕਾਂ ਦੀ ਭੀੜ ਇਕੱਠੀ ਹੋਈ ਹੈ। ਪੁਲਸ ਛਾਣਬੀਨ ਕਰ ਰਹੀ ਹੈ।

ਕੇਸ਼ਵ ਪਿੱਲੈ ਨੇ ਮਰੇ ਹੋਏ ਆਦਮੀਆਂ ਬਾਰੇ ਪੁੱਛਿਆ। ਪੁਲਸ ਕਰਮਚਾਰੀਆਂ ਨੇ ਤਫ਼ਸੀਲ ਦਿਤੀ। ਇਕ ਮੀਨਾਚਿਵਾਲਾ ਸ਼ੰਕਰ ਪਿੱਲੈ ਹੈ। ਉਹ ਇਕ ਕਾਂਗਰਸੀ ਸੀ। ਪੰਜ ਏਕੜ ਜ਼ਮੀਨ ਉਸ ਨੂੰ ਨਹੀਂ ਮਿਲੀ। ਕਈ ਲੋਕਾ ਨੇ ਉਸ ਦੀ ਜ਼ਮੀਨ ਖੋਹ ਲਈ। ਉਸ ਨੇ ਸਕੱਤਰੇਤ ਅੱਗੇ ਭੁੱਖ ਹੜਤਾਲ ਵੀ ਕੀਤੀ ਸੀ। ਦੂਸਰਾ ਵਿਅਕਤੀ ਆਲਪੁਜ਼ਾ ਦਾ ਕੋਈ ਕ੍ਰਿਸ਼ਨਨ ਹੈ। ਉਸ ਦਾ ਪੁੱਤਰ ਪੁੰਨਪਰਾ ਵਿਚ ਗੋਲੀ ਨਾਲ ਮਾਰਿਆ ਗਿਆ ਸੀ। ਬਹੁਤ ਸਾਰਾ ਰੁਪਿਆ ਉਸ ਨੂੰ ਮਿਲਣਾ ਸੀ। ਉਸ ਦੀ ਧੀ ਨੂੰ ਵਿਆਹ ਤੋਂ ਪਹਿਲਾਂ ਹੀ ਗਰਭ ਠਹਿਰ ਗਿਆ। ਅਜਿਹਾ ਪੁਲਸ ਕਰਮਚਾਰੀ ਨੇ ਦੱਸਿਆ।

ਦੋਵਾਂ ਨੇ ਚਿੱਠੀ ਲਿਖੀ ਹੈ।

ਕੇਸ਼ਵ ਪਿੱਲੈ ਉਸ ਪਾਸੇ ਗਿਆ। ਲੋਕ ਦੂਰ ਹੱਟ ਗਏ। ਹਵਾ ਵਿਚ ਲਹਿਰਾਣ ਵਾਲੇ ਝੰਡੇ ਦੀ ਛਾਂ ਉਨ੍ਹਾਂ ਲਾਸ਼ਾਂ ਤੇ ਪੈ ਰਹੀ ਸੀ।

ਕੇਸ਼ਵ ਪਿੱਲੈ ਨੇ ਹੈਰਾਨ ਹੋ ਕੇ ਯਾਦ ਕੀਤਾ :

ਇਟਕਾਡ ਪਹਾੜ ਤੇ ਚਾਹ ਦਾ ਬਗ਼ੀਚਾ।

ਕੇਸ਼ਵ ਪਿੱਲੈ ਨੂੰ ਮੂੰਹ ਤੇ ਇਕ ਚਪੇੜ ਵੱਜਣ ਵਾਂਗ ਮਹਿਸੂਸ ਹੋਇਆ।

ਕੇਸ਼ਵ ਪਿੱਲੈ ਨੇ ਵਿਵੇਕ ਨਾਲ ਆਪਣੇ ਬਾਰੇ ਸੋਚਿਆ। ਹੋਰਨਾਂ ਦੀ ਭਲਾਈ ਦੀ ਗੱਲ ਤਾਂ ਰਹਿਣ ਹੀ ਦਿਉ। ਭਲਾਈ ਕਰਨ ਵਾਲੇ ਲੋਕਾਂ ਨੂੰ ਵੀ ਯਾਦ ਕੀਤਾ ? ਮੈਨਨ ਦੀ ਸਥਿਤੀ ਕਿਸ ਤਰ੍ਹਾਂ ਦੀ ਹੈ। ਇਸ ਦਾ ਕਦੇ ਪਤਾ ਵੀ ਨਹੀਂ ਕੀਤਾ, ਕ੍ਰਿਸ਼ਨਨ ਨਾਇਰ ਨੂੰ ਮੁੜ ਦੇਖਿਆ ਹੀ ਨਹੀਂ, ਕੀ ਇਹ ਠੀਕ ਹੈ ? ਪਰ ਕੇਸ਼ਵ ਪਿੱਲੈ ਕੋਲ ਖ਼ੁਦ ਨੂੰ ਦੇਣ ਲਈ ਇਕ ਜਵਾਬ ਹੈ। ਮੈਨਨ ਜੀ ਨੂੰ ਅਤੇ ਕ੍ਰਿਸ਼ਨਨ ਨਾਇਰ ਜੀ ਨੂੰ ਜੋ ਕੰਮ ਦੀ

ਜ਼ਰੂਰਤ ਪੈਂਦੀ ਤਾਂ ਉਹ ਜ਼ਰੂਰ ਹੀ ਕਰਦਾ। ਪਰ ਉਨ੍ਹਾਂ ਨੂੰ ਕੋਈ ਜ਼ਰੂਰਤ ਹੀ ਨਹੀਂ ਪਈ। ਇਸ ਲਈ ਕੁਝ ਨਹੀਂ ਕੀਤਾ, ਬੱਸ। ਪਰ ਉਸ ਦੀ ਅੰਤਰ-ਆਤਮਾ ਨੇ ਇਹੋ ਕਿਹਾ ਕਿ ਉਨ੍ਹਾਂ ਨੂੰ ਕਦੇ ਨਾ ਮਿਲਣਾ, ਠੀਕ ਨਹੀਂ ਹੋਇਆ। ਉਸ ਨੇ ਕੁਝ ਦਰਦ ਅਨੁਭਵ ਕੀਤਾ। ਉਹ ਦੋਵੇਂ ਵਿਅਕਤੀ ਮਰ ਕੇ ਮਿੱਟੀ ਵਿਚ ਮਿਲ ਗਏ।

ਨੌਕਰੀ ਛੱਡ ਜਾਣ ਦੀ ਗੱਲ ਨੇ ਕਾਤਰਯਨੀ ਅੰਮਾਂ ਲਈ ਇਕ ਹੀ ਸਮੱਸਿਆ ਪੈਦਾ ਕੀਤੀ। ਇਹ ਸਵਾਲ ਬਗ਼ੈਰ ਪੁੱਛੇ ਉਹ ਰਹਿ ਨਾ ਸਕੀ।

"ਅੱਗੋਂ ਵੀ ਤ੍ਰਿਵੇਂਦਰਮ ਵਿਚ ਰਹਿਣ ਦਾ ਉਦੇਸ਼ ਕੀ ਹੈ ?"

ਕੇਸ਼ਵ ਪਿੱਲੈ ਨੇ ਉਸ ਦੇ ਜਵਾਬ ਵਿਚ ਪੁੱਛਿਆ, "ਇਸ ਥਾਂ ਨਾਲ ਤੇਰਾ ਇੰਨਾ ਵਿਰੋਧ ਕਿਉਂ ਹੈ ?"

ਉਹ ਕਹਿਣ ਲੱਗਿਆ, "ਸਾਰੇ ਐਸ਼-ਅਨੰਦ ਇੱਥੋਂ ਹੀ ਤਾਂ ਮਿਲੇ ਹਨ।"

ਫਿਰ ਉਹ ਕਹਿਣ ਲੱਗਿਆ, "ਪੈਨਸ਼ਨ ਲੈ ਕੇ ਸਿਰਫ ਜ਼ਿੰਦਾ ਲਾਸ਼ ਵਾਂਗ ਜਿਉਣ ਦਾ ਮੇਰਾ ਉਦੇਸ਼ ਨਹੀਂ ਹੈ। ਮੈਂ ਹੋਰ ਵੀ ਅਨੇਕਾਂ ਕੰਮ ਕਰਨੇ ਹਨ।"

ਕੇਸ਼ਵ ਪਿੱਲੈ ਨੇ ਇਹ ਦ੍ਰਿੜ੍ਹ ਫੈਸਲੇ ਵਜੋਂ ਕਿਹਾ ਸੀ। ਕਾਤਰਯਨੀ ਅੰਮਾਂ ਦੀ ਸਮਝ ਵਿਚ ਇਹ ਆ ਗਿਆ। ਉਹ ਕੀ ਸੋਚ ਰਹੀ ਹੈ, ਇਹ ਉਹ ਵੀ ਜਾਣਦਾ ਹੈ।

ਕਾਤਰਯਨੀ ਅੰਮਾਂ ਨੇ ਆਪਣਾ ਆਪ ਭੁੱਲ ਕੇ ਪੁੱਛਿਆ, "ਉਸ ਨੇ ਫਿਰ ਤੋਂ ਵਸ ਵਿਚ ਕਰ ਲਿਆ ਹੈ ਨਾ ?"

ਵਾਸਤਵ ਵਿਚ ਕੇਸ਼ਵ ਪਿੱਲੈ ਹੈਰਾਨ ਰਹਿ ਗਿਆ। ਇਹ ਸਵਾਲ ਉਸ ਦੇ ਦਿਮਾਗ, ਦਿਲ ਅਤੇ ਕਿਸੇ ਹੋਰ ਥਾਂ ਵੀ ਅਸਰ ਕਰ ਗਿਆ। ਕੀ ਕਾਤਰਯਨੀ ਅੰਮਾਂ ਨੇ ਇਹੋ ਸਮਝਿਆ ਹੈ ? ਉਹ ਸਪਾਟ ਹੀ ਪੁੱਛ ਰਹੀ ਹੈ। ਚੋਟ ਲੱਗਣ ਜਿਹੀ ਗੰਭੀਰਤਾ ਦਾ ਪ੍ਰਗਟਾ ਕਰਨ ਦਾ ਯਤਨ ਉਸ ਨੇ ਨਹੀਂ ਕੀਤਾ। ਪਰ ਉਹ ਅਸਫ਼ਲ ਰਿਹਾ—

ਕਾਤਰਯਨੀ ਅੰਮਾਂ ਨੇ ਪਤੀ ਨੂੰ ਬੇਨਤੀ ਕੀਤੀ :

"ਮੈਨੂੰ ਪਹਿਲੀਆਂ ਸਾਰੀਆਂ ਗੱਲਾਂ ਕਹਿ ਦਿੱਤੀਆਂ ਸਨ। ਮੈਂ ਸਭ ਕੁਝ ਸਹਿਨ ਕਰ ਲਿਆ। ਅੱਗੇ ਇਹ ਵਿਸ਼ਵਾਸ ਸੀ ਕਿ ਹੁਣ ਕੁਝ ਨਹੀਂ ਹੋਵੇਗਾ। ਇਹ ਸਭ ਦੱਸਣ ਮਗਰੋਂ ਅਸੀਂ ਕਿੰਨੀ ਸ਼ਾਂਤੀ ਨਾਲ ਜਿਉਏ। ਉਹ ਸ਼ਾਂਤੀ ਅਤੇ ਸੁੱਖ ਖੋਹ ਗਿਆ ਹੈ ਨਾ ? ਜ਼ਰਾ ਸੋਚੋ।"

ਉਸ ਸੱਚਾਈ ਤੋਂ ਮੂੰਹ ਨਹੀਂ ਮੋੜਿਆ ਜਾ ਸਕਦਾ ਸੀ। ਉਸ ਘਰ ਦਾ ਅਨੰਦ ਖੋਹ ਗਿਆ। ਪੈਨਸ਼ਨ ਮਗਰੋਂ ਉਸ ਲਈ ਇਕ ਉਦਾਸ ਘਰ ਬਾਕੀ ਬਚਿਆ ਹੈ। ਪਰ ਇਕ ਗੱਲ ਸੱਚ ਹੈ। ਉਸ ਹਿਰਦੇ ਵਿਚ ਤਕੰਮਾ ਨਹੀਂ ਹੈ, ਤਕੰਮਾ ਲਈ ਕੋਈ ਥਾਂ ਵੀ ਨਹੀਂ ਹੈ। ਪਰ ਉੱਥੇ ਇਕ ਕਮਜ਼ੋਰ ਦੇਵਤਾ ਹੈ। ਕਾਤਰਯਨੀ ਅੰਮਾਂ ! ਉਸ ਦੇਵੀ ਦੀ ਸ਼ਾਂਤੀ ਕਿਵੇਂ ਭੰਗ ਹੋਈ ?

ਕਾਤਰਯਨੀ ਅੰਮਾਂ ਨੇ ਪਤੀ ਦੇ ਚਿਹਰੇ ਤੇ ਨਜ਼ਰਾਂ ਟਿਕਾ ਕੇ ਦੇਖਿਆ :

"ਮੈਨੂੰ ਸਭ ਕੁਝ ਦੱਸ ਦਿਉ, ਕੁਝ ਛੁਪਾ ਕੇ ਨਾ ਰੱਖੋ। ਮੈਂ ਸਭ ਕੁਝ ਸਹਿਨ ਕਰਨ ਵਾਲੀ ਹਾਂ। ਸਭ ਕੁਝ ਭੁੱਲ ਜਾਣਾ ਵੀ ਮੈਨੂੰ ਆਉਂਦਾ ਹੈ। ਉਸ ਨੂੰ ਫਿਰ ਮਿਲੇ ਸੀ ? ਸੱਚ ਕਹੋ।"

ਤੁਰੰਤ ਹੀ ਉਸ ਨੂੰ ਸਭ ਕੁਝ ਕਹਿ ਦੇਣ ਦਾ ਜੋਸ਼ ਆਇਆ। ਆਉਂਦੇ ਹੀ ਉਹ ਜੋਸ਼ ਠੰਢਾ ਵੀ ਪੈ ਗਿਆ। ਤੁਰੰਤ ਹੀ ਨਰਾਜ਼ ਹੋ ਕੇ ਝੂਠ ਲਾਉਣ ਲਈ ਕਾਤਰਯਨੀ ਅੰਮਾਂ ਨੂੰ ਡਾਂਟਣ ਲਈ ਮਨ ਕੀਤਾ। ਪਰ ਅਪਰਾਧੀ ਕੇਸ਼ਵ ਪਿੱਲੈ ਵਿਚ ਇਸ ਦੀ ਹਿੰਮਤ ਨਾ ਪਈ। ਫਿਰ ਤੋਂ ਕੋਈ ਅੰਦਰੋਂ ਆਵਾਜ਼ ਦੇ ਰਿਹਾ ਹੈ ਕਿ ਸਭ ਕੁਝ ਸਪੱਸ਼ਟ ਦੱਸ ਦੇਵੇ। ਉਸ ਆਵਾਜ਼ ਵਿਚ ਪ੍ਰਬਲ ਨਿਆਂ ਹੈ। ਯੁਕਤੀ ਹੈ। ਫਿਰ ਸੁਖੀ ਘਰ ਮਿਲੇਗਾ, ਕਾਤਰਯਨੀ ਅੰਮਾਂ ਮੁਆਫ਼ ਕਰ ਦੇਵੇਗੀ। ਉਹ ਸਹਿਨ ਕਰਨਾ ਅਤੇ ਮੁਆਫ਼ ਕਰਨਾ ਜਾਣਦੀ ਹੈ।

ਖੁੱਲ੍ਹ ਕੇ ਕਿਉਂ ਨਾ ਕਹਿ ਦਿੱਤਾ ਜਾਵੇ ? ਇਹ ਇਕ ਕਮਜ਼ੋਰੀ ਸੀ। ਅਜਿਹੀ ਹੀ ਘਟਨਾ ਵਾਪਰੀ। ਕਾਤਰਯਨੀ ਅੰਮਾਂ ਨਾਲ ਪਿਆਰ ਹੋਣ ਕਾਰਨ ਹੀ ਤਕੱਮਾ ਮਨਫ਼ੀ ਕਰ ਸਕਿਆ ਹੈ। ਗਲਤੀ ਨੂੰ ਸਵੀਕਾਰ ਕਰਨ ਅਤੇ ਸ਼ਾਂਤੀ ਮਿਲਣ ਲਈ ਹੋਰ ਕੋਈ ਥਾਂ ਵੀ ਤਾਂ ਨਹੀਂ ? ਅੱਗੇ ਵੀ ਕਸਮ ਖਾਣ ਲਈ ਕੇਸ਼ਵ ਪਿੱਲੈ ਤਿਆਰ ਹੈ। ਉਸ ਕਸਮ ਦਾ ਉਲੰਘਣ ਫਿਰ ਉਹ ਕਦੇ ਨਹੀਂ ਕਰੇਗਾ। ਪਰ ਉਸ ਗਲਤੀ ਨੂੰ ਸਵੀਕਾਰ ਕਰਨਾ ਉਸ ਲਈ ਕਠਿਨ ਹੈ। ਜ਼ਿੰਦਗੀ ਭਰ ਉਸ ਔਰਤ ਨਾਲ ਗਲਤੀਆਂ ਹੀ ਕਰਦਾ ਰਿਹਾ।

ਉਸ ਨੇ ਕਿਹਾ, "ਤੂੰ ਰੋਏਂਗੀ ਨਹੀਂ, ਤਦ ਤਾਂ ਮੈਂ ਦੱਸ ਦੇਂਦਾ ਹਾਂ। ਤੇਰੇ ਵਿਚਾਰ ਜਿਹਾ ਕੁਝ ਵੀ ਨਹੀਂ ਹੈ। ਤਾਂ ਵੀ ਦੱਸ ਦਿੰਦਾ ਹਾਂ।"

ਕਾਤਰਯਨੀ ਅੰਮਾਂ ਨੇ ਕੇਸ਼ਵ ਪਿੱਲੈ ਤੋਂ ਕੁਝ ਹੱਟ ਕੇ ਖੜ੍ਹੀ ਹੋ ਕੇ ਉਸ ਦੇ ਮੋਢੇ ਤੇ ਹੱਥ ਰੱਖਿਆ।

"ਨਹੀਂ, ਮੈਂ ਰੋਵਾਂਗੀ ਨਹੀਂ। ਮੈਂ ਦੁੱਖੀ ਵੀ ਨਹੀਂ ਹੋਵਾਂਗੀ, ਦੋਸ਼ ਵੀ ਨਹੀਂ ਲਾਵਾਂਗੀ।" ਇਹ ਕਹਿਣ ਤੇ ਵੀ ਉਸ ਦੀਆਂ ਅੱਖਾਂ ਭਰ ਆਈਆਂ।

"ਓਹ ਤੇਰੀਆਂ ਅੱਖਾਂ ਤਾਂ ਭਰ ਆਈਆਂ ਹਨ। ਤੂੰ ਰੋ ਰਹੀ ਏਂ।"

ਕਾਤਰਯਨੀ ਅੰਮਾਂ ਨੇ ਪੱਲੂ ਨਾਲ ਅੱਖਾਂ ਸਾਫ਼ ਕਰਕੇ ਕਿਹਾ, "ਨਹੀਂ-ਨਹੀਂ, ਮੈਂ ਰੋਂਦੀ ਨਹੀਂ।" ਸਿਰ ਚੁੱਕ ਕੇ ਪਤੀ ਦੇ ਚਿਹਰੇ ਵੱਲ ਦੇਖਦੀ ਹੋਈ ਨੇ ਕਿਹਾ :

"ਦੱਸੋ।"

"ਉਹ ਦੋਵੇਂ ਚਿਹਰੇ ਇਕ ਚੁੰਮਣ ਲਈ ਮਿਲ ਗਏ। ਸ਼ਾਇਦ ਉਨ੍ਹਾਂ ਨੂੰ ਇਸ ਦੀ ਜ਼ਰੂਰਤ ਰਹੀ ਹੋਵੇਗੀ।

ਕਾਤਰਯਨੀ ਅੰਮਾਂ ਸੁਣਨ ਲਈ ਤਿਆਰ ਖੜ੍ਹੀ ਹੈ। ਉਹ ਦੱਸਣ ਲਈ ਵੀ। ਪਰ ਕੀ ਕਹਿਣਾ ਹੈ, ਕਿਵੇਂ ਸ਼ੁਰੂ ਕਰਨਾ ਹੈ, ਇਹ ਉਸ ਨੂੰ ਪਤਾ ਨਹੀਂ ਹੈ। ਇਸ ਲਈ ਥੋੜ੍ਹੀ ਦੇਰ ਉਹ ਉਸੇ ਤਰ੍ਹਾਂ ਹੀ ਖੜ੍ਹੇ ਰਹੇ।

ਪਤਾ ਨਹੀਂ, ਕਿਧਰੋਂ ਇਕ ਔਰਤ ਉੱਥੇ ਆਈ। ਉਸ ਨੇ ਇਕ ਬੱਚੇ ਨੂੰ ਸਫ਼ੇਦ ਕੱਪੜੇ ਵਿਚ ਲਪੇਟ ਕੇ ਛਾਤੀ ਨਾਲ ਲਾ ਰੱਖਿਆ ਸੀ। ਇਹ ਸਵਿਤ੍ਰੀ ਸੀ। ਛੇਤੀ ਨਾਲ ਕੇਸ਼ਵ ਪਿੱਲੈ ਅਤੇ ਕਾਤਰਯਨੀ ਵੱਖਰੇ ਹੋ ਗਏ।

ਸਵਿਤ੍ਰੀ ਨੇ ਉਹ ਥੋੜ੍ਹਾ ਜਿਹਾ ਆਪਣਾ ਭਾਰ ਕੇਸ਼ਵ ਪਿੱਲੇ ਦੇ ਚਰਨਾ ਵਿਚ ਰੱਖ ਦਿੱਤਾ ।

ਇਹ ਇਕ ਲੜਕਾ ਸੀ । ਪੈਦਾ ਹੋਏ ਇਕ ਦਿਨ ਵੀ ਨਹੀਂ ਸੀ ਹੋਇਆ । ਉਹ ਬੱਚਾ ਰੋਣ ਲੱਗਿਆ ।

ਕੇਸ਼ਵ ਪਿੱਲੇ ਚੁੱਪਚਾਪ ਖੜ੍ਹਾ ਹੈ । ਪਰ ਲਗਦਾ ਹੈ ਕਿ ਉਸ ਨੇ ਸਭ ਕੁਝ ਸਮਝ ਲਿਆ ਹੈ । ਕਾਰਤਯਨੀ ਅੰਮਾਂ ਬੁਤ ਬਣੀ ਖੜ੍ਹੀ ਹੈ ।

ਸਵਿਤ੍ਰੀ ਨੇ ਕਿਹਾ, "ਇਹ ਜਿਉਤਰਮਈ ਦੇਵੀ ਦਾ ਬੱਚਾ ਹੈ । ਇੱਥੇ ਲੈ ਆਉਣ ਲਈ ਕਿਹਾ ਸੀ । ਬੱਚੇ ਦਾ ਜਨਮ ਹੋਇਆ, ਮਾਂ ਨੇ ਇਕ ਵਾਰ ਬੱਚੇ ਨੂੰ ਦੇਖਿਆ ਫਿਰ ਤੁਰੰਤ ਹੀ ਮਰ ਗਈ ।"

ਵਿਜਯਮਾ ਵੀ ਉੱਥੇ ਆ ਪਹੁੰਚੀ । ਸ਼ਾਇਦ ਬੱਚੇ ਦਾ ਰੋਣਾ ਸੁਣਕੇ ਉਹ ਆਈ ਹੋਵੇਗੀ । ਕੇਸ਼ਵ ਪਿੱਲੇ ਨੇ ਨਿਮਾਣਾ ਹੋ ਕੇ ਕਾਤਰਯਨੀ ਅੰਮਾਂ ਦੇ ਚਿਹਰੇ ਵੱਲ ਦੇਖਿਆ, ਉਸ ਨਜ਼ਰ ਨਾਲ ਉਹ ਆਪਣਾ ਸਾਰਾ ਅਪਰਾਧ ਸਵੀਕਾਰ ਕਰ ਰਿਹਾ ਸੀ ।

ਪਤਨੀ ਨੂੰ ਇਕ ਨਿਰ-ਸ਼ਬਦ ਬੇਨਤੀ ਉਹ ਕਰ ਰਿਹਾ ਸੀ । ਉਹ ਕੀ ਹੈ ? ਉਸ ਬੱਚੇ ਨੂੰ ਸਵੀਕਾਰ ਕਰਨ ਦੀ । ਪਰ ਕਾਤਰਯਨੀ ਅੰਮਾਂ ਪੱਥਰ ਦੀ ਮੂਰਤੀ ਬਣੀ ਖੜ੍ਹੀ ਸੀ ।

'ਹੱਕ ਸਮਝ ਕੇ ਇਸ ਬੱਚੇ ਨੂੰ ਲੈ ਲੈ ।' ਉਸ ਨੇ ਇਹ, ਹੀ ਕਹਿਣਾ ਹੈ ?

ਬਹੁਤ ਸਮਾਂ ਬੀਤ ਗਿਆ । ਉਹ ਨਵ-ਜੰਮਿਆ ਬੱਚਾ ਰੋ ਰਿਹਾ ਹੈ । ਵਿਜਯਮਾ ਨੇ ਕਿਸੇ ਨੂੰ ਕੁਝ ਪੁੱਛੇ ਬਗ਼ੈਰ ਉਸ ਬੱਚੇ ਨੂੰ ਚੁੱਕ ਕੇ ਛਾਤੀ ਨਾਲ ਲਾ ਲਿਆ, ਜਿਵੇਂ ਉਹ ਸਭ ਕੁਝ ਸਮਝ ਗਈ । ਉਸ ਦਾ ਰੋਣਾ ਬੰਦ ਹੋ ਗਿਆ ।

ਸਵਿਤ੍ਰੀ ਤੋਂ ਕੇਸ਼ਵ ਪਿੱਲੇ ਨੇ ਅਨੇਕਾਂ ਗੱਲਾਂ ਪੁੱਛਣੀਆਂ ਸਨ । ਪਰ ਉਹ ਜਾ ਚੁੱਕੀ ਸੀ ।

ਨੌਕਰੀ ਵਿਚ ਪ੍ਰਵੇਸ਼ ਕਰਨ ਵਾਂਗ, ਨੌਕਰੀ ਛੁੱਟਣ ਦਾ ਦਿਨ ਵੀ ਜ਼ਿੰਦਗੀ ਦਾ ਇਕ ਪ੍ਰਮੁੱਖ-ਦਿਨ ਹੈ । ਕੇਸ਼ਵ ਪਿੱਲੇ ਦਾ ਵਿਯੋਗ ਸਕੱਤਰੇਤ ਦੀ ਇਕ ਪ੍ਰਮੁੱਖ ਘਟਨਾ ਸੀ । ਉਸ ਕੁਰਸੀ ਤੇ ਉਹ ਕਿੰਨੇ ਹੀ ਵਰ੍ਹੇ ਬੈਠਿਆ ਹੈ । ਪਰ ਉਸ ਨੇ ਕਿਸੇ ਵੀ ਵਿਅਕਤੀ ਤੋਂ ਫਰਾਖ਼-ਦਿਲੀ ਨਾਲ ਵਿਦਾਇਗੀ ਨਹੀਂ ਸੀ ਲੈਣੀ । ਕਿਸੇ ਨਾਲ ਵੀ ਸੰਬੰਧ ਨਹੀਂ ਸੀ । ਕੋਈ ਉਸ ਨਾਲ ਵੀ ਸੰਬੰਧ ਨਹੀਂ ਸੀ ਰੱਖਦਾ । ਪਰ ਮੁੱਖ ਮੰਤਰੀ ਨੂੰ ਉਸ ਨੇ ਹੱਸ ਕੇ ਕਿਹਾ, "ਸ਼ਾਇਦ ਮੈਂ ਇੱਥੇ ਦੁਬਾਰਾ ਆਵਾਂਗਾ ।"

ਇਸ ਤਰ੍ਹਾਂ ਕੇਸ਼ਵ ਪਿੱਲੇ ਦੇ ਸਰਕਾਰੀ ਜੀਵਨ ਦਾ ਅੰਤ ਹੋਇਆ ।

ਕੀ ਹਾਸਲ ਕੀਤਾ ? ਖੋਇਆ ਕੀ ? ਕੋਈ ਇਕ ਵੱਡੀ ਗਲਤੀ ਉਸ ਪ੍ਰਤੀ ਕੀਤੀ ਗਈ ਹੈ, ਅਜਿਹੇ ਵਿਚਾਰ ਨਾਲ ਕੇਸ਼ਵ ਪਿੱਲੇ ਨੇ ਸਕੱਤਰੇਤ ਛੱਡਿਆ ।

ਸਰਕਾਰੀ ਮਕਾਨ ਤੋਂ ਜਾ ਰਹੇ ਹਨ । ਤਕੰਮਾ ਦੇ ਮਰ ਜਾਣ ਤੇ ਵੀ ਕਾਤਰਯਨੀ ਅੰਮਾਂ ਨੂੰ ਤ੍ਰਿਵੇਂਦਰਮ ਪਸੰਦ ਨਹੀਂ ਆਇਆ । ਪਿੰਡ ਹੀ ਵਾਪਸ ਜਾਣ ਦਾ ਫੈਸਲਾ ਕੀਤਾ ।

ਵਿਜਯਮਾ ਕੱਪੜੇ ਵਿਚ ਲਿਪਟੇ ਬੱਚੇ ਨੂੰ ਛਾਤੀ ਨਾਲ ਲਾਈ ਪਾਰਕਵਿਯੂ ਦੇ ਵੱਡੇ ਫਾਟਕ ਤੋਂ ਬਾਹਰ ਨਿਕਲ ਗਈ। ਪਿੱਛੇ ਪਿੱਛੇ ਕਾਤਰਯਨੀ ਅੰਮਾਂ ਵੀ। ਉਸ ਦੇ ਚਿਹਰੇ ਤੇ ਬਹੁਤ ਵੱਡੀ ਸੰਤੁਸ਼ਟ ਭਾਵਨਾ ਦਿਖਾਈ ਦੇ ਰਹੀ ਸੀ। ਕੇਸ਼ਵ ਪਿੱਲੇ ਨੇ ਮੁੜ ਕੇ ਫਿਰ ਉਸ ਵੱਡੇ ਮਕਾਨ ਵੱਲ ਦੇਖਿਆ। ਲਗਦਾ ਹੈ ਉਸ ਦੀਆਂ ਅੱਖਾਂ ਭਰ ਆਈਆਂ ਹਨ।

ਉਸ ਪਰਿਵਾਰ ਨੂੰ ਲੈ ਕੇ ਉਹ ਕਾਰ ਰਾਹੀਂ ਤ੍ਰਿਵੇਂਦਰਮ ਤੋਂ ਰਵਾਨਾ ਹੋਏ।

ਛਾਪਕ : ਜਨਤਕ ਪ੍ਰੈੱਸ, 159, ਲਾਜਪਤ ਰਾਏ ਮਾਰਕੀਟ, ਚਾਂਦਨੀ ਚੌਕ, ਦਿੱਲੀ-6